# ਘੋੜੇ ਦੀਆਂ ਪੈੜਾਂ



ਪ੍ਰਤਾਪ ਸਿੰਘ ਵਧੀ

5





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ਏਸੇ ਕਲਮ ਤੋਂ :

1. ਸਿਮਰਨ (ਕਵਿਤਾ)
2. ਸ੍ਰੀ ਜੀਵਨ ਨਗਰ
3. ਸ੍ਰੀ ਭੈਣੀ ਸਾਹਿਬ (ਹਿੰਦੀ ਵੀ)
4. ਸਤਿਗੁਰੂ ਜਗਜੀਤ ਸਿੰਘ : ਇਕ ਪਰਿਵਰਤਨ
5. ਇਸਤਰੀਆਂ ਦਾ ਪਹਿਲਾ ਮੁਕਤੀਦਾਤਾ
6. ਸੂਬਾ ਸਾਹਿਬ ਸਿੰਘ (ਹਿੰਦੀ ਵੀ)
7. ਸੂਬਾ ਰਤਨ ਸਿੰਘ
8. ਬੀਤੇ ਦੀਆਂ ਪੈੜਾਂ-ਖੰਡ 1, 2, 3, 4, 5

# ਬੀਤੇ ਦੀਆਂ ਪੈੜਾਂ-5

**ਅੱਖੀਂ ਡਿੱਠੀ, ਕੰਨੀਂ ਸੁਣੀ ਰੌਚਿਕ ਗੁਰੂ ਗਾਥਾ**
ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ ਅਤੇ ਹੋਰ ਨੇੜਿਓਂ
ਤੱਕੇ ਅਲੌਕਿਕ ਚਰਿੱਤਰਾਂ ਦਾ ਮਨ ਮੱਲਵਾਂ ਵਰਣਨ

ਪ੍ਰੀਤਮ ਸਿੰਘ ਕਵੀ

ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਨਵੀਂ ਦਿੱਲੀ

**BEETE DIAN PAIRAN (Vol-5)**
**by**
**Pritam Singh Kavi**

ਕਵਰ ਡੀਜ਼ਾਈਨ
ਸ. ਸੁਖਵੰਤ ਸਿੰਘ, ਜਲੰਧਰ

1994

ਪਹਿਲੀ ਵਾਰ, 1100 ਕਾਪੀਆਂ
ਸਾਧਾਰਨ : 75 ਰੁਪਏ
ਲਾਇਬਰੇਰੀ : 175 ਰੁਪਏ

ਪ੍ਰਕਾਸ਼ਕ :
ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਜੇ-3/199 ਏ, ਰਾਜੌਰੀ ਗਾਰਡਨ,
ਨਵੀਂ ਦਿੱਲੀ-110027
ਫੋਨ : 5438202

ਛਾਪਕ :
ਜਨਤਕ ਪ੍ਰੈਸ
ਪਲੱਈਅਰ ਗਾਰਡਨ ਮਾਰਕਿਟ
ਚਾਂਦਨੀ ਚੌਕ, ਦਿੱਲੀ-110006

ਪੂਰਬੀ ਅਫਰੀਕਾ ਦੇ ਮਾਣ ਸੂਬਾ ਦਰਸ਼ਨ ਸਿੰਘ ਜੀ ਨੈਰੋਬੀ
ਦੇ ਪਰਵਾਰ ਵਲੋਂ
ਆਪਣੇ ਆਦਰਯੋਗ ਪਿਤਾ ਜੀ ਦੀ
ਸਿਮਰਤੀ ਨੂੰ ਸਮਰਪਿਤ



'ਬੀਤੇ ਦੀਆਂ ਪੈੜਾਂ' ਦੇ ਮਹਾ ਨਾਇਕ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ
[ਫੋਟੋ : ਗੁਰਮੁਖ ਸਿੰਘ ਦਿੱਲੀ

# ਪ੍ਰਾਰਥਨਾ

ਐਸੀ ਬੁੱਧ ਦੇਹ ਕਿ ਆਵੇ, ਹਰ ਜਾ ਤੇਰਾ ਨਜ਼ਾਰਾ।
ਦਿਲ ਐਸਾ ਦੇਹ, ਹਰ ਕੋਈ ਜਾਪੇ ਤੇਰੇ ਵਾਂਗ ਪਿਆਰਾ।
ਬੋਲ ਅਜੇਹਾ ਬਖ਼ਸ਼ ਕਿ ਸੜਦੇ ਜੀਵਾਂ ਤੇ ਠੰਢ ਪਾਵਾਂ :
ਕੀ ਘਾਟਾ ਤੇਰੇ ਦਰ ਸਤਿਗੁਰ, ਖੋਲ੍ਹ ਮੁਕਤ-ਭੰਡਾਰਾ। 97।

ਜੇ ਖੂਹੇ ਨੇ ਗਿੜਦਿਆਂ ਰਹਿਣਾ, ਨਿਕਲੇ ਅੰਮ੍ਰਿਤ ਪਾਣੀ।
ਸਦਾ ਸੁਖਾਂ ਦਾ ਮੱਖਣ ਪਾਵਾਂ, ਚਲਦਿਆਂ ਕਰਮ ਮਧਾਣੀ।
ਜੇ ਜੀਹਵਾ ਨੇ ਕਰਨਾ ਹੈ ਕੁਛ, ਤਾਂ ਜਸ ਤੇਰਾ ਕਰ ਲਏ :
ਤੈਥੋਂ ਬਿਨਾ ਜਗਤ ਨਾ ਦਿੱਸੇ, ਕੰਨ ਸੁਣਨ ਤੁਧ ਬਾਣੀ। 98।

'ਬੀਤੇ ਦੀਆਂ ਪੈੜਾਂ' ਦਾ ਪੰਜਵਾਂ ਖੰਡ ਪਾਠਕਾਂ ਨੂੰ ਸਮਰਪਣ ਕਰਦਿਆਂ ਮੈਂ ਸੁਖ ਸੁਖ ਜਿਹੇ ਨਾਲ ਆਤਮ ਵਿਭੋਰ ਹੋ ਰਿਹਾ ਹਾਂ। ਮੇਰੇ ਵਰਗੇ ਨਿਮਾਣੇ ਕਵੀ ਨੂੰ, ਏਨੇ ਵਿਸ਼ਾਲ ਜਗਤ ਵਿਚ ਆਪਣੀ ਘਾਲਣਾ ਪੇਸ਼ ਕਰਨ ਲਈ ਕੋਈ ਮੰਚ ਮਿਲਦਾ, ਇਹਦੀ ਸੰਭਾਵਨਾ ਨਹੀਂ ਸੀ। ਪਰ, ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਸ਼ਖ਼ਸੀਅਤ ਦੇ ਕੇਂਦਰੀ ਬਿੰਦੂ ਬਣ ਜਾਣ ਤੇ, ਉਨ੍ਹਾਂ ਦੇ ਪਰਮ ਪ੍ਰੇਮੀਆਂ ਵਲੋਂ 'ਪੈੜਾਂ' ਦਾ ਪ੍ਰਕਾਸ਼ਨ ਹੋਈ ਜਾਣਾ, ਮੇਰੇ ਲਈ ਚਮਤਕਾਰ ਤੋਂ ਘੱਟ ਨਹੀਂ।

ਮੈਂ ਇੱਕੋ ਆਧਾਰ ਲੈ ਕੇ ਚੱਲਿਆ ਸਾਂ ਕਿ ਵਰਤਮਾਨ ਵਿਚ ਸਤਿਗੁਰੂਆਂ ਦਾ ਜੀਵਨ ਲਿਖਤੀ ਰੂਪ ਵਿਚ ਨ ਸੰਭਾਲਣ ਕਰਕੇ, ਬਾਅਦ ਵਿਚ ਕੂੜ ਕਹਾਣੀਆਂ ਅਤੇ ਅਣਹੋਏ ਚਮਤਕਾਰਾਂ ਨਾਲ ਭਰਪੂਰ ਹੋ ਜਾਂਦਾ ਹੈ। ਜਦੋਂ ਅਸੀਂ ਕਿਸੇ ਪਰਮ ਉੱਚ ਹਸਤੀ ਦਾ ਜੀਵਨ ਨਾਲੋ ਨਾਲ ਕਲਮਬੰਦ ਕਰ ਲੈਂਦੇ ਹਾਂ ਤਾਂ ਹਕੀਕਤ ਸਭ ਦੇ ਸਾਹਮਣੇ ਹੁੰਦੀ ਹੈ। ਸਮਾਲੋਚਕਾਂ ਨੇ ਪੰਜਾਬੀ ਵਿਚ ਇਸ ਪਿਰਤ ਦਾ ਮੈਨੂੰ ਮੋਢੀ ਆਖਿਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ (ਭੈਣੀ ਸਾਹਿਬ, ਜਿ: ਲੁਧਿਆਣਾ) ਦਾ ਵਿਅਕਤਿੱਤਵ ਤਾਂ ਇਸ ਪੁਸਤਕ ਦਾ ਧੁਰਾ ਹੈ ਹੀ, ਨਾਮਧਾਰੀ ਜੀਵਨ ਵੀ ਨਾਲ ਨਾਲ ਚਲਦਾ ਹੈ। ਮੇਰੀ ਹੋਂਦ ਤਾਂ ਹਰ ਪਲ ਦ੍ਰਿਸ਼ਟੀ ਗੋਚਰ ਹੁੰਦੀ ਹੀ ਰਹਿੰਦੀ ਹੈ, ਪਰ ਸਤਿਗੁਰੂ ਜੀ ਦੇ ਸੰਪਰਕ ਵਿਚ ਆਉਣ ਵਾਲੇ ਸਿਖ ਅਤੇ ਹੋਰ ਸਮਾਜਾਂ ਦੀਆਂ ਵਿਅਕਤੀਆਂ ਵੀ ਨਾਲੋ ਨਾਲ ਉਘੜਦੀਆਂ ਰਹਿੰਦੀਆਂ ਹਨ।

ਇਕ ਹੋਰ ਵਿਲਖਣਤਾ ਵੀ ਇਸ ਪੁਸਤਕ ਵਿਚ ਹੈ ਕਿ ਇਸ ਦੇ ਲੰਮੇ ਜੀਵਨ

ਸਫਰ ਵਿਚ ਅਨੇਕਾਂ ਲੋਕ ਦਿਖਾਈ ਦਿੰਦੇ ਹਨ ਅਤੇ ਸਹਿਜੇ ਸਹਿਜੇ ਉਨ੍ਹਾਂ ਦਾ ਜੀਵਨ ਅੰਤ ਹੋਂਦੀ ਜਾਂਦਾ ਹੈ। ਜੇਕਰ ਉਹ ਜੀਉਂਦੇ ਜੀ ਮੇਰੀ ਘਟਨਾ-ਸੰਭਾਲ ਨੂੰ ਪੜ੍ਹ ਲੈਣ ਤਾਂ ਸਮਝ ਜਾਣ ਕਿ ਮੈਂ ਕਿੰਜ ਨਿਰਲੇਪ ਭਾਵ ਨਾਲ ਲਿਖਦਾ ਹਾਂ। ਪਰ ਅਨੇਕਾਂ ਲੋਕ 'ਮੇਰੀਆਂ ਪੁਸਤਕਾਂ ਦੇ ਅੰਤ ਹੋਣ ਤਕ ਜੀਵਨ ਦੇ ਸੁਹਾਣੇ ਸਫ਼ਰ ਤੋਂ ਵਿਦਾ ਲੈ ਚੁਕੇ ਹੋਣਗੇ।

ਖਿਮਾ ਪ੍ਰਾਰਥੀ ਹਾਂ ਉਨ੍ਹਾਂ ਤੋਂ ਜਿਨ੍ਹਾਂ ਦੇ ਨਾਮ ਠਾਮ ਅਫਰੀਕਾ ਦੇ ਦੌਰੇ ਸਮੇਂ ਗ਼ਲਤ ਲਿਖ ਹੋ ਗਏ, ਸੁਧੀ ਪੱਤਰ ਨਾਲ ਲਗਾ ਦਿੱਤਾ ਗਿਆ ਹੈ। ਪਰੂਫ ਰੀਡਿੰਗ ਵਿਚ ਰਹਿ ਗਈ ਭੂਲ ਚੁਕ ਲਈ ਵੀ ਖਿਮਾਂ ਦਾ ਯਾਚਕ ਹਾਂ।

ਅਤੇ, ਕਿਰਤੱਗ ਹਾਂ, ਰਾਜੌਰੀ ਗਾਰਡਨ ਵਿਚ ਨੇੜੇ ਵੱਸਦੇ ਸੱਜਣ ਸ. ਸੁਖਬੀਰ ਸਿੰਘ ਭਾਟੀਆ ਦਾ ਜਿਨ੍ਹਾਂ ਨੇ ਜਨਤਕ ਪ੍ਰੈਸ ਚਾਂਦਨੀ ਚੌਕ ਤੋਂ ਨਿਰੰਤਰ ਪਰੂਫ ਲੈ ਕੇ ਮੇਰੇ ਤਕ ਪੁਚਾਏ ਹਨ। ਧੰਨਵਾਦ ਹੈ ਪਿਆਰੇ ਦੀਪ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਦਾ ਅਤੇ ਜਨਤਕ ਪ੍ਰੈਸ ਦੇ ਰੂਹੇ ਰਵਾਂ ਸ. ਚਰਨਜੀਤ ਸਿੰਘ ਚੰਨ ਦਾ ਜਿਨ੍ਹਾਂ ਦਾ ਸਹਿਯੋਗ ਹੀ ਮੈਨੂੰ ਲਗਭਗ ਹਰ ਸਾਲ ਇਕ ਪੁਸਤਕ ਖੰਡ ਦੇ ਪ੍ਰਕਾਸ਼ਨ ਵਿਚ ਸਹਾਈ ਹੋਇਆ ਹੈ। ਇਨ੍ਹਾਂ ਜਿਹਾ ਮਿੱਠਾ, ਪਿਆਰਾ ਤੇ ਲਤੀਫ਼ ਕਿਨ ਹੋਣਾ ਹੈ।

ਭੂਮਿਕਾ ਲੇਖਕ, ਸ਼੍ਰੀ ਸੁਰਜੀਤ ਖ਼ੁਰਸ਼ੀਦੀ ਸੁਲਝੇ ਹੋਏ ਮਾਰਕਸਿਸਟ ਵਿਦਵਾਨ ਨੇ ਮੇਰੇ ਜਤਨਾਂ ਪ੍ਰਤੀ ਚੰਦ ਸ਼ਬਦ ਲਿਖ ਕੇ, ਮੈਨੂੰ ਮਾਣ ਦਿੱਤਾ ਹੈ, ਉਨ੍ਹਾਂ ਦੀ ਸੁਹਿਰਦਤਾ ਦਾ ਵੀ ਮੈਂ ਸ਼ੁਕਰ ਗੁਜ਼ਾਰ ਹਾਂ।

ਜਿਨ੍ਹਾਂ ਦਾ ਆਦਿ ਵਿਚ ਸਥਾਨ ਹੋਣਾ ਚਾਹੀਦਾ ਹੈ ਉਨ੍ਹਾਂ ਨੂੰ ਅੰਤ ਵਿਚ ਰਖਦਿਆਂ ਵੀ ਮੈਨੂੰ ਕੋਈ ਤੌਖਲਾ ਨਹੀਂ। ਕਿਉਂਕਿ, ਆਦਿ ਵੀ ਉਨ੍ਹਾਂ ਦਾ ਹੈ ਅਤੇ ਅੰਤ ਵੀ ਉਨ੍ਹਾਂ ਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕੋਟਾਨਕੋਟ ਨਮਸਕਾਰ ਹੈ, ਜਿਨ੍ਹਾਂ ਨੇ ਆਪਣੇ ਸੇਵਕਾਂ ਸੂਬਾ ਦਰਸ਼ਨ ਸਿੰਘ ਨੈਰੋਬੀ ਦੇ ਪਰਵਾਰ ਸ. ਸੁਰਿੰਦਰ ਸਿੰਘ, ਸ. ਨਰਿੰਦਰ ਸਿੰਘ, ਸੂਬਾ ਸਤਨਾਮ ਸਿੰਘ ਜੀ ਅਤੇ ਸ. ਕੁਲਵੰਤ ਸਿੰਘ ਰੂਪਰਾਇ ਭਰਾਵਾਂ ਤੋਂ, ਨਾ ਸਿਰਫ਼ ਭੈਣੀ ਸਾਹਿਬ ਦੇ ਹੋਲਾ 1993 ਤੋਂ ਹੋਲਾ 1994 ਤਕ ਦੇ ਖਰਚੇ ਦੀ ਸੇਵਾ ਲਈ ਹੈ, ਸਗੋਂ ਇਨ੍ਹਾਂ ਭਰਾਵਾਂ ਵਲੋਂ ਪਿਤਾ ਸੂਬਾ ਜੀ ਦੀ ਯਾਦ ਵਿਚ ਬੀਤੇ ਦੀਆਂ ਪੈੜਾਂ ਦਾ ਪੰਜਵਾਂ ਖੰਡ ਵੀ ਪ੍ਰਕਾਸ਼ਤ ਕਰਵਾਇਆ (ਸਮੁਚਾ ਵੇਰਵਾ ਪੁਸਤਕ ਦੇ ਅੰਤ ਤੇ) ਹੈ। ਮੈਂ ਸ਼੍ਰੀ ਸਤਿਗੁਰੂ ਜੀ ਅਤੇ ਇਨ੍ਹਾਂ ਸਹਿਯੋਗੀਆਂ ਦਾ ਹਿਰਦੇ ਦੀਆਂ ਗਹਿਰਾਈਆਂ ਚੋਂ ਕਿਰਤੱਗ ਹਾਂ।

11.4.1994 ਪ੍ਰੀਤਮ ਸਿੰਘ ਕਵੀ

# ਸੂਰਜ ਮੁਖੀ

ਮਨੌਤ ਹੈ ਕਿ ਸੂਰਜਮੁਖੀ ਦੇ ਫੁੱਲ ਦਾ ਮੁੱਖ ਹਮੇਸ਼ਾ ਸੂਰਜ ਵੱਲ ਨੂੰ ਰਹਿੰਦਾ ਹੈ। ਇਸੇ ਲਈ ਇਸ ਫੁੱਲ ਦਾ ਨਾਂ ਇਹ ਹੈ। ਹੋ ਸਕਦਾ ਹੈ ਕਿ ਸੂਰਜ ਵਰਗੀ ਸ਼ਕਲ ਸੂਰਤ ਹੋਣ ਕਰ ਕੇ ਹੀ ਇਹ ਨਾਂ ਪਿਆ ਹੋਵੇ। ਹਾਂ, ਇਹ ਜ਼ਰੂਰ ਹੈ ਕਿ ਸੂਰਜ ਮੁਖੀ ਹੋਣ ਦੇ ਕਾਰਨ ਇਸ ਫੁੱਲ ਤੇ ਖੇੜਾ ਅੰਤਾਂ ਦਾ ਹੁੰਦਾ ਹੈ। "ਬੀਤੇ ਦੀਆਂ ਪੈੜਾਂ" ਦੇ ਪੰਨੇ ਫੋਲਦਿਆਂ ਇਹ ਅਹਿਸਾਸ ਉਤਪੰਨ ਹੁੰਦਾ ਹੈ ਕਿ ਪ੍ਰੀਤਮ ਸਿੰਘ ਕਵੀ ਵੀ ਸੂਰਜਮੁਖੀ ਦੇ ਫੁੱਲ ਦੀ ਭਾਂਤੀ ਆਪਣਾ ਰੁਖ਼ ਆਪਣੇ ਇਸ਼ਟ-ਆਦਿਤਯਾ ਵੱਲ ਹੀ ਰਖਦੇ ਹਨ। ਜ਼ਾਹਰ ਹੈ ਕਿ ਸੂਰਜ ਵੱਲ ਨੂੰ ਦੇਖਣ ਵਾਲੇ ਦੇ ਨੇੜੇ ਅਨ੍ਹੇਰਾ ਨਹੀਂ ਰਹਿੰਦਾ। ਅਨ੍ਹੇਰਾ ਲੁਕ ਛਿਪ ਕੇ ਰਹਿੰਦਾ ਹੈ ਅਤੇ ਦੇਖਣ ਵਾਲਾ ਨੂਰੋ ਨੂਰ ਰਹਿੰਦਾ ਹੈ। ਇਹਨਾਂ ਪੈੜਾਂ ਦਾ ਲੇਖਕ ਵੀ ਨੂਰੋ ਨੂਰ ਜਾਪਦਾ ਹੈ।

ਉਂਝ ਗੱਲ ਦੇਖਣ ਵਾਲੀ ਇਹ ਹੈ ਕਿ ਨਾਮਧਾਰੀ ਪੰਥ ਵਿਚ ਰਚਿਆ ਰਮਿਆ ਵਿਅਕਤੀ ਕਮਿਊਨਿਸਟ ਬਰਾਦਰੀ ਵਿਚ, ਅਤੇ ਮੁੜ ਨਾਮਧਾਰੀ ਬਰਾਦਰੀ ਵਿਚ, ਬਿਨਾ ਕਿਸੇ ਰੱਖ ਰਖਾਓ ਦੇ, ਕਿਵੇਂ ਇਕ ਢੁਕਵੇਂ ਪੁਰਜ਼ੇ ਵਾਂਗ ਫਿੱਟ ਹੋ ਜਾਂਦਾ ਰਿਹਾ ਹੈ। ਇਹ ਹਕੀਕਤ ਦਸਦੀ ਹੈ ਕਿ ਨਾਮਧਾਰੀ ਬਰਾਦਰੀ "ਨਵੇਂ" ਨੂੰ ਕਿੰਝ ਸਵੀਕਾਰਦੀ ਹੈ। ਜਾਂ ਕਹਿ ਲਈਏ ਕਿ ਆਪਣੇ "ਪਰਾਡੀਗਲ ਪੁੱਤ੍ਰ" ਨੂੰ ਕਿਵੇਂ ਗਲ ਨਾਲ ਲਗਾ ਲੈਂਦੀ ਹੈ। ਅੰਤਰ ਕੇਵਲ ਸੋਚਣ ਵਿਧੀ ਦਾ ਹੈ। ਸਪਸ਼ਟ ਹੈ ਕਿ ਨਾਮਧਾਰੀ ਸਮਪਰਦਾ ਆਪਣੀਆਂ ਜੜਾਂ ਪੁਰਾਤਨ ਭੂਮੀ ਵਿਚ ਗੱਡ ਕੇ ਰੱਖਦਿਆਂ ਵੀ ਆਧੁਨਿਕਤਾ ਦੀਆਂ ਹਵਾਵਾਂ ਨੂੰ ਵੀ ਭਲੀ ਭਾਂਤ ਮਾਣਦੀ ਸਵੀਕਾਰਦੀ ਹੈ। ਪ੍ਰੀਤਮ ਸਿੰਘ ਕਵੀ ਜੀ ਇਕ ਉਦਾਹਰਨ ਵਜੋਂ ਦੇਖੇ ਜਾ ਸਕਦੇ ਹਨ।

"ਬੀਤੇ ਦੀਆਂ ਪੈੜਾਂ" ਪੰਜਾਬੀ ਵਿਚ ਆਪਣੀ ਕਿਸਮ ਦਾ ਇਹ ਪਹਿਲਾ ਪ੍ਰਯਾਸ ਹੈ। ਹਾਂ ਕਦੇ ਮੁਗਲ ਬਾਦਸ਼ਾਹਾਂ ਦੇ ਦੌਰ ਵਿਚ ਤੁਰਕੀ ਜਾਂ ਫ਼ਾਰਸੀ ਭਾਸ਼ਾਵਾਂ ਵਿਚ ਵਾਕਿਆ ਨਵੀਸ ਜ਼ਰੂਰ ਹੁੰਦੇ ਸਨ। ਜੇਹੜੇ ਕਿ ਸ਼ਾਹੀ ਜਲੂਸ ਦੇ ਸਮੇਂ ਤੋਂ ਲੈ ਕੇ ਸ਼ਾਹੀ ਦਰਬਾਰ, ਰਾਜ ਮਹਿਲਾਂ ਅਤੇ ਰਾਜ ਖੇਤਰ ਦੇ ਡਿਠੇ ਸੁਣੇ ਹਾਲਾਤ ਲਿਖਦੇ ਰਿਹਾ ਕਰਦੇ ਸਨ।

ਇੰਝ ਹੀ ਬੀਤੇ ਦੀਆਂ ਇਹ ਪੈੜਾਂ ਸੱਚੇ ਪਾਤਸ਼ਾਹ ਦੇ ਦਰਬਾਰ ਦੀ ਕੰਨੀ ਸੁਣੀ, ਅੱਖੀਂ ਡਿਠੀ ਰੋਚਕ ਵਾਰਤਾ ਹੈ ਜਿਸ ਵਿਚ ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ ਦੇ ਅੱਤ ਦੇ ਨੇੜਿਉਂ ਤੱਕੇ ਅਲੌਕਿਕ ਚਰਿਤਰਾਂ ਦਾ ਮਨ ਮੋਹਵਾਂ ਵਰਨਣ

ਹੈ। ਇਹਨਾਂ ਪੈੜਾਂ ਦੀ ਸੰਭਾਲ ਦਾ ਇਤਿਹਾਸਕ ਮਹੱਤਵ ਆਪਣੀ ਥਾਂ ਹੈ। ਇਹਨਾਂ ਦੇ ਉਪਲਬਧ ਹੁੰਦਿਆਂ, ਬਾਅਦ ਵਿਚ, ਕੋਈ ਕੂੜ ਕਹਾਣੀਆਂ ਨਹੀਂ ਘੜੀਆਂ ਜਾ ਸਕਣਗੀਆਂ।

ਇਸ ਵਿਧਾ ਨੂੰ ਜੀਵਨੀ ਨਹੀਂ ਕਿਹਾ ਜਾ ਸਕਦਾ। ਜੀਵਨੀ ਹੁੰਦਿਆਂ ਹੋਇਆਂ ਵੀ ਇਹ ਜੀਵਨੀ ਨਹੀਂ ਹੈ। ਵਾਕਿਆ ਨਵੀਸੀ ਹੀ ਹੈ। ਸਮੇਂ ਦਾ ਸ਼ੀਸ਼ਾ ਹੈ। ਸੱਚੇ ਪਾਤਸ਼ਾਹ ਦੀਆਂ ਗਤੀਵਿਧੀਆਂ ਦੀ ਰਨਿੰਗ ਕੁਮੈਂਟਰੀ ਹੈ।

ਮਰਹਟਿਆਂ ਦੀ ਰਹਿ ਚੁੱਕੀ ਰਾਜਧਾਨੀ ਪੂਨੇ ਤੋਂ ਕੁਝ ਦਸਤਾਵੇਜ਼ਾਂ ਜ਼ਰੂਰ ਪਰਾਪਤ ਹੋਈਆਂ ਸਨ। ਜਿਨ੍ਹਾਂ ਨੂੰ ਭਾਸ਼ਾ ਵਿਭਾਗ ਪੰਜਾਬ ਨੇ ਕਿਤਾਬੀ ਰੂਪ ਵਿਚ ਪਰਕਾਸ਼ਤ ਵੀ ਕੀਤਾ ਹੈ। ਇਹ ਮਹਾਰਾਜਾ ਰਣਜੀਤ ਸਿੰਘ ਦੀਆਂ ਰੋਜ਼ਾਨਾ ਗਤੀਵਿਧੀਆਂ ਬਾਰੇ ਸ਼ਾਹੀ ਡਿਉੜ੍ਹੀ ਦੇ ਇਨਚਾਰਜ ਜਮਾਦਾਰ ਖੁਸ਼ਹਾਲ ਸਿੰਘ ਵਲੋਂ ਗੁਪਤ ਤੌਰ ਤੇ ਭੇਜੀ ਜਾਂਦੀ ਰਿਪੋਰਟ ਦੀ ਸਾਖੀ ਹੈ। ਇੰਝ ਭਾਵੇਂ ਕਿਸੇ ਲਾਲਚ ਵੱਸ ਹੀ ਕੀਤਾ ਜਾਂਦਾ ਰਿਹਾ ਹੈ ਪਰ ਸ਼ੇਰੇ ਪੰਜਾਬ ਦੇ ਨਿੱਜੀ ਜੀਵਨ ਦੀ ਤਸਵੀਰ ਜ਼ਰੂਰ ਪੇਸ਼ ਹੁੰਦੀ ਹੈ। ਪਰ ਕਵੀ ਜੀ ਨੇ ਆਪਣੇ ਇਸ਼ਟ-ਦੇਵ ਦੇ ਨਿੱਜੀ ਵਰਤਾਰੇ ਦੇ ਨਾਲ ਨਾਲ ਸ਼ਰਧਾਲੂਆਂ ਅਤੇ ਸਿਖਾਂ ਸੇਵਕਾਂ ਬਾਰੇ ਵੀ ਲੋੜੀਂਦੀ, ਪਰ ਸੰਖੇਪ ਜਾਣਕਾਰੀ ਦਿੱਤੀ ਹੈ ਜਿਸ ਦੀ ਸਾਡੇ ਪਾਸ ਤਾਂ ਕੀ, ਕਿਤੇ ਵੀ, ਮੇਰੀ ਜਾਚੇ ਕੋਈ ਉਦਾਹਰਨ ਨਹੀਂ ਹੈ। ਪੁਸਤਕ ਦੇ ਅੰਤ ਵਿਚ ਨਾਮ ਸੰਦਰਭ ਦੀ ਸੂਚੀ ਦੇ ਕੇ ਵਿਗਿਆਨਕ ਲੀਹ ਅਪਣਾਈ ਹੈ।

"ਬੀਤੇ ਦੀਆਂ ਪੈੜਾਂ" ਦੀ ਰਚਣਾ ਇਕ ਨਵੇਕਲੀ ਵਿਧਾ ਹੈ ਅਤੇ ਸਾਡੇ ਸਾਹਿਤ ਨੂੰ ਇਕ ਸੌਗਾਤ ਵਜੋਂ ਹੈ। ਇੰਝ ਲੇਖਕ ਨੂੰ ਸਾਡੇ ਸਾਹਿਤ ਦੇ ਮਹਾਰਥੀਆਂ ਵਿਚ ਇਕ ਆਦਰਯੋਗ ਸਥਾਨ ਰਾਖਵਾਂ ਹੋ ਗਿਆ ਹੈ।

"ਬੀਤੇ ਦੀਆਂ ਪੈੜਾਂ" ਦੇ ਵਰਕੇ ਫਰੋਲਦਿਆਂ ਹੋਇਆਂ, ਵਾਰ ਵਾਰ ਪਰਸਿਧ ਸੋਵੀਅਤ ਲੇਖਕ ਰਸੂਲ ਹਮਜ਼ਾ ਦੀ ਸੰਸਾਰ ਪਰਸਿਧ ਰਚਨਾ "ਮੇਰਾ ਦਾਗ਼ਿਸਤਾਨ" ਵੱਲ ਧਿਆਨ ਜਾਂਦਾ ਹੈ। ਮੇਰਾ ਦਾਗ਼ਿਸਤਾਨ ਦੀਆਂ ਹੋਰ ਖ਼ੂਬੀਆਂ ਤੋਂ ਇਲਾਵਾ, ਇਕ ਵਡੀ ਖ਼ੂਬੀ ਇਹ ਹੈ ਕਿ ਪੁਸਤਕ ਨੂੰ ਜਿਥੋਂ ਵੀ ਮਰਜ਼ੀ ਖੋਲ੍ਹ ਲਵੋ, ਉਥੋਂ ਹੀ ਸ਼ੁਰੂ ਹੋ ਜਾਂਦੀ ਹੈ। ਇਕ ਨਿਰੰਤਰਤਾ ਹੋਣ ਤੇ ਵੀ ਹਰ ਇਕਾਈ ਸੁਤੰਤਰ ਹੈ। ਇਸ ਪਰਕਾਰ, ਇਸ ਪੁਸਤਕ ਨੂੰ ਵੀ ਜਿਥੋਂ ਮਰਜ਼ੀ ਹੈ ਖੋਲ੍ਹ ਕੇ ਪੜ੍ਹਿਆ ਜਾ ਸਕਦਾ ਹੈ। ਇਕ ਸਿਲਸਿਲਾ ਹੋਣ ਦੇ ਬਾਵਜੂਦ ਹਰ ਇਕਾਈ ਸੁਤੰਤਰ ਹੈ। ਇਹ ਖ਼ੂਬੀ ਖ਼ਲੀਲ ਜਿਬਰਾਨ ਦੀ ਪੁਸਤਕ "ਪੈਗ਼ੰਬਰ" ਵਿਚ ਵੀ ਹੈ ਪਰ 'ਬੀਤੇ ਦੀਆਂ ਪੈੜਾਂ' ਦਾ ਤਾਂ ਹਰ ਪੰਨਾ ਹੀ ਸੁਤੰਤਰ ਹੈ। ਇਹ ਹਰ ਸੁਤੰਤਰ ਪੰਨਾ ਨਿੱਤ ਨਵਾਂ ਭਾਸੇਗਾ। ਕਿੰਨਾਂ ਵੀ ਘਟ ਸਮਾਂ ਕਿਉਂ ਨਾ ਉਪਲਬਧ ਹੋਵੇ, ਇਹ ਪੁਸਤਕ ਉਸ ਨੂੰ ਸਕਾਰਥ ਕਰ ਸਕਦੀ ਹੈ। ਜਿਸ ਪਰਕਾਰ ਕਿਸੇ ਗ਼ਜ਼ਲ ਦਾ ਕੱਲਾ ਕੱਲਾ ਸ਼ੇਅਰ ਪਾਬੰਦ ਹੁੰਦਿਆਂ ਵੀ ਆਜ਼ਾਦ ਹਸਤੀ ਰਖਦਾ ਹੈ ਇਸੇ ਪਰਕਾਰ ਇਹ ਪੈੜਾਂ ਇਕ ਨਿਰੰਤਰ ਸਫ਼ਰ ਦੀ ਨਿਸ਼ਾਨਦਹੀ ਕਰਦੀਆਂ ਹੋਇਆਂ ਕੱਲੀਆਂ ਕੱਲੀਆਂ ਵੀ ਮਾਣੇ ਜਾਣ ਦੇ ਯੋਗ ਹਨ। ਇੰਝ ਇਹ ਇਕ ਅਦਭੁਤ ਰਚਣਾ ਹੋ ਨਿੱਬੜੀ ਹੈ।

ਲਿਖਤ ਦੀ ਨੁਹਾਰ ਦਸਦੀ ਹੈ ਕਿ ਪ੍ਰੀਤਮ ਸਿੰਘ ਕਵੀ ਜੀ ਜੇਕਰ ਕੋਈ ਹੋਰ

ਗਦ-ਰੂਪ ਆਪਣਾਂਦੇ ਤਾਂ ਪਤਾ ਨਹੀਂ ਕੀ ਕੀ ਗੁਲਕਾਰੀਆਂ ਕਰਦੇ ਪਰ ਸਤਿਗੁਰਾਂ ਦੀ ਮਨ-ਹਰ ਸ਼ਖ਼ਸੀਅਤ ਨੇ ਉਹਨਾਂ ਨੂੰ ਮੋਹ ਲਿਆ ਅਤੇ ਉਹਨਾ ਨੇ ਆਪਣੀ ਕਲਮ ਨੂੰ ਸੁਲੇਖੇ ਲਾਇਆ।

ਬਾਸਵੈਲ ਪਰਸਿਧ ਵਿਦਵਾਨ ਦਾਰਸ਼ਨਿਕ ਜਾਨਸਨ ਦੀ ਜੀਵਨੀ ਲਿਖ ਕੇ ਆਪ ਵੀ ਅਮਰ ਹੋ ਗਿਆ ਹੈ। ਇੰਝ ਹੀ "ਬੀਤੇ ਦੀਆਂ ਪੈੜਾਂ" ਸਾਡੇ ਲੇਖਕ ਨੂੰ ਅਮਰਤਾ ਪਰਦਾਨ ਕਰਨਗੀਆਂ।

ਕਵੀ ਜੀ ਨੇ ਇਹ ਸਤਰਾਂ ਲਿਖਣ ਦਾ ਮੈਨੂੰ ਮਾਣ ਬਖ਼ਸ਼ ਕੇ, ਆਪਣੇ ਨਾਲ ਹੀ, ਮੈਨੂੰ ਵੀ ਅਮਰ ਹੋ ਜਾਣ ਦਾ ਮੌਕਾ ਪਰਦਾਨ ਕੀਤਾ ਹੈ। ਨਹੀਂ ਤਾਂ—ਮਨ ਆਨਮ ਕਿ ਮਨ ਦਾਨਮ—ਮੈਂ, ਇਕ ਅਲਪ ਬੁਧੀ ਦਾ ਸੁਆਮੀ, ਕੀ ਚੀਜ਼ ਹਾਂ ਕਿ ਆਪਣਾ ਨਾਂ ਸੱਚੇ ਪਾਤਸ਼ਾਹ ਅਤੇ ਉਹਨਾਂ ਦੇ ਨਵਾਜ਼ੇ ਸਿਖ ਦੇ ਨਾਲ ਨਾਲ ਲਿਖਾਂ। ਕਵੀ ਜੀ ਨੇ ਮੈਨੂੰ ਧੰਨ ਕਰ ਦਿੱਤਾ ਹੈ। ਹੁਣ ਮੈਂ ਮਰਨ ਨਹੀਂ ਲੱਗਾ। ਜਿਸ ਪਰਕਾਰ "ਰਾਮ ਕਥਾ ਜੁੱਗ ਜੁੱਗ ਅਟੱਲ"—ਹੈ ਉਸੇ ਪਰਕਾਰ ਇਹ ਪੈੜਾਂ ਵੀ ਅਮੁੱਕ ਹਨ। ਚਲਦੀਆਂ ਹੀ ਰਹਿਣਗੀਆਂ। ਅੱਗੇ—ਹੋਰ ਅੱਗੇ।

ਸਾਡੀ ਤਾਂ ਇਹ ਕਾਮਨਾ ਹੈ ਕਿ ਪੰਜਾਬੀ ਕੌਮ, ਅਤੇ ਨਾਮਧਾਰੀ ਪੰਥ ਅਗੋਂ ਵੀ ਪ੍ਰੀਤਮ ਸਿੰਘ ਕਵੀ ਪੈਦਾ ਕਰਦੀ ਰਹੇ ਤਾਂ ਜੋ ਆਗਾਮੀ ਨਸਲਾਂ ਦੇ ਲਈ ਬੀਤੇ ਦੀਆਂ ਪੈੜਾਂ ਸੰਭਾਲੀਆਂ ਜਾਂਦੀਆਂ ਰਹਿਣ। ਇਹ ਇਕ ਮਹਾਨ ਸੇਵਾ ਹੈ ਅਤੇ ਸੱਚੇ ਪਾਤਸ਼ਾਹ ਕਿਸੇ ਵਿਰਲੇ ਟਾਂਵੇਂ ਨੂੰ ਇਸ ਸਮਰਥਾ ਦੀ ਬਖ਼ਸ਼ਿਸ਼ ਕਰਦੇ ਹਨ।

ਬੜੀ ਮੁਸ਼ਕਿਲ ਸੇ ਹੋਤਾ ਹੈ ਚਮਨ ਮੇ ਦੀਦਾਵਰ ਪੈਦਾ। ਕਵੀ ਜੀ ਵਰਗੇ ਦੀਦਾਵਰ ਬੰਦੇ ਅਸੀਂ ਕਿਥੋਂ ਲਿਆਵਾਂਗੇ ? ਚਕਰਵਰਤੀ ਜੀ ਵਰਗੇ ਤੁਰ ਗਏ—ਪਰ ਸਾਡੇ ਪਾਸ ਕਵੀ ਜੀ ਹਨ। ਹਾਏ !

"ਖ਼ਾਕ ਮੇਂ ਕਿਆ ਸੂਰਤੇਂ ਹੋਂਗੀ ਕਿ ਪਿਨਹਾਂ ਹੋ ਗਈ।"

ਹੁਣ ਤਾਂ ਸੱਚੇ ਪਾਤਸ਼ਾਹ ਹੀ ਕਿਰਪਾ ਕਰਨ ਕਿ ਕੋਈ ਮਾਈ ਦਾ ਲਾਲ ਉਠੇ ਅਤੇ ਕਵੀ ਜੀ ਦੀ ਕਲਮ ਨੂੰ ਡਿੱਗਣ ਤੋਂ ਪਹਿਲਾਂ ਸੰਭਾਲੇ। ਨਹੀਂ ਤਾਂ ਸਾਡੀ ਇਹੋ ਬੇਨਤੀ ਹੈ ਕਿ ਕਵੀ ਜੀ ਨੂੰ ਖ਼ਿਜ਼ਰ ਦੀ ਉਮਰ ਦੀ ਬਖ਼ਸ਼ਿਸ਼ ਹੋਵੇ। ਆਮੀਨ।

9-10-93

**ਸੁਰਜੀਤ ਖ਼ੁਰਸ਼ੀਦੀ**
ਪਿੰਡ ਅਤੇ ਡਾਕ, ਕੋਟ ਗੰਗੂਰਾਏ
ਜ਼ਿਲਾ ਲੁਧਿਆਣਾ—141 113

# ਬੀਤੇ ਦੀਆਂ ਪੈੜਾਂ (5)

**1 ਜੁਲਾਈ 1979, ਐਤਵਾਰ**
**ਸ੍ਰੀ ਭੈਣੀ ਸਾਹਿਬ**

### ਪ੍ਰਥਮ ਦਰਸ਼ਨ

30 ਜੂਨ ਸ਼ਨੀਵਾਰ, ਸਵੇਰੇ ਮੈਂ ਅਤੇ ਮੇਰਾ ਛੋਟਾ ਲੜਕਾ ਸੁਖਬੀਰ ਸਿੰਘ ਦਿੱਲੀਓਂ ਬਸ ਦੁਆਰਾ ਚੰਡੀਗੜ੍ਹ ਨੂੰ ਚਲੇ। ਗ਼ਰਜ਼ ਇਹ ਸੀ ਕਿ ਰਾਤ ਚੰਡੀਗੜ੍ਹ ਰਹਿ ਕੇ ਪਹਿਲੀ ਜੁਲਾਈ ਨੂੰ ਭੈਣੀ ਸਾਹਿਬ ਪਹੁੰਚਿਆ ਜਾਵੇ, ਤਦ ਤਕ ਨੂੰ ਸਤਿਗੁਰੂ ਜੀ ਵੀ ਮਨਾਲੀਓਂ ਆ ਗਏ ਹੋਣਗੇ। ਕਿਉਂਕਿ ਸੁਖਬੀਰ ਸਿੰਘ ਦੀ, ਉੱਚੀ ਪੜ੍ਹਾਈ ਲਈ, ਮਾਸਕੋ ਜਾਣ ਦੀ ਨਿਕਟ ਭਵਿਖ ਵਿਚ ਸੰਭਾਵਨਾ ਸੀ, ਇਸ ਲਈ ਉਸਨੂੰ ਨਾਮਧਾਰੀਆਂ ਦੇ ਤੀਰਥ, ਭਾਰਤ ਦੇ ਸੁਤੰਤਰਤਾ ਸੰਗਰਾਮ ਲਈ ਅਹਿੰਸਕ ਦਾਉ ਪੇਚ ਘੜਣ-ਵਰਤਣ ਵਾਲੇ ਗੁਰੂ ਰਾਮ ਸਿੰਘ ਜੀ ਦੀ ਕਰਮ ਭੂਮੀ ਸ੍ਰੀ ਭੈਣੀ ਸਾਹਿਬ ਤਕ ਲਿਆਉਣਾ ਮੇਰਾ ਮਨੋਰਥ ਸੀ।

ਰਾਤ ਚੰਡੀਗੜ੍ਹ ਵਿਚ ਕਮਿਊਨਿਸਟ ਲੀਡਰਾਂ, ਕਾਮਰੇਡ ਅਵਤਾਰ ਸਿੰਘ ਮਲਹੋਤਰਾ, ਕਾਮਰੇਡ ਜਗਜੀਤ ਸਿੰਘ ਆਨੰਦ, ਕਾਮਰੇਡ ਤੁਲਸੀਰਾਮ ਆਦਿ ਨੂੰ, ਅਪਣੇ ਬੇਟੇ ਮਨਧੀਰ ਸਿੰਘ ਦੇ ਪੱਗਵਟ ਭਾਈ ਸ. ਗੁਰਦੀਪ ਸਿੰਘ ਬੱਲ ਐਸ.ਆਈ. ਕੋਲ ਰਾਤ ਕੱਟ ਅੱਜ ਡੇਢ ਵਜੇ ਦੇ ਕਰੀਬ ਭੈਣੀ ਸਾਹਿਬ ਪਹੁੰਚਿਆ ਪਤਾ ਲਗਾ ਕਿ ਸਤਿਗੁਰੂ ਜੀ ਤਾਂ ਦੀਵਾਨ ਵਿਚ ਹੀ ਦਰਸ਼ਨ ਦੇਣਗੇ।

### ਪੰਦਰ੍ਹਵਾਂ ਸਰਬਹਿੰਦ
### ਨਾਮਧਾਰੀ ਵਿਦਿਅਕ ਸੰਮੇਲਨ

ਅੱਜ ਤੋਂ ਪੰਦਰਾਂ ਸਾਲ ਪਹਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਹੁਤ ਤਕੜਾ ਉੱਦਮ ਕਰਕੇ, ਕਾਫ਼ੀ ਭੱਜ-ਨੱਠ ਨਾਲ, ਦੇਸ਼ ਦੇ ਤਮਾਮ ਹਿੱਸਿਆਂ ਵਿਚੋਂ 4-5 ਸੌ ਚੋਣਵੇਂ ਪੜ੍ਹੇ ਲਿਖੇ ਨੌਜਵਾਨ ਇਕੱਤਰ ਕਰਕੇ, ਭੈਣੀ ਸਾਹਿਬ ਵਿਚ, ਪਹਿਲੇ ਵਿਦਿਅਕ ਸਮੇਲਨ ਦੀ ਨੀਂਹ ਧਰੀ ਸੀ। ਉਨ੍ਹਾਂ ਦਾ ਤਾਤਪਰਜ ਸੀ ਕਿ ਸਦਾਚਾਰਕ ਉੱਚਤਾ, ਨਾਮ ਬਾਣੀ ਦੀ ਪ੍ਰਾਥਮਿਕਤਾ ਅਤੇ ਸਤਿਗੁਰੂ ਵਿਚ ਡੂੰਘੀ ਆਸਥਾ, ਆਦਿ ਦੀਆਂ ਨੀਹਾਂ ਤੇ ਜਵਾਨਾਂ ਨੂੰ ਜਥੇਬੰਦ ਕਰਕੇ ਸਮੁਚ ਨਾਮਧਾਰੀ ਸਮਾਜ਼ ਨੂੰ ਦੁਨੀਆਂ ਨਾਲ ਕਦਮ ਮਿਲਾ ਕੇ ਚਲਣ ਲਈ ਗਤੀ ਦਿੱਤੀ ਜਾਵੇ। ਅੱਜ ਉਸੇ ਸੰਸਥਾ ਦਾ

ਪੰਦਰ੍ਹਵਾਂ ਸਮੇਲਨ ਸੀ। ਵਿਦਿਅਕ ਜਥਿਆਂ ਦੇ ਸਰਬਹਿੰਦ ਪ੍ਰਧਾਨ ਸ. ਜਗਦੀਸ਼ ਸਿੰਘ 'ਵਰਿਆਮ' ਪਹਿਲਾਂ ਹੀ ਏਥੇ ਮੌਜੂਦ ਸਨ। ਵੱਖ ਵੱਖ ਇਲਾਕਿਆਂ ਚੋਂ ਵਿਦਿਆਰਥੀ ਵੀ 120 ਦੇ ਕਰੀਬ ਪਹੁੰਚ ਚੁਕੇ ਸਨ। ਹੋਰ ਦਰਸ਼ਨ ਪ੍ਰੇਮੀ ਇਸਤਰੀ ਪੁਰਸ਼ ਵੀ ਵਡੇਰੀ ਸੰਖਿਆ ਵਿਚ ਆਏ ਹੋਏ ਸਨ।

ਨੌਜਵਾਨਾਂ ਦਾ ਸਮਾਗਮ 6 ਜੁਲਾਈ ਤਕ ਰਹਿਣਾ ਸੀ, ਸੋ ਦੂਰ ਦਰਾਜ਼ ਦੇ ਕੁਝ ਨੌਜਵਾਨ ਨੇੜੇ ਦੇ ਦਿਨਾਂ ਵਿਚ ਪਹੁੰਚਣਾ ਵੀ ਸੋਚੀ ਬੈਠੇ ਸਨ। ਪ੍ਰਧਾਨ "ਵਰਿਆਮ" ਅਤੇ ਸੰਤ ਨਰਿੰਦਰ ਸਿੰਘ ਮੰਡੀ (ਹਿਮਾਚਲ) ਆਪਣਾ ਦਫਤਰ ਖੋਲੀ ਬੈਠੇ ਸਨ।

ਚੇਤੇ ਰਹੇ, ਇਸ ਸਮੁੱਚੀ ਤਹਿਰੀਕ ਨੂੰ ਅਜ ਕਲ ਠਾਕੁਰ ਦਲੀਪ ਸਿੰਘ ਜੀ ਅਗਵਾਈ ਦੇ ਰਹੇ ਹਨ। ਉਹ ਵੀ ਸੰਬੰਧਤ ਤਿਆਰਿਆਂ ਵਿਚ ਮਸਰੂਫ਼ ਹਨ। ਏਨੇ ਦਿਨ ਸ਼੍ਰੀ ਸਤਿਗੁਰੂ ਜੀ ਵੀ ਏਥੇ ਹੀ ਦਰਸ਼ਨ ਦੇਣਗੇ।

ਅਜ ਕਲ ਦਾ ਰੋਜ਼ਾਨਾ ਪ੍ਰੋਗਰਾਮ ਇੰਜ ਦਾ ਰਹੇਗਾ :

3.30 ਅੰਮ੍ਰਿਤ ਵੇਲੇ ਤੋਂ 5.30 ਤਕ ਆਸਾ ਦੀ ਵਾਰ ਦਾ ਕੀਰਤਨ

8.00 ਤੋਂ 11.00 ਵਜੇ ਤਕ ਪਹਿਲਾ ਸਮਾਗਮ, ਲੰਗਰ ਪਾਣੀ ਅਤੇ ਵਿਸ਼ਰਾਮ ਉਪ੍ਰੰਤ

1.30 ਤੋਂ 2.30 ਤਕ ਕਥਾ

2.30 ਤੋਂ 4.00 ਲਉਢੇ ਵੇਲੇ ਤਕ ਕੀਰਤਨ

4.00 ਤੋਂ 6.00 ਸ਼ਾਮ ਤਕ ਦੂਜਾ ਸਮਾਗਮ।

ਫਿਰ ਪ੍ਰਸ਼ਾਦ ਪਾਣੀ, ਹੱਲੇ ਦੇ ਸ਼ਬਦ ਜਾਂ ਸੰਗੀਤ ਸਭਾਵਾਂ।

ਸਮੇਲਨ ਵਿਚ ਭਾਗ ਲੈਣ ਵਾਲਿਆਂ ਲਈ ਬਿਸਤਰਾ, ਗੁਟਕਾ, ਮਾਲਾ, ਆਸਣ, ਪਊਏ, ਨੋਟ ਬੁਕ, ਪੈੱਨ, ਪੈਨਸਿਲ, ਬੈਟਰੀ, ਗੜਵਾ-ਡੋਰੀ ਅਤੇ ਸੁੱਚੇ ਬਸਤਰ ਲਿਆਉਣੇ ਜ਼ਰੂਰੀ ਸਨ।

ਦਿਨ ਵਾਰ ਮੁਤਾਬਕ, ਨਿੱਤ ਕਰਮ ਤੋਂ ਵੱਖਰਾ ਕਾਰਜ ਇਸ ਤਰਾਂ ਵੀ ਸੀ :

| | ਪਹਿਲਾ ਸਮਾਗਮ | ਦੂਸਰਾ ਸਮਾਗਮ |
|---|---|---|
| 1.7.79 ਐਤ, | ਉਦਘਾਟਨ | ਗਊ ਰੱਖਿਆ ਸਮੇਲਨ |
| 2.7.79 ਸੋਮ, | ਸੂਬਾ ਸਾਹਿਬ ਸਿੰਘ ਸ਼ਹੀਦੀ ਸਮਾਗਮ | ਗੁਰੂ ਅਮਰਦਾਸ ਜੀ ਦੀ ਪੰਜਵੀਂ ਜਨਮ ਸ਼ਤਾਬਦੀ |
| 3.7.79 ਮੰਗਲ, | ਕੌਮਾਂਤਰੀ ਬਾਲ ਵਰ੍ਹੇ ਤੇ ਭਾਸ਼ਣ ਅਤੇ ਵਿਚਾਰਾਂ | ਨਾਮਧਾਰੀ ਇਤਿਹਾਸ ਦੀਆਂ ਪ੍ਰਮੁਖ ਹਸਤੀਆਂ |

(1) ਸੰਤ ਨਿਧਾਨ ਸਿੰਘ ਆਲਿਮ ਬਾਰੇ ਤਕਰੀਰ :
ਪ੍ਰੀਤਮ ਸਿੰਘ ਕਵੀ

(2) ਸੰਤ ਅਤਰ ਸਿੰਘ ਜਥੇਦਾਰ ਬਾਰੇ ਤਕਰੀਰ :
ਪੰਡਿਤ ਗੋਪਾਲ ਸਿੰਘ

(੩) ਸੰਤ ਹਜ਼ੂਰਾ ਸਿੰਘ ਭੂਰੀ ਵਾਲਿਆਂ ਬਾਰੇ :
ਮਾ: ਨਿਹਾਲ ਸਿੰਘ

4.7.79 ਬੁਧ, ਸ਼ੁਧ ਪਾਠ ਮੁਕਾਬਲੇ ਇਤਿਹਾਸਕ ਪ੍ਰਤਿਯੋਗਤਾ
ਜ਼ਬਾਨੀ ਅਤੇ ਪੁਸਤਕ ਤੋਂ ਵੇਖ ਕੇ ਸਵਾਲ-ਜਵਾਬ
5.7.79 ਵੀਰ, ਪ੍ਰਣ ਜਥੇਬੰਦਕ ਵਿਚਾਰਾਂ
6.7.79 ਸ਼ੁਕਰ, ਵਿਦਾਇਗੀ ਸਮਾਗਮ ਅਤੇ ਇਨਾਮ ਵੰਡ, ਜ਼ਰੂਰੀ ਐਲਾਨ
ਅਤੇ ਸਤਿਗੁਰੂ ਜੀ ਦਾ ਆਸ਼ੀਰਵਾਦ

ਸੂਚਨਾ ਪੱਤਰ ਵਿਚ ਲੋੜ ਅਨੁਸਾਰ ਤਬਦੀਲੀ ਦਾ ਅਧਿਕਾਰ ਸੁਰੱਖਿਤ ਸੀ ।

ਅੱਜ ਕਲ ਕਥਾ ਵਾਚਕ ਸੰਤ ਭਗਤ ਸਿੰਘ ਲਾਂਗਰੀ ਅਤੇ ਕਥਾਕਾਰ ਸੰਤ ਰਾਮ ਰਾਮ ਜੀ ਹਨ ।

## ਗਊ ਰੱਖਿਆ ਸਮਾਗਮ

ਮੈਂ ਉਦਘਾਟਨ ਸਮਾਗਮ ਸਮੇਂ ਤਾਂ ਨਹੀਂ ਪਹੁੰਚ ਸਕਿਆ, ਪਰ ਜੁ ਦੂਜੀ ਬੈਠਕ ਗਊ ਰੱਖਿਆ ਨਾਲ ਸੰਬੰਧਤ ਸੀ, ਮੈਂ ਵੀ ਸੁਣੀ । ਹਰੀ ਮੰਦਰ ਵਿਚ ਨਿਤਨੇਮ ਹੋ ਚੁਕਾ ਸੀ । ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਖੱਦਰ ਦੇ ਸਫ਼ੈਦ ਬਸਤਰ ਪਹਿਨੀ ਅਪਣੇ ਸਿੰਘਾਸਣ ਤੇ ਬਿਰਾਜਮਾਨ ਸਨ, ਗੋਡਿਆਂ ਤੇ ਅੰਡੀ ਦੀ ਚੱਦਰ ਲੈ ਕੇ । ਚਿਹਰਾ ਅਜੇ ਵੀ ਕਾਲਿਮਾ ਮਿਸ਼ਰਤ ਸੀ । ਮੁਖ ਮੰਡਲ ਤੋਂ ਕਮਜ਼ੋਰੀ ਝਲਕਦੀ ਸੀ ਪਰ ਉਹ ਬਹੁਤ ਬੁਲੰਦ ਇਰਾਦੇ ਦੇ ਮਾਲਿਕ ਹਨ, ਇਸ ਲਈ ਅਪਣੇ ਨੇਮ ਕਰਮ ਅਤੇ ਸਮਾਜਿਕ ਕਰਤੱਵ ਲਈ ਅੱਠੇ ਪਹਿਰ ਤਿਆਰ ਰਹਿੰਦੇ ਹਨ ।

ਗਊ ਰੱਖਿਆ ਸਮਾਗਮ ਸਮੇਂ ਹੇਠ ਲਿਖੇ ਸਰੀਰ ਆਪ ਜੀ ਦੇ ਸ਼ੋਭਾ ਘੇਰੇ ਵਿਚ ਹਨ : ਮਹਾਰਾਜ ਬੀਰ ਸਿੰਘ ਜੀ, ਮਾਸਟਰ ਨਿਹਾਲ ਸਿੰਘ, ਗਿਆਨੀ ਮੇਹਰ ਸਿੰਘ ਕਾਨਪੁਰ, ਸ਼੍ਰੀ ਜਗਦੀਸ਼ ਸਿੰਘ ਸੰਪਾਦਕ 'ਵਰਿਆਮ', ਪੰ: ਗੋਪਾਲ ਸਿੰਘ, ਸਤਿਜੁਗ ਸੰਪਾਦਕ ਮਹੰਤ ਆਤਮਾ ਸਿੰਘ ਸਨਖਤਰਾ, ਦਿੱਲੀ ਅਤੇ ਕੁਝ ਹੋਰ ਇਲਾਕਿਆਂ ਦੇ ਨੇਤਾ ਪ੍ਰਾਪਤ ਜਵਾਨ ।

ਆਮ ਸੰਗਤ ਜੁ ਸਮਾਗਮ ਵਿਚ ਹਾਜ਼ਰ ਸੀ, ਇਸ ਤੋਂ ਛੁੱਟ ਗਊ ਰੱਖਿਆ ਦੇ ਮਸਲੇ ਨਾਲ ਸੰਬੰਧਤ ਵਿਅਕਤੀਆਂ ਸਨ : ਸ਼੍ਰੀ ਅਮ੍ਰਿਤ ਲਾਲ ਬਜਾਜ਼ ਐਡਵੋਕੇਟ ਸਮੇਤ ਪਤਨੀ, ਸ. ਉਜਾਗਰ ਸਿੰਘ ਬਿਲਗਾ ਵਿਨੋਬਾਵਾਦੀ, 5-7 ਪੁਲਸੀਏ ਵੀ ਨਜ਼ਰ ਪੈ ਰਹੇ ਸਨ, ਇਹ ਬਲਰਾਮ ਜੀ ਦਾਸ ਟੰਡਨ ਪੰਜਾਬ ਦੇ ਉਦਯੋਗ ਅਤੇ ਵਾਪਾਰ ਮੰਤਰੀ ਦੀ ਉਡੀਕ ਵਿਚ ਸਨ ।

ਘੁੱਲਾ-ਖਜ਼ਾਨ ਸਿੰਘ ਦੇ ਕੀਰਤਨ ਦੀ ਸਮਾਪਤੀ ਤਕ ਸ਼੍ਰੀ ਬਲਰਾਮ ਜੀ ਦਾਸ ਟੰਡਨ ਵੀ ਕੁਛ ਖਾਸ ਲੋਕਾਂ ਨਾਲ ਆਏ । 5 ਵਜੇ ਇਸ ਸਮਾਗਮ ਦਾ ਆਰੰਭ ਸ਼੍ਰੀ ਜਗਦੀਸ਼ ਸਿੰਘ 'ਵਰਿਆਮ' ਦੀ ਤਕਰੀਰ ਨਾਲ ਹੋਇਆ ।

## ਜਗਦੀਸ਼ ਸਿੰਘ ਦੀ ਤਕਰੀਰ

ਨੁਕਤੇ :—ਗਊ ਭਾਰਤ ਵਰਸ਼ ਦੀ ਆਜ਼ਾਦੀ ਦੇ ਅੰਦੋਲਨ ਦੀ ਪ੍ਰਤੀਕ ਰਹੀ ਹੈ ।
—ਭਾਰਤੀ ਸੰਸਕ੍ਰਿਤੀ, ਸਭਿਆਚਾਰ ਅਤੇ ਅਰਥਚਾਰੇ ਦੀ ਚੂਲ ਵੀ ਗਊ ਹੀ

ਹੈ। ਦੇਸ਼ ਵਿਚ ਜਿਥੇ ਕਿਤੇ ਪਹਿਲਾਂ ਵੀ ਗਊ ਦੀ ਰੱਖਿਆ ਨਹੀਂ ਸੀ ਹੋ ਸਕਦੀ ਉਸ ਤੇ ਵਿਦੇਸ਼ੀਆਂ ਦਾ ਰਾਜ ਹੀ ਸਮਝਿਆ ਗਿਆ।

—ਸਿਖ ਸਤਿਗੁਰੂਆਂ ਨੇ ਗਊ ਰੱਖਿਆ ਨੂੰ ਪ੍ਰਮੁਖਤਾ ਦਿੱਤੀ। ਨਾਮਧਾਰੀ ਸਿੰਘ ਏਸੇ ਮਸਲੇ ਉਤੇ ਹੀ ਸ਼ਹੀਦੀਆਂ ਵਰਨ ਤਕ ਗਏ।

—ਖਾਲਸਾ ਰਾਜ ਦੇ ਮੋਢੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਪੰਜਾਬ ਵਿਚ ਹੀ ਕੀ, ਸਾਰੀ ਸਲਤਨਤ ਵਿਚ ਗਊ ਕੁਸ਼ੀ ਨਹੀਂ ਸੀ ਹੁੰਦੀ।

—ਇਸ ਵੇਲੇ ਜਦੋਂ ਕਿ ਭਾਰਤ ਸੁਤੰਤਰ ਹੈ, ਸਾਡਾ ਕਰਤੱਵ ਬਣਦਾ ਹੈ ਕਿ ਜਿਥੇ ਕਿਤੇ ਵੀ ਗਊ ਕੁਸ਼ੀ ਹੁੰਦੀ ਹੈ, ਅੰਦੋਲਨ ਕਰਕੇ, ਓਥੋਂ ਗਊ ਬੱਧ ਹੋਣੋ ਹਟਾਇਆ ਜਾਵੇ।

## ਮਹਾਰਾਜ ਬੀਰ ਸਿੰਘ ਜੀ

ਫਿਰ ਮਹਾਰਾਜ ਜੀ ਉਦਯੋਗ ਅਤੇ ਵਾਪਾਰ ਮੰਤਰੀ ਸ੍ਰੀ ਟੰਡਨ ਨੂੰ 'ਜੀਉ ਆਇਆਂ' ਕਹਿਣ ਲਈ ਉਠੇ ਅਤੇ ਨਾਲ ਹੀ ਗਊ ਰੱਖਿਆ ਸੰਬੰਧੀ ਅਪਣੇ ਵਿਚਾਰ ਵਿਅਕਤ ਕਰ ਦਿਤੇ। ਸੰਖੇਪ ਇਸ ਪ੍ਰਕਾਰ ਹੈ:

—ਪਸ਼ੂ ਧਨ ਵੀ ਸਾਡੇ ਦੇਸ਼ ਦਾ ਇਕ ਉਦਯੋਗ ਹੈ। ਕਿਸੇ ਦੂਸਰੇ ਉਦਯੋਗ ਵਿਚ ਜੇ ਕਦੇ ਕਮੀ ਆ ਜਾਵੇ ਤਾਂ ਜਰੀ ਜਾ ਸਕਦੀ ਹੈ, ਪਰ ਪਸ਼ੂ ਧਨ ਇੰਡਸਟਰੀ ਦਾ ਹਰਾਸ ਦੇਸ਼ ਲਈ ਵਿਨਾਸ਼ਕਾਰੀ ਹੋਵੇਗਾ।

—ਅਸੀਂ ਅਪਣੇ ਪ੍ਰਾਂਤ ਵਿਚੋਂ ਵੱਧ ਤੋਂ ਵੱਖ ਦੁਧ ਪ੍ਰਾਪਤ ਕਰ ਰਹੇ ਹਾਂ ਪਰ ਸਾਡੇ ਦੁਰਭਾਗ ਨੇ ਕਿ ਜਿਸ ਗਾਂ ਤੋਂ ਅਸੀਂ ਦੁੱਧ, ਘਿਉ ਅਤੇ ਬੈਲ ਪ੍ਰਾਪਤ ਕਰਦੇ ਹਾਂ ਤੇ ਜਿਸ ਵਲ ਸਾਡੀ ਧਾਰਮਿਕ ਜ਼ਿਮੇਵਾਰੀ ਵੀ ਹੈ, ਉਸਨੂੰ ਅਸੀਂ ਭੁਲਾ ਰਖਿਆ ਹੈ। ਗਊ ਪੰਜਾਬ ਵਿਚੋਂ ਕਲਕਤੇ ਦੇ ਬੁਚੜਖਾਨੇ ਵਲ ਧੱਕੀ ਜਾ ਰਹੀ ਹੈ।

—ਸਤਿਗੁਰੂ ਪਰਤਾਪ ਸਿੰਘ ਜੀ ਨੇ ਮੈਨੂੰ ਅਤੇ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾਂ (ਫਤੂਹੀ ਚੱਕੀਏ) ਨੂੰ ਲੁਧਿਆਣੇ ਦੇ ਹਿੰਦੂ ਵਪਾਰੀਆਂ ਪਾਸ ਭੇਜਿਆ ਕਿ ਇਹਨਾਂ ਦੁਆਰਾ ਗਾਂ ਨੂੰ ਕਲਕੱਤੇ ਜਾਣੋਂ ਰੋਕਿਆ ਜਾਵੇ। ਪਰ ਇਹ ਨਹੀਂ ਆਖੇ ਲਗੇ। ਅਗੋਂ, ਕਲਕਤੇ ਦੇ ਵਪਾਰੀ ਵੀ ਹਿੰਦੂ ਅਤੇ ਸਿਖ ਹਨ।

—ਇਹ ਮੰਗ ਹੈ ਪੰਜਾਬ ਸਰਕਾਰ ਤੋਂ ਕਿ ਪੰਜਾਬ ਵਿਚੋਂ ਪਸ਼ੂ ਧਨ ਨੂੰ ਬਾਹਰ ਕਤਲ ਲਈ ਜਾਣੋਂ ਰੋਕਿਆ ਜਾਵੇ।

—ਬਾਹਰਲੇ ਦੇਸ਼ਾਂ ਵਿਚ ਕੁਛ ਪਸ਼ੂਆਂ ਦੀ ਰੱਖਿਆ ਦਾ ਕਾਨੂੰਨ ਜਾਰੀ ਰਹਿੰਦਾ ਹੈ ਉਨ੍ਹਾ ਨੂੰ ਮਾਰਨ ਵਾਲੇ ਨੂੰ ਸਜ਼ਾ ਮਿਲਦੀ ਹੈ ਪਰ ਸਾਡੇ ਦੇਸ਼ ਵਿਚ ਹਿੰਦੂਆ ਦੀ ਪੂਜਣ ਯੋਗ ਗਊ ਦੀ ਰੱਖਿਆ ਵੀ ਨਹੀਂ ਹੋ ਰਹੀ।

ਮਹਾਰਾਜ ਜੀ ਨੇ ਇਕ ਅੰਗਰੇਜ਼ੀ ਅਖ਼ਬਾਰ ਦੀ ਕੱਟਿੰਗ ਵੀ ਪੜ੍ਹ ਕੇ ਸੁਣਾਈ ਜਿਸ ਵਿਚ ਦਰਜ ਸੀ ਕਿ ਰੂਸ ਅੰਦਰ ਕਿਸੇ ਬੱਤਖ਼-ਮਾਰ ਨੂੰ ਕੋਰਟ ਨੇ ਸਜ਼ਾ ਸੁਣਾਈ, ਭਾਵੇਂ

ਉਸ ਨੇ ਸ਼ਰਾਬ ਪੀ ਕੇ ਹੀ ਉਸਦਾ ਸ਼ਿਕਾਰ ਕੀਤਾ ਸੀ ।

—1956 ਜਾਂ 58 ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾ ਨਾਲ, ਅਸਾਂ 10 ਗਊਆਂ ਕਲਕਤੇ ਦੇ ਕਸਾਈਆਂ ਤੋਂ, ਰਕਮਾਂ ਤਾਰ ਕੇ, ਬਚਾ ਲਿਆਂਦੀਆਂ ਜਿਨ੍ਹਾਂ ਸਾਡੇ ਪਾਸ ਆ ਕੇ 8 ਤੋਂ 12 ਕਿਲੋ ਤਕ ਰੋਜ਼ਾਨਾ ਦੁਧ ਦਿੱਤਾ ।

—ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵੀ, 1962 ਅਤੇ 65 ਵਿਚ ਕਲਕਤੇ ਦੇ ਬੁਚੜਖਾਨਿਓਂ ਗਊਆਂ ਖਰੀਦ ਕੇ ਲਿਆਂਦੀਆਂ ਗਈਆਂ । ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਗੋਪਾਲ ਰਤਨ' ਦਾ ਸਨਮਾਨ ਵੀ ਗਊਆਂ ਦੀ ਅਸੀਸ ਕਾਰਨ ਪ੍ਰਾਪਤ ਹੋਇਆ । ਸਾਡੀ ਇਕ ਗਊ (ਪੁਤਲੀ, ਹਰਿਆਣਾ ਨਸਲ ਦੀ ਇਹ ਗਊ ਕਾਬਲੀਸ਼ਾਹ ਦੇ ਤਬੇਲੇ ਦਿਲੀ ਚੋਂ ਖਰੀਦੀ ਗਈ ਸੀ) ਨੇ 5000/- ਇਕੋ ਵਾਰ ਤੇ ਹਜ਼ਾਰ ਹਜ਼ਾਰ ਕਰਕੇ 6000/- ਕੁੱਲ 11000/- ਇਨਾਮਾਂ ਦਾ ਜਿੱਤਿਆ । ਓਸੇ ਦੁਆਰਾ ਹੀ 1965 ਵਿਚ ਸਤਿਗੁਰੂ ਜੀ ਨੂੰ 'ਗੋਪਾਲ ਰਤਨ' ਸਨਮਾਨ ਤੇ ਖ਼ਿਤਾਬ ਮਿਲਿਆ ।

—ਪੰਜਾਬ ਦੀਆਂ ਸਾਰੀਆਂ ਗਊਸ਼ਾਲਾਵਾਂ ਗਊ ਰੱਖਿਆ ਅੰਦੋਲਨ ਵਿਚ ਹਿੱਸਾ ਪਾਣ ਅਤੇ ਕਲਕਤਿਓਂ ਗਊਆਂ ਲਿਆ ਕੇ ਏਥੇ ਸੰਭਾਲੀਆਂ ਜਾਣ ।

—1961-62 ਵਿਚ ਐਸੀ ਵਿਚਾਰਧਾਰਾ ਪਣਪੀ ਕਿ ਗਊ ਬੜੀ ਉਪਜਾਊ ਤੇ ਆਰਥਿਕ ਤੌਰ ਤੇ ਲਾਭਦਾਇਕ ਪਸ਼ੂ ਹੈ । ਇਸਦੀ ਚਮੜੀ, ਵਾਲ, ਸਿੰਙ, ਆਂਤੜੀਆਂ, ਹੱਡੀਆਂ ਅਤੇ ਜ਼ਬਾਨ ਆਦਿ ਅੰਗ ਬੜੇ ਕਾਰ ਆਮਦ ਹਨ । ਮੈਂ ਇਹਨਾਂ ਲੋਕਾਂ ਨੂੰ ਦੱਸਿਆ ਕਿ ਜੇ ਤੁਸੀਂ ਇਹ ਸੋਚੋਗੇ ਤਾਂ ਗਊ ਰੱਖਿਆ ਹੋ ਚੁਕੀ !

—ਗਊ ਸਦਨਾਂ ਦੇ ਰਖਵਾਲੇ ਉਪ੍ਰੋਕਤ ਭਾਵਨਾ ਕਾਰਨ ਗਊ ਦੋਖੀ ਹੀ ਬਣ ਗਏ ।

—ਮੈਂ, ਸ਼੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਸਾਰੇ ਨਾਮਧਾਰੀ ਪੰਥ ਵਲੋਂ ਪੰਜਾਬ ਸਰਕਾਰ ਨੂੰ ਪ੍ਰਾਰਥਨਾ ਕਰਦਾ ਹਾਂ ਕਿ, ਭਾਵੇਂ ਕਿਸੇ ਵੀ ਤਰ੍ਹਾਂ, ਸਾਡੇ ਪੰਜਾਬ ਦੇ ਪਸ਼ੂ ਧਨ ਨੂੰ ਕਸਾਈਆਂ ਦੀ ਛੁਰੀ ਥੱਲੇ ਆਉਣੋਂ ਰੋਕਿਆ ਜਾਵੇ । ਗਊਆਂ ਦੀ ਪੰਜਾਬ ਚੋਂ ਨਿਕਾਸੀ ਬੰਦ ਕੀਤੀ ਜਾਵੇ ।

## ਸ. ਉਜਾਗਰ ਸਿੰਘ ਬਿਲਗਾ

ਗਊ ਰੱਖਿਆ ਅਭਿਆਨ ਸਮਿਤੀ ਦੇ ਸੀਨੀਅਰ ਮੀਤ ਪ੍ਰਧਾਨ ਸ. ਉਜਾਗਰ ਸਿੰਘ ਬਿਲਗਾ ਨੇ ਅਪਣੇ ਵਿਚਾਰਾਂ ਵਿਚ ਹੇਠ ਲਿਖੇ ਨੁਕਤੇ ਉਠਾਏ । ਸੰਖੇਪ :

—ਬਲਰਾਮ ਜੀ ਦਾਸ ਟੰਡਨ ਸਰਕਾਰ ਦੇ ਮੁਖੀ ਹਨ ਅਤੇ ਇਹ ਵੀ ਗਊ ਰੱਖਿਆ ਵਿਚ ਦਿਲਚਸਪੀ ਰਖਦੇ ਹਨ । ਮਹਾਰਾਜ (ਸਤਿਗੁਰਾਂ) ਦੇ ਭਰੋਸੇ ਨਾਲ ਹੀ ਅਸੀਂ ਗਊ ਰੱਖਿਆ ਦਾ ਅਭਿਆਨ ਲੈ ਕੇ ਚਲੇ ਹਾਂ ।

—ਵਿਨੋਬਾ ਜੀ ਦੇ ਮਰਨ ਵਰਤ ਟਲਣ ਤੇ ਅਸੀਂ ਪ੍ਰਾਂਤ ਪ੍ਰਾਂਤ ਵਿਚ ਹਰ ਤਰੀਕੇ

ਨਾਲ ਗਊ ਰੱਖਿਆ ਦਾ ਮਸਲਾ ਲੈ ਕੇ ਨਿਕਲੇ।

—ਪੰਜਾਬ ਪ੍ਰਾਂਤ ਦੇ ਮੁਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਅਸੀਂ 18 ਜੂਨ ਨੂੰ ਮਿਲੇ ਸਾਂ। ਅਜਿਹਾ ਜ਼ੋਰਦਾਰ ਡੈਪੂਟੇਸ਼ਨ ਮੈਂ ਕਦੇ ਨਹੀਂ ਸੀ ਵੇਖਿਆ। ਸ. ਬਾਦਲ ਨੇ ਸਾਥੋਂ ਇਕ ਹਫ਼ਤੇ ਦਾ ਸਮਾਂ ਮੰਗਿਆ ਸੀ ਕਿ ਅਸੀਂ ਦਰੁਸਤ ਫ਼ੈਸਲਾ ਕਰਕੇ ਅਸੰਬਲੀ ਵਿਚ ਪੇਸ਼ ਕਰਾਂਗੇ। ਪਰ ਅਜੇ ਤਕ ਸਾਨੂੰ ਕਿਸੇ ਫ਼ੈਸਲੇ ਦਾ ਪਤਾ ਨਹੀਂ ਲਗਾ।

—ਸਾਡਾ ਮੋਰਚਾ ਅੰਮ੍ਰਿਤਸਰ ਚਲ ਰਿਹਾ ਹੈ। ਅਸੀਂ ਇਸ ਮੋਰਚੇ ਨੂੰ ਵਧਾਇਆ ਨਹੀਂ। ਸਾਡਾ ਮਨੋਰਥ ਰਾਜਨੀਤਕ ਨਹੀਂ, ਕੇਵਲ ਗਊ ਰੱਖਿਆ ਹੈ। ਸਾਡੇ ਡੈਪੂਟੇਸ਼ਨ ਵਿਚ ਵੀ ਸਰਕਾਰ ਨਾਲ ਸੰਬੰਧਤ ਕਈ ਵਜ਼ੀਰ ਅਤੇ ਐਮ. ਐਲ. ਏ. ਸਨ।

—ਸਾਨੂੰ ਟੰਡਨ ਜੀ ਦੱਸਣ ਕਿ ਸਰਕਾਰ ਕਿਥੇ ਖਲੋਤੀ ਹੈ।

### ਸ਼੍ਰੀ ਚਤੁਰਭੁਜ ਮਿੱਤਲ

ਇਹ ਗਊ ਰੱਖਿਆ ਅਭਿਆਨ ਸਮਿਤੀ ਦੇ ਮੀਤ ਪ੍ਰਧਾਨ ਹਨ। ਇਹਨਾਂ ਆਪਣੀ ਤਕਰੀਰ ਹਿੰਦੀ ਵਿਚ ਕੀਤੀ। ਕਥਨ ਦੇ ਪੁਆਇੰਟ ਸੰਖੇਪ :

—ਮਹਾਰਾਜ ਬੀਰ ਸਿੰਘ ਕਹਿੰਦੇ ਹਨ ਕਿ ਗਊਆਂ ਕਲਕਤੇ ਤੋਂ ਲਿਆਂਦੀਆਂ ਜਾਣ, ਮੈਂ ਕਹਿੰਦਾ ਹਾਂ, ਕਿ ਇਹ ਕਲਕਤੇ ਜਾਂਦੀਆਂ ਹੀ ਕਿਉਂ ਹਨ? ਮੈਂ ਸਰਕਾਰ ਵਿਚ ਬੈਠੇ ਲੋਕਾਂ ਦੀ ਇਹ ਜ਼ਿਮੇਵਾਰੀ ਸਮਝਦਾ ਹਾਂ ਕਿ ਜਿਹੜੇ ਪਹਿਲਾਂ ਗਊ ਰੱਖਿਆ ਦੀਆਂ ਗੱਲਾਂ ਕਰਦੇ ਅਤੇ ਸਾਨੂੰ ਭੜਕਾਂਦੇ ਹੁੰਦੇ ਸਨ, ਅੱਜ ਕਿਥੇ ਹਨ? ਚੁੱਪ ਕਿਉਂ ਬੈਠੇ ਹਨ??

—ਗਊਆਂ ਤੋਂ ਵਿਸ਼ੇਸ਼ ਕਿਸਮ ਦਾ ਚਮੜਾ ਹਾਸਲ ਕਰਨ ਤੇ ਮਾਰਨ ਲਈ ਉਨ੍ਹਾਂ ਤੇ ਉਬਲਦਾ-ਉਬਲਦਾ ਪਾਣੀ ਪਾਇਆ ਜਾਂਦਾ ਹੈ, ਰੌਮ ਰੌਮ ਜਲਾਇਆ ਜਾਂਦਾ ਹੈ, ਬਿਜਲੀ ਦੇ ਹੰਟਰ ਚਲਦੇ ਹਨ। ਮੇਰੀ ਮਾਤਾ ਨਾਲ ਏਨੀ ਜ਼ਿਆਦਤੀ ਹੋ ਰਹੀ ਹੈ, ਪਰ ਮੇਰੀ ਛਾਤੀ ਪਿਘਲਦੀ ਕਿਉਂ ਨਹੀਂ?

—ਮੈਂ ਨਿਜੀ ਤੌਰ ਤੇ ਅੰਮ੍ਰਿਤਸਰ ਸਟੇਸ਼ਨ ਤੇ ਗਊਆਂ ਨੂੰ ਕਲਕਤੇ ਜਾਂਦਿਆਂ ਵੇਖਿਆ ਹੈ।

—ਔਸਤਨ ਦੁਧ ਦੀ ਅਰਥਾਤ ਮਿਲਕ ਯੀਲਡ (ਪੈਦਾਵਾਰ) ਕਮ ਹੋ ਰਹੀ ਹੈ। ਬੇਕਾਰ ਗਊ ਏਥੇ ਹੀ ਰਹਿੰਦੀ ਹੈ, ਬਿਹਤਰ ਤੋਂ ਬਿਹਤਰ ਕਲਕਤੇ ਭੇਜੀ ਜਾਂਦੀ ਹੈ।

—ਇਕ ਖਾਸ ਇੰਜੈਕਸ਼ਨ ਲਾ ਕੇ ਗਊ ਤੋਂ ਡਿਉਢਾ ਦੁਧ ਲਿਆ ਜਾਂਦਾ ਹੈ, ਇਸ ਨਾਲ ਉਹ ਅਗੇ ਤੋਂ ਬਾਂਝ ਹੋ ਜਾਂਦੀ ਹੈ। ਮੁਕਾਬਲਾ ਕਸਾਈ ਤੇ ਹਲਵਾਈ ਦਾ ਹੈ। ਕਿਸਾਨ ਤੇ ਕਸਾਈ ਦਾ ਹੈ। ਅਸਾਂ ਕਸਾਈ ਦੇ ਹਥੋਂ ਕਿਸਾਨ ਅਤੇ ਹਲਵਾਈ ਨੂੰ ਬਚਾਣਾ ਹੈ।

—ਅੱਜ ਪੰਜਾਬ ਵਿਚ ਇਕ ਐਸੀ ਸਰਕਾਰ ਮੌਜੂਦ ਹੈ ਜੋ ਆਪਣੇ ਆਪ ਨੂੰ

ਗੁਰੂ ਗੋਬਿੰਦ ਸਿੰਘ ਦੀ ਸਰਕਾਰ ਅਤੇ ਗੁਰੂ ਗੋਲਵਲਕਰ ਦੀ ਸਰਕਾਰ ਮੰਨਦੀ ਹੈ, ਫਿਰ ਇਹ ਗਊ ਹੱਤਿਆ ਕਿਉਂ ?

—ਆਪ ਸਾਰੇ ਲੋਕ ਗਊ ਰੱਖਿਆ ਅੰਦੋਲਨ ਵਿਚ ਸਾਡੀ ਸਹਾਇਤਾ ਕਰੋ ਅਤੇ ਪ੍ਰਣ ਕਰਕੇ ਜਾਓ ਕਿ ਗਊ ਰੱਖਿਆ ਦਾ ਪ੍ਰਚਾਰ ਘਰ ਘਰ ਜਾ ਕੇ ਕਰੋਗੇ ।

ਸ੍ਰੀ ਚਤੁਰ ਭੁਜ ਮਿੱਤਲ ਨੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਕਿ ਇਨ੍ਹਾਂ ਵਲੋਂ ਇਸ ਅੰਦੋਲਨ ਦੀ ਸਹਾਇਤਾ ਹਿਤ 500/– ਬਖ਼ਸ਼ਿਆ ਗਿਆ ਹੈ ।

## ਸ਼੍ਰੀ ਸੱਤਿਪਾਲ

ਮੰਚ ਸਕੱਤਰ ਸ. 'ਵਰਿਆਮ' ਨੇ ਜਦੋਂ ਸ੍ਰੀ ਸੱਤਿਪਾਲ ਜਨਰਲ ਸਕੱਤਰ ਪੰਜਾਬ ਗਊ ਰੱਖਿਆ ਅਭਿਆਨ ਸਮਿਤੀ ਨੂੰ ਸੰਬੋਧਨ ਕਰਨ ਲਈ ਆਖਿਆ ਤਾਂ ਆਪ ਨੇ ਇਨ੍ਹਾਂ ਸੂਤਰਾਂ ਤੇ ਗੱਲ ਕੀਤੀ ।

—ਵਿਨੋਬਾ ਭਾਵੇ ਜੀ ਹਰ ਮਿਲਣ ਵਾਲੇ ਨੂੰ ਕਹਿੰਦੇ ਹਨ ਕਿ ਅੱਜ ਭਗਵਾਨ ਕ੍ਰਿਸ਼ਨ ਦੀ ਧਰਤੀ ਬਿੰਦਰਾਬਣ ਤੋਂ ਹਜ਼ਾਰਾਂ ਗਊਆਂ ਕਤਲ ਹੋਣ ਨੂੰ ਜਾਂਦੀਆਂ ਹਨ । ਇਨ੍ਹਾਂ ਨੂੰ ਬਚਾਓ ।

—ਮਾਂ ਦਾ ਦੁੱਧ ਵੱਧ ਤੋਂ ਵੱਧ ਦੋ ਸਾਲ ਪੀਵੀਦਾ ਹੈ ਪਰ ਗਾਂ ਦਾ ਦੁੱਧ ਤਾਂ ਸਾਰੀ ਉਮਰ ਮਿਲਦਾ ਰਹਿੰਦਾ ਹੈ ।

—ਜਦ ਤਕ ਪੰਜਾਬ ਸਰਕਾਰ ਗਊ ਰੱਖਿਆ ਕਾਨੂੰਨ ਬਣਾਏਗੀ । ਤਦ ਤਕ ਲੱਖਾਂ ਗਊਆਂ ਕਤਲ ਹੋ ਚੁਕੀਆਂ ਹੋਣਗੀਆਂ ।

—ਦੇਸ਼ ਵਿਚ ਕਤਲ ਹੋਣ ਜਾਂਦੀਆਂ ਗਊਆਂ ਵਿਚੋਂ ਸਭ ਤੋਂ ਵੱਧ ਪੰਜਾਬ ਚੋਂ ਜਾਂਦੀਆਂ ਹਨ ।

—ਸਾਡੇ ਕਲਚਰ (ਸਭਿਆਚਾਰ) ਨੂੰ ਬਦਲਣ ਵਾਸਤੇ ਵਿਦੇਸ਼ੀ ਪ੍ਰਯਤਨ ਹੋ ਰਹੇ ਹਨ । ਗਊ ਮਾਸ ਵਿਦੇਸ਼ਾਂ ਨੂੰ ਜਾ ਰਿਹਾ ਹੈ । ਦੇਸ਼ ਨੂੰ ਮੱਛੀ ਮਾਸ, ਸ਼ਰਾਬ ਆਦਿ ਦੀਆਂ ਆਦਤਾਂ ਪਾਈਆਂ ਜਾਂਦੀਆਂ ਹਨ ।

—ਜੇ ਗਊਆਂ ਮਾਰੀਆਂ ਜਾਣਗੀਆਂ ਤਾਂ ਟਰੈਕਟਰ ਹੀ ਦੇਸ਼ ਦੀਆਂ ਲੋੜਾਂ ਜੋਗੀ ਖ਼ੁਰਾਕ ਪੈਦਾ ਨਹੀਂ ਕਰ ਸਕਣਗੇ । ਜਦੋਂ ਈਰਾਨ ਨੇ ਦੇਸ਼ ਨੂੰ ਤੇਲ ਦੇਣਾ ਬੰਦ ਕਰ ਦਿੱਤਾ ਤਾਂ ਕਿਸਾਨ ਟਰੈਕਟਰ ਕਿਸ ਨਾਲ ਚਲਾਏਗਾ ? ਏਥੇ ਬੈਲ ਹੀ ਕੰਮ ਆਉਣਗੇ ਜੇ ਗਾਂ ਬਚੀ ਰਹੇਗੀ ।

—ਸਭ ਤੋਂ ਵੱਧ ਗਊਆਂ ਗੁਰੂਆਂ ਦੀ ਧਰਤੀ ਅੰਮ੍ਰਿਤਸਰ ਤੋਂ ਬੁਚੜਖ਼ਾਨਿਆਂ ਨੂੰ ਜਾਂਦੀਆਂ ਹਨ । ਇਸ ਦੇ ਖ਼ਿਲਾਫ਼ ਮੋਰਚਾ ਜਾਰੀ ਹੈ । ਅਸੀਂ ਸਰਕਾਰ ਨਾਲ ਲੜਨਾ ਨਹੀਂ ਚਾਹੁੰਦੇ, ਪਰ ਸਰਕਾਰ ਵੀ ਇਸ ਗੱਲ ਨੂੰ ਸਮਝੇ ।

—ਹਰ ਸ਼ਹਿਰ ਵਿਚ ਮੋਰਚਾ ਖੁਲ੍ਹਣਾ ਚਾਹੀਦਾ ਹੈ । ਗਊ ਬਾਹਰ ਨਹੀਂ ਜਾਣੀ ਚਾਹੀਦੀ । ਇਹ ਪਾਪ ਖ਼ਤਮ ਹੋਣਾ ਚਾਹੀਦਾ ਹੈ ।

### ਸ੍ਰੀ ਅਮ੍ਰਿਤ ਲਾਲ ਬਜਾਜ ਐਡਵੋਕੇਟ

ਹੁਣ ਜਲੰਧਰੋਂ ਚਲ ਕੇ ਆਏ ਸ੍ਰੀ ਬਜਾਜ ਦੀ ਵਾਰ ਆਈ। ਨੁਕਤੇ :

—32 ਸਾਲ ਦੀ ਆਜ਼ਾਦੀ ਦੇ ਬਾਅਦ ਵੀ ਅੱਜ ਗਊ ਹੱਤਿਆ ਜਾਰੀ ਹੈ। ਵਿਧਾਨ ਵੀ ਇਸ ਦੀ ਰੱਖਿਆ ਦੀ ਗਾਰੰਟੀ ਦਿੰਦਾ ਹੈ ਪਰ ਹੱਤਿਆ ਜਾਰੀ ਹੈ।

—ਸਤਿਗੁਰੂ ਜੀ ਨੇ 500/- ਦਾਨ ਦੇ, ਮੁੱਢ ਬੰਨ੍ਹ ਕੇ, ਸਾਨੂੰ ਆਸ਼ੀਰਵਾਦ ਦਿੱਤਾ ਹੈ ਕਿ ਅਸੀਂ ਸਫਲ ਮਨੋਰਥ ਹੋਈਏ।

—ਏਥੇ ਆਏ ਸਾਰੇ ਸੱਜਣ ਪ੍ਰਣ ਕਰਨ ਕਿ ਉਹ ਗਊ ਰੱਖਿਆ ਅੰਦੋਲਨ ਵਿਚ ਤਨ, ਮਨ, ਧਨ ਨਾਲ ਸਹਾਇਤਾ ਕਰਨਗੇ।

### ਸ੍ਰੀ ਦੇਵ ਦੱਤ ਸ਼ਰਮਾ

ਲੁਧਿਆਣਾ ਦੀ ਹੋਚਰੀ ਸੰਸਥਾ ਦੇ ਚੇਅਰਮੈਨ ਸ੍ਰੀ ਦੇਵ ਦੱਤ ਸ਼ਰਮਾ ਬੋਲੇ :

—ਮਲੇਰਕੋਟਲੇ ਵਿਚ ਹੋਏ ਨਾਮਧਾਰੀ ਸ਼ਹੀਦਾਂ ਨੇ ਸਾਡੀ ਅਗਵਾਈ ਕੀਤੀ ਹੈ ਗਊ ਰੱਖਿਆ ਬਾਰੇ। ਸਾਰੇ ਅੰਦੋਲਨਾਂ ਵਿਚ ਨਾਮਧਾਰੀਆਂ ਅਗਵਾਈ ਕੀਤੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਦਾ ਹੀ ਦੇਸ਼ ਦੇ ਨੇਤਾਵਾਂ ਨੂੰ ਗਊ ਰੱਖਿਆ ਲਈ ਪ੍ਰੇਰਿਆ।

—ਰਾਸ਼ਟਰ ਸੰਤ ਵਿਨੋਬਾ ਭਾਵੇ ਨੇ ਹੁਣ ਅਗਵਾਈ ਅਪਣੇ ਹੱਥ ਲਈ ਹੈ।

—ਪੰਜਾਬ ਵਿਚ ਇਸ ਅੰਦੋਲਨ ਨੂੰ ਭਰਪੂਰ ਸਹਾਇਤਾ ਮਿਲੇਗੀ।

—ਇਸ ਧਰਤੀ ਦੀ ਆਜ਼ਾਦੀ ਉੱਨਾਂ ਚਿਰ ਨਾ ਮੁਕੰਮਲ ਰਹੇਗੀ ਜਦ ਤਕ ਗਊਆਂ ਦੇ ਖ਼ੂਨ ਦੇ ਕਤਰੇ ਡਿਗਦੇ ਹਨ।

—ਸਾਡੇ ਦੇਸ਼ ਦਾ ਇਤਿਹਾਸ ਧਰਮ ਅਤੇ ਗਊ ਨਾਲ ਜੁੜਿਆ ਹੋਇਆ ਹੈ।

ਸ੍ਰੀ ਕਪੂਰ ਚੰਦ ਜੈਨ ਐਮ. ਐਲ. ਏ. ਨੇ ਕੇਵਲ ਏਨਾ ਹੀ ਕਿਹਾ :

—ਦੋ ਕਰੋੜ ਦਸਤਖਤਾਂ ਦੇ ਬਾਵਜੂਦ ਸਰਕਾਰ ਨੇ ਗਊ ਰੱਖਿਆ ਹਿਤ ਕੋਈ ਕਦਮ ਨਹੀਂ ਉਠਾਇਆ।

—ਪੰਜਾਬ ਵਿਚ ਸ਼ੁਰੂ ਕੀਤੇ ਗਏ ਇਸ ਅੰਦੋਲਨ ਦੀ ਮੈਂ ਹਮਾਇਤ ਕਰਦਾ ਹਾਂ।

### ਸਰਬ ਸੰਮਤ ਮਤਾ

ਇਸ ਤੋਂ ਪਹਿਲਾਂ ਕਿ ਸ੍ਰੀ ਬਲਰਾਮ ਜੀ ਦਾਸ ਟੰਡਨ ਸਰਕਾਰੀ ਤੌਰ ਤੇ ਕੁਝ ਕਹਿੰਦੇ, ਮੰਚ ਦੇ ਸਕਤਰ ਤੇ ਸਰਬ ਹਿੰਦ ਵਿਦਿਅਕ ਜਥਿਆਂ ਦੇ ਪ੍ਰਧਾਨ ਨੇ ਇਕ ਮਤਾ ਪੇਸ਼ ਕੀਤਾ ਜੋ ਸਰਬ ਸੰਮਤੀ ਨਾਲ ਪਰਵਾਨ ਹੋਇਆ। ਮਤੇ ਦੇ ਸ਼ਬਦ ਹਨ :

"ਅੱਜ ਦਾ ਇਹ ਸੰਮੇਲਨ ਸਰਬ ਸੰਮਤੀ ਨਾਲ ਪੰਜਾਬ ਸਰਕਾਰ ਨੂੰ ਇਹ ਅਨੁਰੋਧ ਕਰਦਾ ਹੈ ਕਿ ਭਾਰਤ ਦੀ ਸੰਸਕ੍ਰਿਤੀ ਦੀ ਪ੍ਰਤੀਕ ਗਊ ਤੇ ਉਹ ਗਊ ਜੋ ਪ੍ਰਾਣੀ ਮਾਤਰ ਲਈ ਜਨਮ ਤੋਂ ਲੈ ਮਰਣ ਤਕ ਸਹਾਇਕ ਹੁੰਦੀ ਹੈ; ਇਸ ਦੀ ਰੱਖਿਆ ਲਈ ਪੰਜਾਬ

ਤੋਂ ਗਊਆਂ ਦੀ ਨਿਕਾਸੀ ਤੁਰੰਤ ਬੰਦ ਕੀਤੀ ਜਾਵੇ ।

"ਪੰਜਾਬ ਸਰਕਾਰ ਨੂੰ ਅੱਗੇ ਹੀ ਕਈ ਰਾਜਸੀ ਅੰਦੋਲਨਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਅੱਜ ਨਿਕਾਸੀ ਵਿਰੋਧੀ ਅੰਦੋਲਨ ਕਾਰੀਆਂ ਵਲੋਂ ਜਨਤਾ ਨੂੰ ਪ੍ਰੋਤਸਾਹਤ ਕੀਤਾ ਜਾ ਰਿਹਾ ਹੈ ਜੋ ਕਿ ਯੋਗ ਹੈ । ਅਸੀਂ ਚਾਹੁੰਦੇ ਹਾਂ ਕਿ ਮੁਖ ਮੰਤਰੀ ਜੀ ਵਲੋਂ ਆਸ਼ਵਾਸਨ ਦਿੱਤਾ ਹੋਇਆ ਹੀ ਅਮਲ ਵਿਚ ਲਿਆਂਦਾ ਜਾਵੇ ।" ਇਕ ਜੈਕਾਰਾ ਛੱਡ ਕੇ ਇਸ ਮਤੇ ਨੂੰ ਸਮੂਹਿਕ ਪਰਵਾਨਗੀ ਮਿਲ ਗਈ ।

## ਸ਼੍ਰੀ ਬਲਰਾਮ ਦਾਸ ਜੀ ਟੰਡਨ

ਪੰਜਾਬ ਦੇ ਉਦਯੋਗ ਅਤੇ ਵਾਪਾਰ ਮੰਤਰੀ ਦੀ ਵਾਰੀ ਆਈ ਤਾਂ ਆਪ ਜੀ ਨੇ ਇਹਨਾਂ ਬਿੰਦੂਆਂ ਤੇ ਵਿਚਾਰ ਪਰਗਟ ਕੀਤੇ :

—ਖੁਸ਼ੀ ਦਾ ਮੌਕਾ ਹੈ ਕਿ ਏਥੇ ਨਾਮਧਾਰੀ ਸੰਗਤ ਵਲੋਂ ਗਊ ਰੱਖਿਆ ਸੰਮੇਲਨ ਹੋ ਰਿਹਾ ਹੈ ।

—ਸਰਕਾਰ ਕਾਨੂੰਨ ਤਾਂ ਬਣਾ ਸਕਦੀ ਹੈ ਪਰ ਸੁਰੱਖਿਆ ਅਤੇ ਸੰਵਰਧਨ ਤਾਂ ਜਨਤਾ ਹੀ ਕਰ ਸਕਦੀ ਹੈ । ਜੇ ਇਹ ਦੋਵੇਂ ਗੱਲਾਂ ਨ ਹੋਣ ਤਾਂ ਗਊ ਦੀ ਰੱਖਿਆ ਨਹੀਂ ਹੋ ਸਕਦੀ ।

—ਹਿੰਦੁਸਤਾਨ ਦੇ ਕੇਵਲ ਦੋ ਸੂਬੇ ਹਨ ਜਿੱਥੇ ਗਊ ਹੱਤਿਆ ਤੇ ਪ੍ਰਤੀਬੰਧ ਨਹੀਂ, ਬਾਕੀ ਦੇ 20 ਸੂਬਿਆਂ ਨੇ ਗਊ ਰੱਖਿਆ ਦਾ ਕਾਨੂੰਨ ਪਾਸ ਕੀਤਾ ਹੋਇਆ ਹੈ ।

—ਕੁਝ ਦਿਨਾਂ ਦੀ ਹੀ ਗੱਲ ਹੈ ਪੰਜਾਬ ਸਰਕਾਰ ਗਊ ਨਿਕਾਸੀ ਬਾਰੇ ਵੀ ਮੁਨਾਸਬ ਕਾਨੂੰਨ ਬਣਾਵੇਗੀ ।

—ਸਾਡੀ ਹਾਲਤ ਇਹ ਹੈ, ਅਸੀਂ ਸੋਚਦੇ ਕੁਝ ਹੋਰ ਹਾਂ, ਗੱਲਾਂ ਕੁਝ ਹੋਰ ਕਰਦੇ ਹਾਂ ਅਤੇ ਅਮਲ ਉਕਾ ਹੀ ਵੱਖਰਾ ਕਰਦੇ ਹਾਂ ।

—ਅਸੂਲ ਦੀ ਤਾਕਤ ਇਸ ਗੱਲ ਵਿਚ ਹੈ ਕਿ ਉਪਦੇਸ਼ ਕਰਨ ਵਾਲੇ ਆਪ ਜ਼ਰੂਰ ਉਸ ਤੇ ਅਮਲ ਕਰਨ ।
ਮਾਲਾ ਤੋ ਕਰ ਮੇਂ ਫਿਰੇ ਜੀਭ ਫਿਰੇ ਮੁਖ ਮਾਹਿ ।
ਮਨੂਆ ਤੋਂ ਦਹਦਿਸ ਫਿਰੇ ਯੇ ਤੋ ਸਿਮਰਨ ਨਾਹਿ ।

—ਮੈਂ ਪੰਜਾਬ ਸਰਕਾਰ ਵਲੋਂ ਯਕੀਨ ਦਿਵਾਂਦਾ ਹਾਂ ਕਿ ਗਊ ਨਿਕਾਸੀ ਬੰਦ ਕਰਨ ਲਈ ਸਾਰੇ ਪ੍ਰਬੰਧ ਕਰ ਦਿੱਤੇ ਜਾਣਗੇ ।

—ਪਰ ਕੀ ਅਸੀਂ ਸਾਰੇ ਆਪਣੇ ਘਰਾਂ ਵਿਚ ਵੀ ਗਊਆਂ ਰਖਾਂਗੇ, ਸੰਵਰਧਨ ਲਈ, ਸੇਵਾ ਲਈ ?

—ਸ਼ਹਿਰਾਂ ਵਿਚ ਜਗਹ ਜਗਹ ਤੇ ਰਾਤੀਂ ਨਕਾਰਾ ਗਊਆਂ ਮਿਲਣਗੀਆਂ, ਪਰ ਦੂਜੇ ਪਸ਼ੂ ਕੋਈ ਵੀ ਇਸ ਤਰ੍ਹਾਂ ਨਹੀਂ ਮਿਲਣਗੇ । ਕਿਉਂ ? ਇਸ ਲਈ ਅਸੀਂ ਸਾਰੇ ਹੀ ਜ਼ਿਮੇਵਾਰ ਹਾਂ ।

—ਆਮ ਪ੍ਰਚਲਤ ਹੈ ਕਿ ਦੇਸੀ ਗਊ 5 ਕਿਲੋ ਤੋਂ ਵੱਧ ਦੁੱਧ ਨਹੀਂ ਦੇ ਸਕਦੀ ।

ਵਲਾਇਤੀ ਗਊਆਂ 20 ਕਿਲੋ ਤੋਂ ਵੱਧ ਸੇਵਾ ਦੁਆਰਾ ਦੇ ਸਕਦੀਆਂ ਹਨ ਪਰ ਦੇਸੀ ਗਊ ਦੁਆਰਾ 7 ਤੋਂ 8 ਪਰਸੈਂਟ ਫੈਟ (ਚਿਕਨਾਈ) ਅਤੇ ਵਿਦੇਸ਼ੀ ਗਊਆਂ ਦੇ ਟਾਕਰੇ ਤੇ ਦੁੱਧ, ਮੈਂ ਏਥੇ ਭੈਣੀ ਸਾਹਿਬ ਹੀ ਵੇਖਿਆ ਹੈ। ਏਨੀ ਫੈਟ ਤਾਂ ਹੋਰ ਕਿਤੇ ਨਹੀਂ ਸੁਣੀ ਵੇਖੀ।

—ਆਉਣ ਵਾਲੇ ਦਿਨਾਂ ਵਿਚ ਹਾਲਾਤ ਸਾਡੇ ਲਈ ਉਪਯੋਗੀ ਨਹੀਂ। ਪੈਟਰੋਲ ਦੀ ਕਮੀ ਘੱਟ ਪਰ ਡੀਜ਼ਲ ਦੀ ਕਮੀ ਬਹੁਤੀ ਹੈ। ਸਾਰੀ ਦੁਨੀਆਂ ਉਤੇ ਹੀ ਇਹੋ ਹਾਲ ਹੈ।

—ਨਾਮਧਾਰੀ ਬਰਾਦਰੀ ਨੇ ਜੋ ਕੁਝ ਗਊ ਰੱਖਿਆ ਵਾਸਤੇ ਕੀਤਾ, ਉਹ ਸਦਾ ਹੀ ਸਲਾਹੁਣ ਯੋਗ ਹੈ।

## ਪ੍ਰਵਚਨ ਸਤਿਗੁਰੂ ਜੀ ਦਾ

ਸ੍ਰੀ ਸਤਿਗੁਰੂ ਜੀ ਨੇ ਇਸ ਸਾਰੇ ਸਮਾਗਮ ਦੀ ਸਮਾਪਤੀ ਲਈ ਜੋ ਪ੍ਰਵਚਨ ਦਿੱਤਾ ਉਸਦਾ ਸੰਖੇਪ ਇਸ ਪਰਕਾਰ ਹੈ:

—ਅੱਜ ਅਸੀਂ ਅੰਮ੍ਰਿਤਸਰ ਵਾਲੇ ਨਾਮਧਾਰੀ ਸ਼ਹੀਦਾਂ ਨੂੰ ਯਾਦ ਕੀਤੇ ਬਿਨਾ ਨਹੀਂ ਰਹਿ ਸਕਦੇ। ਨਾਮਧਾਰੀ ਸਿੰਘ ਪਰਵਾਨਿਆਂ ਵਾਂਗ, ਬਿਨਾ ਕਿਸੇ ਨੂੰ ਪੁੱਛਣ ਜਾਂ ਮਤਾ ਪਾਸ ਕਰਨ ਦੇ, ਗਊ ਤੇ ਹੁੰਦੇ ਜ਼ੁਲਮ ਨੂੰ ਰੋਕਣ ਲਈ ਕੁੱਦ ਪਏ ਤੇ ਕੁਰਬਾਨ ਹੋ ਗਏ।

—ਅਫ਼ਸੋਸ ਹੈ ਕਿ ਅੱਜ ਨਾਮਧਾਰੀ ਉਸ ਸਥਾਨ ਤੇ ਆਪਣਾ ਦੀਵਾਨ ਵੀ ਨਹੀਂ ਲਾ ਸਕਦੇ।

—ਸਿਖ ਧਰਮ ਵਿਚ ਗਊ ਰੱਖਿਆ ਇਕ ਮੁਖ ਅੰਗ ਹੈ। ਸਾਰੇ ਸਤਿਗੁਰੂ ਗਊ ਦੀ ਆਨ ਮੰਨਦੇ ਆਏ ਹਨ।

—ਰੌਲਾ ਸਿੱਖਾਂ ਤੇ ਨਿਰੰਕਾਰੀਆਂ ਦਾ ਨਹੀਂ, ਸਗੋਂ ਅਕਾਲੀਆਂ ਤੇ ਨਿਰੰਕਾਰੀਆਂ ਦਾ ਹੈ।

—ਜਿਨ੍ਹਾਂ ਕੋਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵਾਗਡੋਰ ਹੈ ਉਨ੍ਹਾਂ ਦੇ ਕਹਿਣ ਨਾਲ ਹੀ ਕੋਈ ਸੰਸਥਾ ਸਿੱਖ ਜਾਂ ਅਸਿੱਖ ਨਹੀਂ ਹੋ ਸਕਦੀ।

—ਸ. ਬਾਦਲ (ਪ੍ਰਕਾਸ਼ ਸਿੰਘ) ਨੇ ਨਿਰੰਕਾਰੀਆਂ ਦੇ ਹੱਕ ਜਾਂ ਵਿਰੋਧ ਵਿਚ ਕੁਛ ਨਹੀਂ ਆਖਿਆ।

—ਕਾਂਗਰਸ ਸਰਕਾਰ (ਪੰਜਾਬ ਦੀ) ਨੂੰ ਕਿਹਾ ਸੀ ਕਿ ਸ਼ਰਾਬ ਦੀਆਂ ਬਾਰਾਂ ਬੰਦ ਕਰ ਦਿਓ ਪਰ ਸਰਕਾਰ ਦੇ ਪ੍ਰਤੀਨਿਧਾਂ ਇਹ ਗੱਲ ਰਟੀ ਹੋਈ ਹੈ ਕਿ 'ਲੋਕਾਂ ਪੀਣੀ ਤਾਂ ਹੈ ਹੀ, ਫਿਰ ਅੱਛੀ ਸ਼ਰਾਬ ਕਿਉਂ ਨਾ ਦੇਵੀਏ।' ਤਾਂ ਕੀ ਜੋ ਕੁਝ ਵੀ ਲੋਕ ਕਰਦੇ ਹਨ ਉਹਨਾਂ ਨੂੰ ਉਹ ਕਰਮ ਕਰਨ ਦਾ ਲਾਇਸੈਂਸ ਦੇ ਦਿਓਗੇ?

—ਅਸਲ ਗੱਲ ਤਾਂ ਸਾਡੀ ਗਊ ਪ੍ਰਤੀ ਭਾਵਨਾ ਦੀ ਹੈ ਜੇ ਇਹੋ ਹੀ ਨਾਂਹ ਪੱਖੀ ਹੋਵੇ ਤਾਂ ਅਸੀਂ ਗਊ ਦਾ ਭਲਾ ਕਿਵੇਂ ਕਰ ਸਕਦੇ ਹਾਂ?

—ਸੁੱਚਾ ਸਿੰਘ ਸੁਭਾਓਂ (ਜ਼ਿ: ਪਟਿਆਲਾ), ਇਕ ਝਾੜੀ ਉਹਲੇ ਕਤਲ ਹੋਣ ਲਈ ਬੱਝੀ ਗਊ ਨੂੰ ਛੁਡਾਣ ਕਾਰਨ, ਜਦੋਂ ਕਿਸੇ ਗੱਲੋਂ ਫਾਹੇ ਲਗਣ ਲਗਾ ਤਾਂ ਤਿੰਨ ਵਾਰ ਗਊ ਨੇ ਉਸ ਦੇ ਹੇਠ ਸਿੰਙ ਕਰਕੇ, ਫਾਂਸੀ ਦੇ ਤਖ਼ਤੇ ਤੋਂ ਬਚਾ ਲਿਆ।

—ਤਪੇ ਮੰਡੀ (ਬਰਨਾਲੇ) ਦਾ ਮੁਸਲਮਾਨ ਖ਼ੈਰ ਦੀਨ, ਗਊ ਦੀ ਰੱਖਿਆ ਕਰਨ ਕਰਕੇ, ਦੁਸ਼ਮਨਾਂ ਵਲੋਂ ਉਹਦੇ ਲਈ ਸਹੇੜੀ ਮੌਤ ਤੋਂ, ਗਊ ਨੇ ਹੀ ਬਚਾ ਲਿਆ।

—ਅੰਗਰੇਜ਼ ਚਲਾ ਗਿਆ ਹੈ ਪਰ ਸਾਡੇ ਚੋਂ ਅੰਗਰੇਜ਼ੀਅਤ ਨਹੀਂ ਗਈ, ਜੋ ਸਾਨੂੰ ਸਿੱਖਾਂ ਨੂੰ ਗਊ ਪ੍ਰਤੀ ਆਪਣੀ ਭਾਵਨਾ ਵਲੋਂ ਕਮਜ਼ੋਰ ਕਰਦੀ ਚਲੀ ਜਾ ਰਹੀ ਹੈ। ਉਹ ਇਹਨੂੰ ਧਰਮ ਦਾ ਪ੍ਰਤੀਕ ਮੰਨਣੋਂ ਸੰਕੋਚ ਕਰਦੇ ਹਨ ਜਦੋਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕਲਮ ਨਾਲ ਲਿਖਿਆ ਹੈ :

> ਯਹੀ ਬੇਨਤੀ ਖਾਸ ਹਮਰੀ ਸੁਣੀਜੈ।
> ਅਸੁਰ ਮਾਰ ਕਰ ਰੱਛ ਗਊਅਨ ਕਰੀਜੈ।
> ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।
> ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।

—ਭਾਵਨਾ ਹੀ ਸ਼ੁਧ ਚੀਜ਼ ਹੈ। ਗਊ ਪ੍ਰਤੀ ਸਾਡੀ ਭਾਵਨਾ ਹੀ ਸ਼ੁਧ ਹੋਣੀ ਚਾਹੀਦੀ ਹੈ।

—ਸਾਡੀ ਇਕ ਗਊ ਹਿਸਾਰ ਵਿਚ ਪ੍ਰਾਜਨੀ ਟੈਸਟ ਵਾਸਤੇ ਗਈ, ਜਿਸ ਬਾਰੇ ਪ੍ਰਬੰਧਕਾਂ ਯਕੀਨ ਨਾਲ ਆਖਿਆ ਕਿ ਉਸ ਦੀ ਫੈਟ 12% ਪਰਸੈਂਟ ਤਕ ਗਈ ਹੈ। ਇਹ ਗੱਲ ਇਕਦਮ ਹੈਰਾਨ ਕਰੂ ਹੈ।

—ਮੇਰਾ ਜੀ ਕਰਦਾ ਹੈ ਕਿ ਮੈਂ ਭਾਰਤ ਸਰਕਾਰ ਦਾ ਧੰਨਵਾਦ ਕਰਾਂ ਜਿਸ ਨੇ ਕੇਂਦਰੀ ਸੂਚੀ ਲਿਸਟ ਵਿਚ ਲਿਆ ਕੇ ਗਊ ਮਾਰਨੀ ਗ਼ੈਰ-ਕਾਨੂੰਨੀ ਕਰਾਰ ਦਿੱਤੀ ਹੈ ਅਤੇ ਸੂਬਿਆਂ ਨੂੰ ਇਸ ਸੰਬੰਧ ਵਿਚ ਆਦੇਸ਼ ਜਾਰੀ ਕਰ ਦਿੱਤੇ ਹਨ।

ਸਤਿਗੁਰੂ ਜੀ ਦੇ ਇਸ ਕਥਨ ਨਾਲ ਰਾਤੀਂ 7 ਵਜੇ ਗਊ ਰੱਖਿਆ ਸਮਾਗਮ ਖ਼ਤਮ ਹੋਇਆ। ਮੰਤਰੀ, ਬਾਹਰੋਂ ਆਏ ਵਿਸ਼ਿਸ਼ਟ ਲੋਕ ਤੇ ਨੇੜੇ ਦੇ ਪਿੰਡਾਂ ਦੇ ਸਿੰਘ, ਭੋਜਨ ਆਦਿ ਦੀ ਸੇਵਾ ਪਰਵਾਨ ਕਰਕੇ ਘਰੋ ਘਰੀ ਚਲੇ ਗਏ।

## 2 ਜੁਲਾਈ 1979, ਸੋਮਵਾਰ
## ਸ੍ਰੀ ਭੈਣੀ ਸਾਹਿਬ

ਰਾਤੀਂ, ਦੋ ਵਜੇ ਦੇ ਕਰੀਬ ਜ਼ੋਰਦਾਰ ਝੱਖੜ ਅਤੇ ਫਿਰ, ਖੁਲ੍ਹ ਕੇ ਬਾਰਸ਼ ਸ਼ੁਰੂ ਹੋ ਗਈ। ਇਸ ਨਾਲ ਹੁੱਸੜ ਭਰੀ ਗਰਮੀ ਤੋਂ ਛੁਟਕਾਰਾ ਮਿਲ ਗਿਆ। ਭੈਣੀ ਸਾਹਿਬ ਕੱਲ ਕਾਫ਼ੀ ਗਰਮੀ ਸੀ।

ਅੰਮ੍ਰਿਤ ਵੇਲੇ, ਨਿੱਤ ਵਾਂਗ ਸੰਤ ਘੁੱਲੇ ਤੇ ਖ਼ਜ਼ਾਨ ਸਿੰਘ ਨੇ ਆਸਾ ਦੀ ਵਾਰ ਦਾ ਸੁਰ ਗੁੱਧਾ ਕੀਰਤਨ ਕੀਤਾ। 8 ਵਜੇ ਜਦੋਂ ਵਿਦਿਅਕ ਸਮੇਲਨ ਦੀ ਇਕ ਦਿਨ ਦੀ ਪਹਿਲੀ ਇਕੱਤਰਤਾ ਹੋਈ ਤਾਂ ਪੰਜਾਬ ਦੇ ਜ਼ਿਲਿਆਂ ਦੇ ਪ੍ਰਤੀਨਿਧਾਂ ਤੋਂ ਬਿਨਾ ਜੰਮੂ, ਦਿੱਲੀ, ਹਿਮਾਚਲ ਆਦਿ ਤੋਂ ਰਾਤ ਦੇ ਹੀ ਕਾਫ਼ੀ ਨੌਜਵਾਨ ਆ ਚੁਕੇ ਸਨ।

## ਸ਼ਤਾਬਦੀ ਸਮਾਗਮ

8.30 ਸਵੇਰ ਤੋਂ ਸੂਬਾ ਸਾਹਿਬ ਸਿੰਘ ਜੀ (ਸਤਿਗੁਰੂ ਰਾਮ ਸਿੰਘ ਜੀ ਦੇ ਪਰਮ ਵਿਸ਼ਵੱਸਤ ਸੂਬੇ) ਦੀ ਸ਼ਤਾਬਦੀ ਨੂੰ ਸਮਰਪਿਤ ਸਮਾਗਮ ਹੋਇਆ। ਇਸ ਵਿਚ ਬਹੁਤੇ ਵਕਤਿਆਂ ਨੂੰ ਮੇਰੀ ਲਿਖੀ ਪੁਸਤਕ, 'ਸੂਬਾ ਸਾਹਿਬ ਸਿੰਘ' ਨੇ ਕਾਫ਼ੀ ਮਦਦ ਦਿੱਤੀ। ਤਕਰੀਰਾਂ ਕਰਨ ਵਾਲੇ ਸਨ : ਮਾ: ਨਿਹਾਲ ਸਿੰਘ, ਸੰਤ ਆਤਮਾ ਸਿੰਘ ਸਨਖਤਰਾ। ਅਜੇ ਇਹਨਾਂ ਦਾ ਕਥਨ ਮੁੱਕਿਆ ਹੀ ਸੀ ਕਿ 9 ਵਜੇ ਸ੍ਰੀ ਸਤਿਗੁਰੂ ਜੀ ਆਪਣੇ ਆਸਣ ਤੇ ਆ ਸਸ਼ੋਭਤ ਹੋਏ। ਆਪ ਜੀ ਦੀ ਹਜ਼ੂਰੀ ਵਿਚ ਪ੍ਰੋ: ਸੁਖਬੀਰ ਸਿੰਘ ਗੁਲਾਟੀ, ਸ਼੍ਰੀ ਜਗਦੀਸ਼ ਸਿੰਘ 'ਵਰਿਆਮ', ਪ੍ਰੀਤਮ ਸਿੰਘ ਕਵੀ ਤੇ ਪੰ: ਗੋਪਾਲ ਸਿੰਘ ਹੁਰਾਂ ਤਕਰੀਰਾਂ ਕੀਤੀਆਂ। ਅਗੇ ਸੰਖੇਪ ਵਿਚ, ਵਕਤਿਆਂ ਦੇ ਦੂਜਿਆਂ ਵਲੋਂ ਅਛੂਹ ਨੁਕਤੇ ਪੇਸ਼ ਕਰਦਾ ਹਾਂ।

ਮਾ: ਨਿਹਾਲ ਸਿੰਘ : ਅੰਗਰੇਜ਼ ਰਾਜ ਨੂੰ ਖ਼ਤਮ ਕਰਨ ਵਾਲੀ ਪਹਿਲੀ ਆਵਾਜ਼ ਗੁਰੂ ਰਾਮ ਸਿੰਘ ਜੀ ਦੀ ਸੀ ਅਤੇ ਸੂਬਾ ਸਾਹਿਬ ਸਿੰਘ ਆਪ ਜੀ ਦਾ ਜਾਨਸ਼ੀਨ ਬਣਨ ਵਾਲਾ ਸੀ। ਅੰਗਰੇਜ਼ ਸਾਮਰਾਜ ਇਨ੍ਹਾਂ ਨੂੰ ਬਰਦਾਸ਼ਤ ਨਹੀਂ ਸੀ ਕਰ ਸਕਦਾ। ਸੋ ਉਸ ਨੇ 1872 ਵਿਚ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਵਿਦੇਸ਼ ਭੇਜ ਕੇ ਆਪਣੇ ਵਲੋਂ ਤਸੱਲੀ ਹਾਸਲ ਕੀਤੀ।

—ਸੂਬਾ ਸਾਹਿਬ ਸਿੰਘ ਪਹਿਲਾਂ ਉਦਾਸੀ ਸਨ। ਜਦੋਂ ਇਹਨਾਂ ਉਦਾਸੀਆਂ ਦੀ ਜਮਾਤ ਸ਼੍ਰੀ ਭੈਣੀ ਸਾਹਿਬ ਆਈ ਤਾਂ ਇਹੋ ਸਾਧੂ ਡੇਰੇ ਵਿਚ ਆਪਣੀ ਗੜਵੀ ਲੈ ਕੇ ਦੁੱਧ ਲਈ ਗਿਆ। ਡੇਰੇ ਵਾਲੇ ਸਿੰਘ ਦੁੱਧ ਗੜਵੀ ਵਿਚ ਪਾ ਰਹੇ ਸਨ, ਪਤਾ ਨਹੀਂ ਜਨਮਾਂ ਦੀ ਭੁੱਖੀ ਸੀ ਗੜਵੀ, ਜਾਂ ਉਸ ਦਾ ਪੇਟ ਸਾਗਰ ਦਾ ਸੀ, ਜਿੰਨਾ ਦੁੱਧ ਵੀ ਪਾਇਆ ਗਿਆ ਗੜਵੀ ਦਾ ਢਿੱਡ ਨਾ ਭਰਿਆ। ਇਸ ਗੱਲ ਦਾ ਪਤਾ ਸਤਿਗੁਰੂ ਰਾਮ ਸਿੰਘ ਜੀ ਨੂੰ ਲਗਾ ਤਾਂ ਉਨ੍ਹਾਂ ਨੇ ਉਸੇ ਗੜਵੀ ਵਿਚ ਦੁੱਧ ਪਾਇਆ। ਪਹਿਲਾ ਵੀ ਜਿਵੇਂ ਉਬਲ ਕੇ ਬਾਹਰ ਆ ਗਿਆ। (ਮਾ: ਜੀ ਨੇ ਦੱਸਿਆ ਕਿ ਇਹ ਸਾਖੀ ਜਥੇਦਾਰ ਦਲੀਪ ਸਿੰਘ ਨੇ ਉਨ੍ਹਾਂ ਨੂੰ ਸੁਣਾਈ ਸੀ) ਸਤਿਗੁਰੂ ਜੀ ਦੀ ਇਹ ਜ਼ਾਹਰਾ ਕਰਾਮਾਤ ਵੇਖ ਕੇ ਸਮੁਚੀ ਸਾਧੂ-ਮੰਡਲੀ ਗੁਰੂ ਚਰਨਾਂ ਤੇ ਆ ਢੱਠੀ।

—ਸੂਬਾ ਸਾਹਿਬ ਗੁਰੂ ਰਾਮ ਸਿੰਘ ਜੀ ਦੀ ਸਮਾਜਕ ਡਾਕ ਦਾ ਇਨਚਾਰਜ ਸੀ।

ਅੱਜ ਦੇ ਸਮਾਗਮ ਦਾ ਮੰਚ ਸਕੱਤਰ ਸਰਬ ਹਿੰਦ ਵਿਦਿਅਕ ਜਥੇ ਦਾ ਸਕੱਤਰ ਸੰਤ ਨਰਿੰਦਰ ਸਿੰਘ ਮੰਡੀ ਵਾਲਾ ਸੀ।

ਪੰ: ਗੋਪਾਲ ਸਿੰਘ : ਬੰਗਾਲੀਪੁਰ ਜ਼ਿ: ਅੰਮ੍ਰਿਤਸਰ ਜਿਥੋਂ ਦੇ ਸੂਬਾ ਸਾਹਿਬ ਸਿੰਘ ਹੋਏ ਹਨ, ਏਥੇ ਇਕ ਬਾਬਾ ਤਾਬਰ ਰਹਿੰਦਾ ਹੁੰਦਾ ਸੀ । ਇਹ ਇੰਨਾ ਤਪੱਸਵੀ ਤੇ ਸ਼ਕਤੀਸ਼ਾਲੀ ਸੀ ਕਿ ਦੋਹਾਂ ਪੈਰਾਂ ਦਾ ਚੁੱਲ੍ਹਾ ਬਣਾ ਕੇ ਪੈਰਾਂ ਉਪਰ ਪਤੀਲਾ ਰਖ ਖੀਰ ਰਿੰਨ੍ਹ ਲਿਆ ਕਰਦਾ ਸੀ ।

ਬੁਲਾਰਿਆਂ ਵਿਚ ਸੰਤ ਜਗਦੀਸ਼ ਸਿੰਘ ਅੰਮ੍ਰਿਤਸਰੀ ਵੀ ਸੀ । ਅੱਜ ਦਾ ਇਹ ਸ਼ਤਾਬਦੀ ਸਮਾਗਮ 1। ਵਜੇ ਖ਼ਤਮ ਹੋਇਆ ।

## ਸਾਧਾ ਸਿੰਘ ਕਰਤਾਰ ਸਿੰਘ ਦਾ ਕੇਸ

ਐਨ ਇਸੇ ਮੌਕੇ ਬਾਰਸ਼ ਆਰੰਭ ਹੋ ਗਈ । ਵਾਤਾਵਰਣ ਠੰਢਾ ਠੰਢਾ ਹੋ ਗਿਆ । ਸ੍ਰੀ ਸਤਿਗੁਰੂ ਜੀ ਹਰੀ ਮੰਦਰ ਵਿਚੋਂ ਸ੍ਰੀ ਪੂਰਬਾ ਨਾਲ ਕਾਹਲੀ ਕਾਹਲੀ ਨਿਕਲੇ, ਅਤੇ ਸੰਗਤਾਂ ਵਿਚਦੀ ਰਸਤਾ ਬਣਾਂਦੇ ਕੋਠੀ ਵਿਚ ਆ ਪਰਵੇਸ਼ੇ । ਏਥੇ ਵਰਾਂਡੇ ਵਿਚ ਇਕ ਮੰਜਾ ਵਿਛਾਇਆ ਗਿਆ ਜਿਸ ਪਰ ਸਤਿਗੁਰੂ ਜੀ ਸੁਭਾਏਮਾਨ ਹੋ ਗਏ । ਸਾਹਮਣੇ ਸਫ਼ਾਂ ਵਿਛੀਆਂ ਉਤੇ ਮੰਡੀ ਹਿਮਾਚਲ ਦੇ ਪ੍ਰਤਿਸ਼ਠਤ ਕੁਝ ਸੱਜਣ ਜਿਵੇਂ ਸੂਬਾ ਜੈਮਲ ਸਿੰਘ ਜੀ, ਸੰਤ ਭਜਨੀਕ ਸਿੰਘ, ਸੰਤ ਮਹਿੰਦਰ ਸਿੰਘ, ਸੰਤ ਜਥੇਦਾਰ ਮੇਲਾ ਸਿੰਘ ਰਛੀਨ, ਅਤੇ ਸੰਤ ਗੰਗਾ ਸਿੰਘ ਚੰਡੀਗੜ੍ਹ ਵਾਲੇ ਬੈਠ ਗਏ । ਇਹਨਾਂ ਨੇ ਜੰਮੂ ਵਾਲੇ ਸੰਤ ਸਾਧਾ ਸਿੰਘ-ਸੰਤ ਕਰਤਾਰ ਸਿੰਘ ਦੇ ਜਾਇਦਾਦ ਬਾਰੇ ਝਗੜੇ ਦੀ ਫਿਰ ਗੱਲਬਾਤ ਛੇੜੀ ਮੌਕੇ ਉਤੇ ਜੰਮੂ ਵਾਲਿਆਂ ਵਿਚੋਂ ਸੰਤ ਸਾਧਾ ਸਿੰਘ ਅਤੇ ਸੰਤ ਜੇਠਾ ਸਿੰਘ ਹੀ ਸਨ ।

ਸੂਬਾ ਜੈਮਲ ਸਿੰਘ ਜੀ ਅਤੇ ਇਹਨਾਂ ਦੇ ਉਪਰ ਦੱਸੇ ਸਾਥੀਆਂ ਨੇ ਸ਼ਹਿਰ ਜੰਮੂ, ਮੌਕੇ ਉਤੇ ਜਾ ਕੇ, ਝਗੜੇ ਵਾਲੇ ਸਥਾਨ ਜਾਂ ਜਾਇਦਾਦ ਦਾ ਜੋ ਜਾਇਜ਼ਾ ਲਿਆ ਉਸ ਬਾਰੇ ਸਤਿਗੁਰੂ ਜੀ ਨੂੰ ਦੱਸ ਕੇ ਆਪਣੇ ਫ਼ੈਸਲੇ ਦਾ ਹਜ਼ੂਰੀ ਵਿਚ ਹੀ ਸੰਤ ਸਾਧਾ ਸਿੰਘ ਹੁਰਾਂ ਨੂੰ ਐਲਾਨ ਕੀਤਾ । ਸ੍ਰੀ ਸਤਿਗੁਰੂ ਜੀ ਨੇ ਸਾਧਾ ਸਿੰਘ ਹੁਰਾਂ ਤੋਂ ਪਰਵਾਨਗੀ ਦੀ "ਹਾਂ" ਲੈ ਲਈ ।

ਬਰਸਾਤ ਜਾਰੀ ਹੀ ਸੀ ਕਿ ਸੰਤ ਕਰਤਾਰ ਸਿੰਘ ਜੰਮੂ ਵੀ ਆ ਗਏ । ਇਹਨਾਂ ਨੂੰ ਹੁਕਮ ਕੀਤਾ : ਕੋਰਟ ਵਿਚ ਸਾਧਾ ਸਿੰਘ ਤੇ ਕੀਤੇ ਮੁਕੱਦਮੇ ਵਾਪਸ ਲਓ । ਨਾਲ ਹੀ ਸਮਝਾਇਆ : ਤੁਹਾਡੇ ਖਰਚ ਬਚਾਏ ਜਾ ਰਹੇ ਹਨ । ਹੁਣ ਤੁਸਾਂ ਕਿਸੇ ਤਰ੍ਹਾਂ ਦੀ ਵਧੀਕੀ ਨਹੀਂ ਕਰਨੀ । ਕਰਤਾਰ ਸਿੰਘ ਹੁਰਾਂ ਵੀ ਸ੍ਰੀ ਸਤਿਗੁਰੂ ਜੀ ਦੇ ਬਚਨ ਅਤੇ ਸਿੱਖਾਂ ਵਲੋਂ ਹਜ਼ੂਰੀ ਵਿਚ ਐਲਾਨ ਕੀਤੇ ਫੈਸਲੇ ਨੂੰ ਸਵੀਕਾਰ ਕੀਤਾ ।

ਸਤਿਗੁਰੂ ਜੀ ਨੇ ਮੰਡੀ ਵਾਲੇ ਸਿੰਘਾਂ ਨੂੰ 11.7.79 ਨੂੰ ਇਸ ਕੇਸ ਬਾਰੇ ਹੀ ਫਿਰ ਭੈਣੀ ਸਾਹਿਬ ਬੁਲਾਇਆ ਕਿ ਇਹ ਜੰਮੂ ਦੀ ਸਥਿਤੀ ਤੋਂ ਭਲੀ ਭਾਂਤ ਜਾਣੂੰ ਹੋ ਕੇ ਆਉਣ । ਨਾਲ ਹੀ ਆਪਣੀ ਇੱਛਾ ਦੱਸੀ ਕਿ ਜੇ ਸਾਧਾ ਸਿੰਘ ਤੇ ਕਰਤਾਰ ਸਿੰਘ ਇਕੋ ਕਾਰ ਵਿਚ ਬੈਠ ਕੇ ਉਸ ਦਿਨ ਭੈਣੀ ਸਾਹਿਬ ਆਉਣ ਤਾਂ ਹੱਦ ਹੋ ਜਾਵੇ !

## ਸੁਖਬੀਰ ਨੂੰ ਪ੍ਰੇਰਨਾ

ਸੰਤ ਕਰਤਾਰ ਸਿੰਘ ਦੇ ਹਜ਼ੂਰੀ ਵਿਚ ਆ ਕੇ ਬੈਠਣ ਤੋਂ ਪਹਿਲੋਂ ਸੱਚੇ ਪਾਤਸ਼ਾਹ

ਜੀ ਨੇ ਮੇਰੇ ਛੋਟੇ ਲੜਕੇ ਤੇ ਕਿਰਪਾ ਕੀਤੀ। ਕੋਠੀ ਨੰ: 1 ਦੇ ਵਿਚਕਾਰਲੇ ਕਮਰੇ ਵਿਚ ਲੈ ਜਾ ਕੇ ਉਸ ਨੂੰ ਮਾਸਕੋ ਵਿਚ ਆਪਣੀ ਤਾਲੀਮ ਸਮੇਂ ਨਾਮਧਾਰੀ ਦਸਤਾਰ ਸਜਾਣ ਤੇ ਖਾਣ-ਪਾਣ ਠੀਕ ਰਖਣ ਵਾਸਤੇ ਪ੍ਰੇਰਿਆ। ਭਾਵੇਂ ਉਹ ਪਹਿਲਾਂ ਵੀ ਸਿੱਧੀ ਦਸਤਾਰ ਸਜਾਂਦਾ ਹੈ ਪਰ ਵਿਦੇਸ਼ (ਸੋਵੀਅਤ ਰੂਸ) ਵਿਚ ਜਾ ਕੇ ਰਾਹੋਂ ਭਟਕ ਨਾ ਜਵੇ ਇਸ ਵਾਸਤੇ ਪੱਕੀ ਕੀਤੀ।

## ਨਵਾਂ ਚੰਦੋਇਆ

ਅੱਜ ਸਤਿਗੁਰੂ ਜੀ ਦੇ ਸਨਮੁਖ ਭੇਟਾਂ ਸਰੂਪ ਟਿਕੇ ਇਕ ਚੰਦੋਏ ਨੂੰ ਵੇਖ ਮੈਨੂੰ ਗੁਰਬਾਣੀ ਦੀ ਇਹ ਤੁਕ ਯਾਦ ਆ ਗਈ : ਸਤਿਗੁਰੂ ਕਾ ਖਿਵੈ ਚੰਦੋਆ। ਗੱਲ ਇਸ ਤਰ੍ਹਾਂ ਹੋਈ ਕਿ ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਦੇ ਦਾਮਾਦ ਸੰਤ ਕੁਲਦੀਪ ਸਿੰਘ ਫਗਵਾੜਾ ਨੇ ਅੱਜ ਇਕ ਨਵਾਂ ਅਤੇ ਖ਼ੂਬਸੂਰਤ ਚੌਖਟੇ ਜੜਿਆ ਚੰਦੋਇਆ ਭੇਟ ਕੀਤਾ! ਇਹ ਦਿਆਰ ਦੀ ਲਕੜੀ ਨੂੰ ਸਫ਼ੈਦ ਪਾਲਿਸ਼ ਨਾਲ ਲਿਸ਼ਕਾਕੇ ਉਪਰੋਂ ਇਕ ਰੁਪਹਿਰੀ ਕਪੜੇ ਨਾਲ ਢਕਿਆ ਹੋਇਆ ਸੀ। ਸਤਿਗੁਰੂ ਜੀ ਦਾ ਆਸਣ ਅਗੇ ਤੋਂ ਇਸ ਦੇ ਹੇਠ ਵਿਛਿਆ ਕਰੇਗਾ। ਆਸਣ ਦੇ ਚੌਗਿਰਦ ਇਕ ਚੌਖਟਾ ਟਿਕਿਆ ਰਿਹਾ ਕਰੇਗਾ ਜੋ ਆਸਣ ਨੂੰ ਹਿੱਲਣ ਨਹੀਂ ਦੇਵੇਗਾ।

## ਨਰਿੰਦਰ ਸਿੰਘ ਬਾਜਵਾ

ਨਾਮਧਾਰੀ ਸਮਾਜ ਦੇ ਪ੍ਰਤੀਨਿਧ ਸਪਤਾਹਕ 'ਸਤਿਜੁਗ' ਦੇ ਸਾਬਕਾ ਮੈਨੇਜਰ ਸੰਤ ਰਣਜੀਤ ਸਿੰਘ ਬਾਜਵਾ, ਸੰਤ ਨਗਰ ਦਾ ਲੜਕਾ ਸ. ਨਰਿੰਦਰ ਸਿੰਘ ਬਾਜਵਾ, ਜਿਹੜਾ ਪਿਛਲੇ ਦਿਨੀਂ ਮਰਣਾਊ ਹਾਲਤ ਵਿਚੋਂ ਉਭਰਿਆ ਹੈ, ਵੀ ਅੱਜ ਭੈਣੀ ਸਾਹਿਬ ਆਇਆ। ਇਹ ਨਾਮਧਾਰੀ ਮਹਾਂਵਿਦਿਆਲਾ ਸ੍ਰੀ ਜੀਵਨ ਨਗਰ ਦਾ ਇਕ ਅਧਿਆਪਕ ਹੈ। ਇਸਨੇ ਮੈਨੂੰ ਦੱਸਿਆ ਕਿ ਪਿਛਲੇ ਦਿਨੀਂ ਉਹਨਾਂ ਦੇ ਘਰ ਤੇ ਇਕ ਮੁਸੀਬਤ ਨਾਜ਼ਲ ਹੋਈ। ਕੋਈ, ਲਈ ਹੋਈ, ਸਰਕਾਰੀ ਤਕਾਵੀ ਅਦਾ ਨਾ ਕੀਤੀ ਜਾ ਸਕਣ ਕਰਕੇ, ਪਿਤਾ ਨੂੰ ਪੁਲਿਸ ਵਾਲੇ ਲੈ ਚੱਲੇ ਸਨ ਕਿ ਸਤਿਗੁਰੂ ਜੀ ਨੂੰ ਸਹਾਇਤਾ ਲਈ ਬੇਨਤੀ ਕੀਤੀ ਗਈ। ਸੱਚੇ ਪਾਤਸ਼ਾਹ ਜੀ ਤਾਂ ਕੁੱਲ ਤਕਾਵੀ 9000/- ਦੇਣ ਨੂੰ ਤਿਆਰ ਸਨ ਪਰ ਆਰਥਿਕ ਮਸਲਿਆਂ ਨਾਲ ਸੰਬੰਧ ਰਖਣ ਵਾਲਿਆਂ ਨੇ ਕੇਵਲ 3000/- ਤਕ ਦੇਣ ਦਿੱਤਾ, ਅਖ਼ੇ ਹੋਰ ਰਕਮ ਅਜੇ ਹੈ ਨਹੀਂ। ਪਰ ਬਾਕੀ ਦੀ ਰਕਮ ਦਾ ਕਿਸੇ ਤਰ੍ਹਾਂ ਪ੍ਰਬੰਧ ਕਰਕੇ ਇਸ ਪਰਵਾਰ ਨੇ ਸਰਕਾਰ ਤੋਂ ਮੁਕਤੀ ਪਾਈ।

## ਭਾਈ ਨਿਹਾਲ ਸਿੰਘ

ਪਿਛਲੇ ਦਿਨੀਂ ਸੁਖਵਿੰਦਰ ਸਿੰਘ ਪਿੰਕੀ ਤੇ ਹੋਰ ਵਿਦਿਆਰਥੀਆਂ ਦੇ ਤਬਲਾ ਉਸਤਾਦ ਭਾਈ ਨਿਹਾਲ ਸਿੰਘ ਨੂੰ ਕੁਝ ਕਾਰਨਾਂ ਕਰਕੇ ਛੁਟੀ ਕਰ ਦਿੱਤੀ ਗਈ ਸੀ। ਉਹ ਅੱਜ ਕੱਲ੍ਹ ਮੁੜ ਏਥੇ ਤੁਰਦਾ ਫਿਰਦਾ ਨਜ਼ਰ ਪੈ ਰਿਹਾ ਸੀ। ਏਥੇ ਸਤਿਗੁਰਾਂ ਦੇ ਦਰਸ਼ਨਾਂ ਨੂੰ ਆਇਆ ਸੀ। ਜਦੋਂ ਉਸਨੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਆਪ

ਜੀ ਨੇ ਉਸ ਨੂੰ ਵੱਖ ਕਰਕੇ ਸਾਰੇ ਹਾਲਾਤ ਜਾਣੇ ਅਤੇ ਅਪਣੇ ਬੱਚਿਆਂ ਦੇ ਤਬਲਾ ਉਸਤਾਦ ਦੀ ਮਦਦ ਕਰਨ ਹਿਤ 10 /– ਮਹੀਨਾ ਉਸ ਲਈ ਮੁਕੱਰਰ ਕੀਤਾ । ਇਸ ਰਕਮ ਦੀ ਅਦਾਇਗੀ ਲਈ ਜਿਸ ਘਿਰ ਨੂੰ ਲਾਇਆ, ਕਿਹਾ ਜਾਂਦਾ ਹੈ, ਕਿ ਉਹੋ ਘਿਰ ਭਾਈ ਨਿਹਾਲ ਸਿੰਘ ਨੂੰ ਕੱਢਣ ਵਿਚ ਵਧੇਰੇ ਦਿਲਚਸਪੀ ਲੈਂਦੀ ਸੀ ।

## ਕਸ਼ਮੀਰ ਜਾਣਾ ਕੈਂਸਲ ਕਿਉਂ ?

ਮੇਰੀ ਦਿਲਚਸਪੀ ਸੀ ਕਿ ਕਸ਼ਮੀਰ ਜਾਣ ਦਾ ਕਾਰਜ ਕਰਮ ਕਿਵੇਂ ਖ਼ਤਮ ਹੋ ਗਿਆ ? ਇਸ ਦੇ ਬਾਰੇ ਗੁਰੂ ਕੇ ਖਜ਼ਾਨਚੀ ਮਹਿੰਦਰ ਸਿੰਘ ਪੂਰਬਾ ਨੇ ਦਸਿਆ : ਇਸ ਵਾਰ ਕਸ਼ਮੀਰ ਜਾਣ ਲਈ ਸ੍ਰੀ ਸਤਿਗੁਰੂ ਜੀ ਨੇ ਆਪਣੀ ਸਪੁਤਰੀ ਬੀਬਾ ਸਾਹਿਬ ਕੌਰ ਜੀ ਤੇ ਠਾਕਰ ਉਦੈ ਸਿੰਘ ਜੀ ਦੀ ਇੱਛਾ ਨੂੰ ਮੁਖ ਰਖ ਕੇ ਪ੍ਰੋਗਰਾਮ ਉਲੀਕਿਆ ਸੀ । ਸੱਚੇ ਪਾਤਸ਼ਾਹ ਆਪ ਵੀ ਜਾਣਾ ਚਾਹੁੰਦੇ ਸਨ, ਕਸ਼ਮੀਰ ਗਿਆਂ ਬਹੁਤ ਦੇਰ ਹੋ ਗਈ ਸੀ । ਪਰ ਉਦੈ ਸਿੰਘ ਜੀ ਦੇ ਪਿਤਾ ਨੇ ਹੀ ਅਜਿਹੀ ਸਥਿਤੀ ਪੈਦਾ ਕਰ ਦਿੱਤੀ ਕਿ ਕਸ਼ਮੀਰ ਦਾ ਦੌਰਾ ਅਤੇ ਨਾਲ ਹੀ ਅਫਰੀਕਾ ਦਾ ਦੌਰਾ ਮੁਲਤਵੀ ਕਰਨਾ ਪਿਆ । ਸਤਿਗੁਰੂ ਜੀ ਮਹਾਰਾਜ ਜੀ ਦੀ ਇੱਛਾ ਦੀ ਉਲੰਘਣਾ ਨਹੀਂ ਸਨ ਚਾਹੁੰਦੇ ।

ਕਸ਼ਮੀਰ ਜਾਣਾ ਮੁਲਤਵੀ ਹੋਣ ਤੇ ਭਾਵੇਂ ਖ਼ਰਚ ਵੀ ਬਹੁਤ ਹੋ ਗਿਆ ਅਤੇ ਸਤਿਗੁਰੂ ਜੀ ਦੀ ਕਮਲ ਕੋਮਲ, ਪੁਸ਼ਪ-ਪੁੱਤਰੀ ਵੀ ਕਸਮਸਾ ਕੇ ਰਹਿ ਗਈ, ਠਾਕੁਰ ਉਦੈ ਸਿੰਘ ਵੀ ਸੋਚਦੇ ਰਹਿ ਗਏ ਪਰ ਸਤਿਗੁਰੂ ਜੀ ਨੇ ਆਪਣੇ ਵੀਰ ਦੀ ਇੱਛਾ ਨੂੰ ਤਰਜੀਹ ਦਿੱਤੀ ।

## ਹਰੀ ਮੰਦਰ ਵਿਚ

ਪ੍ਰੋਗਰਾਮ ਅਨੁਸਾਰ, ਕਥਾ ਵਾਰਤਾ ਪਿਛੋਂ 2.30 ਤੋਂ 3.30 ਤਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਹੋਇਆ । ਮੰਦਰ ਸੰਗਤ ਭਰਪੂਰ ਸੀ । ਇਸ ਮੌਕੇ ਤੇ ਜੀਵਨ ਨਗਰ ਦੇ ਨੰਬਰਦਾਰ ਅਤੇ ਸੰਤ ਨਗਰ ਦੇ ਸੰਤ ਮੱਲ ਸਿੰਘ ਵੀ ਆਏ ਹੋਏ ਵੇਖੇ । ਜਾਪਦਾ ਹੈ ਜੀਵਨ ਨਗਰ ਦੇ ਇਲਾਕੇ ਦੀ ਅਤੇ ਚੱਲ ਰਹੇ ਮੁਕੱਦਮਿਆਂ ਦੀ ਜਾਣਕਾਰੀ ਸਤਿਗੁਰੂ ਜੀ ਦੇ ਸੋਹੇਂ ਰਖਣਗੇ । ਦੀਵਾਨ ਵਿਚ ਤਬਲਾ ਮਾਸਟਰ ਸ੍ਰੀ ਪ੍ਰੇਮ ਵਲਭ ਵੀ ਹਾਜ਼ਰ ਸਨ । ਇਹ ਹੁਣ ਬੱਚਿਆਂ ਨੂੰ ਭਾਈ ਨਿਹਾਲ ਸਿੰਘ ਦੀ ਥਾਂ ਤਬਲਾ ਸਿਖਾਇਆ ਕਰਨਗੇ ।

ਇਸ ਦੀਵਾਨ ਵਿਚ ਹੇਠ ਲਿਖੇ ਵਿਅਕਤੀ ਸਤਿਗੁਰੂ ਜੀ ਤੋਂ ਸ਼ੋਭਾ ਪ੍ਰਾਪਤ ਸਨ : ਮਹਾਰਾਜ ਬੀਰ ਸਿੰਘ ਜੀ, ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਸੰਤ ਦੀਵਾਨ ਸਿੰਘ ਡਾਲਟਨ ਗੰਜ (ਚੋਰੀ ਬਰਦਾਰ), ਸੰਤ ਮਹਿੰਦਰ ਸਿੰਘ ਪੂਰਬਾ, ਪੰ: ਗੋਪਾਲ ਸਿੰਘ, ਸੰਤ ਮਹਿੰਦਰ ਸਿੰਘ ਮੰਡੀ (ਹਿਮਾਚਲ); ਸੰਤ ਸਤਨਾਮ ਸਿੰਘ ਦਿੱਲੀ, ਪਾਠ ਪ੍ਰਬੰਧਕ, ਸ੍ਰੀ ਬਲਦੇਵ ਸਿੰਘ ਜਗਜੀਤ ਨਗਰ, ਨੰਬਰਦਾਰ ਅਮਰ ਸਿੰਘ-ਸੰਤ ਮੱਲ ਸਿੰਘ, ਮਾ: ਨਿਹਾਲ ਸਿੰਘ, ਗਿਆਨੀ ਮੇਹਰ ਸਿੰਘ ਕਾਨਪੁਰ, ਸੰਤ ਦਲੀਪ ਸਿੰਘ 'ਨਿਰੀਖਿਅਕ', ਸੰਤ ਭੁਪਿੰਦਰ ਸਿੰਘ ਭੁਰਜੀ ਅਤੇ ਸ੍ਰੀ ਗੁਰਮੁਖ ਸਿੰਘ ਲੁਹਾਰਾਂ ।

ਸੰਤ ਖਜ਼ਾਨ ਸਿੰਘ ਅਤੇ ਸੰਤ ਹਰਬੰਸ ਸਿੰਘ ਘੁੱਲਾ ਨੇ ਸ਼ਬਦ ਸ਼ੁਰੂ ਕੀਤਾ : ਘੋਲ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ।
ਸਾਰਾ ਸ਼ਬਦ : ਸਲੋਕ ਮ: ੫ ।

ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ।
ਘੋਲ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ।੧।

[ਆਦਿ ਗ੍ਰੰਥ, ਪੰਨਾ ੯੬੪

ਸੰਤ ਖਜ਼ਾਨ ਸਿੰਘ ਨੇ ਇਕ ਤਿਹਾਈ ਲਿਆਂਦੀ, ਦੁਬਾਰਾ ਲਿਆਂਦੀ ਪਰ ਸਤਿਗੁਰੂ ਜੀ ਦੀ ਤਸੱਲੀ ਨ ਹੋਈ । ਸਮ ਤੋਂ 'ਗੁਰ' ਥਾਂ ਸਿਰ ਨਹੀਂ ਸੀ ਆ ਰਿਹਾ । ਅੰਤ ਸਤਿਗੁਰਾਂ ਨੇ ਆਪ ਤਿਹਾਈ ਲਾਕੇ ਵਖਾਈ ਕਿ 'ਸਮ' ਕਿਥੇ ਆਉਣਾ ਹੈ ।

ਦੂਜਾ ਸ਼ਬਦ ਰਾਗ ਪਹਾੜੀ, ਤਾਰ ਚੰਚਲ ਵਿਚ ਗੰਵਿਆਂ : ਜਿਉ ਜਾਨਹਿ ਤਿਉ ਤਾਰ ਸੁਆਮੀ । ਰਾਗੀਆਂ ਨੇ "ਜਾਨੈ" ਪੜ੍ਹਿਆ, ਸਤਿਗੁਰੂ ਜੀ ਨੇ ਸ਼ਬਦ ਸ਼ੁਧੀ ਕਰਵਾਈ । ਅਜਿਹੇ ਸਮੇਂ ਲਈ ਸਤਿਗੁਰੂ ਜੀ ਪਾਸ 'ਤੁਕ ਤਤਕਰਾ' ਅਤੇ ਦੋਹਾਂ ਗ੍ਰੰਥ ਸਾਹਿਬਾਂ ਦੀਆਂ ਸੈਂਚੀਆਂ ਪਈਆਂ ਰਹਿੰਦੀਆਂ ਹਨ । ਸਮੇਤ ਭਾਈ ਕਾਨ ਸਿੰਘ ਨਾਭਾ ਰਚਿਤ 'ਮਹਾਨ ਕੋਸ਼' ਦੇ । ਸਤਿਗੁਰੂ ਜੀ ਅਸ਼ੁਧੀ ਦੀ ਗੁੰਜਾਇਸ਼ ਨਹੀਂ ਰਹਿਣ ਦਿੰਦੇ ।

ਸਤਿਗੁਰੂ ਜੀ ਖੱਦਰ ਵਸਤਰਾਂ ਵਿਚ ਸ਼ੋਭ ਰਹੇ ਹਨ । ਦੂਰੋਂ ਵੇਖਿਆਂ ਪਤਾ ਲਗਦਾ ਹੈ ਜਿਵੇਂ ਖੱਬੇ ਪਾਸੇ ਦੇ ਦਾੜ੍ਹੇ ਵਿਚ ਜ਼ਰਾ ਵਧੇਰੇ ਕਾਲੇ ਵਾਲ ਹਨ, ਜਦੋਂ ਕਿ ਸੱਜੇ ਪਾਸੇ ਵਲ ਟਾਵੇਂ ਟਾਵੇਂ ਕਾਲੇ ਵਾਲ ਹਨ । ਆਪ ਜੀ ਨੇ ਦਿਲਰੁਬਾ ਉਠਾ ਕੇ ਗਜ਼ ਖਿੱਚਿਆ ਤਾਂ ਜਾਣਕਾਰਾਂ ਦੇ ਹਿਰਦਿਆਂ ਨੂੰ ਖਿੱਚਾਂ ਪੈਣ ਲਗੀਆਂ । ਉਤਸਾਹਤ ਕਰਨ ਲਈ, ਸਤਿਗੁਰੂ ਜੀ ਨੇ ਸ੍ਰੀ ਮਾਤਾ ਜੀ ਦੇ ਭਤੀਜੇ, ਬਲਦੇਵ ਸਿੰਘ ਕਾਕੂ ਨੂੰ ਕੋਲ ਬੈਠਾ ਕੇ ਤਬਲਾ ਵਜਾਣ ਲਾ ਦਿੱਤਾ । ਸੁਹਣਾ, ਸੁਡੋਲ, ਛੀਟਕਾ ਗੱਭਰੂ ਖ਼ੂਬਸੂਰਤ ਅੰਦਾਜ਼ ਦੁਆਰਾ ਸ਼ੁਧ ਤੇ ਸਪਸ਼ਟ ਬੋਲਾਂ ਨਾਲ ਤਬਲਾ ਵਜਾਣ ਲਗਾ ।

## ਸ੍ਰੀ ਗੁਰੂ ਅਮਰਦਾਸ ਜੀ ਨੂੰ ਸਮਰਪਿਤ

ਅੱਜ 4.45 ਵਜੇ ਸ਼ਾਮੀਂ ਨਾਮਧਾਰੀ ਵਿਦਿਅਕ ਜਥੇ ਵਲੋਂ ਸ੍ਰੀ ਗੁਰੂ ਅਮਰਦਾਸ ਜੀ ਦੇ 500ਵੇਂ ਸਾਲ ਨੂੰ ਸਮਰਪਿਤ ਆਯੋਜਨ ਸੀ । ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮੰਚ ਸਕੱਤਰ ਸੰਤ ਨਰਿੰਦਰ ਸਿੰਘ ਮੰਡੀ ਨੇ ਆਰੰਭ ਕੀਤਾ । ਉਸ ਦੇ ਕੁਛ ਬਿੰਦੂ :

—"ਮੈਕਾਲਿਫ਼ੀ ਸਿੱਖੀ ਪ੍ਰਸਰਦੀ ਜਾ ਰਹੀ ਹੈ ਅਤੇ ਗੁਰਦੁਆਰਾ ਪ੍ਰਬੰਧ ਤੇ ਕਾਬਜ਼ ਹੈ । 'ਅਕਾਲੀ' ਅੱਜ ਅਕਾਲ ਪੁਰਖ ਦੇ ਸਿਖ ਨਹੀਂ, ਗੁਰੂ ਗੋਬਿੰਦ ਸਿੰਘ ਜੀ ਦੇ ਸਿਖ ਵੀ ਨਹੀਂ । ਮੈਕਾਲਿਫ ਦੀਆਂ ਲੀਹਾਂ ਤੇ ਹੀ ਸਿਖੀ ਦੀ ਸਾਰੀ ਧਾਰਨਾ ਸਥਾਪਤ ਕਰ ਰਹੇ ਹਨ ।"

—"ਮਿਆਰੀ ਹੋਟਲ 'ਗੁਰੂ ਅਮਰਦਾਸ ਹੋਟਲ' ਹੈ । ਇਸ ਵਿਚ ਕੀ ਕੁਝ ਨਹੀਂ ਬਣੇਗਾ, ਕੀ ਕੁਝ ਨਹੀਂ ਹੋਵੇਗਾ ? ਭਾਈਚਾਰਾ ਇੰਜੀਲ ਦੇ ਹਵਾਲੇ ਦੇਣ ਤੇ ਤੁਲਿਆ ਹੋਇਆ ਹੈ । ਸਾਰੀਆਂ ਉੱਚੀਆਂ ਕਦਰਾਂ ਕੀਮਤਾਂ

ਨੂੰ ਆਪਣੀ ਪੱਧਰ ਤੇ ਲਿਆ ਰਿਹਾ ਹੈ।"

ਨਰਿੰਦਰ ਸਿੰਘ ਮੰਡੀ ਦਾ ਸਾਰਾ ਕਥਨ ਭਾਵ ਪੂਰਤ, ਹਵਾਲਿਆਂ ਨਾਲ ਪਰੋਇਆ ਅਤੇ ਜ਼ੋਰਦਾਰ ਸੀ, ਸ਼ਾਇਦ ਗੁਰਮੁਖ ਸਿੰਘ ਲੁਹਾਰਾਂ ਨੇ ਟੇਪ ਕੀਤਾ ਹੋਵੇ।

**ਸੰਤ ਦਲੀਪ ਸਿੰਘ 'ਨਿਰੀਖਿਅਕ'**

—ਬਜਾਇ ਗੁਰੂਆਂ ਦੀ ਗੁਰਤਾ ਉਤੇ ਜ਼ੋਰ ਦੇਣ ਤੇ ਅਜ ਸਾਰਾ ਜ਼ੋਰ ਪੁਸਤਕ ਸਥਾਪਨਾ ਤੇ ਲਗ ਰਿਹਾ ਹੈ।

—ਇਕ ਸਿਆਣੇ ਪ੍ਰਿੰਸੀਪਲ ਨੇ 'ਪਰਬਤ ਮੇਰਾਣੁ' ਲਿਖ ਕੇ ਗੁਰੂ ਕੇ ਲੰਗਰ ਵਿਚ ਮਾਸ ਬਣਨ ਦਾ ਪ੍ਰਸੰਗ ਇੰਜ ਪੇਸ਼ ਕੀਤਾ ਹੈ ਜਿਵੇਂ ਸਤਿਗੁਰੂ ਸਾਹਿਬਾਨ ਅਤੇ ਸਿਖ ਸਭ ਮਾਸਾਹਾਰੀ ਸਨ। ਅਤੇ ਗੁਰੂ ਸਿੱਖਾਂ ਨੂੰ ਮਾਸ ਖਾਣ ਦੀ ਪ੍ਰੇਰਨਾ ਦਿੰਦੇ ਸਨ। ਜੇ ਪ੍ਰਿੰਸੀਪਲ ਸਾਹਿਬ ਦਾ ਕਥਨ ਹੀ ਸਹੀ ਹੁੰਦਾ ਤਾਂ ਅੱਜ ਗੁਰਦੁਆਰਿਆਂ ਦੇ ਲੰਗਰਾਂ ਵਿਚ ਮਾਸ ਵੀ ਲੰਗਰ ਦੀ ਵਸਤੂ ਹੁੰਦਾ।

—ਪਹਿਲੇ ਗੁਰੂਆਂ ਨੇ ਸਦਾ ਹੀ ਪੂਰਵ ਸਤਿਗੁਰੂਆਂ ਦੀ ਬਾਣੀ ਨੂੰ ਮੱਥਾ ਟੇਕਿਆ ਹੈ। ਆਪਣੀ ਬਾਣੀ ਨੂੰ ਸਿਰ ਨਹੀਂ ਝੁਕਾਇਆ।

—ਕੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਆਦਿ ਗ੍ਰੰਥ ਜੀ ਨੂੰ ਗੁਰਿਆਈ ਦੇ ਕੇ ਅਪਣੇ ਗੁਰੂਆਂ ਨੂੰ ਸ਼ਿੱਸ਼ ਰੂਪ ਵਿਚ ਸਵੀਕਾਰਿਆ ?

**ਗਿਆਨੀ ਮੋਹਰ ਸਿੰਘ** ਜੀ ਨੇ ਗੁਰੂ ਅਮਰਦਾਸ ਜੀ ਵਿਚ ਮੁੱਢ ਤੋਂ ਹੀ ਈਸ਼ਵਰੀ ਗੁਣਾਂ ਦੀ ਬਹੁਤਾਤ ਦੱਸੀ। **ਪ੍ਰੋ. ਸੁਖਬੀਰ ਸਿੰਘ ਗੁਲਾਟੀ** ਨੇ 'ਨਿਗੁਰੇ ਕਾ ਹੈ ਨਾਉ ਬੁਰਾ' ਤੇ ਰੋਸ਼ਨੀ ਪਾ ਕੇ ਸਤਿਗੁਰਾਂ ਦੇ ਹਉਮੈ ਰਹਿਤ ਜੀਵਨ ਦੀ ਵਿਆਖਿਆ ਕੀਤੀ। ਪ੍ਰੋਫੈਸਰ ਜੀ ਦੀ ਭਾਸ਼ਾ ਸਾਹਿਤਕ, ਵਿਚਾਰ ਫ਼ਲਸਫ਼ਾਨਾ ਅਤੇ ਪ੍ਰਭਾਵ ਪੂਰਣ ਸਨ। **ਸੰਤ ਜਗਦੀਸ਼ ਸਿੰਘ ਅੰਮ੍ਰਿਤਸਰੀ** ਨੇ "ਆਦਿ ਗੁਰਏ ਨਮਹ ਜੁਗਾਦਿ ਗੁਰਏ ਨਮਹ" ਅਨੁਸਾਰ ਦੱਸਿਆ ਕਿ ਏਸੇ ਸ਼ਲੋਕ ਪਿੱਛੇ, 'ਏਹੁ ਸੋਲਕੁ ਆਦਿ ਅੰਤ ਪੜ੍ਹਨਾ ਕਿਉਂ ਲਿਖਿਆ ? **ਮਹੰਤ ਆਤਮਾ ਸਿੰਘ** ਨੇ ਗੁਰੂ ਅਮਰਦਾਸ ਜੀ ਦੇ ਜੀਵਨ ਤੇ ਚਾਨਣਾ ਪਾਉਂਦਿਆਂ ਇਤਿਹਾਸ ਵਿਗਾੜੂਆਂ ਦੀਆਂ ਕਰਨੀਆਂ ਸਾਹਮਣੇ ਲਿਆਂਦੀਆਂ ਜਿਹੜੇ ਲੋਕ ਅਪਣੇ ਜੀਵਨ ਦੀ ਸੁਖਾਲ ਵਾਸਤੇ ਗੁਰਮਤ ਨੂੰ ਵੀ ਵਿਗਾੜ ਕੇ ਪੇਸ਼ ਕਰਨ ਦੀ ਧੁਨ ਵਿਚ ਹਨ। ਸਨਖਤਰਾ ਜੀ ਨੇ ਦੱਸਿਆ ਕਿ ਗੁਰੂ ਅਮਰਦਾਸ ਜੀ ਦਾ ਜਨਮ-ਸੰਮਤ 10 ਸਾਲ ਪਿਛੇ ਪਾਇਆ ਜਾ ਰਿਹਾ ਹੈ। ਉਹਨਾਂ ਦੀ 104 ਸਾਲ ਆਯੂ ਨੂੰ ਸੁਆਰਥ ਵੱਸ ਹੀ ਘਟਾਇਆ ਜਾ ਰਿਹਾ ਹੈ। **ਠਾਕੁਰ ਦਲੀਪ ਸਿੰਘ ਜੀ** ਨੇ ਵੀ ਸੰਬੋਧਨ ਕੀਤਾ :

—ਸੇਵਕ ਸ਼ਰੋਮਣੀ ਸਤਿਗੁਰੂ ਅਮਰਦਾਸ ਜੀ ਦੀ ਯਾਦ ਵਿਚ ਅੱਜ ਲੰਗਰ ਵਿਚ 'ਰਸ ਅੰਮ੍ਰਿਤ ਘੀਰ ਘਿਆਲੀ' ਵਰਤੇਗੀ।

—ਸਾਡੇ ਲਈ 'ਮਿਥਿਹਾਸ' ਸ਼ਬਦ ਦੀ ਵਰਤੋਂ ਕਰਨੀ ਗ਼ਲਤ ਹੈ। ਮਿਥਿਹਾਸ

ਸ਼ਬਦ ਵਰਤ ਕੇ ਸਾਡੇ ਪੁਰਾਣੇ ਇਤਿਹਾਸ ਨੂੰ 'ਮਿਥਿਆ ਹੀ' ਸਿੱਧ ਕੀਤਾ ਗਿਆ ਹੈ।

ਉਪ੍ਰੰਤ **ਮਹਾਰਾਜ ਬੀਰ ਸਿੰਘ ਜੀ** ਨੇ ਇਕ ਯੂਰੋਪੀਅਨ ਪ੍ਰਸਿਧ ਡਿਕਸ਼ਨਰੀ ਵਿਖਾ ਕੇ 'ਮਿਥਿਹਾਸ' ਦੇ ਇੰਗਲਿਸ਼ ਅਰਥ ਭਾਵ ਦੀ ਵਿਆਖਿਆ ਕੀਤੀ ਅਤੇ ਵਿਸ਼ਵਾਸ ਵਿਅਕਤ ਕੀਤਾ ਕਿ ਸੱਚ ਸੱਚ ਹੀ ਰਹੇਗਾ ਭਾਵੇਂ ਸੌ ਪੋਚੇ ਪਾਏ ਜਾਣ। **ਮਾਸਟਰ ਨਿਹਾਲ ਸਿੰਘ ਜੀ** ਨੇ 'ਜ਼ਫ਼ਰ ਨਾਮਹ' ਨਾਲ ਸੰਬੰਧਤ ਕੁਛ ਸ਼ਬਦ ਕਹਿ ਕੇ ਅਰਥ-ਬਦਲੂਆਂ ਦੀ 'ਕਿਰਪਾ' ਨੂੰ ਪ੍ਰਕਾਸ਼ ਵਿਚ ਲਿਆਂਦਾ।

**ਸ੍ਰੀ ਸਤਿਗੁਰੂ ਜੀ**

ਰਾਤ ਦੇ 7 ਵਜੇ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਪਸਥਿਤ ਨੌਜਵਾਨਾਂ ਨੂੰ ਅਪਣੇ ਬਚਨਾਂਮ੍ਰਿਤ ਨਾਲ ਨਿਹਾਲ ਕੀਤਾ। (ਸੰਖੇਪ) ਆਪ ਜੀ ਨੇ ਸਵੇਰੇ ਇਕ ਕਾਗਜ਼ ਤੇ ਤਿੰਨ ਨੁਕਤੇ ਲਿਖੇ ਸਨ : (1) ਉਹਨਾਂ ਲੇਖਕਾਂ ਦੇ ਨਾਮ ਜੁ ਸਿਧਾਂਤਕ ਤੋਰ ਤੇ ਕੁਛ ਕੰਮ ਕਰ ਸਕਣ, (2) ਉਹਨਾਂ ਦੇ ਨਾਅ ਜੋ ਇਹ ਕੀਤਾ ਹੋਇਆ ਕੰਮ ਛਪਵਾਣ ਲਈ ਅਗੇ ਆਉਣ (3) ਉਹ ਸੱਜਣ ਜੋ ਉਪਰਲਿਆਂ ਵਾਸਤੇ ਖਰਚੇ ਦਾ ਪ੍ਰਬੰਧ ਕਰਨ, ਮਾਇਆ ਉਗ੍ਰਾਹੁਣ ਦੇ ਯਗ ਹੋਣ। ਇਹ ਕਾਗਜ਼ ਸਰਬ ਹਿੰਦ ਵਿਦਿਅਕ ਜਥੇ ਦੇ ਆਗੂਆਂ ਨੂੰ ਦਿੱਤਾ ਗਿਆ ਸੀ।

ਸਤਿਗੁਰੂ ਜੀ ਨੇ ਗੁਰੂ ਅਮਰਦਾਸ ਚੋਥੀ ਸ਼ਤਾਬਦੀ ਨੂੰ ਸਮਰਪਿਤ ਇਸ ਸਮਾਗਮ ਦਾ ਸਮਾਪਨ ਕਰਦਿਆਂ ਪ੍ਰਬੰਧਕਾਂ ਤੋਂ ਪੁੱਛ ਕੀਤੀ ਤੇ ਫਿਰ ਆਪ ਹੀ ਬਚਨ ਕੀਤਾ ਕਿ ਅੱਜ ਰਾਤੀਂ ਉਹ ਪੁਛ ਪੜਤਾਲ ਕਰਕੇ ਸ੍ਰੀ ਹਜ਼ੂਰ ਨੂੰ ਦੱਸਣ।

—ਗੁਰੂ ਅਮਰਦਾਸ ਜੀ ਨੂੰ ਵਕਤ ਦਾ ਸਤਿਗੁਰੂ ਦਸਦੇ ਹੋਏ ਸਤਿਗੁਰੂ ਜੀ ਨੇ ਸਪਸ਼ਟ ਕੀਤਾ ਕਿ ਬੋਲਣ, ਚਲਣ, ਪਿਆਰਨ, ਝਿੜਕਣ ਤੇ ਵਕਤ ਦੀ ਨਜ਼ਾਕਤ ਨੂੰ ਸਮਝ ਸਕਣ ਵਾਲਾ ਦੇਹਧਾਰੀ ਹੀ ਸਿੱਖੀ ਦੀ ਸਹੀ ਅਗਵਾਈ ਕਰ ਸਕਦਾ ਹੈ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਸਨ ਜਿਨ੍ਹਾਂ ਨੇ ਪਾਕਿਸਤਾਨ ਬਣਨ ਤੋਂ ਪਹਿਲਾਂ ਹੀ ਅਪਣੇ ਅਨੁਇਆਈਆਂ ਨੂੰ ਰਾਵੀਓਂ ਉਰਾਰ ਨਿਕਲ ਆਉਣ ਤੇ, ਜੀਵਨ ਨਗਰ, ਭੈਣੀ ਸਾਹਿਬ ਅਤੇ ਮੰਡੀ ਵਿਚ ਵਸੇਬਾ ਕਰ ਲੈਣ ਦੀ ਪ੍ਰੇਰਨਾ ਦਿੱਤੀ।

—ਸਾਰੇ ਗੁਰੂਆਂ ਦੀ ਬਾਣੀ ਦੇਹਧਾਰੀ ਗੁਰੂ ਦੇ ਪਰਥਾਇ ਹੈ। ਤੇ ਦੇਹਧਾਰੀਆਂ ਦੇ ਮੰਨਣ ਵਾਸਤੇ ਹੈ।

—ਪਿਛਲੇ ਸਤਿਗੁਰੂਆਂ ਦੇ ਦਰਸ਼ਨ ਵਰਤਮਾਨ ਵਿਚ ਕੀਤੇ ਜਾ ਸਕਦੇ ਹਨ। ਜਿਵੇਂ ਲਿਖਿਆ ਹੈ : ਗੁਰੂ ਅਮਰਦਾਸ ਡਿਠੇ ਮਿਲਹਿ!

—ਨਾਮਧਾਰੀਆਂ ਨਾਲ ਵਿਰੋਧ ਰਖਣ ਵਾਲੇ ਸਿੱਖ ਇਹਨਾਂ ਦੇ ਪੱਤਰਿਆਂ ਉਤੋਂ ਪਾਠ ਤੋਂ ਬੜੇ ਚਿੜਦੇ ਹਨ ਅਤੇ ਇਸ ਪਵਿੱਤਰ ਕਾਰਜ ਨੂੰ ਨਿੰਦਣ ਯੋਗ ਬਣਾਣ ਲਈ 'ਗੁਰੂ ਦਾ ਅੰਗ ਅੰਗ ਕਰਕੇ ਬੇਅਦਬੀ ਕਰਨੀ' ਦੱਸਦੇ ਹਨ। ਪਰ ਆਪ ਇਹਨਾਂ ਵਲੋਂ ਛਾਪੀਆ ਛਪਵਾਈਆਂ ਗਈਆਂ ਜੰਤਰੀਆਂ ਉਤੇ ਵਖ ਵਖ ਬੀੜਾਂ ਦੇ ਪੱਤਰਿਆਂ ਦੀ ਕੀਮਤ ਲਿਖੀ ਹੁੰਦੀ ਹੈ।

—ਗੁਰੂ ਅਮਰਦਾਸ ਜੀ ਦੀ ਬਾਣੀ ਨੂੰ ਖੁਲ੍ਹੇ ਮਨ ਨਾਲ ਵਿਚਾਰਿਆਂ ਸਪਸ਼ਟ ਹੁੰਦਾ ਹੈ ਕਿ ਗੁਰੂ ਦੇਹਧਾਰੀ ਹੀ ਸਮੇਂ ਦੀ ਰਾਹਨੁਮਾਈ ਕਰ ਸਕਦਾ ਹੈ।

**ਡਾ: ਤ੍ਰਿਲੋਕ ਸਿੰਘ ਬਾਰੇ**

ਅੱਜ ਰਾਤੀਂ ਮੈਂ ਠਾਕੁਰ ਦਲੀਪ ਸਿੰਘ ਜੀ ਨੂੰ ਮਿਲਣ ਗਿਆ ਤਾਂ ਉਹਨਾਂ ਹੇਠ ਲਿਖੀ ਜਾਣਕਾਰੀ ਦੇਣੀ ਜ਼ਰੂਰੀ ਸਮਝੀ। ਉਨ੍ਹਾਂ ਕਿਹਾ : 7 ਕੁ ਸਾਲਾਂ ਤੋਂ, ਸਤਿਗੁਰੂ ਜੀ ਦੀ ਇੱਛਾ ਨੂੰ ਮੁਖ ਰਖਦਿਆਂ, ਮੈਂ ਡਾ: ਤ੍ਰਿਲੋਕ ਸਿੰਘ ਜੀ ਦਾ ਨੈਚਰੋਪੈਥੀ ਅਤੇ ਵੈਦਿਕ ਦਾ ਸ਼ਾਗਿਰਦ ਬਣਿਆਂ ਹੋਇਆ ਸਾਂ। ਜਦੋਂ ਮੈਨੂੰ ਪਹਿਲੀ ਵਾਰ ਵੈਦਿਕ ਸਿੱਖਣ ਦਾ ਹੁਕਮ ਹੋਇਆ ਤਾਂ ਮੈਂ ਪੁੱਛਿਆ : ਕੀਹਦਾ ਸ਼ਾਗਿਰਦ ਬਣਾਂ ? ਆਗਿਆ ਹੋਈ, ਡਾ: ਤ੍ਰਿਲੋਕ ਸਿੰਘ ਦਾ। ਜਦੋਂ ਕੁਝ ਹੋਰ ਸਰਕਰਦਾ ਸਿੰਘਾਂ ਨੂੰ ਪਤਾ ਲਗਾ ਤਾਂ ਉਨ੍ਹਾਂ ਇੱਛਾ ਪਰਗਟ ਕੀਤੀ : ਕੋਈ ਅਤੀ ਪ੍ਰਸਿਧ ਵੈਦ ਹੋਣਾ ਚਾਹੀਦਾ ਹੈ। ਜਦੋਂ ਸਤਿਗੁਰੂ ਜੀ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਆਪ ਨੇ ਫ਼ਰਮਾਇਆ ਸਾਨੂੰ ਤਾਂ ਤ੍ਰਿਲੋਕ ਸਿੰਘ ਤੋਂ ਵੱਡਾ ਹੋਰ ਕੋਈ ਨਹੀਂ ਜਾਪਦਾ। ਸਤਿਗੁਰੂ ਜੀ ਦੇ ਹੁਕਮ ਨੂੰ ਮੁਖ ਰਖ ਕੇ ਮੈਂ ਬਾਕਾਇਦਾ ਉਹਨਾਂ ਦੀ ਸ਼ਾਗਿਰਦੀ ਕੀਤੀ। ਉਹਨਾਂ ਤੋਂ ਵੈਦਿਕ ਤੇ ਹਿਕਮਤ ਸਿਖਦਾ ਰਿਹਾ। ਨੈਚੁਰੋਪੈਥੀ ਤੇ ਆਯੁਰਵੈਦਿਕ ਦੇ ਗ੍ਰੰਥ ਪੜ੍ਹੇ। ਡਾਕਟਰ ਜੀ ਯੂਨਾਨੀ ਦੇ ਮਾਹਰ ਸਨ। ਉਹ ਅਪਣੇ ਲਈ ਦਵਾਈਆਂ ਦੀ ਵਰਤੋਂ ਘੱਟ ਕਰਦੇ ਸਨ। ਉਹਨਾਂ ਦੇ ਵਿਚਾਰ ਅਨੁਸਾਰ ਆਯੁਰਵੈਦਿਕ ਸੰਪੂਰਨ ਵਿੱਦਿਆ ਹੈ। ਕੁਦਰਤੀ ਇਲਾਜ ਵੀ ਕਈ ਥਾਈਂ ਚੁੱਪ ਹੋ ਜਾਂਦਾ ਹੈ। ਉਂਜ ਮੇਰਾ ਫੁਲਬਹਿਰੀ ਵਜੋਂ ਇਲਾਜ ਡਾਕਟਰ ਜੀ ਨੇ ਹੀ ਕੀਤਾ ਹੈ। ਪਹਿਲੀ ਜੁਲਾਈ 1978 ਤੋਂ ਮੈਂ ਉਹਨਾਂ ਦਾ ਫੁਲਬਹਿਰੀ ਦਾ ਇਲਾਜ ਅਪਣਾਇਆ। ਅਤੇ ਇਕ ਹਫਤੇ ਦੇ ਅੰਦਰ ਅੰਦਰ ਮੇਰੇ ਸਫੈਦ ਵਾਲ ਕਾਲੇ ਹੋ ਗਏ।

—"ਉਹਨਾਂ ਦਾ ਸਿੱਖੀ ਅਤੇ ਹੁਣ ਖਾਸ ਕਰ, ਨਾਮਧਾਰੀਪਣ ਤੇ ਦ੍ਰਿੜ ਵਿਸ਼ਵਾਸ ਸੀ। ਪਹਿਲਾ ਉਹ ਭਾਈ ਰਣਧੀਰ ਸਿੰਘੀਏ ਅਤੇ ਫਿਰ ਸਰਬ ਲੋਹੀਏ ਵੀ ਰਹੇ। ਪੰਦਰਾਂ ਸਾਲ ਤੋਂ ਮੈਂ ਵੀ ਵੇਖਦਾ ਆ ਰਿਹਾ ਹਾਂ ਕਿ ਡਾ: ਤ੍ਰਿਲੋਕ ਸਿੰਘ ਦੋ ਵਜੇ ਤੜਕੇ ਉਠ ਕੇ, ਜੰਗਲ ਜਾ, ਦਾਤਨ ਕਰ, ਸਕੇਸ ਇਸ਼ਨਾਨ ਕਰਦੇ। ਆਸਾ ਦੀ ਵਾਰ ਦਾ ਕੀਰਤਨ ਕਰਦੇ ਜਾਂ ਸੁਣਦੇ।

"ਦਵਾਦਾਰੂ ਦੀ ਉਪਯੋਗਤਾ ਬਾਰੇ ਡਾਕਟਰ ਜੀ ਸੰਤ ਰਲਾ ਸਿੰਘ ਦਾ ਬਚਨ ਮੰਨਦੇ ਰਹੇ ਹਨ ਕਿ ਜੇ ਸਤਿਗੁਰੂ ਜੀ ਆਪ ਕਿਸੇ ਨੂੰ ਦਵਾਈ ਦੇਣਾ-ਦਿਵਾਣਾ ਚਾਹੁਣ ਤਾਂ ਹੁਕਮ ਅਨੁਸਾਰ ਆਪਣੀ ਰਾਇ ਦੇ ਦਿੱਤੀ ਪਰ ਬਚਨ ਸਤਿਗੁਰੂ ਜੀ ਦਾ ਸਰਵੋਪਰ ਮੰਨ ਕੇ ਇਲਾਜ ਕਰਨਾ। ਡਾ: ਜੀ ਹੋਰਨਾਂ ਤੋਂ ਅਪਣੇ ਇਲਾਜ ਦੇ ਪੈਸੇ ਵਸੂਲਦੇ ਸਨ ਪਰ ਜਿਦ੍ਹੇ ਬਾਰੇ ਸਤਿਗੁਰੂ ਜੀ ਹੁਕਮ ਕਰਨ, ਉਸ ਤੋਂ ਕੋਈ ਫੀਸ ਨਹੀਂ ਸਨ ਲੈਂਦੇ।

ਠਾਕੁਰ ਜੀ ਦੱਸਿਆ : ਮੇਰੇ ਮਨ ਤੇ ਉਨ੍ਹਾਂ ਦੀ ਸਿੱਖੀ ਭਾਵਨਾ ਦੀ ਗਹਿਰੀ ਛਾਪ ਹੈ। ਸੱਤ ਕੁ ਸਾਲ ਤੋਂ ਉਹ ਭੈਣੀ ਸਾਹਿਬ ਹੀ ਆਏ ਹੋਏ ਹਨ। ਜਗਦੀਸ਼ ਸਿੰਘ ਜੋ ਉਨ੍ਹਾਂ ਦਾ ਇਕਲੌਤਾ ਪੁੱਤਰ ਹੈ ਸਤਿਗੁਰੂ ਜੀ ਵਲੋਂ ਪਿਛੇ ਹਟ ਗਿਆ ਤਾਂ ਡਾਕਟਰ ਜੀ ਨੇ ਉਸ ਨਾਲੋਂ ਵੀ ਨਾਤਾ ਤੋੜ ਲਿਆ। ਉਸ ਨੂੰ ਡਾ: ਜੀ ਨੇ ਗੁਰੂ ਆਗਿਆ ਅਨੁਸਾਰ

ਚਲਣ ਦੀ ਬਹੁਤ ਪ੍ਰੇਰਨਾ ਦਿੱਤੀ, ਪਰ ਨ ਮੰਨਣ ਤੇ ਉਸ ਨੂੰ ਸੰਤ ਨਗਰ ਛਡ ਕੇ ਆਪ ਭੈਣੀ ਸਾਹਿਬ ਆ ਗਏ ।

"ਉਨ੍ਹਾਂ ਦੇ ਇਲਾਜ ਦੀ ਕਾਮਯਾਬੀ ਦੀ ਦੂਰ ਦੂਰ ਤਕ ਪ੍ਰਸਿਧੀ ਹੈ । ਗਿਆਨੀ ਲਾਲ ਸਿੰਘ ਸਾਬਕਾ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਅਤੇ ਪਟਿਆਲੇ ਦੇ ਹੀ ਪ੍ਰੋ: ਕਿਰਪਾਲ ਸਿੰਘ ਕਸੇਲ ਹੁਰਾਂ ਵੀ ਇਨ੍ਹਾ ਦੇ ਇਲਾਜ ਤੋਂ ਲਾਭ ਉਠਾਇਆ ।

"ਤਿੰਨ ਮਹੀਨੇ ਤੋਂ ਡਾ: ਜੀ ਨੂੰ ਬਲਗਮ ਅਤੇ ਦਮੇ ਦੀ ਸ਼ਕਾਇਤ ਹੋ ਗਈ । ਅਨੇਕ ਪਰਕਾਰ ਦੇ ਇਲਾਜਾਂ ਤੋਂ ਵੀ ਠੀਕ ਨ ਹੋ ਸਕੇ । ਜਿਸ ਦਿਨ ਉਨ੍ਹਾਂ ਚੜ੍ਹਾਈ ਕਰਨੀ ਸੀ ਉਸ ਦਿਨ ਸਵੇਰੇ ਸੱਤ ਵਜੇ ਮੈਨੂੰ ਬੁਲਾਇਆ ਅਤੇ ਮੇਰੇ ਨਾਲ ਦਵਾਖਾਨੇ ਵਿਚ ਜਾ ਕੇ ਦਵਾਈਆਂ ਅਤੇ ਹਿਕਮਤ ਦੀਆਂ ਕਿਤਾਬਾਂ ਹਵਾਲੇ ਕਰਦਿਆਂ ਉਨ੍ਹਾਂ ਦੀ ਵਰਤੋਂ ਬਾਰੇ ਸਮਝਾਇਆ ।

"ਸਰੀਰ ਛੱਡਣ ਤੋਂ ਕੁਝ ਚਿਰ ਪਹਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸੇਠ ਤ੍ਰਲੋਕ ਸਿੰਘ ਨੂੰ ਨਾਲ ਲੈ ਡਾ: ਜੀ ਨੂੰ ਦਰਸ਼ਨ ਦੇਣ ਆਏ । ਉਸ ਵਕਤ ਉਨ੍ਹਾਂ ਦੇ ਹੋਸ਼ ਹਵਾਸ ਪੂਰੀ ਤਰ੍ਹਾਂ ਕਾਇਮ ਸਨ । 15-20 ਮਿੰਟ ਸਤਿਗੁਰੂ ਜੀ ਨੇ ਉਨ੍ਹਾਂ ਦੇ ਪਾਸ ਬੈਠਣ ਦੀ ਕ੍ਰਿਪਾ ਕੀਤੀ । ਡਾ: ਜੀ ਨੇ ਇਕੋ ਬੇਨਤੀ ਕੀਤੀ : ਬਖਸ਼ਿਸ਼ ਕਰੋ । ਇਕ ਦੋ ਵਾਰ ਇੰਜ ਅਰਜ਼ ਕਰ ਕੇ ਫਿਰ ਕਿਹਾ : ਕੋਈ ਮੰਗ ਨਹੀਂ, ਬਖਸ਼ਿਸ਼ ਕਰੋ । ਅੰਤ ਉਤੇ ਭਾਈ ਗੁਰਦਾਸ ਜੀ ਦੀਆਂ ਤੁਕਾਂ ਪੜ੍ਹੀਆਂ :

ਮੈਂ ਜੇਹਾ ਨ ਅਕਿਰਤਘਣ—ਹੈ ਭਿ ਨਾ ਹੋਆ ਹੋਵਣਹਾਰਾ ।
ਮੈਂ ਜੇਹਾ ਨ ਹਰਾਮਖੋਰ ਹੋਰ ਨ ਕੋਈ ਅਵਗੁਣਿਆਰਾ ।
ਮੈਂ ਜੇਹਾ ਨਿੰਦਕ ਨ ਕੋਇ ਗੁਰੂ ਨਿੰਦਾ ਸਿਰ ਬੱਜਰ ਭਾਰਾ...
ਨਾਉ ਮੁਰੀਦ ਨ ਸਬਦ ਵਿਚਾਰਾ ।

## ਡਾ: ਤ੍ਰਿਲੋਕ ਸਿੰਘ ਦੇ ਅੰਤਮ ਛਿਣ

"ਸਤਿਗੁਰੂ ਜੀ ਦੇ ਜਾਣ ਬਾਅਦ ਸੇਵਕਾਂ ਗੁਰਦੇਵ ਸਿੰਘ (ਸਪੁਤ੍ਰ ਸੇਠ ਪ੍ਰੀਤਮ ਸਿੰਘ ਸੰਤ ਨਗਰ) ਅਤੇ ਇਕ ਹੋਰ ਨੇ ਡਾ: ਜੀ ਨੂੰ ਰਾਮ ਸਰੋਂ ਭੈਣੀ ਸਾਹਿਬ ਪਹੁੰਚਾਇਆ । ਜਿਥੇ ਜਦੋਂ ਨੂੰ ਮਹਾਰਾਜ ਜੀ ਮਿਲਣ ਵਾਸਤੇ ਆਏ ਡਾ: ਜੀ ਅੰਤਮ ਹਟਕੋਰੇ ਲਈ ਤਿਆਰ ਸਨ । ਸਤਿਗੁਰੂ ਜੀ ਦੇ ਦੋਬਾਰਾ ਦਰਸ਼ਨ ਦੇਣ ਤਕ ਦੋ ਹਟਕੋਰਿਆਂ ਨਾਲ ਪ੍ਰਾਣ ਪੰਖੇਰੂ ਉਡ ਗਏ । ਤਾਂ ਵੀ ਪਿੰਡਾ ਗਰਮ ਅਤੇ ਨਬਜ਼ ਵਿਚ ਕੁਝ ਧੜਕਣ ਸੀ । 5-7 ਮਿੰਟ ਬਾਅਦ ਹੀ ਧੜਕਣ ਸ਼ਾਂਤ ਹੋਈ ।

ਠਾਕੁਰ ਜੀ ਨੇ ਦੱਸਿਆ ਕਿ ਸਤਿਗੁਰੂ ਜੀ ਨੂੰ ਦੇਹ ਕਰਕੇ ਮੈਂ ਗਿੱਲੀਂ ਅੱਖੀਂ ਨਹੀਂ ਵੇਖਿਆ ਪਰ ਅੱਜ ਆਪ ਜੀ ਦੇ ਨੇਤਰਾਂ ਵਿਚ ਹਲਕੀ ਜੇਹੀ ਜਲ-ਰੇਖਾ ਸੀ । ਡਾ: ਜੀ 23 ਕਿੱਲੇ (ਏਕੜ) ਜਗਦੀਸ਼ ਸਿੰਘ ਦੇ ਨਾਮ ਅਤੇ 8 ਕਿੱਲੇ ਜੁ ਉਹਨਾਂ ਆਪਣੇ ਵਾਸਤੇ ਰੱਖੇ ਹੋਏ ਸਨ, ਲੰਗਰ ਦੀ ਭੇਟਾ ਕਰ ਦਿੱਤੇ ਸਨ । ਇਹ ਜ਼ਮੀਨ ਜਗਦੀਸ਼ ਸਿੰਘ ਨੂੰ ਇਸ ਵਾਸਤੇ ਨਹੀਂ ਦਿੱਤੀ ਗਈ ਕਿ ਉਹ ਬਚਨ ਨਹੀਂ ਸੀ ਮੰਨਦਾ ।

"ਡਾ: ਜੀ ਦੇ ਜਿਉਂਦਿਆਂ ਜਗਦੀਸ਼ ਸਿੰਘ ਅਤੇ ਡਾ: ਜੀ ਦਾ ਜੁਆਈ ਮਾਨ ਸਿੰਘ, ਫਿਲੌਰ ਜਦੋਂ ਡਾ: ਜੀ ਕੁਦਰਤੀ ਇਲਾਜ ਅਧੀਨ ਸਨ, ਇਕ ਵਾਰ ਮਿਲਣ ਹਿਤ ਆਏ। ਸਤਿਗੁਰੂ ਜੀ ਰੋਜ਼ਾਨਾ ਫਿਲੌਰ ਡਾ: ਜੀ ਨੂੰ ਦਰਸ਼ਨ ਦੇਣ ਜਾਂਦੇ ਸਨ ਜੇ ਨ ਹੋ ਸਕੇ ਤਾਂ ਮੈਨੂੰ ਭੇਜਦੇ ਸਨ।

"ਡਾ: ਜੀ ਦੀ ਲੜਕੀ ਅਮਰਤ ਕੌਰ (ਸੁਪਤਨੀ ਸ. ਕਪੂਰ ਸਿੰਘ ਇਨਚਾਰਜ ਦੁੱਧ-ਸ਼ਾਲਾ ਭੈਣੀ ਸਾਹਿਬ) ਵੀ ਇਕ ਮਹੀਨਾ ਡਾ: ਜੀ ਦੀ ਸੇਵਾ ਵਿਚ ਰਹੀ। ਮੈਂ ਉਸ ਦਿਨ ਫਿਲੌਰ ੀ ਸਾਂ, ਡਾ: ਜੀ ਅਪਣੇ ਇਕਲੌਤੇ ਜਗਦੀਸ਼ ਸਿੰਘ ਨੂੰ ਨਹੀਂ ਸਨ ਮਿਲਣਾ ਚਾਹੁੰਦੇ। ਸਿੰਘਾਂ ਨੂੰ ਵੀ ਡਰ ਲਗਦਾ ਸੀ ਪਤਾ ਨਹੀਂ ਇਹ ਕੀ ਕਰੇ।

"ਜਦੋਂ ਜਗਦੀਸ਼ ਸਿੰਘ ਨੂੰ ਯਕੀਨ ਹੋ ਗਿਆ ਕਿ ਉਸਦੇ ਪਿਤਾ ਨੇ 8 ਏਕੜ ਲੰਗਰ ਦੇ ਨਾਂ ਲੁਆ ਦਿੱਤੀ ਹੈ ਜਾਂ ਲੁਆ ਦੇਣੀ ਹੈ ਤਾਂ ਉਹ ਸ. ਮਹਿੰਦਰ ਸਿੰਘ ਬਲ (ਨਕੋਦਰ), ਮੱਲ ਸਿੰਘ (ਸੰਤ ਨਗਰ) ਤੇ ਸ਼ਾਇਦ ਜਾਗੀਰ ਸਿੰਘ ਪੱਕੇ ਖੂਹ ਵਾਲੇ ਨੂੰ ਨਾਲ ਲੈ ਕੇ ਸਤਿਗੁਰਾਂ ਪਾਸ ਬਖ਼ਸ਼ਬੰਦੀ ਲਈ ਆਇਆ। ਸਤਿਗੁਰਾਂ ਬਚਨ ਕੀਤਾ : ਬਾਹਰੋਂ ਆਉਣ ਦੀ ਕੀ ਲੋੜ ! ਜੇ ਅੰਦਰੋਂ ਠੀਕ ਹੋ ਜਾਵੇ ਤਾਂ ਅਸੀਂ ਠੀਕ ਹੀ ਠੀਕ ਹਾਂ। ਫੇਰ ਨਾ ਉਸਨੇ ਸਤਿਗੁਰਾਂ ਦੇ ਦਰਸ਼ਨ ਕੀਤੇ ਨਾ ਡਾਕਟਰ ਜੀ ਨੂੰ ਹੀ ਮਿਲਿਆ।

"ਫਿਰ ਜਗਦੀਸ਼ ਸਿੰਘ ਨੇ ਭੈਣੀ ਸਾਹਿਬ ਵਿਚਲੇ ਵਿਰੋਧੀ ਅਨਸਰ ਨੂੰ ਨਾਲ ਲੈ ਲੁਧਿਆਣੇ ਦੇ ਡੀ. ਐਸ. ਪੀ. ਨੂੰ ਦਰਖ਼ਾਸਤ ਦੇ ਕੇ ਲਿਆਂਦਾ। ਡਾ: ਜੀ ਦੀ ਮਿਰਤੂ (15.6.1979) ਪਿਛੋਂ ਅਤੇ ਆਖਿਆ ਇਹ ਕਿ ਸਤਿਗੁਰੂ ਜੀ ਅਤੇ (ਠਾਕੁਰ) ਦਲੀਪ ਨੇ ਉਸਦੇ ਪਿਤਾ ਨੂੰ ਮਾਰ ਦਿੱਤਾ ਹੈ। ਅਜ ਕਲ ਇਸ ਕੇਸ ਦੀ ਇਨਕੁਆਇਰੀ ਚਲ ਰਹੀ ਹੈ।"

ਮੈਨੂੰ ਇਹ ਵੀ ਦੱਸਿਆ ਗਿਆ ਕਿ ਸੱਚੇ ਪਾਤਸ਼ਾਹ ਜੀ ਨੇ ਡਾ: ਜੀ ਦੀ ਮਿਰਤੂ ਸਮੇਂ ਉਚੇਚਿਆਂ ਆਪਣੀ ਕਾਰ ਭੇਜ ਕੇ ਡਾ: ਜੀ ਦੇ ਰੋਪੜ ਨਜ਼ਦੀਕ ਰਹਿੰਦੇ ਰਿਸ਼ਤੇਦਾਰ ਬੁਲਾ ਲਏ ਜੁ ਸਸਕਾਰ ਕਰਨ ਤੋਂ ਪਹਿਲੇ ਪਹਿਲੋਂ ਪਹੁੰਚ ਗਏ।

## ਖ਼ੁਸ਼ੀਆਂ ਗੁਰੂ ਕੀਆਂ

ਠਾਕੁਰ ਦਲੀਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਮਿਲੀਆਂ ਹਾਰਦਿਕ ਖੁਸ਼ੀਆਂ ਦੀਆਂ ਦੋ ਘਟਨਾਵਾਂ ਸੁਣਾਈਆਂ। ਪਹਿਲੀ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਚਰਨਾਂ ਨੂੰ ਸੁਖਾਵਿਆਂ ਰੱਖਣ ਲਈ, ਬਾਟੇ ਦੇ ਕੱਪੜੇ ਦੇ ਬੂਟਾਂ ਦਾ ਤਸਮੇ ਵਾਲਾ ਭਾਗ ਕਟਵਾ ਕੇ. ਜੁੱਤੀ ਵਾਂਗ ਪਾਉਂਦੇ ਹਨ। ਕੁਝ ਸਮੇਂ ਤੋਂ ਸੱਚੇ ਪਾਤਸ਼ਾਹ ਜੀ ਦੀ ਅਜਿਹੀ ਜੁੱਤੀ ਲੋੜ ਤਾਂ ਸੀ, ਪਰ ਸੇਵਕਾਂ ਵਲੋਂ ਅਣਗਹਿਲੀ ਕਰਕੇ ਇਹ ਜ਼ਰੂਰਤ ਅਣਗੌਲੀ ਰਹੀ।—ਜਦੋਂ ਸੱਚੇ ਪਾਤਸ਼ਾਹ 14 ਮਈ 79 ਨੂੰ ਦਿੱਲੀ ਪਧਾਰੇ ਤਾਂ ਆਰਚੀਟੈਕਟ ਸੰਤ ਸੁਖਦਰਸ਼ਨ ਸਿੰਘ ਹੁਰਾਂ ਦੀ ਪਤਨੀ ਸੁਰਜੀਤ ਕੌਰ ਨੇ ਬਾਟੇ ਦੇ ਬੂਟਾਂ ਦਾ ਉਹ ਕਪੜਾ-ਜੋੜਾ ਤਿਆਰ ਕਰਕੇ ਸ੍ਰੀ ਚਰਨੀਂ ਪਹਿਨਾਇਆ। ਸਤਿਗੁਰੂ ਜੀ ਨੇ ਕੋਲ ਖਲੋਤੇ ਨਰ ਨਾਰਾਂ ਵਲ ਵੇਖ ਕੇ ਬਚਨ ਕੀਤਾ: ਇਹ ਹੈ ਗੱਲ ਜਿਹੜੀ ਕਿਸੇ ਨੂੰ ਨਜ਼ਦੀਕ ਤੋਂ ਨਜਦੀਕ ਤਰ ਲਿਆਉਂਦੀ ਹੈ। ਅਣਕਹਿਆਂ

ਲੋੜੀਂਦਾ ਕਾਰਜ ਕਰ ਲਿਆਂਦਾ ਹੈ। ਜਦੋਂ ਕਿ ਨਿਕਟੀ ਸੇਵਕਾਂ ਇਸ ਜ਼ਰੂਰਤ ਵਲ ਧਿਆਨ ਨਹੀਂ ਸੀ ਦਿੱਤਾ।

ਦੂਜੀ : 18 ਅਪਰੈਲ 79 ਨੂੰ ਜਦੋਂ ਕਿ ਸਤਿਗੁਰੂ ਸੱਚੇ ਪਾਤਸ਼ਾਹ ਨੇੜੇ ਦੇ ਦਿਨੀਂ ਹੀ ਸਿਆਮੋਂ (ਥਾਈਲੈਂਡ) ਹੋ ਕੇ ਆਏ ਸਨ, ਗੈਰੇਜ ਪਾਸ ਖਲੋਤਿਆਂ, ਮਹਾਰਾਜ ਬੀਰ ਸਿੰਘ ਜੀ ਅਤੇ ਹਰਵਿੰਦਰ ਸਿੰਘ ਹੰਸਪਾਲ ਨੂੰ ਦੱਸਿਆ : ਇਸ ਵਾਰ ਬੈਂਕੌਕ ਵਿਚ ਸੇਠ ਤਰਲੋਕ ਸਿੰਘ ਹੁਰਾਂ ਦੀ ਵੱਡੀ ਨੂੰਹ ਰਾਜ ਰੂਪ ਨੰਬਰ ਲੈ ਗਈ ਹੈ। ਸੇਵਾ ਏਨੀ ਕੀਤੀ ਏ ਕਿ ਬੰਦਿਆਂ ਵਾਂਗ ਦਿਨ ਰਾਤ ਜੁੱਟੀ ਰਹੀ ਏ। ਨੰਬਰ ਇਸ ਤਰ੍ਹਾਂ ਲੈ ਗਈ ਕਿ ਸੁਰਿੰਦਰ ਸਿੰਘ (ਮਨਚੰਦਾ ਜੁ ਸਦਾ ਸਤਿਗੁਰੂ ਜੀ ਦੀ ਤਾਬਿਆ ਵਿਦੇਸ਼ੀ ਦੌਰਿਆਂ ਤੇ ਪੱਲਿਓਂ ਖਰਚ ਕਰ ਕੇ ਜਾਂਦਾ ਅਤੇ ਨਿਜੀ ਸੇਵਕ ਅਤੇ ਸਕੱਤਰ ਦੇ ਰੂਪ ਵਿਚ ਕੰਮ ਕਰਦਾ ਹੈ) ਅੰਮ੍ਰਿਤ ਵੇਲੇ ਢਾਈ ਵਜੇ ਤੋਂ ਜ਼ਰਾ ਕੁ ਪਹਿਲਾਂ ਸਤਿਗੁਰੂ ਜੀ ਦੀਆਂ ਚੱਪਲਾਂ ਦਾ ਜੋੜਾ ਲੈ ਕੇ ਤਿਆਰ ਰਹਿੰਦਾ ਹੈ ਪਹਿਨਾਣ ਲਈ। ਪਰ ਇਸ ਵਾਰ ਰਾਜ ਰੂਪ ਨੇ ਸੁਰਿੰਦਰ ਸਿੰਘ ਤੋਂ ਪਹਿਲਾਂ ਹੀ ਚੱਪਲਾਂ ਫੜ ਕੇ ਦੁਆਰ ਅਗੇ ਖਲੋਤਿਆਂ ਹੋਣਾ।

ਠਾਕਰ ਜੀ ਦੱਸਿਆ ਕਿ ਸਵੇਰੇ-ਸਵੇਰੇ ਹੱਥ ਮੰਜਵਾਣ (ਮਲ ਨਵਿਰਤੀ ਬਾਅਦ, ਰੇਤ ਆਦਿ ਨਾਲ ਪਾਣੀ ਦੁਆਰਾ ਹੱਥ ਸ਼ੁਧ ਕਰਨੇ) ਲਈ ਇਕ ਪਾਸੇ ਸੁਰਿੰਦਰ ਸਿੰਘ ਦੂਜੇ ਪਾਸ ਰਾਜ ਰੂਪ ਨੇ ਖੜਿਆਂ ਹੋਣਾ। ਕਈ ਵਾਰੀ ਬੈਂਕੌਕ ਵਿਚ ਸਾਰੀ ਸਾਰੀ ਰਾਤ ਸਤਿਗੁਰੂ ਜੀ ਨੂੰ ਵੀ ਜਾਗਣਾ ਪੈਂਦਾ ਹੈ ਸਿੱਖਾਂ ਦੇ ਮਸਲੇ ਨਜਿਠਣ ਲਈ। ਏਧਰ ਸਾਰੇ ਦਿਨ ਦੀ ਸੇਵਾ ਦੀ ਪਰਵਾਹ ਨ ਕਰਕੇ ਰਾਜ ਰੂਪ ਫਿਰ ਸੁਰਿੰਦਰ ਸਿੰਘ ਤੋਂ ਪਹਿਲੋਂ ਆਣ ਹਾਜ਼ਰ ਹੁੰਦੀ। ਇਕ ਦਿਨ ਸੇਠ ਜੀ ਨੇ ਆਪਣੀ ਵੱਡੀ ਨੂੰਹ (ਸੁਪਤਨੀ ਸੇਠ ਬਖਸ਼ੀਸ਼ ਸਿੰਘ ਚਾਵਲਾ) ਨੂੰ ਦੁਪਹਿਰੇ ਆਰਾਮ ਕਰਨ ਲਈ ਆਖਿਆ। ਬੀਬੀ ਨੇ ਸਨਿਮਰ ਅਰਜ ਕੀਤੀ : ਜੇ ਮੈਂ ਸੌਂ ਗਈ ਅਤੇ ਮੇਰੇ ਸੁੱਤੇ ਪਿਆਂ ਸਤਿਗੁਰੂ ਜੀ ਨੇ ਉਠ ਕੇ ਜਲ-ਪਾਣੀ ਮੰਗਿਆ ਤਾਂ ਮੇਰੀ ਗੈਰ ਹਾਜ਼ਰੀ ਲਗ ਜਾਵੇਗੀ।

ਉਪ੍ਰੋਕਤ ਵੇਰਵੇ ਸੁਣਦਿਆਂ ਰਾਤ ਦੇ 9.30 ਹੋ ਚੁਕੇ ਸਨ।

## ਪਹੁੰਚ ਆਪੋ ਆਪਣੀ

ਰਹਿ ਰਹਿ ਕੇ ਅੱਜ ਸਵੇਰ ਦੀ ਘਟਨਾ ਯਾਦ ਆਉਂਦੀ ਹੈ। ਮਹਾਰਾਜ ਬੀਰ ਸਿੰਘ ਜੀ ਸਵੇਰ ਦੇ ਸਮਾਗਮ ਵਿਚ ਸ੍ਰੀ ਸਤਿਗੁਰੂ ਜੀ ਦੇ ਨਿਕਟ ਬੈਠੇ ਹੋਏ ਸਨ ਕਿ ਉਹਨਾਂ ਦੇ ਨੰਗੇ ਪੈਰ ਵੇਖ ਕੇ ਮੈਂ ਪੈਰੀਂ ਹੱਥ ਲਾਉਣ ਲਈ ਉਤਸੁਕ ਹੋ ਗਿਆ। ਸੋਚਿਆ, ਕਈ ਚਿਰ ਤੋਂ ਇਹਨਾਂ ਦੇ ਚਰਨੀਂ ਹੱਥ ਲਾਉਣ ਦਾ ਮੌਕਾ ਨਹੀਂ ਮਿਲਿਆ, ਅੱਜ ਲਾ ਹੀ ਲਵਾਂ। ਮੇਰਾ ਹੱਥ ਲਗਣ ਤੇ ਆਪਣਾ ਸਾਰਾ ਚਰਨ ਇਹਨਾਂ ਮੇਰੇ ਵਲ ਵਧਾ ਦਿੱਤਾ। ਮੈਂ ਸੁਭਾਵਕ ਪਿਆਰ ਵੱਸ ਉਸ ਨੂੰ ਪਲੋਸਿਆ, ਘੁੱਟਿਆ, ਫਿਰ ਆਪਣੇ ਮੱਥੇ ਵਲ ਹੱਥ ਵਧਾਇਆ।

ਸਭਾ ਦੀ ਸਮਾਪਤੀ ਪਿਛੋਂ ਮਹਾਰਾਜ ਜੀ ਨੇ ਮੇਰੇ ਤੇ ਸਵਾਲ ਕੀਤਾ : ਕਵੀ ਜੀ, ਜੰਗਲ ਹੋ ਕੇ ਸਾਬਣ ਨਾਲ ਹੱਥ ਧੋਂਦੇ ਹੁੰਦੇ ਹੋ ਕਿ ਰੇਤੇ ਨਾਲ ? ਆਪਣੇ ਨਾਸਤਕਪਣ

ਨੂੰ ਚੇਤੇ ਕਰਦਿਆਂ ਮੈਂ ਉੱਤਰ ਦਿੱਤਾ : ਤੁਹਾਨੂੰ ਕਿਸ ਕਹਿ ਦਿੱਤਾ ਕਿ ਮੈਂ ਰੇਤੇ ਨਾਲ ਹੱਥ ਮਾਂਜਦਾ ਹਾਂ !

ਮਹਾਰਾਜ ਜੀ : ਮੈਂ ਤਦੇ ਹੀ ਸਾਰਾ ਪੈਰ ਅਗਾਂਹ ਕਰ ਦਿੱਤਾ ਸੀ ਕਿ ਖੱਲ੍ਹਾ ਤਾਂ ਹੋ ਹੀ ਗਿਆ ਹਾਂ, ਚਲੋ ਸਾਰੇ ਪੈਰ ਨਾਲ ਕਵੀ ਜੀ ਰੀਝ ਲਾਹ ਲੈਣ !

"ਮੈਂ ਅੱਜ ਜੰਗਲ ਹੀ ਨਹੀਂ ਗਿਆ ਹਾਲੇ ਤਕ !" ਮੈਂ ਉੱਤਰ ਵਿਚ ਆਖਿਆ। ਉਹ ਬੋਲੇ : ਤੁਸੀਂ ਪਹਿਲਾਂ ਤਾਂ ਕਦੇ ਜਾਂਦੇ ਹੀ ਰਹੇ ਓ ?

ਮਹਾਰਾਜ ਜੀ ਦਾ ਸਾਰਾ ਚਰਿਤਰ ਅੱਖਾਂ ਮੂਹਰਿਓਂ ਲੰਘ ਗਿਆ ਕਿ ਕਿਵੇਂ ਇਹ ਸ਼ਰਹ ਦੀਆਂ ਧਾਰਾਵਾਂ ਪੂਰੀਆਂ ਕਰਦੇ ਹਨ। ਸਚਮੁਚ, ਇਹਨਾਂ ਦੇ ਪੈਰ ਹਨ, 'ਚਰਨ' ਨਹੀਂ।

## ਵਿਦਿਅਕ ਸਮੇਲਨ

**3 ਜੁਲਾਈ 1979, ਮੰਗਲਵਾਰ**
**ਸ਼੍ਰੀ ਭੈਣੀ ਸਾਹਿਬ**

ਗੁਰੂ ਕੇ ਰਾਗੀਆਂ ਨੇ ਸਦਾ ਵਾਂਗ ਆਸਾ ਦੀ ਵਾਰ ਦਾ ਕੀਰਤਨ ਪੂਰੇ ਸੁਰ ਸੁਆਦ ਵਿਚ ਕੀਤਾ। ਸਤਿਗੁਰੂ ਜੀ ਨੇ ਆਪ ਦਿਲਰੁਬਾ ਨਾਲ ਸਾਥ ਦੇ ਕੇ ਕਲਾਕਾਰਾਂ ਦੇ ਵਾਦਨ ਨੂੰ ਟੁੰਬਿਆ। 6.00 ਵਜੇ ਸਮਾਪਤੀ ਹੋ ਗਈ।

ਜ਼ਰਾ ਕੁ ਹੁੱਸੜ (ਹੁੱਟ) ਹੋਣ ਉਪਰੰਤ ਅੱਧਾ ਘੰਟਾ ਅੱਜ ਫਿਰ ਬਰਸਾਤ ਹੋ ਗਈ।

## ਬਾਲ ਵਰ੍ਹੇ ਨੂੰ ਸਮਰਪਿਤ ਹਾਕੀ

ਅੱਜ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ਬਾਲ ਵਰ੍ਹੇ ਨੂੰ ਸਮਰਪਿਤ ਸਮਾਗਮ ਸੀ। ਇਸ ਲਈ ਅੱਜ ਬਰਸਾਤ ਤੋਂ ਬਾਅਦ ਤੇ ਸਮਾਗਮ ਦੇ ਆਰੰਭ ਤੋਂ ਪਹਿਲਾਂ ਸ਼੍ਰੀ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਜੀਵਨ ਨਗਰ ਦੇ ਬੱਚਿਆਂ ਨੇ ਜੀਵਨ ਨਗਰ ਤੇ ਭੈਣੀ ਸਾਹਿਬ ਦੀਆਂ ਦੋ ਟੀਮਾਂ ਵਿਚ ਵੰਡੀਜ ਕੇ ਹਾਕੀ ਦੀ ਖੇਡ ਨਾਲ ਦਰਸ਼ਕਾਂ ਨੂੰ ਨਿਹਾਲ ਕੀਤਾ। ਇਹਦਾ ਮੈਦਾਨ ਤਾਲਾਬ ਦੇ ਸਾਹਮਣੇ, ਬੰਹੜ-ਨਿੰਮ ਦੇ ਵਿਚਾਲੇ ਹੀ ਤਿਆਰ ਕੀਤਾ ਗਿਆ। ਮੈਚ ਦੇ ਅੰਤ ਨੇੜੇ ਸ਼੍ਰੀ ਸਤਿਗੁਰੂ ਜੀ ਨੇ ਵੀ ਮਹਿੰਦਰ ਸਿੰਘ ਪੂਰਬਾ ਗੁਰਮੁਖ ਸਿੰਘ ਲੁਹਾਰਾਂ ਨਾਲ ਆ ਕੇ ਦਰਸ਼ਨ ਦਿੱਤੇ। ਆਪ ਹਰੀ ਮੰਦਰ ਦੇ ਉੱਤਰੀ ਥੜੇ ਤੇ ਇਕ ਕੁਰਸੀ ਪਰ ਵਿਰਾਜਮਾਨ ਹੋਏ। ਖੇਡਣ ਵਾਲੇ ਬੱਚੇ ਛੇਵੀਂ ਅਤੇ ਨੌਵੀਂ ਜਮਾਤਾਂ ਦੇ ਵਿਦਿਆਰਥੀ ਸਨ। 22 ਦੇ ਕਰੀਬ ਇਹ ਬੱਚੇ ਸਿੱਧੀਆਂ ਸਫ਼ੈਦ ਦਸਤਾਰਾਂ, ਸਫ਼ੈਦ ਕਛਹਿਰਿਆਂ, ਚਿੱਟੀਆਂ ਬੁਨੈਣਾਂ ਤੇ ਜੁਰਾਬਾਂ ਨਾਲ ਕਪੜੇ ਦੇ ਬੂਟ ਪਹਿਨ ਕੇ ਖੇਡੇ। ਸੁਹਣਾ ਤੇ ਸੁਚੱਜਾ ਪਰਦਰਸ਼ਨ ਸੀ। ਜੀਵਨ ਨਗਰ ਨੇ ਦੋ ਦੇ ਮੁਕਾਬਲੇ ਭੈਣੀ ਸਾਹਿਬ ਨੂੰ ਚਾਰ ਗੋਲ ਕੀਤੇ।

ਟੀਮ ਨੂੰ ਠਾਕੁਰ ਦਲੀਪ ਸਿੰਘ ਜੀ ਦੀ ਸਰਪ੍ਰਸਤੀ ਅਤੇ ਮਾਸਟਰ ਨਿਹਾਲ ਸਿੰਘ ਜੀ ਦੀ ਨਿਗਰਾਨੀ ਹਾਸਲ ਹੈ।

ਜਦੋਂ 8 ਵਜੇ ਅੱਜ ਦਾ ਪਹਿਲਾ ਸਮਾਗਮ ਹਰੀ ਮੰਦਰ ਵਿਚ ਸ਼ੁਰੂ ਹੋਇਆ, ਮੇਰੇ ਆਉਣ ਤਕ, ਹਾਕੀ ਵਾਲੇ ਬੱਚੇ, ਨਾਮਧਾਰੀ ਤਰੀਕੇ ਦਾ, ਹੱਲੇ ਦਾ ਦੀਵਾਨ ਸਜਾ ਰਹੇ ਸਨ। ਇਕ ਨਿਕਾ ਜਿਹਾ ਨਾਨਕ ਸਿੰਘ ਨਾਮ ਦਾ ਲੜਕਾ ਢੋਲਕ ਵਜਾ ਰਿਹਾ ਅਤੇ ਦੂਜੇ ਸਬਦ ਪੜ੍ਹ (ਗਉਂ) ਰਹੇ ਸਨ। ਚਾਰ ਕੂ ਸ਼ਬਦ ਪੜ੍ਹੇ ਗਏ। ਅਜੇ ਇਸ ਸਮਾਗਮ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਨਹੀਂ ਦਿੱਤੇ ਸਨ।

ਸਤਿਗੁਰੂ ਜੀ 8.45 ਤੇ ਕੋਠੀਓਂ ਨਿਕਲ ਪੁਰਥੇ ਅਤੇ ਸ੍ਰੀ ਦਲੀਪ ਸਿੰਘ 'ਨਿਰੀਖਿਅਕ' ਨੂੰ ਨਾਲ ਲੈ ਪੰਜਾਬ ਪ੍ਰਸਿਧ ਸ੍ਰੀ ਪ੍ਰੇਮ ਵਲਭ ਤਬਲਾ ਨਿਵਾਜ਼ ਦੇ ਡੇਰੇ ਪਧਾਰੇ ਤਾਕਿ ਮਨਪਸੰਦ ਕਲਾਕਾਰ ਦੀ ਸੁਖ ਸੁਵਿਧਾ ਆਪ ਚੈੱਕ ਕੀਤੀ ਜਾਵੇ। 8 ਤੋਂ 5 ਮਿੰਟ ਪਹਿਲਾਂ ਜਦੋਂ ਆਪ ਜੀ ਹਰੀ ਮੰਦਰ ਵਲ ਦਰਸ਼ਨ ਦੇਣ ਆਏ ਤਾਂ ਆਪ ਜੀ ਦੇ ਪਿੱਛੇ ਦਰਜਨਾਂ ਹੋਰ ਸਿੱਖਾਂ ਦਾ ਵੀ ਸਮਾਗਮ ਵਿਚ ਆਉਣਾ ਹੋ ਗਿਆ। ਸ੍ਰੀ ਸਤਿਗੁਰੂ ਜੀ ਆਸਣ ਉਪਰ ਬੈਠੇ ਤਾਂ ਪੂਰੇ 9 ਵਜੇ **ਸ੍ਰੀ ਨਰਿੰਦਰ ਸਿੰਘ ਮੰਡੀ ਵਾਲੇ ਨੇ ਮੰਚ ਸਕੱਤਰੀ** ਸੰਭਾਲ ਕੇ ਬਾਲ ਵਰ੍ਹੇ ਦੇ ਸੰਬੰਧ ਵਿਚ ਤਕਰੀਰਾਂ ਦਾ ਸਿਲਸਿਲਾ ਸ਼ੁਰੂ ਕੀਤਾ। ਮੰਚ ਸਕਤਰ ਨੇ ਕੌਮਾਂਤਰੀ ਬਾਲ ਵਰ੍ਹੇ ਦੀ ਮਹੱਤਤਾ ਦੱਸ ਕੇ ਅੰਤਰ ਰਾਸ਼ਟਰੀ ਪੱਧਰ ਤੇ ਬਾਲਾਂ ਨਾਲ ਹੁੰਦੀਆਂ ਜ਼ਿਆਦਤੀਆਂ ਉਤੇ ਰੋਸ਼ਨੀ ਪਾਈ।

**ਸ੍ਰੀ ਪਰਮਜੀਤ ਸਿੰਘ** ਐਮ. ਏ. ਸਪੁਤਰ ਜਥੇਦਾਰ ਮੇਲਾ ਸਿੰਘ ਰਛੀਨ ਨੇ ਦੱਸਿਆ ਕਿ ਬੱਚਿਆਂ ਦੀ ਸਰੀਰਕ ਤੌਰ ਤੇ ਕੀਤੀ ਮਿਹਨਤ ਦੀ ਲੁੱਟ ਤਾਂ ਹੁੰਦੀ ਹੈ ਦਿਮਾਗੀ ਲੁੱਟ ਵੀ ਕੀਤੀ ਜਾਂਦੀ ਹੈ, ਕਿਤੇ ਧਰਮ ਦੇ ਨਾਂ ਤੇ ਕਿਤੇ ਸਮਾਜ ਦੇ ਨਾਂ ਤੇ। ਉਪ੍ਰੰਤ **ਨਵਤੇਜ ਸਿੰਘ** (10 ਸਾਲ) ਨੇ ਇਕ ਕਵਿਤਾ ਸੰਬੰਧਤ ਵਿਸ਼ੇ ਤੇ ਪੜ੍ਹੀ।

**ਸ੍ਰੀ ਕੁਲਦੀਪ ਸਿੰਘ** ਮੰਡੀ (ਹਿਮਾਚਲ) ਬੱਚਿਆਂ ਨਾਲ ਸੰਬੰਧਤ ਇਕ ਵਧੀਆ ਤੇ ਤੱਥ ਭਰਪੂਰ ਤਕਰੀਰ ਕੀਤੀ। ਉਸਦੇ ਵਿਚਾਰ ਅਤੇ ਸ਼ਬਦ ਬਣਤਰ ਅਸਲੋਂ ਮੌਲਿਕ ਸ਼ਨ। ਸ੍ਰੀ ਸਤਿਗੁਰੂ ਜੀ ਨੇ ਕੁਲਦੀਪ ਸਿੰਘ ਦੇ ਭਾਸ਼ਣ ਨੂੰ ਧਰਮਾਨੁਕੂਲ ਦੱਸ ਕੇ ਪ੍ਰਸੰਸਾ ਕੀਤੀ। ਪਰਮ ਜੀਤ ਸਿੰਘ ਐਮ. ਏ. ਦੇ ਕਥਨ ਨੂੰ ਵੀ ਗੁਰੂ ਜੀ ਵਲੋਂ ਸ਼ਲਾਘਾ ਮਿਲੀ। **ਸੰਤ ਸਤਿਨਾਮ ਸਿੰਘ** ਅਤੇ ਸ੍ਰੀ ਮਨਮੋਹਣ ਸਿੰਘ ਦਿੱਲੀ ਵਾਲਿਆਂ ਵੀ ਬਾਲ ਜੀਵਨ ਤੇ ਵਿਆਖਿਆਨ ਦਿੱਤਾ। **ਸ੍ਰੀ ਸੰਤੋਖ ਸਿੰਘ** ਜਮਨਾ ਨਗਰ ਦਾ ਭਾਸ਼ਣ ਬਹੁਤ ਸੁੰਦਰ ਸੀ ਅਤੇ ਧਾਰਮਿਕ ਜੀਵਨ ਤੇ ਜ਼ੋਰ ਦਿੰਦਾ **ਸਨਖਤਰਾ ਜੀ** ਦਾ ਕਥਨ ਵੀ।

ਫੇਰ ਹੀਰਾ ਸਿੰਘ (5) ਅਤੇ ਕਸ਼ਮੀਰ ਸਿੰਘ (7) ਨੇ ਇਕ ਮਿਲਵੀਂ ਕਵਿਤਾ ਪੜ੍ਹ ਕੇ ਸਰੋਤਿਆਂ ਤੋਂ ਵਾਹਵਾ ਖੱਟੀ।

**ਪੰਡਿਤ ਗੋਪਾਲ ਸਿੰਘ** ਜੀ ਮੱਛੀਆਂ ਨੂੰ ਮਨੁਖ ਵਲੋਂ ਲੋੜੀਂਦੀਆਂ ਗੱਲਾਂ ਅਤੇ ਹਰਕਤਾਂ ਸਿਖਾ ਲੈਣ ਦੀ ਮਿਸਾਲ ਦੇ ਕੇ ਆਖਿਆ ਕਿ ਬੱਚਿਆਂ ਵਲ ਹਮਦਰਦੀ ਭਰਿਆ ਧਿਆਨ ਦੇਣ ਦੀ ਲੋੜ ਹੈ ਸ਼ਿਖ ਉਹ ਬਹੁਤ ਕੁਝ ਸਕਦੇ ਹਨ।

ਸਾਰਾ ਪ੍ਰੋਗਰਾਮ ਦਿਲਚਸਪ ਸੀ। **ਸ੍ਰੀ ਸਤਿਗੁਰੂ ਜੀ ਨੇ** ਅੰਤ ਉਤੇ ਚੰਦ ਸ਼ਬਦ

ਕਹਿਕੇ ਬੱਚਿਆਂ ਨੂੰ ਧਰਮ-ਅਨੁਕੂਲ ਉੱਨਤੀ ਕਰਨ ਦੀ ਆਸ਼ੀਰਵਾਦ ਦਿੱਤੀ ।

### ਖੁਸ਼ਖ਼ਤ ਇੰਗਲਿਸ਼

ਸ੍ਰੀ ਸਤਿਗੁਰੂ ਜੀ ਦੇ ਹਸਤ ਕੰਵਲਾਂ ਵਿਚ ਇਕ ਛੋਟਾ ਜਿਹਾ ਕਾਗਜ਼ ਦਾ ਟੁਕੜਾ ਸੀ । ਮੈਨੂੰ ਵਿਖਾ ਕੇ ਕਹਿਣ ਲਗੇ : ਅਪਣੀ ਹੀ ਖ਼ੁਸ਼ ਖ਼ਤ ਇੰਗਲਿਸ਼ ਵੇਖ ਕੇ ਹੈਰਾਨ ਸਾਂ ਕਿ ਸਚਮੁਚ ਇਹ ਮੈਂ ਹੀ ਲਿਖੀ ਹੈ । ਜੇ ਮੇਰੀ ਹੀ ਇਹ ਲਿਖਤ ਹੈ ਤਾਂ ਮੈਂ ਸੁਹਣਾ ਲਿਖ ਲੈਂਦਾ ਰਿਹਾ ਹਾਂ । ਮੈਂ ਆਪ ਜੀ ਤੋਂ ਉਹ ਪੁਰਜ਼ਾ ਲੈ ਲਿਆ । ਇਸ ਤੇ ਕੇਵਲ ਦੋ ਸ਼ਬਦ ਹੀ ਲਿਖੇ ਸਨ "Tincture of capcicum" ।

ਉਪ੍ਰੋਕਤ ਸਮਾਗਮ ਦੀ ਸਮਾਪਤੀ 11 ਵਜੇ ਹੋ ਗਈ । ਸਭਨਾਂ ਨੇ ਪ੍ਰਸ਼ਾਦ ਪਾਣੀ ਛਕ ਆਰਾਮ ਕੀਤਾ ।

### ਡਾ: ਤ੍ਰਿਲੋਕ ਸਿੰਘ ਨਮਿਤ ਭੋਗ

ਸ਼ਾਮ ਦੇ ਦੀਵਾਨ ਵਿਚ ਹੋਈ ਕਥਾ, ਫੇਰ ਸਮੂਹਿਕ ਨਾਮ ਸਿਮਰਨ ਉਪ੍ਰੰਤ ਇਕ ਧ੍ਰਪਦ ਬਲਜੀਤ ਸਿੰਘ-ਸੁਖਦੇਵ ਸਿੰਘ-ਮੋਹਣ ਸਿੰਘ ਨੇ ਗੰਵਿਆਂ ਫਿਰ ਹਰਬੰਸ ਸਿੰਘ ਘੱਲਾ ਅਤੇ ਖ਼ਜ਼ਾਨ ਸਿੰਘ ਗੁਰੂ ਕੇ ਰਾਗੀਆਂ ਦੇ ਜੁੱਟ ਨੇ "ਜੋ ਤੂ ਮਿਤ੍ਰ ਅਸਾਡੜਾ ਇਕ ਭੋਰੀ ਨਾ ਵਿਛੋੜ" ਰਾਗ ਤਿਲੰਗ, ਤਾਲ 3 ਵਿਚ ਗੰਵਿਆਂ । ਪੂਰਾ ਸ਼ਬਦ :

ਡਖਣੇ ਮਹਲਾ ੫ । ਜੇ ਤੂ ਮਿਤ੍ਰ ਅਸਾਡੜਾ ਹਿਕ ਭੋਰੀ ਨਾ ਵੇਛੋੜਿ ।
ਜੀਉ ਮਹਿਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ । (੧੦੯੪)

ਕੀਰਤਨ ਪ੍ਰਭਾਵ ਪੂਰਣ ਸੀ । 4.45 ਤੇ ਡਾ: ਤ੍ਰਿਲੋਕ ਸਿੰਘ ਨਮਿਤ ਸਧਾਰਨ ਪਾਠ ਦਾ ਭੋਗ ਪਾਇਆ ਗਿਆ । ਇਸ ਅਵਸਰ ਤੇ ਡਾ: ਜੀ ਦੇ ਇਕ ਵਿਦਵਾਨ ਮਰੀਜ਼ ਤੇ ਪ੍ਰਸੰਸਕ ਪ੍ਰੋ: ਕਿਰਪਾਲ ਸਿੰਘ ਕਸੇਲ ਵੀ ਪਟਿਆਲੇ ਤੋਂ ਪਹੁੰਚ ਗਏ । ਭੋਗ ਉਪ੍ਰੰਤ ਤਕਰੀਰਾਂ ਦਾ ਸਿਲਸਿਲਾ ਜਾਰੀ ਹੋਇਆ । ਨਰਿੰਦਰ ਸਿੰਘ ਮੰਡੀ ਹੀ ਮੰਚ ਸਕੱਤਰ ਸੀ । ਪ੍ਰਥਮ ਵਿਅਕਤੀ ਉਸ ਪੇਸ਼ ਕੀਤਾ ਪਾਠ ਪ੍ਰਬੰਧਕ **ਸੰਤ ਸਤਿਨਾਮ ਸਿੰਘ ਦਿਲੀ** । ਉਹਨਾਂ ਕਿਹਾ : ਡਾ: ਜੀ ਨੇ ਕੁਛ ਲਿਖਤੀ ਜੀਵਨ ਵੀ ਪਿਛੇ ਛਡਿਆ ਹੈ । ਆਪ ਜੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਅਨਿੰਨ ਸਿਖ ਸਨ । "ਅੰਤ ਸਮੇਂ ਨਾਰਾਇਣ ਸਿਮਰੈ" ਅਨੁਸਾਰ ਅਨੰਤ ਯਾਤਰਾ ਵਲ ਚੱਲੇ ਤਾਂ ਸਤਿਗੁਰੂ ਜੀ ਉਨ੍ਹਾਂ ਦੇ ਸਾਹਮਣੇ ਸਨ । "ਯੋਗ ਵਿਸ਼ਿਸ਼ਟ" ਦੀ ਕਥਾ ਕਰਦਿਆਂ ਉਹ ਨਿਰਮੋਹ ਹੋ ਗਏ ਸਨ ।

**ਪ੍ਰੀਤਮ ਸਿੰਘ ਕਵੀ** ਬੋਲਿਆ : ਸ੍ਰੀ ਸਤਿਗੁਰੂ ਜੀ ਨਾਲ ਜਦੋਂ 'ਅਫਸੋਸ' ਦੇ ਸ਼ਬਦ ਸਾਂਝੇ ਕੀਤੇ ਤਾਂ ਆਪ ਨੇ ਬਚਨ ਕੀਤਾ : ਮਹਿਸੂਸ ਇਹ ਹੋ ਰਿਹਾ ਹੈ ਕਿ ਅਜਿਹੇ ਵਧੀਆ ਸਿਖ ਹੋਰ ਤਾਂ 'ਬਣ' ਨਹੀਂ ਰਹੇ ਪਰ 'ਬਿਨਸ' ਜ਼ਰੂਰ ਰਹੇ ਹਨ ।...ਮੇਰੀ ਜਾਣਕਾਰੀ ਸੰਤ ਰਤਨ ਸਿੰਘ ਲਾਂਗਰੀ (ਸਤਿਗੁਰੂ ਪ੍ਰਤਾਪ ਸਿੰਘ ਜੀ ਦੇ) ਅਤੇ ਡਾ: ਤ੍ਰਿਲੋਕ ਸਿੰਘ ਹੀ ਹਨ ਜਿਨ੍ਹਾਂ ਦੇ ਅੰਤਮ ਸਮੇਂ ਗੁਰੂ ਪਰਵਾਰ ਨੇ ਸੇਵਾ ਸਰੂਪ ਹੋ ਇਸ

ਜਹਾਨਿਛਾਨੀ ਤੋਂ ਇਨ੍ਹਾਂ ਨੂੰ ਵਿਦਾ ਕੀਤਾ।...ਡਾ: ਤ੍ਰਿਲੋਕ ਸਿੰਘ ਮੁੱਢੋਂ ਸਿਘ ਸਭੀਏ ਸਨ ਅਤੇ ਫਿਰ ਰਣਧੀਰ ਸਿੰਘੀਏ ਤੇ ਸਰਬ ਲੋਹੀਏ ਬਣੇ ਪਰ ਜਦੋਂ ਉਸਤਾਦ ਨੱਥਾ ਸਿੰਘ ਜੀ (ਮੌਜੂ ਖੇੜਾ) ਦੀ ਸੰਗਤ ਵਿਚ ਆਏ ਤਾਂ ਉਨ੍ਹਾਂ ਦੁਆਰਾ ਹੀ ਨਾਮਧਾਰੀ ਸਿਖ ਸਜੇ। ਫਿਰ ਇਹ ਦ੍ਰਿੜ੍ਹ ਵਿਸ਼ਵਾਸੀ ਨਾਮਧਾਰੀ ਬਣ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਤੇ ਫਿਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਦੀ ਡਾਕਟਰੀ, ਨੈਚਰੋਪੈਥੀ ਆਦਿ ਗੁਣਾਂ ਦੀ ਕਦਰ ਕੀਤੀ ਅਤੇ ਉਨ੍ਹਾਂ ਦੇ ਹਾਰਦਿਕ ਪ੍ਰੇਮ ਨੂੰ ਸਹਿਜ ਸਵੀਕਾਰਿਆ।

**ਪ੍ਰੋ: ਕਿਰਪਾਲ ਸਿੰਘ ਕਸੇਲ** : ਸਤਿਗੁਰੂ ਜੀ ਦੀ ਬਖਸ਼ਿਸ਼ ਹੀ ਸੀ ਕਿ ਮੈਨੂੰ ਡਾ: ਤ੍ਰਿਲੋਕ ਸਿੰਘ ਨਾਲ ਇਲਾਜ ਲਈ ਜੋੜ ਦਿੱਤਾ। ਨਾ ਸਿਰਫ ਉਹਨਾਂ ਮੇਰੇ ਤਨ ਦੀ ਹੀ ਮਦਦ ਕੀਤੀ ਸਗੋਂ ਆਤਮਿਕ ਤੌਰ ਤੇ ਵੀ ਮੈਨੂੰ ਹੋਰ ਉੱਚਾ ਉਠਾਇਆ। ਡਾ: ਜੀ ਨੇ ਇਕ ਵਾਰ ਮੈਨੂੰ ਦੱਸਿਆ ਕਿ ਉਹ ਓਦੋਂ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਜਥੇ ਵਿਚ ਸਨ ਜਦੋਂ ਇਕ ਵਾਰ ਮੰਡੀ ਹਿਮਾਚਲ ਦੇ ਦੀਵਾਨ ਵਿਚ ਬੈਠਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਿੰਨ ਵਾਰ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਦਰਸ਼ਨ ਦਿੱਤੇ। ਇਸੇ ਕਾਰਨ ਹੀ ਡਾਕਟਰ ਜੀ ਨਾਮਧਾਰੀਪਣ ਵਲ ਪ੍ਰੇਰਿਤ ਤੇ ਪ੍ਰਪੱਕ ਹੋਏ। ਡਾਕਟਰ ਜੀ ਵਲੋਂ ਮੇਰਾ ਇਲਾਜ ਮੇਰੇ ਲਈ ਜੀਵਨਦਾਇਕ ਸਾਬਤ ਹੋਇਆ। ਮੈਂ ਜੋ ਜੀਵਨ ਵਲੋਂ ਨਿਰਾਸ਼ ਸਾਂ ਅੱਜ ਫਿਰ ਭਰਪੂਰ ਜ਼ਿਮੇਵਾਰੀਆਂ ਨਿਬਾਹ ਰਿਹਾ ਹਾਂ। ਕੁਦਰਤੀ ਇਲਾਜ ਬਾਰੇ ਡਾ: ਜੀ ਨੇ ਇਕ ਪੁਸਤਕ ਵੀ ਪੰਜਾਬੀ ਵਿਚ ਲਿਖੀ, ਜਿਸਦੀ ਭੂਮਿਕਾ ਲਿਖਣ ਦਾ ਮੈਨੂੰ ਮਾਣ ਪ੍ਰਾਪਤ ਹੋਇਆ। ਸਤਿਗੁਰੂ ਸੱਚੇ ਪਾਤਸ਼ਾਹ ਅਜਿਹੇ ਗੁਰ ਸਿਖ ਨੂੰ ਚਰਨਾਂ ਵਿਚ ਨਿਵਾਸ ਬਖ਼ਸ਼ਣ।

**ਡਾ: ਹਰਿਦਾਸ ਮਲ ਕਟਾਣੀ** : ਆਯੁਰਵੇਦ ਜਿਸ ਵਿਚ ਆਯੂ ਦਾ ਗਿਆਨ ਹੈ ਇਕ ਉਪ ਵੇਦ ਹੈ। ਡਾਕਟਰ ਜੀ ਪੂਰੇ ਵੈਦ ਸਨ। ਡਾ: ਜੀ ਨੇ ਅਪਣੇ ਛੇਵੀਂ ਪੜ੍ਹਦੇ ਬੇਟੇ ਨੂੰ ਮੇਰਾ ਸ਼ਾਗਿਰਦ ਬਣਾਇਆ। ਉਹ ਲੜਕਾ 3-4 ਸਾਲ ਮੇਰੇ ਪਾਸ ਡਾਕਟਰੀ ਸਿਖਣ ਆਉਂਦਾ ਰਿਹਾ, ਉਸਦਾ ਖਾਣ-ਪਾਣ ਤੇ ਰਿਹਾਇਸ਼ ਭੈਣੀ ਸਾਹਿਬ ਸੀ। ਡਾ: ਜੀ ਨੇ ਮਨੋਰੋਗੀਆਂ ਨੂੰ ਭਗਉਤੀਆਂ ਦੀ ਮਾਲਾ ਫੇਰਨੀ ਦੱਸ ਕੇ ਹੀ ਅਰੋਗ ਕਰ ਦਿੱਤਾ ਸੀ। ਜਿਸਦਾ ਮਨ ਨ ਰੋਗੀ ਹੋਵੇ ਉਸਦਾ ਤਨ ਵੀ ਰੋਗੀ ਨਹੀਂ ਹੁੰਦਾ। ਵੈਦਿਕ ਦੇ ਤਾਂ ਉਹ ਗਿਆਤਾ ਸਨ ਹੀ ਯੂਨਾਨੀ ਦੇ ਵੀ ਮੁਕੰਮਲ ਜਾਣਕਾਰ ਸਨ, ਡਾ: ਸਾਹਿਬ ਆਪਣੇ ਧਰਮ ਤੇ ਅੰਤ ਸਮੇਂ ਤਕ ਦ੍ਰਿੜ੍ਹ ਰਹੇ।

**ਸੰਤ ਮਿਹਰ ਸਿੰਘ ਗਿਆਨੀ ਕਾਨਪੁਰ** : ਡਾ: ਤ੍ਰਿਲੋਕ ਸਿੰਘ ਕੀਰਤਨ ਦੇ ਸ਼ਰੋਤੇ ਅਤੇ ਕਰਤੇ ਸਨ। ਉਹਨਾਂ ਦੀ ਭਾਈ ਰਣਧੀਰ ਸਿੰਘ ਤੇ ਬੜੀ ਸ਼ਰਧਾ ਸੀ ਪਰ ਜਦੋਂ ਭਾਈ ਸਾਹਿਬ ਜੇਲ ਵਿਚੋਂ ਮਾਫ਼ੀ ਮੰਗ ਕੇ ਬਾਹਰ ਆਏ, ਓਦੋਂ ਹੀ ਉਨ੍ਹਾਂ ਦੀ ਸ਼ਰਧਾ ਤਿੜਕ ਗਈ ਅਤੇ ਉਹ ਜਥੇ ਤੋਂ ਵਖਰੇ ਹੋ ਗਏ। ਮੰਡੀ ਰਹਿੰਦਿਆਂ ਉਹ ਮੇਰੀ ਪ੍ਰੇਰਨਾ ਨਾਲ ਹੀ ਸਕੇਸ ਸ਼ਨਾਨ ਕਰ ਰੋਜ਼ਾਨਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਸੁਣਨ ਆਉਂਦੇ। ਅਤੇ ਹੋਲੀ ਹੋਲੀ ਗੁਰੂ ਚਰਨਾਂ ਨਾਲ ਐਸੇ ਜੁੜੇ ਕਿ ਪ੍ਰੀਤ ਅੰਤ ਤਕ ਨਿਭੀ।

**ਸ਼੍ਰੀ ਨਰਿੰਦਰ ਸਿੰਘ ਮੰਡੀ :** ਡਾ: ਜੀ ਸਹਿਜਧਾਰੀ ਪਰਵਾਰ ਦੇ ਜੰਮਪਲ ਸਨ। ਸਕੂਲੇ ਪੜ੍ਹਦਿਆਂ ਉਹ ਭਾਈ ਰਣਧੀਰ ਸਿੰਘ ਜੀ ਦੇ ਸੰਪਰਕ ਵਿਚ ਆਏ। ਮਾਸਟਰ ਤਾਰਾ ਸਿੰਘ ਵੀ ਉਹਨੀਂ ਦਿਨੀਂ ਸਕੂਲੀਂ ਪੜ੍ਹਾਉਂਦੇ ਸਨ ਤੇ ਡਾ: ਜੀ ਦੀ ਰਹਿਤ ਮਰਯਾਦਾ ਵੇਖ ਕੇ ਮਖੌਲ ਕਰਦੇ ਹੁੰਦੇ ਸਨ। ਇਕ ਦਿਨ ਝੜਪ ਲੈਂਦਿਆਂ ਡਾਕਟਰ ਜੀ ਨੇ ਮਾਸਟਰ ਜੀ ਨੂੰ ਕਿਹਾ : ਤੁਸੀਂ ਅੰਗਰੇਜ਼ ਦੇ ਪਿੱਠੂ ਹੋ। ਡਾ: ਜੀ ਮਾ: ਜੀ ਨੂੰ ਬੜਾ ਜ਼ਿੱਦੀ ਵਿਅਕਤੀ ਕਿਹਾ ਕਰਦੇ ਸਨ। ਡਾ: ਜੀ ਜੇਲ ਚੋਂ ਰਿਹਾ ਹੋ ਕੇ ਆਏ ਤਾਂ ਇਕ ਸੰਨਿਆਸੀ ਨੇ ਉਨ੍ਹਾਂ ਨੂੰ ਵੈਦਿਕ ਪੜ੍ਹਨ ਦੀ ਪ੍ਰੇਰਨਾ ਦੇ ਵੈਦਗੀ ਬਖ਼ਸ਼ਸ਼ ਕੀਤੀ। ਫਿਰ ਬਾਅਦ ਵਿਚ ਉਹਨਾਂ ਲੂਈ ਕੋਹਨੀ ਦੀ ਪੁਸਤਕ ਪੜ੍ਹ ਕੇ ਕੁਦਰਤੀ ਤਰੀਕੇ ਦਾ ਇਲਾਜ ਕਰਨਾ ਜਾਰੀ ਕਰ ਦਿੱਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਵਿਸ਼ੇਸ਼ ਕਿਰਪਾ ਨਾਲ ਡਾ: ਜੀ ਨੂੰ ਹਿੰਦੀ ਅਤੇ ਸੰਸਕ੍ਰਿਤ ਦਾ ਗਿਆਨ ਦੇ ਦਿੱਤਾ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਰੀਰਕ ਇਲਾਜ ਦਾ ਮੌਕਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੀ ਪਰਦਾਨ ਕਰ ਦਿੱਤਾ ਅਤੇ ਆਪ ਵੀ ਵੇਲੇ-ਕੁਵੇਲੇ ਉਨ੍ਹਾਂ ਪਾਸੋਂ ਸੇਵਾ ਲਈ। ਡਾ: ਜੀ ਨੇ ਦੱਸਿਆ ਸੀ ਕਿ ਉਹਨਾਂ ਨੂੰ ਜਗਿਆਸੂ ਸਮਝ ਕੇ ਹੀ ਸਤਿਗੁਰਾਂ ਬਾਰ ਬਾਰ ਗੁਰੂ ਗੋਬਿੰਦ ਸਿੰਘ ਰੂਪ ਵਿਚ ਦਰਸ਼ਨ ਦਿੱਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਡਾ: ਜੀ ਦੀ ਸਭ ਪਰਕਾਰ ਨਾਲ ਸਹਾਇਤਾ ਕਰਦੇ ਰਹੇ।

**ਪੰਡਿਤ ਗੋਪਾਲ ਸਿੰਘ** : ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ। ਹੀਰਾ ਕਿਸਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ। ਡਾ: ਤ੍ਰਿਲੋਕ ਸਿੰਘ ਇਹਨਾਂ ਤੁਕਾਂ ਅਨੁਸਾਰ ਅਮੁਲੇ ਰਤਨ ਸਨ। ਡਾ: ਸਾਹਿਬ ਨੇ ਪਰਵਾਰ ਨਾਲੋਂ ਤਾਂ ਤੋੜ ਲਈ। ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ। ਪਰ ਸਤਿਗੁਰੂ ਵਲ ਸਦਾ ਸਨਮੁਖ ਰਹੇ। ਡਾ: ਸਾਹਿਬ ਨੇ ਦੱਸਿਆ ਸੀ ਕਿ ਉਹ ਗ੍ਰੰਥ ਸਾਹਿਬ ਦੇ ਸਿੱਖ ਹੋ ਕੇ ਵੀ ਦੇਹਧਾਰੀ ਨੂੰ ਭਾਲਦੇ ਫਿਰਦੇ ਸਨ। ਜਦੋਂ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨੇੜੇ ਆਏ ਤਾਂ ਉਹਨਾਂ ਨੇ ਗ੍ਰੰਥ ਸਾਹਿਬ ਜੀ ਦੀਆਂ ਸਾਰੀਆਂ ਤੁਕਾਂ ਨੂੰ ਸਤਿਗੁਰਾਂ ਤੇ ਘਟਦਿਆਂ ਵੇਖਿਆ।

**ਸ੍ਰੀ ਸਤਿਗੁਰੂ ਜੀ** ਨੇ ਅੰਤ ਉਤੇ ਡਾਕਟਰ ਜੀ ਦੇ ਸਮੁਚੇ ਜੀਵਨ ਤੇ ਝਾਤ ਪੁਆਂਦਿਆਂ ਉਨ੍ਹਾਂ ਦੇ ਪ੍ਰੇਮ, ਸੇਵਾ ਭਾਵ ਅਤੇ ਸਿਦਕ ਦੀ ਰੱਜ ਕੇ ਪ੍ਰਸੰਸਾ ਕੀਤੀ ਤੇ ਦੱਸਿਆ ਕਿ ਡਾ: ਜੀ ਕੁਦਰਤੀ ਇਲਾਜ ਵਿਚ ਏਨੇ ਪਾਰੰਗਤ ਸਨ ਕਿ ਮਨੁੱਖ ਨੂੰ ਵੇਖਦਿਆਂ ਹੀ ਉਹਦੇ ਰੋਗ ਦਾ ਨਾਂ ਦੱਸ ਦਿੰਦੇ ਸਨ। ਭਿਆਣੀ ਦੀ ਇਕ ਮਾਈ ਦੀ ਅੰਧਤਾ ਨੂੰ ਰੋਸ਼ਨੀ ਦਿੱਤੀ। ਮੁਖਾਕ੍ਰਿਤੀ ਵਿਗਿਆਨ ਦੇ ਡਾਕਟਰ ਜੀ ਪੰਡਿਤ ਸਨ। ਪਰ ਵੱਡੀ ਗੱਲ ਇਹ ਸੀ ਕਿ ਉਹ 'ਅਉਖਧ ਆਏ ਰਾਸਿ ਵਿਚਿ ਆਪਿ ਖਲੋਇਆ' ਨੂੰ ਅਮਲੀ ਤੌਰ ਤੇ ਸਮਝਦੇ ਸਨ। ਨਾਮ ਧਨ ਦਾ ਵੀ ਉਹਨਾਂ ਤਕੜਾ ਭੰਡਾਰ ਕੱਠਾ ਕੀਤਾ ਹੋਇਆ ਸੀ। ਇਹੋ ਜਿਹੇ ਸਰੀਰ ਜਾ ਤੇ ਰਹੇ ਹਨ ਪਰ ਨਵੇਂ ਨਹੀਂ ਬਣ ਰਹੇ।...ਅੰਤਮ ਸਮੇਂ ਉਹਨਾਂ ਦੀ ਰਵਾਨਗੀ ਦਾ ਕਾਰਨ ਫੇਫੜੇ ਦੀ ਤਕਲੀਫ਼ ਹੋਈ ਪਰ ਉਹ ਮਰਨ ਮੰਜੇ ਤੇ ਪਏ ਹੋਏ ਆਖ਼ਰੀ ਪਲ ਤਕ ਸੁਚੇਤ ਰਹੇ। ਉਹਨਾਂ ਨਾਲ ਨਾਲ ਦੱਸਿਆ, ਹੁਣ ਮੇਰੀ ਨਜ਼ਰ ਚਲੀ ਗਈ ਏ, ਹੁਣ ਸੁਣਨ ਸ਼ਕਤੀ ਖ਼ਤਮ ਹੋ ਗਈ ਏ,

ਹੁਣ ਸੁਰਤ ਨੂੰ ਡੋਬੂ ਆ ਰਹੇ ਹਨ। ਡਾਕਟਰ ਜੀ ਦਾ ਸਿਖੀ ਜੀਵਨ ਸਾਡੇ ਲਈ ਪ੍ਰੇਰਣਾ ਦਾਇਕ ਹੈ।

6.15 ਤਕ ਸਾਰਾ ਪ੍ਰੋਗਰਾਮ ਖ਼ਤਮ ਹੋ ਗਿਆ। ਸਤਿਗੁਰੂ ਜੀ ਆਪਣੇ ਨਿਵਾਸ ਤੇ ਪਹੁੰਚੇ। ਸੰਗਤ ਵੀ ਘਰਾਂ ਨੂੰ ਹੋ ਗਈ।

## ਪ੍ਰੋਫੈਸਰ ਕਸੇਲ ਨਾਲ

7.15 ਤਕ ਸ੍ਰੀ ਸਤਿਗੁਰੂ ਜੀ ਨੇ ਕੁਛ ਜਲਪਾਨ ਕਰ ਕੋਠੀ ਰਾਮਸਰ ਦੇ ਘਾਹ ਕਿੱਤੇ ਵਿਚ ਭੁੰਜੇ ਹੀ ਆਸਣ ਜਮਾ ਦਿੱਤਾ ਅਤੇ ਪ੍ਰੋਫੈਸਰ ਕਿਰਪਾਲ ਸਿੰਘ ਕਸਲ ਤੇ ਉਸ ਦੇ ਸਹਾਇਕ (ਅਵਤਾਰ ਸਿੰਘ ਕਿ ਬਲਬੀਰ ਸਿੰਘ) ਨੂੰ ਬੁਲਵਾ ਭੇਜਿਆ। ਪ੍ਰੋਫ਼ੈਸਰ ਸਾਹਿਬ ਨਾਲ ਬਚਨ ਕਰਦਿਆਂ ਆਪ ਨੇ ਫ਼ਰਮਾਇਆ : ਹਰ ਕਿਸੇ ਨੇ ਆਦਿ ਬਾਣੀ ਦੇ ਅਰਥ ਆਪਣੀ ਮਰਜ਼ੀ ਨਾਲ ਕੀਤੇ ਹਨ ਅਤੇ ਕਿੰਨੇ ਸਾਰੇ ਅਰਥਾਂ ਦੇ ਅਨਰਥ ਹੋਏ ਹੁੰਦੇ ਹਨ। ਜੀ ਕਰਦਾ ਹੈ ਕਿ ਇਕ ਟੀਕਾ ਅਜਿਹਾ ਪ੍ਰਕਾਸ਼ਤ ਕਰਵਾਇਆ ਜਾਇ ਜੋ ਸਤਿਗੁਰੂਆਂ ਦੀ ਮੂਲ ਭਾਵਨਾ ਨੂੰ ਮੁਖ ਰਖ ਕੇ ਤਿਆਰ ਕੀਤਾ ਜਾਵੇ। ਇਸ ਵਿਸ਼ੇ ਤੇ ਥੋੜ੍ਹੀ ਕੁ ਗੱਲਬਾਤ ਪਿਛੋਂ ਕਸੇਲ ਸਾਹਿਬ ਨੇ ਬੇਨਤੀ ਕੀਤੀ : ਬੱਚੀ (ਨਵਜੋਤ ਕੌਰ) ਬੜੀ ਬਿਮਾਰ ਰਹਿੰਦੀ ਹੈ 4-5 ਸਾਲ ਤੋਂ, ਦਵਾਦਾਰੂ ਬਹੁਤ ਕੀਤੇ ਹਨ ਪਰ ਆਰਾਮ ਭੋਰਾ ਭਰ ਨਹੀਂ ਹੁੰਦਾ। ਆਪ ਜੀ ਆਪਣੀ ਕ੍ਰਿਪਾ ਕਰੋ।

ਸਤਿਗੁਰੂ ਜੀ ਨੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਬੁਲਾ ਕੇ ਪ੍ਰੋ: ਸਾਹਿਬ ਨੂੰ ਦਵਾ ਦੁਆਈ ਬੱਚੀ ਵਾਸਤੇ।

ਨਾਲ ਹੀ ਕਸੇਲ ਸਾਹਿਬ ਨੇ ਬਿਨੈ ਕੀਤੀ ਕਿ ਉਹ ਆਪਣੇ ਸਹੁਰੇ ਨਮਿਤ, ਪਟਿਆਲੇ ਵਿਖੇ 15.7.79 ਨੂੰ ਭੋਗ ਪੁਆਣਾ ਚਾਹੁੰਦੇ ਹਨ ਸਤਿਗੁਰੂ ਜੀ ਦਰਸ਼ਨ ਦੇਣ ਦੀ ਕ੍ਰਿਪਾ ਕਰਨ, ਪਰ ਸਤਿਗੁਰੂ ਜੀ ਨੇ ਉਸ ਤਾਰੀਖ਼ ਤੇ ਨੈਰੋਬੀ (ਈਸਟ ਅਫ਼ਰੀਕਾ) ਚਲੇ ਜਾਣ ਕਾਰਨ ਪਟਿਆਲੇ ਪਹੁਚਣ ਤੋਂ ਅਸਮਰਥਤਾ ਪ੍ਰਗਟ ਕੀਤੀ। ਅਤੇ ਨਾਲ ਹੀ ਫ਼ਰਮਾਇਆ : ਉਸ ਦਿਨ ਕੁਛ ਪ੍ਰਤੀਨਿਧ ਪਟਿਆਲੇ ਭੇਜ ਦਿਆਂਗੇ।

ਸਤਿਗੁਰਾਂ ਸ੍ਰੀ ਕਸੇਲ ਨੂੰ ਦੱਸਿਆ : ਏਥੋਂ ਜੀਵਨ ਨਗਰ (ਮਰਸਾ, ਹਰਿਆਣਾ) ਜਾਣਾ ਹੈ। ਦੋ ਚਾਰ ਦਿਨ ਲਈ ਫਿਰ ਭੈਣੀ ਸਾਹਿਬ ਆਉਣਾ ਹੈ। 12 ਜਾਂ 13 ਨੂੰ ਦਿੱਲੀ ਜਾਣਾ ਹੈ, 14 ਨੂੰ ਬੰਬਈ ਲਈ ਉਡਣਾ ਹੈ ਅਤੇ ਏਥੋਂ 15.4.79 ਨੂੰ ਨੈਰੋਬੀ ਵਾਸਤੇ ਜਹਾਜ਼ ਲੈਣਾ ਹੈ।

## ਚਰਨਾਂ ਨੂੰ ਮੋਚ ?

ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਇਕ ਸਫ਼ੇਦ ਪੱਟੀ ਬੱਝੀ ਹੋਈ ਸੀ ਗਿੱਟੇ ਵਾਲੀ ਥਾਏਂ। ਮੈਂ ਵੇਖ ਕੇ ਹੈਰਾਨੀ ਨਾਲ ਪੁਛਿਆ : ਇਹ ਕੀ ਹੋ ਗਿਐ ਜੀ ? ਸਤਿਗੁਰਾਂ ਦੱਸਿਆ : ਕੋਈ 40 ਸਾਲ ਤੋਂ ਗਿੱਟੇ ਤੇ ਸੱਟ ਵੱਜੀ ਹੋਈ ਹੈ, ਉਹ ਕਦੇ ਕਦੇ ਚੁਭਕਦੀ ਹੈ। ਫਿਰ ਦੋਬਾਰਾ ਦੋ ਤਕੜੇ ਜ਼ੋਰਾਵਰ ਸਰੀਰਾਂ ਨੇ, ਗਿੱਟਾ ਮਲ, ਪੈਰ ਏਧਰ ਓਧਰ ਹਿਲਾ ਇਸ ਤੇ ਪੱਟੀ ਘੁੱਟ ਕੇ ਬੰਨ੍ਹੀ ਹੈ। ਇਹ ਸੱਟ ਸੱਜੇ ਚਰਨ ਤੇ ਹੈ।

ਏਥੇ ਬੈਠਿਆਂ ਹੀ ਕੁਝ ਹੋਰ ਸਜਣ ਦਰਸ਼ਨ ਕਰਨ ਆ ਗਏ ।

### ਰਾਜਿੰਦਰ ਸਿੰਘ ਸ਼ੁਕਲਾ

ਨਜ਼ਦੀਕ ਦੇ ਇਕ ਮਕਾਨ ਵਿਚੋਂ ਇਕ ਦਰਮਿਆਨੀ ਉਮਰ ਦਾ ਸਿੰਘ ਨਿਕਲ ਆਇਆ, ਉਸ ਦਾ ਪਰਿਵਾਰ ਵੀ ਨਾਲ ਸੀ । ਇਸ ਨੇ ਸਤਿਗੁਰਾਂ ਨੂੰ ਚਰਨ ਬੰਦਨ ਕੀਤੀ ਤਾਂ ਸਤਿਗੁਰੂ ਜੀ ਨੇ ਮੈਨੂੰ ਉਸ ਬਾਰੇ ਜਾਣਕਾਰੀ ਦਿੱਤੀ : ਇਹ ਰਾਜਿੰਦਰ ਸਿੰਘ ਸ਼ੁਕਲਾ ਹੈ । ਨੈਰੋਬੀ (ਈਸਟ ਅਫ਼ਰੀਕਾ) ਤੋਂ 17 ਸਾਲ ਬਾਅਦ ਆਇਆ ਹੈ । ਸੰਤ ਸੂਰਤ ਸਿੰਘ ਅੰਮ੍ਰਿਤਸਰ ਦਾ ਜੁਆਈ ਹੈ ।

ਸ੍ਰੀ ਸ਼ੁਕਲਾ ਨਾਲ ਉਸ ਦੀ ਸੱਸ ਬੀਬੀ ਮਹਿੰਦਰ ਕੌਰ, ਉਸ ਦੀ ਪਤਨੀ ਬੀਬੀ ਰਵਿੰਦਰ ਕੌਰ ਅਤੇ ਪੁੱਤਰ ਸੇਵਾ ਸਿੰਘ ਵੀ ਆਏ ਸਨ । ਇਕ ਛੋਟਾ ਭਾਈ ਵੀ ਨਾਲ ਸੀ । ਸ਼ੁਕਲਾ ਨੇ ਸ੍ਰੀ ਸਤਿਗੁਰੂ ਜੀ ਦਾ ਨੈਰੋਬੀ ਜਾਣ ਦਾ ਪ੍ਰੋਗਰਾਮ ਪੁੱਛਿਆ ।

### ਕਥਕ ਦਰਸ਼ਨ ਲਾਲ ਤੇ ਕਿਰਪਾ

ਠਾਕੁਰਾਂ ਦੋਹਾਂ ਦੇ ਉਸਤਾਦ ਸ੍ਰੀ ਮਹਾਦੇਉ ਕੱਥਕ ਦੇ ਸਪੁਤਰ ਨੂੰ ਸ੍ਰੀ ਸਤਿਗੁਰੂ ਜੀ ਕੋਠੀ ਨੰ: 1 ਦੇ ਵਿਚਕਾਰਲੇ ਕਮਰੇ ਵਿਚ ਲੈ ਗਏ । ਕੋਲ ਬੈਠਾ ਕੇ ਬੜੇ ਪਿਆਰ ਨਾਲ ਸਾਰੇ ਇਹਦੇ ਪਰਵਾਰ ਤੇ ਭਰਾਵਾਂ ਦੇ ਪਰਵਾਰਾਂ ਦੀ ਸੁਖ ਸਾਂਦ ਪੁੱਛੀ । ਅਤੇ ਸਾਧ ਸੰਗਤ ਵਿਚ ਆਉਂਦੇ-ਜਾਂਦੇ ਰਹਿਣ ਲਈ ਪ੍ਰੇਰਨਾ ਦਿੱਤੀ । ਕੋਲ ਬੈਠੇ ਵੱਡੇ ਠਾਕੁਰ ਜੀ ਨੂੰ ਕਹਿ ਕੇ 100/- ਦਿਵਾਇਆ ਤਾਕਿ ਸੰਗੀਤ ਕਲਾਕਾਰ ਨੂੰ ਅੰਮ੍ਰਿਤਸਰ ਜਾਣ ਆਉਣ ਦਾ ਭਾੜਾ ਰੜਕੇ ਨਾ ।

### ਸੰਜੋਗਾਂ ਦੀ ਸ਼ਰਤ

ਲੁਧਿਆਣੇ ਦੇ ਦੋ ਸਿੰਘਾਂ ਦਾ ਵਿਆਹ ਬਾਰੇ ਰੌਲਾ ਸੀ । ਲੜਕੀ ਵਾਲੇ ਘਰ ਦਾ ਇਤਰਾਜ਼ ਹੈ ਕਿ ਲੜਕਾ ਸਿੱਖੀ ਰਹਿਤ ਮਰਿਆਦਾ ਤੋਂ ਦੂਰ ਹੈ, ਉਸ ਵਲ ਜਦੋਂ ਸਾਕ ਕੀਤਾ ਸੀ ਸ਼ਰਤ ਸੀ ਲੜਕਾ ਸੰਪੂਰਣ ਨਾਮਧਾਰੀ ਹੋਵੇ ਪਰ ਉਸ ਦੀ ਸੁਸਾਇਟੀ ਵਿਗੜ ਗਈ ਹੈ, ਇਸ ਲਈ ਅਸੀਂ ਅਨੰਦ ਕਾਰਜ ਨਹੀਂ ਕਰਦੇ । ਮਾਜਰਾ ਸਤਿਗੁਰਾਂ ਦੇ ਪੇਸ਼ ਹੋਇਆ । ਲੜਕੇ ਵਾਲੇ ਨੇ ਮੋੜ ਘੇੜ ਕੇ ਅਰਜ਼ ਕੀਤੀ : ਕਿਸੇ ਤਰ੍ਹਾਂ ਇਹ ਸੰਬੰਧ ਨਾ ਟੁੱਟਣ, ਲੜਕਾ ਠੀਕ ਹੋ ਜਾਵੇਗਾ ।

ਦੁਹਾਂ ਧਿਰਾਂ ਦੀ ਗੱਲਬਾਤ ਸੁਣ, ਸਤਿਗੁਰੂ ਜੀ ਨੇ, ਇਕ ਇਤਰਾਜ਼ ਆਪਣੇ ਵਲੋਂ ਕੀਤਾ : ਦੋਹਾਂ ਧਿਰਾਂ ਨੇ ਲੈਣ ਦੇਣ ਕੀਤਾ ਹੈ, ਛੁਹਾਰਾ ਲਾਣ ਦੀ ਰਸਮ ਕੀਤੀ ਹੈ, ਜੋ ਕਿ ਦੰਡ ਯੋਗ ਹੈ ।

ਗੱਲਬਾਤ ਫੇਰ ਤੇ ਜਾ ਪਈ । ਸਤਿਗੁਰਾਂ ਨੇ ਆਗਿਆ ਕੀਤੀ : ਪਹਿਲਾਂ ਬੱਚਿਆਂ ਨੂੰ ਸੁਧਾਰੋ, ਫੇਰ ਗੱਲ ਕਰਾਂਗੇ ।

## ਡਾ: ਤ੍ਰਿਲੋਕ ਸਿੰਘ ਬਾਰੇ ਕੁਝ ਹੋਰ

ਅੱਜ ਸ਼ਾਮ ਦਾ ਲੰਗਰ, ਨੌਜਵਾਨਾਂ ਲਈ, ਮਾਲ੍ਹ ਪੂੜਿਆਂ ਤੇ ਖੀਰ ਦਾ ਸੀ। ਠਾਕਰ ਦਲੀਪ ਸਿੰਘ ਜੀ ਅਤੇ ਸ੍ਰੀ ਬਿਅੰਤ ਸਿੰਘ ਸੋਖਲ (ਸੰਤ ਨਗਰ) ਬਰਤਨ ਮਾਂਜਣ ਦੀ ਸੇਵਾ ਕਰਦੇ ਰਹੇ। ਮੈਂ ਵੀ ਲੰਗਰ ਛਕਣ ਬੈਠਾ ਤਾਂ ਠਾਕਰ ਜੀ ਨੇ ਮੈਨੂੰ ਡਾਕਟਰ ਜੀ ਬਾਰੇ ਕੁਛ ਹੋਰ ਤੱਥ ਦੱਸੇ :

"ਡਾ: ਤ੍ਰਿਲੋਕ ਸਿੰਘ ਹੋਰਾਂ ਅੰਤਮ ਸਵਾਸਾਂ ਤਕ ਵੱਡੀ ਸੋਧ (ਸੁੱਚਮ) ਨਿਭਾਈ। ਪਹਿਲਾਂ ਇਹ ਗ਼ਰੀਬ ਰੋਗੀਆਂ ਤੋਂ ਦਵਾਦਾਰੂ ਦੇ ਪੈਸੇ ਨਹੀਂ ਸਨ ਲਿਆ ਕਰਦੇ, ਫੇਰ ਲੈਣੇ ਸ਼ੁਰੂ ਕਰ ਦਿੱਤੇ ਪਰ ਜਿਸ ਦਾ ਇਲਾਜ ਸਤਿਗੁਰੂ ਜੀ ਦੀ ਆਗਿਆ ਨਾਲ ਕਰਦੇ ਉਸ ਤੋਂ ਕੁਝ ਨਾ ਲੈਂਦੇ। ਇਹਨਾਂ ਆਪਣੀ ਜਮਾ ਪੂੰਜੀ ਸਰਸੇ ਦੇ ਬੈਂਕ ਵਿਚ ਰਖੀ। ਪਿਛਲੇ ਸੰਤ ਨਗਰ ਦੇ ਅਸੂ ਦੇ ਮੇਲੇ ਸਮੇਂ ਆਪਣੇ ਲੜਕੇ ਜਗਦੀਸ਼ ਸਿੰਘ ਦੇ ਨਾਮ ਤੇ 7000/- ਦੇ ਕੇ ਹਿੱਸਾ ਪਾਇਆ।

ਹੁਣ ਇਹਨਾਂ ਦੇ 8000/- ਟ੍ਰੇਡਰਜ਼ ਬੈਂਕ ਭੈਣੀ ਸਾਹਿਬ ਵਿਚ ਜਮਾ ਸੀ। ਇਸ ਵਿਚ ਕੁਛ ਰਕਮ ਸਰਸੇ ਦੇ ਬੈਂਕ 'ਚੋਂ ਟ੍ਰਾਂਸਫਰ ਕਰਵਾ ਕੇ ਲਿਆਂਦੀ ਸੀ, 2100/- ਉਨ੍ਹਾਂ ਅਪਣੀ ਲੜਕੀ ਅੰਮ੍ਰਿਤ ਕੌਰ ਨੂੰ ਦਿੱਤਾ ਹੈ। 6000/- ਸ੍ਰੀ ਸਤਿਗੁਰੂ ਜੀ ਨੂੰ ਭੇਟਾ ਧਰੀ। 250/- ਨਮਿਤ ਪਾਠ ਦੇ ਭੋਗ ਸਮੇਂ ਲਈ ਮਾ: ਨਿਹਾਲ ਸਿੰਘ ਜੀ ਨੂੰ ਦਿੱਤੀ ਰਖੇ।

ਠਾਕਰ ਉਦੈ ਸਿੰਘ ਜੀ ਯੂ. ਪੀ. ਫਾਰਮ ਤੋਂ ਅੱਜ ਭੈਣੀ ਸਾਹਿਬ ਪਹੁੰਚ ਗਏ ਹਨ। ਵਡੇ ਠਾਕਰ ਜੀ ਸਵੇਰ ਤੋਂ ਚੰਡੀਗੜ੍ਹ ਹੀ ਰਹੇ, ਸ਼ਾਮੀ ਹੀ ਵਾਪਸ ਮੁੜੇ।

### 4 ਜੁਲਾਈ 1979, ਬੁੱਧਵਾਰ
### ਸ੍ਰੀ ਭੈਣੀ ਸਾਹਿਬ

## ਸਰਬ ਹਿੰਦ ਵਿਦਿਅਕ ਸਮੇਲਨ

ਸ੍ਰੀ ਸਤਿਗੁਰੂ ਜੀ ਪਾਠ-ਸ਼ੁਧੀ ਦਾ ਵਿਸ਼ੇਸ਼ ਧਿਆਨ ਰਖਦੇ ਹਨ। ਰਾਗੀ ਹਰਬੰਸ ਸਿੰਘ ਘੁੱਲਾ-ਸੰਤ ਖਜਾਨ ਸਿੰਘ ਨੂੰ ਆਸਾ ਦੀ ਵਾਰ ਦਾ ਪਾਠ ਅਸਲੋਂ ਸੁਧ ਕਰਵਾਣ ਲਈ, ਗੁਟਕੇ, ਪੋਥੀਆਂ ਅਤੇ ਆਦਿ ਦੀਆਂ ਦੋਵੇਂ ਸੈਂਚੀਆਂ ਕੋਲ ਰਖੀਆਂ ਹੋਈਆਂ ਹਨ। ਪੰਡਿਤ ਗੋਪਾਲ ਸਿੰਘ ਦੁਆਰਾ ਪਾਠ ਸ਼ੁਧੀ ਵਿਚ ਸਹਾਇਤਾ ਲਈ ਜਾਂਦੀ ਹੈ।

## ਸ਼ਾਗਿਰਦਾਂ ਦਾ ਨਵਾਂ ਗਰੁਪ

ਆਲ ਇੰਡੀਆ ਰੇਡੀਓ ਦੇ ਪ੍ਰਸਿਧ ਤਬਲਾ ਵਾਦਕ, ਸ੍ਰੀ ਪ੍ਰੇਮ ਵਲਭ ਜੁ ਅਜ ਕਲ ਰੀਟਾਇਰਡ ਹੋ ਗਏ ਹਨ, ਕਲ੍ਹ ਦੇ ਭੈਣੀ ਸਾਹਿਬ ਆਏ ਹੋਏ ਹਨ। ਕੱਲ੍ਹ ਹੇਠ ਲਿਖੇ ਬੱਚੇ, ਸ੍ਰੀ ਸਤਿਗੁਰੂ ਜੀ ਵਲੋਂ, ਪ੍ਰੇਮ ਵਲਭ ਜੀ ਦੇ ਸ਼ਾਗਿਰਦ ਬੈਠਾਏ ਗਏ :

1. ਕਾਕਾ ਸੁਰਿੰਦਰ ਸਿੰਘ (10) ਸਪੁਤਰ ਸੰਤ ਵੀਰ ਸਿੰਘ ਭੈਣੀ ਸਾਹਿਬ,
2. ਕਾਕਾ ਗੁਰਦੀਪ ਸਿੰਘ (12) ਸਪੁਤਰ ਸ੍ਰੀ ਮਲੂਕ ਸਿੰਘ,

3. ਕਾਕਾ ਸੁਖਦੇਵ ਸਿੰਘ ਸੁਖੀ (14) ਸਪੁਤਰ ਸੰਤ ਕਸ਼ਮੀਰ ਸਿੰਘ ਭੈਣੀ ਸਾਹਿਬ,
4. ਸ੍ਰੀ ਜਸਪਾਲ ਸਿੰਘ ਹੁਸ਼ਿਆਰਪੁਰ,
5. ਸ੍ਰੀ ਗੁਰਮੁਖ ਸਿੰਘ ਸਪੁਤਰ ਸੰਤ ਕੁਲਦੀਪ ਸਿੰਘ ਫਗਵਾੜਾ ।

## ਪਾਠ ਮੁਕਾਬਲੇ ਦੇ ਜੱਜ,

ਵਿਦਿਅਕ ਸਮੇਲਨ ਦਾ ਅੱਜ ਪਾਠ ਮੁਕਾਬਲਾ ਦਿਨ ਸੀ । ਨੌਜਵਾਨਾਂ ਤੋਂ ਪਾਠ ਸੁਣ ਕੇ ਹੇਠ ਲਿਖੇ ਜੱਜਾਂ ਨੇ ਪਾਸ-ਫੇਲ ਦੇ ਨੰਬਰ ਦੇਣੇ ਸਨ :

1. ਠਾਕੁਰ ਦਲੀਪ ਸਿੰਘ ਜੀ,
2. ਸ੍ਰੀ ਬੇਅੰਤ ਸਿੰਘ ਸੋਖਲ,
3. ਸੰਤ ਸਤਿਨਾਮ ਸਿੰਘ ਦਿੱਲੀ,
4. ਪ੍ਰੀਤਮ ਸਿੰਘ ਕਵੀ ।

(ਮੈਨੂੰ ਉਹ ਫਹਿਰਿਸਤ ਨਹੀਂ ਮਿਲੀ, ਨਹੀਂ ਤਾਂ ਜੇਤੂ ਜਵਾਨਾਂ ਦੇ ਨਾਮ ਵੀ ਦੇ ਦਿੰਦਾ-ਲੇਖਕ)

ਪਾਠ ਦਾ ਮੁਕਾਬਲਾ ਕੰਠੋਂ ਵੀ ਸੀ ਅਤੇ ਪੋਥੀ ਤੋਂ ਵੀ ਸੀ ।

## ਸ਼ਾਮ ਦਾ ਦੀਵਾਨ

ਨਿੱਤ ਵਾਂਗ ਕਥਾ, ਨਾਮ ਸਿਮਰਨ ਅਤੇ ਕੀਰਤਨ ਦਾ ਪ੍ਰੋਗਰਾਮ ਹੋਇਆ । ਅੱਜ ਦੇ ਕੀਰਤਨਕਾਰ ਸਨ : ਸ੍ਰੀ ਹਰਭਜਨ ਸਿੰਘ (ਸਿਤਾਰ), ਸ. ਮਹਿੰਦਰ ਸਿੰਘ ਅਮ੍ਰਿਤਸਰੀ ਤਬਲੇ ਤੇ ਸੀ ਜਸਪਾਲ ਸਿੰਘ (ਹੁਸ਼ਿਆਰ ਪੁਰੀ) । ਇਹਨਾਂ ਬੜੇ ਰੰਗ ਵਿਚ ਗੰਵਿਆਂ : ਅਤਿ ਪ੍ਰੀਤਮ ਮਨਮੋਹਨਾ ਘਟਿ ਸੋਹਨਾ ਪ੍ਰਾਣ ਆਧਾਰਾ ਰਾਮ । ਰਾਗ ਬਿਹਾਗੜਾ, ਤਾਲ ਰੂਪਕ ।

## ਹੈਵੀ ਵੇਟ ਲਿਫਟਰ

ਸ. ਦਲਬੀਰ ਸਿੰਘ ਹੈਵੀ ਵੇਟ ਲਿਫਟਰ (ਵਧੇਰੇ ਭਾਰ ਚੁਕਣ ਵਾਲਾ) ਦਿੱਲੀ, ਲੁਧਿਆਣਿਓਂ ਅੱਜ ਉਚੇਚਿਆਂ ਭੈਣੀ ਸਾਹਿਬ ਆਇਆ, ਸਤਿਗੁਰਾਂ ਦੇ ਦਰਸ਼ਨ ਕਰਨ । ਇਸ ਨੇ ਬਾਅਦ ਵਿਚ ਮੈਨੂੰ ਦੱਸਿਆ ਕਿ ਸਤਿਗੁਰੂ ਜੀ ਦੀ ਸੇਵਾ ਵਿਚ ਅਰਜ਼ ਕੀਤੀ ਗਈ ਸੀ ਕਿ ਛੋਟਾ ਭਾਈ ਪਰਮਜੀਤ ਸਿੰਘ ਬਾਹਰ ਜਾ ਰਿਹਾ ਹੈ । ਜੇ ਉਸ ਦਾ ਨਾਮਧਾਰੀ ਘਰਾਣੇ ਵਿਚ ਵਿਆਹ ਕੀਤਾ ਜਾਵੇ ਤਾਂ ਬਚਿਆ ਰਹੇਗਾ, ਨਹੀਂ ਤਾਂ, ਵਿਦੇਸ਼ਾਂ ਵਿਚ ਜਾ ਕੁਸੰਗਤ ਵਿਚ ਫਸ ਜਾਵੇਗਾ ।

ਸਤਿਗੁਰੂ ਜੀ ਨੇ ਦਿੱਲੀ ਗਿਆਂ ਯਾਦ ਕਰਵਾਣ ਲਈ ਬਚਨ ਕੀਤਾ ।

## ਲਿਖਤੀ ਸਵਾਲ-ਜਵਾਬ ਮੁਕਾਬਲਾ

ਸ੍ਰੀ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਜਲੰਧਰ ਦੇ ਉਦਮ ਨਾਲ, ਨਾਮਧਾਰੀ ਪੰਥ ਨਾਲ ਸੰਬੰਧਤ ਕੁਝ ਮਸਲਿਆਂ ਤੇ ਸਵਾਲ-ਜਵਾਬ ਛਾਪ ਕੇ ਲਿਆਂਦੇ ਗਏ ਸਨ, ਜਿਨ੍ਹਾਂ ਦਾ ਮੁਕਾਬਲਾ ਜਵਾਨਾਂ ਨੇ ਸਹੀ ਉੱਤਰ ਦੇ ਕੇ ਕਰਨਾ ਸੀ । ਇਸ ਮੁਕਾਬਲੇ ਵਿਚ ਜਵਾਨਾਂ ਬੜਾ ਉਤਸਾਹ ਵਿਖਾਇਆ, 63 ਜਣਿਆਂ ਨੇ ਬੈਠ ਕੇ ਪਰਚੇ ਲਿਖੇ

ਮੁਕਾਬਲੇ ਵਾਸਤੇ। ਇਹ ਲਿਖਤੀ ਮੁਕਾਬਲਾ ਠਾਕੁਰ ਦਲੀਪ ਸਿੰਘ ਜੀ ਦੀ ਉਪਸਥਿਤੀ ਤੇ ਹਰੀ ਮੰਦਰ ਵਿਚ ਹੋਇਆ। ਸਵਾਲ ਗਿਆਨ ਦੀ ਥਾਹ ਲਾਊ ਸਨ।

### ਜ਼ਿਆਦਤੀ ਦਾ ਲਾਭ

ਸਰਬਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਸਕੱਤਰ ਸ੍ਰੀ ਨਰਿੰਦਰ ਸਿੰਘ ਮੰਡੀ ਨੇ ਦੱਸਿਆ ਕਿ ਸਿਮ੍ਰਤੀ ਮੰਦਰ ਦੀ ਉਸਾਰੀ ਵਾਸਤੇ, 1977 ਈ: ਵਿਚ ਮੰਡੀ ਵਾਲਿਆਂ ਨੂੰ ਇੱਕ ਲੱਖ ਰੁਪਏ ਦੀ ਉਗਰਾਹੀ ਲਗੀ। ਇਹ ਰਕਮ ਕੇਵਲ 10 ਜਣਿਆਂ ਤੋਂ ਉਗਰਾਹੁਣੀ ਸੀ। ਇਸ ਜ਼ਦ ਵਿਚ ਸਾਡਾ ਪਰਿਵਾਰ ਵੀ ਆ ਗਿਆ। ਉਸ ਘੜੀ ਇਹ ਅਦਾਇਗੀ ਬੜੀ ਮੁਸ਼ਕਲ ਅਤੇ ਸਾਡੇ ਪਰਿਵਾਰ ਨਾਲ ਜ਼ਿਆਦਤੀ ਵੀ ਜਾਪਦੀ ਸੀ। ਪਰ ਅਸਾਂ ਸਤਿਗੁਰੂ ਜੀ ਦੇ ਹੁਕਮ ਨੂੰ ਸਿਰ ਝੁਕਾ ਦਿੱਤਾ। ਜਿਸ ਨੇ ਹੁਕਮ ਲਾਇਆ ਸੀ, ਉਸ ਨੇ ਬਿਧ ਵੀ ਬਣਾ ਦਿੱਤੀ। ਸਾਡੀ ਇਕ ਵਿਕਣੋਂ ਅਟਕੀ ਹੋਈ ਵਸਤ ਚੰਗੇ ਮੁਲੋਂ ਵਿਕ ਗਈ। ਸਾਨੂੰ 40,000/– ਦਾ ਲਾਭ ਹੋਇਆ। ਗੁਰੂ ਕਾ ਹੁਕਮ ਲੈਂਦਾ ਲੈਂਦਾ ਵੀ ਸਾਡੀ ਮਦਦ ਕਰ ਗਿਆ।

## 5 ਜੁਲਾਈ 1979, ਵੀਰਵਾਰ
## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਉਪ੍ਰੰਤ 7.30 ਵਜੇ ਤੋਂ ਸਰਬਹਿੰਦ ਨਾਮਧਾਰੀ ਵਿਦਿਅਕ ਜਥੇ ਦਾ ਪ੍ਰਣ ਸਮਾਗਮ ਸ਼ੁਰੂ ਹੋਇਆ। ਮਨੋਰਥ ਸੀ ਕਿ ਸਾਰੇ ਆਏ ਹੋਏ ਜਵਾਨ ਚਾਹ, ਕੋਕਾ ਕੋਲਾ, ਸਿਨੇਮਾ ਆਦਿ ਛੱਡਣ। ਸਕੇਸ਼ ਸ਼ਨਾਨ, ਭਜਨ ਬਾਣੀ ਆਦਿ ਉਤਮ ਗੁਣ ਗ੍ਰਹਿਣ ਕਰਨ ਅਤੇ ਨਾਮਧਾਰੀ ਪਹਿਰਾਵਾ ਧਾਰਨ ਦਾ ਪ੍ਰਣ ਕਰਨ।

ਡਾਲਟਨ ਗੰਜ ਵਾਲੇ ਜਥੇ ਨੂੰ ਸਤਿਗੁਰੂ ਜੀ ਨੇ ਆਪ ਪੁਛਿਆ। ਬਾਕੀ ਦਿਆਂ ਨੇ ਪੇਪਰਾਂ ਤੇ ਲਿਖੇ ਅਨੁਸਾਰ "ਹਾਂ" ਜਾਂ "ਨਾਂਹ" ਕੀਤੀ।

ਮੰਡੀ ਦੇ ਡਾ: ਜੈ ਇੰਦਰ ਸਿੰਘ ਦੇ ਭਤੀਜਿਆਂ ਵਲ ਸ੍ਰੀ ਸਤਿਗੁਰੂ ਜੀ ਨੇ ਉਚੇਚਾ ਧਿਆਨ ਦਿੱਤਾ ਆਪ ਜੀ ਬੁਲਾਕੇ ਡਾ: ਜੈ ਇੰਦਰ ਸਿੰਘ ਅਤੇ ਬੱਚਿਆਂ ਨੂੰ ਕੋਲ ਬੈਠਾਂਦੇ ਸਨ।

ਕੱਲ੍ਹ ਦੇ ਲਿਖੇ ਹੋਏ ਪਰਚਿਆਂ ਨੂੰ ਅੱਜ ਠਾਕੁਰ ਜੀ, ਸ੍ਰੀ ਗੁਰਦੇਵ ਸਿੰਘ ਚੱਗਰ, ਸ੍ਰੀ ਭੂਪਿੰਦਰ ਸਿੰਘ ਭੁਰਜੀ ਅਤੇ ਪੰਡਿਤ ਗੋਪਾਲ ਸਿੰਘ ਹੁਰਾਂ ਨੇ ਵੇਖਿਆ ਤੇ ਨੰਬਰ ਦਿੱਤੇ।

### ਭਾਈ ਨਿਹਾਲ ਸਿੰਘ ਦੀ ਖ਼ੁਸ਼ੀ

ਸ੍ਰੀ ਗੁਰਦੇਵ ਸਿੰਘ ਸਰੋਦ, ਹਰਭਜਨ ਸਿੰਘ ਸਿਤਾਰ ਅਤੇ ਮੈਂ ਅੱਜ ਭਾਈ ਨਿਹਾਲ ਸਿੰਘ (ਪਖਾਵਜੀ) ਜੋੜੀ ਵਾਲੇ ਨੂੰ ਮਿਲਣ ਗਏ। ਉਸ ਨੇ ਦੱਸਿਆ : ਹੁਣ ਮੈਂ ਬੱਚਿਆਂ ਨੂੰ ਰਬਲਾ ਨਹੀਂ ਸਿਖਾਂਦਾ, ਭੈਣੀ ਸਾਹਿਬੋਂ ਦੂਰ, ਹੋਰਨੀ ਥਾਈਂ ਰਹਿੰਦਾ ਹਾਂ। ਮੇਰਾ ਜੀ ਸਤਿਗੁਰਾਂ ਦਾ ਦਰਸ਼ਨ ਕਰਨ ਨੂੰ ਕਰਦਾ ਸੀ, ਡਰਦਾ ਵੀ ਸਾਂ ਕਿ

ਕੋਈ ਮੇਰਾ ਨਿਰਾਦਰ ਨਾ ਕਰੇ, ਭੈਣੀ ਸਾਹਿਬ ਦੇ ਨਾਮਧਾਰੀ, ਮੈਨੂੰ ਵਿਰੋਧੀਆਂ ਦਾ ਜਸੂਸ ਸਮਝਦੇ ਸਨ। ਗੱਲਾਂ ਤਾਂ ਮੈਂ ਵੀ ਚੰਗੀਆਂ-ਮੰਦੀਆਂ ਕਰ ਲੈਂਦਾ ਸਾਂ। ਪਰ ਜਦੋਂ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਏਥੇ ਆਇਆਂ ਵੇਖਿਆ, ਕੋਲ ਬੁਲਾ ਲਿਆ। ਸੁਖ ਸਾਂਦ ਪੁੱਛੀ, ਅਤੇ ਠਾਕੁਰ ਦਲੀਪ ਸਿੰਘ ਜੀ ਨੂੰ ਕੋਲ ਸੱਦ ਕੇ ਮੈਨੂੰ ਹਰ ਮਹੀਨੇ 100/- ਦੇਣ-ਭੇਜਣ ਲਈ ਹੁਕਮ ਕੀਤਾ।

ਭਾਈ ਬਾਗ਼-ਬਾਗ਼ ਸੀ। ਕਹਿਣ ਲੱਗਾ : ਸਤਿਗੁਰੂ ਜਗਜੀਤ ਸਿੰਘ ਵਰਗਾ ਕਿਨ ਹੋਣੈਂ। ਮੈਂ ਡਰਦਾ-ਡਰਦਾ ਆਇਆ ਸਾਂ। ਅਗੋਂ 100/- ਮਹੀਨਾ ਮਿਲਣਾ ਸ਼ੁਰੂ ਹੋ ਗਿਆ। ਧੰਨ ਸਤਿਗੁਰੂ ਜਗਜੀਤ ਸਿੰਘ !

## ਸਨੇਹੀ ਕਥਾ

ਸ੍ਰੀ ਸਵਰਨ ਸਿੰਘ ਸਨੇਹੀ ਨਾਮ ਦਾ ਸੱਜਣ ਕਦੇ ਮੈਨੂੰ ਚਿੱਠੀਆਂ ਲਿਖਦਾ ਹੁੰਦਾ ਸੀ ਕਿ ਮੈਂ ਉਸਦਾ ਕਲਮ ਗੁਰੂ ਬਣਾਂ। ਉਦੋਂ ਮੈਂ 'ਸਤਿਜੁਗ' ਦਾ ਸੰਪਾਦਕ ਸਾਂ। ਮੈਂ ਉਸ ਨੂੰ ਸੁਝਾਇਆ ਕਿ ਉਹ ਸ. ਅਵਤਾਰ ਸਿੰਘ ਆਜ਼ਾਦ ਜਾਂ ਸ. ਮੁਨਸ਼ਾ ਸਿੰਘ ਦੁਖੀ ਨੂੰ ਉਸਤਾਦ ਬਣਾਵੇ। ਉਹ ਮੁਨਸ਼ਾ ਸਿੰਘ ਜੀ ਪਾਸੋਂ ਕਵਿਤਾ ਕਰਨੀ ਸਿਖਦਾ ਰਿਹਾ। ਫੇਰ ਸ੍ਰੀ ਸਤਿਗੁਰੂ ਜੀ ਦੀ ਸੰਗਤ ਮਿਲੀ। ਉਸ ਨੇ ਆਪਣੀ ਪੜ੍ਹਾਈ ਵੀ ਜਾਰੀ ਰਖੀ ਅਤੇ ਗੁਰੂ-ਪਰਵਾਰ ਦੀ ਨਿਕਟਤਾ ਹਾਸਲ ਕਰਕੇ ਸਾਰੀ ਦੁਨੀਆਂ ਦੀ ਸੈਰ ਵੀ ਕੀਤੀ। ਵਲਾਇਤ ਜਾ ਕੇ ਵਿਸ਼ੇਸ਼ ਖੋਜ ਦਾ ਪ੍ਰਾਕਰਮ ਵੀ ਕੀਤਾ।

ਅੱਜ ਮੈਨੂੰ ਹੈਰਾਨ ਹੋਣ ਦਾ ਅਵਸਰ ਮਿਲਿਆ ਜਦੋਂ ਵਿਦਿਅਕ ਸਮਾਗਮ 'ਚੋਂ ਆਉਂਦਿਆਂ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਸਵਰਨ ਸਿੰਘ ਸਨੇਹੀ ਵੀ ਹੁਣ ਦੂਰ ਦੂਰ ਹੁੰਦਾ ਜਾ ਰਿਹਾ ਹੈ। ਮੈਂ ਉਸ ਨੂੰ ਬਚਾਣ ਦੀ ਬਹੁਤ ਕੋਸ਼ਸ਼ ਕੀਤੀ ਹੈ। ਜੋ ਉਸ, ਮੰਗਿਆ ਦਿੱਤਾ। ਹੁਣ ਉਹ ਆਪਣੀ ਮਰਜ਼ੀ ਨਾਲ ਘਰ ਵਿਆਹ ਕਰਵਾ ਕੇ ਘਰੇ ਕੰਮ ਕਰਨ ਲਈ ਡਟ ਗਿਆ ਹੈ। ਇਸ ਦੀ ਪਹਿਲੀ ਵਹੁਟੀ ਦਾ ਤਲਾਕਨਾਮਾ ਵੀ ਇਹਦੇ ਹੱਕ ਵਿਚ ਕਰਵਾ ਦਿੱਤਾ। ਹੁਣ ਇਸ ਨੇ ਰਾਹ ਹੀ ਆਪਣਾ ਚੁਣ ਲਿਆ ਹੈ।

## ਕੌਣ, ਕਿਥੇ ?

ਸ੍ਰੀ ਸਤਿਗੁਰੂ ਜੀ ਨੇ ਸਮਾਗਮ 'ਚੋਂ ਉੱਠ ਕੇ ਕਿਸੇ ਚਲਦੀ ਗੱਲੋਂ ਦੱਸਿਆ : ਕਾਕਾ ਉਦੈ ਸਿੰਘ ਤੇ ਗੁੱਡੀ (ਬੀਬਾ ਜੀ) ਦਾ ਬਹੁਤ ਜੀ ਕਰਦਾ ਸੀ ਕਿ ਇਸ ਵਾਰ ਮੈਂ ਉਨ੍ਹਾਂ ਨੂੰ ਕਸ਼ਮੀਰ ਦੀ ਸੈਰ ਕਰਵਾਵਾਂ ਨਾਲ ਜਾ ਕੇ। ਏਸੇ ਲਈ ਪ੍ਰੋਗਰਾਮ ਬਣਾਇਆ ਸੀ ਕਸ਼ਮੀਰ ਦਾ। ਪਰ, ਮਹਾਰਾਜ ਜੀ ਨੇ ਕਿਹਾ : ਕੀ ਕਰਨਾ ਏ ਕਸ਼ਮੀਰ ਜਾ ਕੇ, ਵਾਧੂ ਦਾ ਖਰਚ ! ਮੈਂ ਸਤਿਬਚਨ ਕਹਿ ਕੇ ਪਰਵਾਨ ਕਰ ਲਿਆ। ਮਹਾਰਾਜ ਜੀ ਨੇ ਇਹਨਾਂ ਦਿਨਾਂ ਵਿਚ ਕਈ ਕਰਨ ਵਾਲੇ ਕੰਮ ਦੱਸੇ। ਮੈਂ ਕਿਹਾ : ਤੁਸੀਂ ਪ੍ਰੋਗਰਾਮ ਬਣਾ ਦਿਆ ਕਰੋ ਤਾਂ ਉਹਨਾਂ ਇਹ ਜਵਾਬ ਦਿੱਤਾ : ਕਸ਼ਮੀਰ ਜਾਣ ਦਾ ਪ੍ਰੋਗਰਾਮ ਮੈਂ ਬਣਾਇਆ ਸੀ ? ਮੈਂ ਫੇਰ ਸਪਸ਼ਟ ਕੀਤਾ, ਸਾਰਾ ਕਾਰਜ ਕਰਮ ਠੱਪ

ਦਿੱਤਾ ਗਿਆ ਹੈ। ਮਹਾਰਾਜ ਫੇਰ ਬੋਲੇ : ਮੈਨੂੰ ਕੌਣ ਪੁਛਦੇ ? ਮੈਂ ਨਹੀਂ ਪ੍ਰੋਗਰਾਮ ਬਣਾਣੇ। ਪਰ, ਫਿਰ ਆਪ ਹੀ ਮਹਾਰਾਜ ਜੀ ਨੇ ਅਫਰੀਕਾ ਦਾ ਪ੍ਰੋਗਰਾਮ ਬਣਾ ਕੇ ਮੇਰੇ ਅਗੇ ਰੱਖ ਦਿੱਤਾ। ਜਿਸ ਗੱਲ ਤੋਂ ਪਹਿਲਾਂ ਇਨਕਾਰੀ ਹੋ ਗਏ ਸਨ ਉਹੋ ਫਿਰ ਆਪ ਕਰ ਲਈ। ਮੈਂ ਤਾਂ ਸਤਿਬਚਨ ਕਹਿ ਕੇ ਉਨ੍ਹਾਂ ਦੀ ਇਛਾ ਦਾ ਪ੍ਰੋਗਰਾਮ ਮੰਨ ਲਿਆ।

ਸਤਿਗੁਰੂ ਜੀ ਬਚਨ ਕੀਤਾ : 'ਕਾਕਾ ਉਦੈ ਸਿੰਘ ਨੂੰ ਲੁਧਿਆਣੇ ਤੋਂ ਲੈ ਆਉਣ ਲਈ ਕਾਰ ਭੇਜਣ ਲਈ ਆਖਿਆ ਸੀ, ਪਰ ਲਾਪਰਵਾਹੀ ਕਰ ਗਏ।

## ਇਨਾਮ ਵੰਡ ਨੌਜਵਾਨਾਂ ਲਈ

ਕਥਾ ਤੇ ਨਾਮ ਸਿਮਰਨ ਸਦਾ ਵਾਂਗ ਹਰੀ ਮੰਦਰ ਵਿਚ ਹੋਏ ਪਰ ਕੀਰਤਨ ਦੀਵਾਨ ਲਈ ਜਗਹ ਨਿੰਮ ਤੇ ਬੋਹੜ ਦੇ ਵਿਚਾਲੇ, ਤਲਾਬ ਦੇ ਸਾਹਮਣੇ ਕਰਕੇ ਚੁਣੀ ਗਈ। ਅੱਜ ਦਾ ਸਮਾਗਮ ਇਨਾਮ ਵੰਡ ਸਮਾਗਮ ਸੀ। ਪਰ ਇਸ ਤੋਂ ਪਹਿਲਾਂ ਨੌਜਵਾਨਾਂ ਤੇ ਬੱਚਿਆਂ ਦੇ ਸੰਗੀਤ ਜਥੇ ਕੀਰਤਨ ਕਰਨ ਲਗੇ।

ਇਨਾਮਾਂ ਦੀ ਤਕਸੀਮ ਕਰਨ ਲਈ ਸ. ਆਤਮਾ ਸਿੰਘ, ਮੰਤਰੀ ਲੋਕ ਸੰਪਰਕ ਵਿਭਾਗ, ਪੰਜਾਬ ਨੇ 4 ਵਜੇ ਤੁਕ ਆਉਣਾ ਸੀ ਪਰ ਉਹ ਤਾਂ ਇਕ ਘੰਟਾ ਹੋਰ ਪਛੜ ਕੇ ਆਏ। ਤਦ ਤਕ ਮੰਡੀ ਵਾਲੇ ਅਰਵਿੰਦਰ ਸਿੰਘ-ਸੁਰਿੰਦਰ ਸਿੰਘ (ਛੋਟੇ ਬੱਚਿਆਂ) ਸਪੁਤ੍ਰ ਸੰਤ ਦਰਸ਼ਨ ਸਿੰਘ ਸੁਰ ਚਤੁਰਤਾ ਨਾਲ ਇਕ ਸ਼ਬਦ ਪੜ੍ਹਿਆ। ਫਿਰ ਸ਼੍ਰੀ ਸੁਰਿੰਦਰ ਸਿੰਘ ਨੇ ਸੁਹਣੀ ਤਰ੍ਹਾਂ "ਕਾਹੇ ਰੇ ਬਨ ਖੋਜਨ ਜਾਈ" ਗੰਵਿਆਂ। ਫਿਰ ਸੰਤ ਘੁੱਲੇ ਅਤੇ ਖ਼ਜ਼ਾਨ ਸਿੰਘ ਦੀ ਵਾਰੀ ਆਈ। ਅੰਤ ਉਤੇ ਬਲਜੀਤ-ਮੋਹਣ-ਸੁਖਦੇਵ (ਸਰਬ ਸਿੰਘ) ਜਸਪਾਲ ਸਿੰਘ ਤੇ ਸੁਖਦੇਵ ਸਿੰਘ ਸੁਖੀ ਹੁਰਾਂ 'ਸਾਧਉ ਮਨ ਕਾ ਮਾਨ ਤਿਆਗਉ'। ਸ਼ਬਦ ਦਾ ਰਸ ਮਈ ਕੀਰਤਨ ਕੀਤਾ।

ਆਤਮਾ ਸਿੰਘ ਜੀ ਅਜੇ ਵੀ ਨਾ ਆਏ, 5 ਵਜ ਗਏ। ਤਦ ਸਤਿਜੁਗ ਸੰਪਾਦਕ ਸਨਖਤਰਾ ਨੇ ਉਹ ਪ੍ਰਸ਼ਨਾਵਲੀ ਸੰਗਤ ਨੂੰ ਸੁਣਾਈ, ਜਿਸ ਦੇ ਜਵਾਬ ਨੌਜਵਾਨਾਂ ਲਿਖ ਕੇ ਦਿੱਤੇ ਸਨ ਕੱਲ੍ਹ ਸ਼ਾਮੀ।

## ਸ. ਆਤਮਾ ਸਿੰਘ ਮੰਤਰੀ

5.15 ਤੇ ਮਹਾਰਾਜ ਬੀਰ ਸਿੰਘ ਜੀ, ਕੁਛ ਲੋਕਲ ਪਤਵੰਤਿਆਂ ਨੂੰ ਨਾਲ ਲੈ ਕੇ ਸ. ਆਤਮਾ ਸਿੰਘ, ਮੰਤਰੀ ਪੰਜਾਬ ਸਰਕਾਰ, ਨੂੰ ਲੈ ਆਏ। ਹੁਣ 'ਵਰਿਆਮ' ਜਗਦੀਸ਼ ਸਿੰਘ ਨੇ ਸਮੇਂ ਦੀ ਮਹੱਤਤਾ ਅਤੇ ਸਤਿਗੁਰੂ ਜੀ ਦੀ ਕ੍ਰਿਪਾ ਬਾਰੇ ਤਕਰੀਰ ਕੀਤੀ। ਮਹਾਰਾਜ ਜੀ ਨੇ ਪੰਜਾਬ ਸਰਕਾਰ ਦੇ ਇਸ ਵਰਿਸ਼ਟ ਮੰਤਰੀ ਦਾ ਚੋਣਵੇਂ ਸ਼ਬਦਾਂ ਅਤੇ ਗੁੰਦਵੇਂ ਹਾਰ ਨਾਲ ਸੁਆਗਤ ਕੀਤਾ। ਸ. ਆਤਮਾ ਸਿੰਘ ਨੇ ਆਦਰ ਪੂਰਵਕ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਸੱਚੇ ਪਾਤਸ਼ਾਹ ਜੀ ਨੇ ਅਠੋਤਰੀ ਮਾਲਾ ਬਖਸ਼ ਕੇ ਮੰਤਰੀ ਨੂੰ ਮਾਣ ਦਿੱਤਾ। ਫਿਰ ਜਗਦੀਸ਼ ਸਿੰਘ ਨੇ ਫਹਿਰਿਸਤ ਤੋਂ ਨਾਮ ਪੜ੍ਹੇ ਅਤੇ ਜੇਤੂ ਬੱਚੇ ਇਨਾਮ ਤੇ ਪ੍ਰਮਾਣ ਪੱਤਰ ਮੰਤਰੀ ਜੀ ਤੋਂ ਪ੍ਰਾਪਤ ਕਰਨ ਲਗੇ।

### ਵਿਸ਼ੇਸ਼ ਭੇਟ

ਇਨਾਮ ਵੰਡ ਉਪ੍ਰੰਤ ਸ. ਆਤਮਾ ਸਿੰਘ ਨੇ ਸਤਿਗੁਰੂ ਜੀ ਨੂੰ ਸ਼੍ਰੀ ਸਤਿਗੁਰੂ ਅਮਰਦਾਸ ਜੀ ਦੀ ਇਕ ਵਡ ਆਕਾਰੀ ਤਸਵੀਰ, ਤੀਜੇ ਸਤਿਗੁਰੂ ਜੀ ਬਾਰੇ ਕੁਝ ਪੁਸਤਕਾਂ ਅਤੇ ਇਕ ਤਸਵੀਰ ਅਮ੍ਰਿਤਸਰ ਸਵਰਨ ਮੰਦਰ ਦੀ, ਭੇਟਾ ਕੀਤੇ। ਅਤੇ ਫਿਰ 35 ਮਿੰਟ ਲਈ ਇਕ ਸਤਿਕਾਰ ਪੂਰਤ ਭਾਸ਼ਣ ਦਿੱਤਾ ਜਿਸ ਵਿਚ ਨਾਮਧਾਰੀ ਦਰਬਾਰ ਦੀ ਉੱਚਤਾ, ਨਾਮਧਾਰੀਆਂ ਦਾ ਸੁਤੰਤਰਤਾ ਅੰਦੋਲਨ ਵਿਚ ਯੋਗਦਾਨ, ਸਿੱਖੀ ਚਰਿੱਤਰ ਵਿਚ ਨਾਮਧਾਰੀਆਂ ਦੀ ਪਾਰੰਗਤਾ, ਧਰਮ ਵਲ ਇਹਨਾਂ ਦੀ ਪਹੁੰਚ, ਸ਼ਰਾਬ ਆਦਿ ਨਸ਼ੀਲੇ ਪਦਾਰਥਾਂ ਤੋਂ ਨਾਮਧਾਰੀ ਸਮਾਜ ਦਾ ਬਚਾਉ ਆਦਿ ਦਾ ਜ਼ਿਕਰ ਕਰਕੇ, ਸ਼ੁਧ ਪਾਠ. ਸਿੱਖੀ ਆਚਰਣ ਨੂੰ ਉੱਚਾ ਰਖਵਾਣ ਦੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਯਤਨਾਂ ਦੀ ਪ੍ਰਸੰਸਾ ਕੀਤੀ।

ਚੰਦ ਸ਼ਬਦ ਸਤਿਗੁਰੂ ਜੀ ਨੇ ਵੀ ਸ. ਆਤਮਾ ਸਿੰਘ ਦੇ ਸੰਬੰਧ ਵਿਚ ਆਖੇ। ਸੰਗਤ ਨੂੰ ਦੱਸਿਆ ਕਿ ਇਨ੍ਹਾਂ ਦੇ ਛੋਟੇ ਭਰਾ ਦੇ ਦੋ ਲੜਕਿਆਂ ਦੇ ਅਨੰਦ ਕਾਰਜ ਨਾਮਧਾਰੀ ਮਰਿਆਦਾ ਅਨੁਸਾਰ ਲਖਨਊ ਵਿਚ ਕੀਤੇ ਗਏ। ਇਹ ਆਪ ਗੁਰਮੁਖ ਗੁਰ ਸਿਖ ਹਨ ਅਤੇ ਸਿਖੀ ਰਹਿਤ ਬਹਿਤ ਵਲ ਵਿਸ਼ੇਸ਼ ਧਿਆਨ ਦਿੰਦੇ ਹਨ। ਪਾਠ ਮੁਕਾਬਲੇ ਵਿਚ ਜੇਤੂਆਂ ਵਾਸਤੇ ਇਨਾਮ ਇਹਨਾਂ ਹਥੋਂ ਏਸੇ ਲਈ ਦਿਵਾਏ ਗਏ ਹਨ।

ਸਮਾਗਮ ਬੜਾ ਖਾਮੋਸ਼ੀ, ਉਤਸ਼ਾਹ ਤੇ ਉਮਾਹ ਵਿਚ ਸਮਾਪਤ ਹੋਇਆ। ਮੰਤਰੀ ਜੀ ਵੀ ਜਲਦੀ ਹੀ ਵਿਦਾ ਹੋ ਗਏ।

### ਸੰਗੀਤ ਸਭਾ

15ਵੇਂ ਸਰਬ ਹਿੰਦ ਵਿਦਿਅਕ ਸਮੇਲਨ ਦੀ ਅੰਤਮ ਰਾਤਰੀ ਵਜੋਂ ਅੱਜ ਰਾਤੀਂ 8.30 ਵਜੇ ਇਕ ਸੰਗੀਤ ਸਭਾ ਦਾ ਆਯੋਜਨ ਹੋਇਆ। ਹਰੀ ਮੰਦਰ ਆਪਣੇ ਆਸਣ ਤੇ ਸ਼੍ਰੀ ਸਤਿਗੁਰੂ ਜੀ ਐਨ ਸਮੇਂ ਸਿਰ ਆ ਸਸ਼ੋਭਤ ਹੋਏ।

ਸਭਾ ਦਾ ਆਰੰਭ ਮਹਾਰਾਜ ਬੀਰ ਸਿੰਘ ਜੀ, ਸੰਤ ਹਰਭਜਨ ਸਿੰਘ (ਸਿਤਾਰ) ਅਤੇ ਠਾਕੁਰ ਦਲੀਪ ਸਿੰਘ ਦੁਆਰਾ ਕੇਦਾਰਾ ਵਿਚ ਸ਼ਬਦ ਗਾਇਨ ਨਾਲ ਹੋਇਆ। ਤਬਲੇ ਤੇ ਸੰਗਤ ਮਹਾਰਾਜ ਜੀ ਨੇ ਕੀਤੀ।

ਥੋੜੇ ਸਮੇਂ ਲਈ ਸਤਿਗੁਰੂ ਜੀ ਵੀ ਦਿਲ ਰੁਬਾਈ ਕੀਤੀ ਅਰਥਾਤ ਦਿਲਰੁਬਾ (ਸਾਜ਼) ਵਜਾਇਆ।

ਜਲੰਧਰ ਤੋਂ ਆਏ ਸ਼੍ਰੀ ਰਾਮ ਜੀਤ ਦੇ ਸ਼ਾਗਿਰਦਾਂ ਕਾਕਾ ਲਖਮੀਰ ਅਤੇ ਕੁਲਵੰਤ ਸਿੰਘ ਨੇ ਤਬਲਾਵਾਦਨ ਕੀਤਾ।

ਜਲੰਧਰ ਦੀ ਟੀਮ ਵਿਚੋਂ ਹੀ ਪ੍ਰੋ: ਕਿਰਪਾਲ ਸਿੰਘ ਦੇ ਸ਼ਾਗਿਰਦ ਮਨਮੋਹਨ ਸਿੰਘ ਨੇ ਰਾਗ ਤਿਲੰਗ ਵਿਚ, 'ਜਾਗ ਲੇਹੁ, ਰੇ ਮਨ ਜਾਗ ਲੇਹੁ ਕਿਉ ਗਾਫਲ ਸੋਇਆ', ਬੜਾ ਖ਼ੁਬਸੂਰਤੀ ਨਾਲ ਸੁਣਾਇਆ।

ਮੰਡੀ ਦੇ ਦੋ ਲੜਕਿਆਂ, ਜਿਹੜੇ ਓਥੋਂ ਦੇ ਇਕ ਪਰਮ ਸ਼ਰਧਾਲੂ ਸੇਵਕ ਦੇ ਬੇਟੇ

ਹਨ ਅਰਵਿੰਦਰ ਸਿੰਘ (12) ਅਤੇ ਸੁਰਿੰਦਰ ਸਿੰਘ (9) ਨੇ ਤਬਲਾਵਾਦਨ ਕਰਕੇ ਆਨੰਦਤ ਕੀਤਾ। ਇਹਨਾਂ ਛੋਟੇ ਬੱਚਿਆਂ ਨੇ ਵੱਡਾ ਖਿਆਲ ਗਾ ਕੇ ਮਨ ਮੋਹ ਲਏ। ਖਿਆਲ ਦੇ ਬੋਲ ਸਨ : ਪੀਰ ਨਾ ਜਾਨੇ, ਰਾਗ ਮਾਲ ਕੌਂਸ, ਤਾਲ ਤਿੰਨ। ਇਹਨਾਂ ਦੀ ਹੀ ਦਰੁਤ ਲੈਅ ਵਿਚ "ਮੁਖ ਮੋਰਿ ਮੋਰਿ ਮੁਸਕਾਤ ਜਾਤ" ਗਾਇਕੀ ਢੰਗ ਨਾਲ ਪੇਸ਼ਕਾਰੀ ਵਧੀਆ ਰਹੀ।

ਪੂਰੇ ਬੋਲ : ਮੁਖ ਮੋਰਿ ਮੋਰਿ ਮੁਸਕਾਤ ਜਾਤ।

ਅੰਤਰਾ : ਅਤੀ ਛਬੀਲੀ ਨਾਰ, ਚਲੀ ਕਰ ਸ਼ਿੰਗਾਰ
ਮੁਖ ਮੋਰਿ ਮੋਰਿ ਮੁਸਕਾਤ ਜਾਤ।
ਕਾਹੂ ਕੀ ਰਸੀਲੀ ਅਖੀਆਂ ਮਨ ਭਾਈ
ਜਾ ਬਿਧਿ ਸੁੰਦਰਿ ਬਾਂਹ ਖੁਲਾਈ
ਚਲੀ ਜਾਤ ਸਭ ਸਖੀਅਨ ਸਾਥ
ਮੁਖ ਮੋਰਿ ਮੋਰਿ ਮੁਸਕਾਤ ਜਾਤ।

ਇਹਨਾਂ ਬੱਚਿਆਂ ਅੰਤ ਉਤੇ ਤ੍ਰਾਨਾ ਸੁਣਾਇਆ। ਸਤਿਗੁਰੂ ਜੀ ਨੇ ਅਤੀ ਪ੍ਰਸੰਨ ਹੋ ਇਹਨਾਂ ਬਚਿਆਂ ਨੂੰ ਸ਼ਾਬਾਸ਼ ਦਿੱਤੀ। ਇਹਨਾਂ ਬੱਚਿਆਂ ਦਾ ਉਸਤਾਦ ਮੰਡੀ ਹਿਮਾਚਲ ਵਿਚੋਂ ਹੀ ਸ਼੍ਰੀ ਦੇਵਕੀ ਨੰਦਨ ਨਾਮ ਦਾ ਵਿਅਕਤੀ ਹੈ।

ਇਸ ਤੋਂ ਪਿਛੋਂ ਕਾਕਾ ਗੁਰਬਚਨ ਸਿੰਘ (12) ਜਿਸ ਦਾ ਉਸਤਾਦ ਸ. ਮਹਿੰਦਰ ਸਿੰਘ (ਠੁਮਰੀ) ਹੈ, ਨੇ ਮਧੁਵੰਤੀ ਵਿਚ ਇਕ ਬੰਦਸ਼ ਸੁਣਾਈ। ਇਸ ਤੋਂ ਇਕ ਸਾਲ ਛੋਟਾ ਬੱਚਾ ਗੁਰਦੀਪ ਸਿੰਘ ਤਬਲੇ ਤੇ ਸੰਗਤ ਦੇ ਰਿਹਾ ਸੀ।

ਫਿਰ ਬਲਜੀਤ ਸਿੰਘ-ਸੁਖਦੇਵ ਸਿੰਘ (14) ਨੇ ਮਾਲਕੌਂਸ ਵਿਚ ਵੱਡਾ ਖਿਆਲ ਪੇਸ਼ ਕੀਤਾ। ਸ. ਅਵਤਾਰ ਸਿੰਘ ਅੰਮ੍ਰਿਤਸਰੀ ਇਹਨਾਂ ਨਾਲ ਤਬਲਾ ਵਾਦਕ ਸੀ। ਇਹਨਾਂ ਹੀ ਦਰੁਤ ਲੈਅ ਵਿਚ ਗੰਵਿਆਂ : ਆਜ ਮੋਰੇ ਘਰ ਆਏ ਨ ਬਾਲਮ।

ਸੱਚੇ ਪਾਤਸ਼ਾਹ ਜੀ ਨੇ ਇਹਨਾਂ ਬੱਚਿਆਂ ਨੂੰ ਵੀ ਸ਼ਾਬਾਸ਼ ਬਖਸ਼ੀ।

ਰਾਤ ਦੇ 7 ਵਜ ਗਏ ਸਨ। ਤਾਂ ਵੀ, ਜਲੰਧਰ ਦੇ ਇਕ ਐਮ. ਬੀ. ਬੀ. ਐਸ. ਡਾ: ਅਜਮੇਰ ਸਿੰਘ ਤੋਂ 20 ਮਿੰਟ ਲਈ ਸਿਤਾਰ ਸੁਣੀ। ਫੇਰ 25 ਮਿੰਟ ਲਈ ਸ. ਮਹਿੰਦਰ ਸਿੰਘ ਠੁਮਰੀ ਗਾਇਕ ਨੇ ਰੰਗ ਬੰਨ੍ਹਿਆ, ਜਿਸ ਨਾਲ ਦਿੱਲੀਓਂ ਆਏ ਸ਼੍ਰੀ ਪ੍ਰੇਮ ਵਲਭ ਨੇ ਵਖ ਵਖ ਲੈ ਟੁਕੜੀਆਂ ਨਾਲ ਸਤਿਗੁਰੂ ਜੀ ਤੋਂ ਖੁਸ਼ੀਆਂ ਲਈ। ਪੰਡਤ ਪ੍ਰੇਮ ਵਲਭ ਚੁੱਪ ਅਤੇ ਨਮਰਤਾ ਦਾ ਮੁਜਸਮਾ ਹਨ। ਆਪ ਨੇ ਵਾਦਨ ਤੋਂ ਪਹਿਲਾਂ ਸ਼੍ਰੀ ਚਰਨਾਂ ਵਿਚ ਆ ਕੇ ਨਮਸਕਾਰ ਕੀਤੀ। ਸਤਿਗੁਰੂ ਜੀ ਲੈਅ ਅਤੇ ਬੰਦਸ਼ਾਂ ਦੇ ਕਮਾਲ ਤੇ ਬਾਰ ਬਾਰ ਪ੍ਰਸੰਨਤਾ ਦਾ ਅਜ਼ਹਾਰ ਕਰਦੇ ਰਹੇ।

11.45 ਤੇ ਸਭਾ ਸਮਾਪਨ ਹੋ ਗਿਆ।

## 6 ਜੁਲਾਈ, 1979 ਸ਼ੁਕਰਵਾਰ
## ਸ਼੍ਰੀ ਭੈਣੀ ਸਾਹਿਬ

ਅੱਜ 15ਵੇਂ ਵਿਦਿਅਕ ਸਮੇਲਨ ਦਾ ਸਮਾਪਤੀ ਦਾ ਦਿਨ ਸੀ। ਜਥੇਦਾਰ ਦਲੀਪ ਸਿੰਘ ਸੰਤ ਨਗਰ ਵਲੋਂ ਵਾਰਾ ਢੰਗ ਨਾਲ 3.30 ਤੋਂ 5.30 ਤਕ ਮਨੋਹਰ ਕੀਰਤਨ

ਕੀਤਾ ਗਿਆ। ਇਸ ਵਿਚ ਸ੍ਰੀ ਜਗਦੀਸ਼ ਸਿੰਘ "ਵਰਿਆਮ" ਨੇ ਵੀ ਪ੍ਰਤਿਭਾ ਦੇ ਜੌਹਰ ਦਿਖਾਏ।

ਰਵਾਇਤ ਅਨੁਸਾਰ, ਮੇਲੇ ਦੇ ਅਖੀਰਲੇ ਦਿਨ 3 ਅਨੰਦ ਕਾਰਜ ਹੋਏ ਤੇ 10 ਪਾਠਾਂ ਦੇ ਭੋਗ ਪਏ। ਹੇਠ ਲਿਖੇ ਜੋੜਿਆਂ ਗੁਰੂ ਚਰਨਾਂ ਤੇ ਨਮਸਕਾਰ ਕਰ ਗ੍ਰਿਸਤ ਧਰਮ ਵਿਚ ਪਰਵੇਸ਼ ਕੀਤਾ :

1. ਸ੍ਰੀ ਬਹਾਲ ਸਿੰਘ ਸਪੁਤਰ ਸੰਤ ਸਾਧੂ ਸਿੰਘ ਪਿੰਡ ਪੰਡੋਰੀ ਮਧੂਆਂ (ਜਲੰਧਰ) ਬੀਬੀ ਜਸਵਿੰਦਰ ਕੌਰ ਸਪੁਤਰੀ ਸੰਤ ਸੁਰਜੀਤ ਸਿੰਘ, ਪੱਦੀ ਖਾਲਸਾ, (ਜਲੰਧਰ)
2. ਸ੍ਰੀ ਮਨਜੀਤ ਸਿੰਘ ਸਪੁਤਰ ਸੰਤ ਪ੍ਰੀਤਮ ਸਿੰਘ, ਸੁੰਦਰ ਨਗਰ, ਹਿਮਾਚਲ ਬੀਬੀ ਹਰਜੀਤ ਕੌਰ ਸਪੁਤਰੀ ਸ੍ਰੀ ਗੋਬਿੰਦ ਸਿੰਘ, ਫਾਜ਼ਿਲਕਾ
3. ਸ੍ਰੀ ਅਮਰਜੀਤ ਸਿੰਘ ਸਪੁਤਰ ਸੰਤ ਅੱਛਰ ਸਿੰਘ ਵਿਰਦੀ, ਅੰਮ੍ਰਿਤਸਰ ਬੀਬੀ ਗੁਰਦੀਪ ਕੌਰ ਸਪੁਤਰੀ ਜਥੇਦਾਰ ਰਾਇ ਸਿੰਘ ਲੁਧਿਆਣਾ।

10 ਪਾਠਾਂ ਦਾ ਵੇਰਵਾ :

3 ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ
5 ਪਾਠ ਅਨੰਦ ਕਾਰਜਾਂ ਵਾਲਿਆਂ ਵਲੋਂ
1 ਪਾਠ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ
1 ਪਾਠ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਤਿਕਾਰ ਹਿਤ।

## ਹਾਕੀ ਮੈਚ

ਐਨ 7 ਵਜੇ ਹਰੀ ਮੰਦਰ ਤੇ ਰਾਮ ਸਰੋਵਰ ਦੇ ਸਾਹਮਣਾ ਮੈਦਾਨ ਖਿਡਾਰੀ ਬੱਚਿਆਂ ਅਤੇ ਦਰਸ਼ਕਾਂ ਨਾਲ ਭਰਪੂਰ ਹੋ ਉਠਿਆ। ਸਫੇਦ ਬੂਟ, ਸਫੇਦ ਜੁਰਾਬਾਂ ਅਤੇ ਸਫੇਦ ਕਛਹਿਰੇ-ਬੁਨਿਆਨਾਂ ਵਾਲੇ ਟੀਨ ਏਜਰ (16 ਤੋਂ ਘੱਟ ਉਮਰ ਦੇ) ਬੱਚੇ, ਜੋ ਗੁਰੂ ਹਰੀ ਸਿੰਘ ਮਹਾਵਿਦਿਆਲਾ ਵਲੋਂ ਹੀ ਤਿਆਰ ਕੀਤੇ ਜਾ ਰਹੇ ਹਨ, ਦੋ ਭਾਗਾਂ ਵਿਚ ਵੰਡੇ ਜਾਂਦੇ ਪਰਸਪਰ ਮੁਕਾਬਲੇ ਵਿਚ ਆਏ। ਇਕ ਭਾਗ ਦਾ ਨਾਮ ਜੀਵਨ ਨਗਰ ਦੂਜੀ ਦਾ ਭੈਣੀ ਸਾਹਿਬ ਨਾਮ ਰਖ ਦਿਤਾ ਗਿਆ। ਠਾਕੁਰ ਦਲੀਪ ਸਿੰਘ ਜੀ ਦੀ ਕਪਤਾਨੀ ਹੇਠ ਹੀ ਇਹ ਮੁਕਾਬਲਾ ਹੋਇਆ।

ਸਵਾ 7 ਵਜੇ ਸਤਿਗੁਰੂ ਜੀ ਵੀ ਹਰੀਮੰਦਰ ਦੇ ਥੜੇ ਤੇ ਰਖੀ ਕੁਰਸੀ ਉਤੇ ਆ ਸਸ਼ੋਭਤ ਹੋਏ। ਚਾਰ ਗੋਲ ਭੈਣੀ ਸਾਹਿਬ ਨਾਮ ਦੀ ਟੀਮ ਨੂੰ ਹੋਏ। ਦੋ ਗੋਲ ਜੀਵਨ ਨਗਰ ਟੀਮ ਨੂੰ।

7.55 ਦਿਨੇ ਜਦੋਂ ਖੇਡ ਖਤਮ ਹੋਈ ਤਾਂ ਠਾਕੁਰ ਦਲੀਪ ਸਿੰਘ ਜੀ ਦੀ ਅਗਵਾਈ ਵਿਚ ਸਭ ਨੇ ਆ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ। ਸਤਿਗੁਰੂ ਜੀ ਹਰੇਕ ਬੱਚੇ ਦੇ ਵਿਤ ਅਤੇ ਇੱਛਾ ਅਨੁਸਾਰ ਉਸ ਨਾਲ ਬਚਨ ਸਾਂਝਾ ਕਰਦੇ ਰਹੇ।

## ਇਨਾਮੀ ਲੇਖ

8.00 ਵਜੇ ਸਵੇਰੇ ਸਰਬ ਹਿੰਦ ਵਿਦਿਅਕ ਜਥੇ ਦੀ ਐਗਜ਼ੈਕਟਿਵ ਦੀ ਮੀਟਿੰਗ ਵੀ ਸੀ, 8.30 ਵਜੇ ਆਮ ਅਜਲਾਸ ਦੇ ਮੌਕੇ ਸਤਿਗੁਰੂ ਜੀ ਨੇ ਵੀ ਦਰਸ਼ਨ ਦੇਣ ਦੀ ਕਿਰਪਾ ਕੀਤੀ।

ਪਰਸੋਂ ਜਿਨ੍ਹਾਂ 63 ਜਵਾਨਾਂ ਨੇ ਲਿਖਤੀ ਮੁਕਾਬਲੇ ਵਿਚ ਭਾਗ ਲਿਆ ਸੀ, ਉਨ੍ਹਾਂ ਵਿਚੋਂ ਹੇਠ ਲਿਖੇ ਜਵਾਨਾਂ ਨੇ ਪਹਿਲਾ, ਦੂਜਾ, ਤੀਜਾ ਦਰਜਾ ਹਾਸਲ ਕੀਤਾ।

1. ਸ੍ਰੀ ਸੰਤੋਖ ਸਿੰਘ ਜਮਨਾ ਨਗਰ, ਪਹਿਲਾ
2. ਸ੍ਰੀ ਅਜੀਤ ਸਿੰਘ ਕੂਕਾ ਸਪੁਤਰ ਸੰਤ ਸਰਦੂਲ ਸਿੰਘ, ਦੂਜਾ
3. ਸ੍ਰੀ ਰਵਿੰਦਰ ਸਿੰਘ ਸਪੁਤਰ ਗਿਆਨੀ ਜੀ, ਤੀਜਾ

ਲੇਖ ਮੁਕਾਬਲੇ ਦੇ ਸੰਬੰਧ ਵਿਚ ਠਾਕੁਰ ਜੀ ਨੇ ਵਿਸ਼ੇਸ਼ ਰੁਚੀ ਵਖਾਈ ਅਤੇ ਇਸ ਸਮਾਗਮ ਦੀ, ਪਹਿਲੇ ਨੰਬਰ ਦੀ ਪ੍ਰਸ਼ਨਾਵਲੀ ਦੀ ਉੱਤਰਮਾਲਾ ਸੁਣਾਈ ਗਈ। ਸ੍ਰੀ ਨਰਿੰਦਰ ਸਿੰਘ ਨੇ ਪ੍ਰਸ਼ਨ ਕੀਤੇ ਅਤੇ ਸ੍ਰੀ ਸੰਤੋਖ ਸਿੰਘ ਨੇ ਲਿਖਤੀ ਉੱਤਰ ਸੁਣਾਏ।

ਸ੍ਰੀ ਸਤਿਗੁਰੂ ਜੀ ਦੇ ਗਿਰਦ ਹੇਠ ਲਿਖੇ ਵਿਅਕਤੀ ਮੌਜੂਦ ਸਨ : ਪੰ: ਗੋਪਾਲ ਸਿੰਘ, ਜਥੇਦਾਰ ਮੇਲਾ ਸਿੰਘ, ਸੰਤ ਸੇਵਾ ਸਿੰਘ ਜਗਾਧਰੀ, ਜਥੇਦਾਰ ਸੁਚੇਤ ਸਿੰਘ, ਪ੍ਰੋ. ਸੁਖਬੀਰ ਸਿੰਘ ਗੁਲਾਟੀ, ਮਾ: ਨਿਹਾਲ ਸਿੰਘ, ਸੰਤ ਆਤਮਾ ਸਿੰਘ ਸਨਖਤਰਾ, ਸੰਤ ਦਲੀਪ ਸਿੰਘ ਨਿਰੀਖਿਅਕ, ਗਿਆਨੀ ਮੇਹਰ ਸਿੰਘ, ਸ੍ਰੀ ਗੁਰਦੇਵ ਸਿੰਘ ਚੱਗਰ, ਸੇਠ ਤਿਰਲੋਕ ਸਿੰਘ ਚਾਵਲਾ, ਸੇਠ ਕਰਤਾਰ ਸਿੰਘ ਬੈਂਕੋਕ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਹਰਵਿੰਦਰ ਸਿੰਘ ਹੰਸਪਾਲ, ਸ. ਰਾਜਿੰਦਰ ਸਿੰਘ ਸ਼ੁਕਲਾ ਅਫਰੀਕਾ।

ਠਾਕੁਰ ਦਲੀਪ ਸਿੰਘ ਜੀ ਦੇ ਦਸਤਖਤਾਂ ਨਾਲ ਯੋਗਤਾ ਅਨੁਸਾਰ ਜਵਾਨਾਂ ਨੂੰ ਪ੍ਰਮਾਣ ਪੱਤਰ ਦਿੱਤੇ ਗਏ।

—ਦੱਸਿਆ ਗਿਆ ਕਿ ਜਲੰਧਰ ਵਿਦਿਅਕ ਜਥੇ ਦੀ ਪ੍ਰਾਰਥਨਾ ਤੇ ਅਗਲਾ ਸੈਸ਼ਨ ਜਲੰਧਰ ਖਾਸ ਜਾਂ ਜਲੰਧਰ ਦੇ ਕਿਸੇ ਪਿੰਡ ਵਿਚ ਹੋਵੇਗਾ।

—ਸ੍ਰੀ ਅਜੀਤ ਸਿੰਘ ਕੂਕਾ (ਲੁਧਿਆਣਾ) ਨੂੰ ਸਹਾਇਕ ਸਕੱਤਰ ਪਰਵਾਨ ਕੀਤਾ ਗਿਆ।

—ਇਕ ਮੀਟਿੰਗ ਦਿੱਲੀ ਵਿਚ ਏਸੇ ਮਹੀਨੇ ਕਰਨ ਦਾ ਫੈਸਲਾ ਹੋਇਆ।

—ਰਾਇਕੋਟ ਦੇ, ਆਉਣ ਵਾਲੇ ਮੇਲੇ ਵਾਸਤੇ ਲੁਧਿਆਣੇ ਦੇ ਵਿਦਿਅਕ ਜਥੇ ਨੂੰ ਉਤਸਾਹਿਆ ਗਿਆ।

## ਉਪਦੇਸ਼ ਸਤਿਗੁਰੂ ਜੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਜੇਤੂਆਂ ਨੂੰ ਇਨਾਮ ਵੰਡੇ ਗਏ। ਇਕ ਵਿਸ਼ੇਸ਼ ਹੌਂਸਲਾ ਵਧਾਊ ਇਨਾਮ ਸ੍ਰੀ ਧਿਆਨ ਸਿੰਘ ਹਾਕੀ ਪਲੇਅਰ ਨੂੰ ਦਿੱਤਾ ਗਿਆ।

ਕਰੀਬ ਪੌਣੇ ਗਿਆਰਾਂ ਵਜੇ ਸ੍ਰੀ ਸਤਿਗੁਰੂ ਜੀ ਨੇ ਸਮਾਪਨ ਉਪਦੇਸ਼ ਦਿੱਤਾ, ਜਿਸਦੇ ਨੁਕਤੇ ਹੇਠ ਲਿਖੇ ਅਨੁਸਾਰ ਹਨ :

—ਨੌਜੁਆਨਾਂ ਦਾ ਇਕੱਠ, ਜਥੇਬੰਦਕ ਰੂਪ ਵਿਚ ਸਤਿਗੁਰਾਂ ਨੇ ਮੇਰੇ ਹਥੀਂ ਕਰਵਾਇਆ। ਇਹ ਨਵਾਂ ਨਹੀਂ, ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਪਹਿਲਾਂ ਵੀ ਹੁੰਦਾ ਰਿਹਾ।

—ਤੁਸਾਂ ਆਉਣ ਵਾਲੇ ਸਮੇਂ ਦੀ ਵਾਗਡੋਰ ਸੰਭਾਲਣੀ ਹੈ।

—ਅਸੀਂ ਜਿਸ ਸ਼ਰੇਣੀ ਵਿਚ ਰਹਿ ਰਹੇ ਹਾਂ, ਏਸੇ ਵਿਚ ਰਹੀਏ, ਦੇਵਤਿਆਂ ਦੀ ਸ਼ਰੇਣੀ ਵਿਚ।

—ਹਾਰਾਂ, ਨਾਕਾਮੀਆਂ ਦੀ ਪਰਵਾਹ ਨਹੀਂ ਕਰਨੀ, ਅਸਲੀ ਹਾਰ ਤਾਂ ਉਦੋਂ ਹੁੰਦੀ ਹੈ ਜਦੋਂ ਦੇਵ ਧੜੇ ਚੋਂ ਨਿਕਲ ਦੈਂਤ ਧੜੇ ਵਿਚ ਜਾਣ ਨੂੰ ਆਪਣੀ ਇੱਛਾ ਸਮਝਣ ਲਗ ਪਈਏ।

—ਗੁਰੂ ਵਾਲਾ ਕਦੇ ਕੱਲਾ ਨਹੀਂ ਹੁੰਦਾ। ਡਰਨਾਂ ਕਦੇ ਕਿਸੇ ਥਾਓਂ ਨਹੀਂ। ਆਪਣੀ ਹੋਂਦ ਦਾ ਸਭ ਥਾਂ ਹੋਕਾ ਦਿਓ ਉੱਚੇ ਚਰਿੱਤਰ ਤੇ ਚੰਗੀ ਕਰਨੀ ਨਾਲ। ਮਿੱਠੇ ਬੋਲ ਬਾਣੀ ਨਾਲ।

—ਇਹ ਜਤਨ ਕਰਨਾ ਕਿ ਸਾਡਾ ਸਾਧ ਸੰਗਤ ਵਾਲਾ ਰੀਕਾਰਡ ਖਰਾਬ ਨਾ ਹੋ ਜਾਵੇ। ਪੁਸਤਕਾਂ ਆਪਣੀਆਂ ਪੜ੍ਹੋ, ਬਿਗਾਨੀਆਂ ਪੜ੍ਹੋ, ਅਪਣਿਆਂ ਮਸਲਿਆਂ ਦੇ ਹਿਤ ਵਿਚ ਦਲੀਲਾਂ ਤੇ ਉਹਾਰਣਾਂ ਚੇਤੇ ਕਰੋ ਅਤੇ ਵਰਤੋ।

—ਸਤਿਗੁਰੂ ਜੀ ਨੇ ਸੰਤੋਖ ਸਿੰਘ ਅਤੇ ਰਵਿੰਦਰ ਸਿੰਘ ਜਮਨਾ ਨਗਰ ਵਾਲਿਆਂ ਦੀ ਵਿਸ਼ੇਸ਼ ਪ੍ਰਸੰਸਾ ਕੀਤੀ।

—ਥਾਈਲੈਂਡ ਵਿਚ ਵੱਡੀ ਜਗਹ ਖਰੀਦ ਲੈਣ ਕਾਰਨ ਹੀ ਓਥੇ ਬੇਸੁਆਦੀ ਦਾ ਖਿਲਾਰ ਹੋਇਆ ਹੈ। ਥਾਈਲੈਂਡ ਵਿਚ ਕਦੇ ਕੋਈ ਸਿਨੇਮਾ ਨਹੀਂ ਸੀ ਵੇਖਦਾ, ਅੱਜ ਉਨ੍ਹਾਂ ਦੇ ਖਾਣ-ਪੀਣ ਵਿਚ ਵੀ ਗ਼ਲਤ ਗੱਲਾਂ ਆ ਗਈਆਂ ਹਨ। ਥਾਈਲੈਂਡ ਦੀ ਸੰਗਤ ਨੂੰ ਜਿਵੇਂ ਨਜ਼ਰ ਲੱਗ ਗਈ ਹੈ।

—ਮੰਦਰਾਂ, ਮਸੀਤਾਂ, ਗਿਰਜਿਆਂ ਵਿਚ ਵੋਟਾਂ ਦਾ ਕੰਮ ਨਹੀਂ। ਪਰ ਅੱਜ ਤਾਂ ਗੁਰਦੁਆਰਿਆਂ ਵਿਚ ਵੀ ਵੋਟਾਂ ਨਾਲ ਸਰਦਾਰੀ ਮਿਲਦੀ ਹੈ।

—ਤੁਸੀਂ ਦੇਵ ਕਰਮ ਨਾ ਛੱਡੋ। ਇਕ ਘੰਟਾ ਨਾਮ ਸਿਮਰਨ, ਜੰਗਲ-ਜਾ, ਦਾਤਨ ਕਰਨਾ, ਗ਼ਲਤ ਵਿਆਹਾਂ ਵਿਚ ਭਾਗ ਲੈਣੋਂ ਇਨਕਾਰ। ਸਕੇਸੀ ਸ਼ਨਾਨ ਤੇ ਪਹਿਰਾਵਾ ਠੀਕ ਰੱਖੋ।

ਕਰੀਬ 12 ਵਜੇ ਤਕ 15ਵੇਂ ਵਿਦਿਅਕ ਸੰਮੇਲਨ ਦੀ ਸਮਾਪਤੀ ਹੋ ਗਈ।

## ਸ. ਹਰਬੰਸ ਸਿੰਘ ਅੰਮ੍ਰਿਤਸਰੀ

ਏਥੇ ਇਕ ਸਰਦਾਰ ਜੀ ਨਾਲ ਸਤਿਗੁਰੂ ਜੀ ਨੇ ਮੈਨੂੰ ਮਿਲਾਇਆ ਅਤੇ ਦੱਸਿਆ ਕਿ ਇਹ ਅੰਮ੍ਰਿਤਸਰ ਵਿਚ ਸਾਡੇ ਤਕੜੇ ਸਾਥੀ ਹਨ। ਸ਼ਹੀਦਾਂ ਦੇ ਸਥਾਨ ਲੈਣ ਬਾਰੇ ਸਾਡੇ ਸੰਗਰਾਮ ਵਿਚ ਇਹ ਸਦਾ ਹੀ ਤਕੜੇ ਸਹਾਇਕ ਰਹੇ। ਇਹ ਸ. ਹਰਬੰਸ ਸਿੰਘ, ਗੇਟ ਭਗਤਾਂ ਵਾਲਾ, ਗਲੀ ਨੰ: 2, ਮਕਾਨ ਨੰ: 189/9 ਅੰਮ੍ਰਿਤਸਰ ਦੇ ਵਾਸੀ ਹਨ। ਸਰਦਾਰ ਜੀ ਬੜੇ ਉਤਸ਼ਾਹ ਵਾਲੇ ਸਨ। ਇਹਨਾਂ ਸਤਿਗੁਰਾਂ ਨੂੰ ਅਰਜ਼

ਕੀਤੀ : ਚਰਨਾਂ ਨਾਲ ਲਗਾਈ ਰੱਖੋ, ਅਸੀਂ ਤਾਂ ਆਪ ਜੀ ਦੇ ਸੇਵਕ ਹਾਂ ।

ਸ਼ਾਮ ਤਕ ਸਭ ਸੰਗਤਾਂ ਆਪਣੇ ਟਿਕਾਣਿਆਂ ਲਈ ਸ੍ਰੀ ਭੈਣੀ ਸਾਹਿਬ ਨੂੰ ਪਹਿਲਾਂ ਵਾਲੇ ਸਾਥੀਆਂ ਨਾਲ ਛੱਡ ਗਈਆਂ ।

## 13 ਜੁਲਾਈ 1979, ਐਤਵਾਰ
## ਨਵੀਂ ਦਿੱਲੀ

**ਆਮਦ** : ਗੁਰਦੇਵ ਸਿੰਘ ਸਰੋਦ ਤੋਂ ਪਤਾ ਲੱਗਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਜ ਭੈਣੀ ਸਾਹਿਬ ਤੋਂ ਦਿੱਲੀ ਪਧਾਰਨ ਵਾਲੇ ਹਨ । ਮੈਂ ਕੋਠੀ ਪੂਸਾ ਰੋਡ ਪੁੱਜਾ ਤਾਂ ਬਹੁਤ ਸਾਰੀ ਸੰਗਤ ਅੰਦਰ–ਬਾਹਰ, ਹੇਠਾਂ ਤੇ ਉੱਤਲੀ ਛੱਤੇ ਉਡੀਕ ਵਿਚ ਵੇਖੀ । ਸਤਿਗੁਰੂ ਜੀ ਨੇ 11 ਵਜੇ ਆਣ ਦਰਸ਼ਨ ਦਿੱਤੇ । ਆਪ ਦੀ ਸੇਵਾ ਵਿਚ ਮਹਿੰਦਰ ਸਿੰਘ ਪੂਰਬਾ ਅਤੇ ਡਰਾਈਵਰ ਗੁਰਮੁਖ ਸਿੰਘ ਸਨ । ਸਾਰੀ ਸੰਗਤ ਦੀਆਂ ਨਮਸਕਾਰਾਂ ਹੇਠਾਂ ਹੀ ਪਰਵਾਨ ਕਰਕੇ ਉਪਰ ਆਪਣੇ ਨਿਵਾਸ–ਕਮਰੇ ਵਿਚ ਪਧਾਰੇ । ਨਵੀਂ ਕੋਠੀ ਵਿਚ ਸਭ ਪਾਸੇ ਨਵੀਨਤਾ ਅਤੇ ਤਾਜ਼ਗੀ ਨਜ਼ਰ ਆ ਰਹੀ ਸੀ ।

ਸੇਠ ਤਿਰਲੋਕ ਸਿੰਘ ਹੁਰਾਂ ਪਿਛਲੇ ਦਿਨਾਂ ਤੋਂ ਜੋ ਉਪਰਲੇ ਕਮਰਿਆਂ ਵਿਚ ਰੰਗ ਰੋਗਨ ਆਦਿ ਦੀ ਤਬਦੀਲੀ ਜਾਰੀ ਕਰਵਾਈ ਹੋਈ ਸੀ ਉਹ ਮੁਕੰਮਲ ਹੋ ਗਈ ਸੀ ਤੇ ਸਾਰਾ ਚੌਗਿਰਦਾ ਝਮ–ਝਮ ਕਰਨ ਲੱਗ ਪਿਆ ਸੀ । ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਪੁਜਦਿਆਂ ਹੀ ਸੇਠ ਜੀ ਨੇ ਆਪ ਜੀ ਨੂੰ ਪੁਸ਼ਪਹਾਰ ਪਹਿਨਾਅ, ਸੁਆਗਤ ਕਰ, ਚਰਨੀਂ ਸੀਸ ਨਿਵਾਇਆ । ਇਹ ਕਮਰਾ ਵੀ ਫ਼ਰਸ਼ ਤੋਂ ਲੈ ਕੇ ਛੱਤ ਤਕ ਤਬਦੀਲ ਸੀ । ਵਲਾਇਤੀ ਵਾਲ–ਪੇਪਰਾਂ ਨੂੰ ਦੀਵਾਰਾਂ ਉਤੇ ਚਿਪਕਾ ਖ਼ੂਬਸੂਰਤ ਦਿੱਖ ਪੈਦਾ ਕੀਤੀ ਜਾ ਚੁਕੀ ਸੀ । ਫਿਰ ਸੇਠ ਜੀ ਨੇ ਸਾਰੇ ਕਮਰਿਆਂ ਦੀ ਫਬਣ ਤਕਾਈ । ਇਸ਼ਨਾਨ ਕਮਰਾ ਤੇ ਸੰਗਮਰਮਰੀ ਫਰਸ਼, ਸਾਰੇ ਪਾਸੇ ਸੁਹਜ ਅਤੇ ਸੁੰਦਰਤਾ ਸੀ ।

ਸਤਿਗੁਰੂ ਜੀ ਦੇ ਕਮਰੇ ਵਾਲੀ ਅਲਮਾਰੀ ਨੂੰ ਤਾਲਾ ਚਾਬੀ ਸੀ । ਹਸਤ ਕੰਵਲਾਂ ਵਿਚੋਂ ਚਾਬੀ ਲੈ ਕੇ ਵਿਅੰਗ ਬਚਨ ਕੀਤਾ : ਚਾਬੀ ਮੈਂ ਓਦੋਂ ਹੀ ਕਿਤੇ ਰੱਖਾਂਗਾ ਜਦੋਂ ਗੁੱਡੀ ਕੋਲ ਨ ਹੋਵੇਗੀ । ਇਹ ਬੀਬਾ ਜੀ ਲਈ ਦਿਨ ਭਰ ਦੀ ਖੁਰਾਕ ਸੀ । ਹੁਣੇ ਹੀ ਮਾਤਾ ਜੀ, ਬੀਬਾ ਜੀ, ਬੀਬੀ ਨਰਿੰਦਰ, ਲਛਮਣ ਸਿੰਘ ਫਗਵਾੜਾ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਕੋਠੀ ਦੇ ਕਮਰੇ ਵੇਖਦੇ ਏਧਰ ਆਏ ਸਨ ।

ਸਤਿਗੁਰੂ ਜੀ ਨੇ ਸਭਨਾਂ ਨੂੰ ਸੁਣਾ ਕੇ ਬਚਨ ਕੀਤਾ : ਸਭ ਉਚਾਈਆਂ ਵਿਚ ਜੇ ਬੰਦੇ ਦਾ ਮਨ ਨੀਵਾਂ ਰਹਿ ਸਕੇ ਤਾਂ ਗੱਲ ਬਣਦੀ ਏ !

ਅੱਜ ਸਤਿਗੁਰੂ ਜੀ ਦੀ ਲੰਗਰ ਸੇਵਿਕਾ ਬੀਬੀ ਸੁਰਜੀਤ ਕੌਰ ਨੂੰ ਤੇਈਏ ਦਾ ਤਾਪ ਚੜ੍ਹਿਆ ਹੋਇਆ ਹੈ । ਲੰਗਰ ਦੀ ਸੇਵਾ ਦੂਜੀਆਂ ਬੀਬੀਆਂ ਕਰ ਰਹੀਆਂ ਹਨ ।

ਸਤਿਗੁਰੂ ਜੀ ਦੇ ਪਿਛਲੇ ਪ੍ਰੋਗਰਾਮਾਂ ਬਾਰੇ ਵੀ ਮੈਨੂੰ ਦੱਸਿਆ ਗਿਆ ।

**9–7–79** 8 ਵਜੇ ਜੀਵਨ ਨਗਰ ਪਧਾਰੇ ।

**10–7–79** ਨੂੰ ਜੀਵਨ ਨਗਰ ਇਲਾਕੇ ਵਿਚ ਫੂਲੇ ਵਾਲੀਆਂ ਦੇ ਘਰ ਆਸਾ ਦੀ ਵਾਰ ।

11-7-79 ਮਾ: ਦਰਸ਼ਨ ਸਿੰਘ ਸੰਤ ਨਗਰ ਦੇ ਘਰ ਆਸਾ ਦੀ ਵਾਰ ਦੇ ਕੀਰਤਨ ਸਮੇਂ ਦਰਸ਼ਨ ਦਿੱਤੇ । ਅੱਜ ਮੀਂਹ ਬਰਸਿਆ ।

11-7-79 ਨੂੰ ਪਹਿਲਾਂ, ਨਗਰ ਥਰਾਜ (ਮਾਤਾ ਜੀਉਣ ਕੌਰ ਜੀ ਦੇ ਪੇਕੇ) ਵਿਖੇ ਸ. ਚੰਨਣ ਸਿੰਘ-ਸੋਹਣ ਸਿੰਘ ਦੀ ਮਾਤਾ ਪ੍ਰਧਾਨ ਕੌਰ/ਦਿਆਲ ਸਿੰਘ ਨਮਿਤ ਭੋਗ ਪਾਇਆ । ਏਥੇ ਮਹਾਰਾਜ ਜੀ ਤੇ ਸਾਰਾ ਗੁਰੂ ਪਰਵਾਰ ਸਮੇਂ ਸਿਰ ਪਹੁੰਚਿਆ ।

## ਅਫਰੀਕਾ ਜਾਣ ਵਾਲੇ

ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ, ਸਤਿਗੁਰੂ ਜੀ ਨਾਲ ਅਫਰੀਕਾ ਨੂੰ ਜਾਣ ਵਾਲੇ ਹੇਠ ਲਿਖੇ ਵਿਅਕਤੀ ਪਰਵਾਨ ਕੀਤੇ ਗਏ ਹਨ : 1. ਸ੍ਰੀ ਮਾਤਾ ਚੰਦ ਕੌਰ ਜੀ, 2. ਸ. ਸੁਰਿੰਦਰ ਸਿੰਘ ਮਨਚੰਦਾ, 3. ਸੰਤ ਮਹਿੰਦਰ ਸਿੰਘ ਪੂਰਬਾ, 4. ਪੰ: ਗੋਪਾਲ ਸਿੰਘ, 5. ਸੰਤ ਖਜ਼ਾਨ ਸਿੰਘ ਰਾਗੀ, 6. ਸੰਤ ਹਰਬੰਸ ਸਿੰਘ ਘੁਲਾ ।

**ਸੰਖੇਪ** :—ਅੱਜ ਤੋਂ ਸੰਤ ਬਲਕਾਰ ਸਿੰਘ ਨਿਜੀ ਸੇਵਕ ਨੂੰ ਸਤਿਗੁਰੂ ਜੀ ਵਲੋਂ, ਮਾਤਾ ਜੀ ਦੇ ਭਤੀਜੇ, ਕਾਕਾ ਅਮਰਜੀਤ ਸਿੰਘ ਉਰਫ਼ ਅੰਬੇ ਦੀ ਸੇਵਾ ਸੰਭਾਲ ਲਈ ਤੈਨਾਤ ਕੀਤਾ ਗਿਆ । ਇਸ 10-11 ਸਾਲ ਦੇ ਬੱਚੇ ਨੇ ਬਲਕਾਰ ਸਿੰਘ ਦੀ ਦੇਖ ਰੇਖ ਹੇਠ ਰਹਿਣਾ ਹੈ ।

—ਹਲਕੀ ਜਿਹੀ ਬਰਸਾਤ ਵੀ ਅੱਜ ਹੋ ਗਈ ।

—2 30 ਵਜੇ ਸੱਚੇ ਪਾਤਸ਼ਾਹ ਜੀ, ਜਮਨਾਪਾਰ ਸੰਤ ਦਰਸ਼ਨ ਸਿੰਘ ਦੇ ਘਰੇ ਨਾਮ ਸਿਮਰਨ ਅਤੇ ਭੋਗ ਪੈਣ ਦੇ ਸਮੇਂ ਦਰਸ਼ਨ ਦਿੱਤੇ । ਏਥੇ ਉਸਦੀ ਮਾਤਾ ਜੀ ਦੇ ਨਮਿਤ ਮੇਲਾ ਸੀ ਜਿਸ ਦਾ ਭੋਗ ਪਿਆ ।

—ਪੂਸਾ ਰੋਡ ਕੋਠੀ ਵਿਖੇ ਮੈਨੂੰ ਰਾਣੀਆਂ ਦੇ ਸਾਬਕਾ ਸਰਪੰਚ ਸ੍ਰੀ ਰਾਮ ਸਰੂਪ ਨੂੰ ਮਿਲਣ ਦਾ ਅਵਸਰ ਮਿਲਿਆ ਤਾਂ ਰਾਮ ਸਰੂਪ ਨੇ ਵਿਚਾਰ ਵਟਾਂਦਰੇ ਸਮੇਂ ਆਖਿਆ : ਚੌਧਰੀ ਦੇਵੀ ਲਾਲ ਜੇ ਹੰਕਾਰ ਦੇ ਘੋੜੇ ਨਾ ਚੜ੍ਹਦਾ, ਸਤਿਗੁਰੂ ਜੀ ਨਾਲ ਮਿਲ ਕੇ ਚੱਲਦਾ ਤਾਂ ਇਕ ਤਾਂ ਹਿੰਦੂ ਸਿੱਖ ਦਾ ਵਧੀਆ ਜੋੜ ਬਣਦਾ ਦੂਜੇ ਹਰ ਪਰਕਾਰ ਦੀ ਸ਼ਕਤੀ ਦਾ ਕੇਂਦਰ ਏਥੇ ਹੀ ਹੁੰਦਾ । ਸ੍ਰੀ ਰਾਮ ਸਰੂਪ ਨੇ ਦੱਸਿਆ ਕਿ ਮੈਂ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਿੱਖ ਹਾਂ । ਆਪ ਜੀ ਨੇ ਨਿਸਵਾਰਥ ਭਾਵ ਨਾਲ ਮੇਰੀ ਔਖੀ ਵੇਲੇ ਬਾਂਹ ਫੜੀ ।

—ਸੰਤ ਹਰਬੰਸ ਸਿੰਘ ਸੰਤ ਨਗਰ ਜੋ ਅੱਜਕੱਲ੍ਹ ਗੋਲਾ ਨਾਮਧਾਰੀ ਫਾਰਮ ਦੇ ਮੁੰਤਜ਼ਿਮ ਹਨ, ਨੇ ਦੱਸਿਆ ਕਿ 9-4-79 ਨੂੰ ਸਤਿਗੁਰੂ ਜੀ ਨੇ ਸੰਤ ਨਗਰ ਦੇ ਗੁਜ਼ਰ ਚੁਕੇ ਸਰੀਰਾਂ ਦੇ ਭੋਗਾਂ ਸਮੇਂ ਦਰਸ਼ਨ ਦਿੱਤੇ । (1) ਲੰਬੜਦਾਰ ਜੋ ਅਖੀਰਲੀ ਉਮਰੇ ਡਿਓਢੀ ਬਣਾ ਰਿਹਾ ਸੀ । (2) ਸੰਤ ਖਜ਼ਾਨ ਸਿੰਘ ਦਾਲਾਰਿੰਨ੍ਹਣ ਵਾਲਾ ਜੁ ਅੰਮ੍ਰਿਤਸਰ ਜ਼ਿਲੇ ਦੇ ਕਿਸੇ ਪਿੰਡ ਦਾ ਹੈ, ਉਸ ਨਮਿਤ, (3) ਡਾ: ਤਿਰਲੋਕ ਸਿੰਘ ਨਮਿਤ ਪਏ ਭੋਗ ਸਮੇਂ ਆਪ ਨੇ ਦਰਸ਼ਨ ਦਿੱਤੇ । (4) ਇਹਨੀ ਦਿਨੀਂ ਗਰਮੀ ਬੜੀ ਪੈ ਰਹੀ ਸੀ, ਇਸ ਤੋਂ ਛੁਟਕਾਰੇ ਅਤੇ ਬਰਸਾਤ ਦੀ ਬੇਨਤੀ ਕਰਨ ਤੇ ਉਸੇ ਰਾਤ ਬਰਸਾਤ ਹੋ ਗਈ । ਏਸ

ਕਿਰਤਗਤਾ ਵਜੋਂ ਅੱਜ ਇਕ ਅਖੰਡ ਪਾਠ ਦਾ ਭੋਗ ਪਾਇਆ ਗਿਆ ਗੁਰੂ ਕੀ ਹਜ਼ੂਰੀ ਵਿਚ।

—ਗੋਲਾ ਗੋ ਕਰਨ ਨਾਥ ਯੂ. ਪੀ. ਵਿਚ ਨਾਮਧਾਰੀ ਫਾਰਮ ਦੇ ਹੋਣ ਕਾਰਨ ਕੁਛ ਸਰੀਰ ਮਿਲਕੇ ਗੋਲਾ ਸ਼ਹਿਰ ਵਿਖੇ ਸ਼ੈਲਰ (ਮਿਲ ਚੌਲ ਛੜਨ ਵਾਲੀ) ਲਗਾਣ ਹਿਤ, ਸੰਤ ਹਰਬੰਸ ਸਿੰਘ ਦਾ ਲੜਕਾ, ਨਿਰਵੈਰ ਸਿੰਘ, ਸ਼੍ਰੀ ਗੁਰਚਰਨ ਸਿੰਘ ਸਪੁੱਤਰ ਸੰਤ ਬੰਤਾ ਸਿੰਘ ਚੱਲੇ ਹਨ। ਰੋਜ਼ ਦੋ ਟਨ ਝੋਨਾ ਛੜਿਆ ਕਰਨਗੇ।

ਮੈਂ 6.30 ਵਜੇ ਸ. ਧਰਮ ਸਿੰਘ ਸਪੁੱਤਰ ਸ. ਰਾਜਾ ਸਿੰਘ ਦੇ ਦਫਤਰੋਂ ਸਤਿਗੁਰੂ ਜੀ ਬਾਰੇ ਜਾਨਣ ਲਈ ਜਮਨਾਪਾਰ ਫੋਨ ਕੀਤਾ ਤਾਂ ਜਵਾਬ ਮਿਲਿਆ ਕਿ ਸੱਚੇ ਪਾਤਸ਼ਾਹ ਜੀ 5.30 ਤੋਂ ਸ. ਸੁਰਿੰਦਰ ਸਿੰਘ ਮਨਚੰਦਾ ਦੇ ਘਰ ਦਰਸ਼ਨ ਦੇ ਰਹੇ ਹਨ।

6.15 ਵਜੇ ਸ਼ਾਮ ਨੂੰ ਸ਼੍ਰੀਮਾਨ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਰਾਧਾ ਸੁਆਮੀ ਹੁਰਾਂ ਦੇ ਦੋ ਸਕੱਤਰ ਐਸ. ਪੀ. ਚੋਪੜਾ ਅਤੇ ਸ਼੍ਰੀ ਰਮੇਸ਼ਵਰ ਦਾਸ ਸ਼੍ਰੀ ਸਤਿਗੁਰੂ ਜੀ ਦੀ ਇੰਤਜ਼ਾਰ ਕਰ ਰਹੇ ਸਨ। ਸੰਤ ਜੀ ਮਹਾਰਾਜ ਨੇ ਕਿਸੇ ਵਿਸ਼ੇਸ਼ ਦਿਨ ਤੇ ਸ਼੍ਰੀ ਸਤਿਗੁਰੂ ਜੀ ਨੂੰ ਦਰਸ਼ਨ ਦੇਣ ਦੀ ਬੇਨਤੀ ਕਰ ਘੱਲੀ ਸੀ।

8 ਵਜੇ ਰਾਤ ਤਕ ਮੈਂ ਕੋਠੀ ਵਿਖੇ ਹੀ ਗੁਰੂ ਕੇ ਦਰਸ਼ਨਾਂ ਦਾ ਲਾਭ ਲਿਆ। ਖਲੇ ਖਲੋਤੇ ਹੀ ਮੇਰੇ ਨਾਲ ਬਚਨ ਕੀਤਾ : ਪਰਮਜੀਤ ਸਿੰਘ ਗੋਲਾ ਸੁਟਣ ਵਾਲੇ ਦੀ ਸ਼ਾਦੀ ਨਾਮਧਾਰੀ ਘਰਾਣੇ ਵਿਚ ਕਰਨ ਲਈ ਦਲਜੀਤ ਸਿੰਘ ਨੇ ਆਖਿਆ ਸੀ, ਪਰ ਦਾੜ੍ਹੀ ਦਾ ਕਤਰਨਾ ਇਸ ਨੂੰ ਛਡਣਾ ਪਊ। ਪਰਮਜੀਤ ਸਿੰਘ ਨੇ ਵੀ ਮੈਨੂੰ ਕਿਹਾ : ਹੁਣ ਤਾਂ ਦਾੜ੍ਹੀ ਦੀ ਕਾਤਰ ਵੇਤਰ ਛਡਣੀ ਹੀ ਪਊ।

ਸਤਿਗੁਰੂ ਜੀ ਨੂੰ ਮੰਡੀ ਹਿਮਾਚਲ ਵਿਖੇ ਕਿਸੇ ਲੜਕੀ ਦਾ ਪਰਮਜੀਤ ਸਿੰਘ ਲਈ ਧਿਆਨ ਸੀ।

## 14 ਜੁਲਾਈ 1979, ਸ਼ਨੀਵਾਰ
## ਨਵੀਂ ਦਿੱਲੀ

### ਪੂਸਾ ਰੋਡ ਕੋਠੀ ਵਿਚ

ਮੈਂ 10 ਵਜੇ ਤਕ ਹੀ 11/6 B ਪੂਸਾ ਰੋਡ ਕੋਠੀ ਪਹੁੰਚ ਸਕਿਆ। ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਬੈਠਣ ਕਮਰੇ ਵਿਚ ਵੱਖ ਵੱਖ ਸਿੰਘ ਸਿੰਘਣੀਆਂ ਦੀ ਅਰਜ਼ਾਂ ਸੁਣ-ਸੁਣ ਉਨ੍ਹਾਂ ਨੂੰ ਸਮਾਧਾਨ ਦੇ ਰਹੇ ਸਨ। ਇਹ ਸਾਰੇ ਹੀ ਇਕਾਂਤ ਵਿਚ ਸਤਿਗੁਰਾਂ ਨਾਲ ਗੱਲ ਬਾਤ ਕਰਨਾ ਚਾਹੁੰਦੇ ਸਨ। ਮੇਰੇ ਗਿਆਂ ਇਕ ਮਾਤਾ ਆਪਣੇ ਅਮਰੀਕਾ ਵਿਚ ਗਏ ਪੁੱਤਰ ਬਾਰੇ ਅਰਜ਼ ਕਰ ਰਹੀ ਸੀ : ਦੀਨ ਦਿਆਲ ਜੀ, ਆਪ ਜੀ ਕਿਰਪਾ ਕਰੋ ਉਸ ਨੂੰ ਸੁਮੱਤ ਹੀ ਬਖ਼ਸ਼ੀ ਰਖੋ। ਪੁੱਤਰ ਤਾਂ ਮੇਰਾ ਧਿਆਨ ਰਖਦਾ ਹੈ, ਪਰ ਨੂੰਹ ਇੰਨੀ ਜ਼ੋਰਾਵਰ ਹੈ ਕਿ ਉਹ ਉਸ ਨੂੰ ਹੱਥ ਆਏ ਪੈਸੇ ਵਰਤਣ ਲਈ

ਨਹੀਂ ਦਿੰਦੀ। ਮੇਰਾ ਪੁੱਤਰ ਕਮਾਈ ਹੋਈ ਰਕਮ ਉਸ ਨੂੰ ਦੇ ਦਿੰਦਾ ਹੈ, ਫਿਰ ਮੰਗਤਾਂ ਬਣਿਆ ਰਹਿੰਦਾ ਹੈ।

ਸਤਿਗੁਰੂ ਜੀ ਨੇ ਮਾਤਾ ਕੋਲੋਂ ਪੁਛ ਕੇ ਆਪ ਆਪਣੀ ਨਿਜੀ ਡਾਇਰੀ ਤੇ ਐਡਰੈਸ ਲਿਖਿਆ, ਫਿਰ ਮੈਥੋਂ ਵੀ ਲਿਖਵਾਇਆ।

—ਫਿਰ ਹਜ਼ੂਰ ਦੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਦੀ ਸੱਸ, ਸੁਪਤਨੀ ਸੰਤ ਲਾਭ ਸਿੰਘ ਹੈਦਰਾਬਾਦ ਬੇਨਤੀ ਕਰਨ ਆਈ। ਇਹਦੀ ਗੱਲ ਬਾਤ ਵੀ ਇਕੱਲਿਆਂ ਹੋਣੀ ਸੀ।

—ਮੈਂ ਆਪਣੇ ਛੋਟੇ ਸਪੁੱਤਰ ਸੁਖਬੀਰ ਸਿੰਘ ਬਾਰੇ ਸਤਿਗੁਰੂ ਜੀ ਨੂੰ ਦੱਸਿਆ ਕਿ ਕਮਿਊਨਿਸਟ ਪਾਰਟੀ ਵਿਚ ਕੁਛ ਮੁਖੀਆਂ ਨੇ, ਕਾਮਰੇਡ ਤੁਲਸੀਰਾਮ ਦੁਆਰਾ ਮੇਰੇ ਯੋਗ ਬੱਚੇ ਨੂੰ, ਮਾਸਕੋ ਯੂਨੀਵਰਸਿਟੀ ਵਿਚ ਜਾਣ ਲਈ ਪਹਿਲ ਦੇਣ ਦੀ ਥਾਂ, ਉਸ ਦਾ ਪੱਤਾ ਹੀ ਸਾਫ਼ ਕਰ ਛਡਿਆ ਹੈ। ਉਹ ਹੁਣ ਉੱਚੀ ਤਾਲੀਮ ਲਈ ਮਾਸਕੋ ਨਹੀਂ ਜਾ ਸਕੇਗਾ। ਸਤਿਗੁਰੂ ਜੀ ਨੂੰ ਇਹ ਸੁਣ ਕੇ ਚੰਗਾ ਨ ਲਗਾ।

—ਪਰ ਸ਼੍ਰੀ ਹਜ਼ੂਰ ਨੇ ਮੈਨੂੰ ਕਿਹਾ ਕਿ ਅਗਲੇ 5-7 ਦਿਨਾਂ ਵਿਚ ਮੈਂ ਕਿਤੇ ਬਾਹਰ ਨ ਜਾਵਾਂ। ਆਪ ਜੀ ਮੈਨੂੰ, ਨੈਰੋਬੀ ਵਿਖੇ ਪਹੁੰਚ ਕੇ, ਅਫਰੀਕਾ ਬੁਲਾਣਾ ਚਾਹੁੰਦੇ ਸਨ।

—ਅੱਜ ਸਤਿਗੁਰਾਂ ਦੇ ਬੈਠਣ ਕਮਰੇ ਵਿਚ ਬੀਬੀ ਹਰਬੰਸ ਕੌਰ ਸੁਪਤਨੀ ਡਾ: ਅਮਰ ਭਾਰਤੀ ਤੇ ਭਾਰਤੀ ਦਾ ਭਣੇਵਾਂ ਸ਼੍ਰੀ ਗੁਰਮੁਖ ਸਿੰਘ ਸੁਭਾਸ਼ ਨਗਰ ਵੀ ਕਿਸੇ ਵਿਸ਼ੇਸ਼ ਮਸਲੇ ਤੇ ਗੱਲ ਬਾਤ ਕਰਨ ਲਈ ਗਏ।

—ਏਥੇ ਹੀ ਸੰਤ ਹਰਬੰਸ ਸਿੰਘ ਮਨਚੰਦਾ, ਸ. ਸੁਰਿੰਦਰ ਸਿੰਘ ਦਾ ਪਿਤਾ ਵੀ ਪਰਵਾਰ ਸਮੇਤ ਦਰਸ਼ਨਾਂ ਨੂੰ ਆਇਆ।

—ਬੀਬਾ ਸਾਹਿਬ ਕੌਰ ਜੀ ਵੀ ਮੈਨੂੰ ਅੱਜ ਕੱਲੇ-ਕੱਲੇ ਤੇ ਮਨ ਦੀ ਅਸ਼ਾਂਤ ਜਿਹੀ ਹਾਲਤ ਵਿਚ ਫਿਰਦੇ ਨਜ਼ਰ ਪਏ।

—ਸ. ਸੇਵਾ ਸਿੰਘ ਨਾਮਧਾਰੀ ਏਜੈਂਸੀ. ਦਿੱਲੀ ਨੇ ਵੀ ਅੰਦਰ ਜਾ ਇਕਾਂਤ ਵਿਚ ਬਚਨ ਕੀਤੇ।

—ਇਹਨਾਂ ਤੋਂ ਪਿਛੋਂ ਸ. ਨਰਿੰਦਰ ਸਿੰਘ-ਸੁਖਬੀਰ ਸਿੰਘ ਖੁਰਾਣਾ ਦਰਸ਼ਨਾਂ ਤੇ ਬਚਨਾਂ ਲਈ ਬੈਠਣ ਕਮਰੇ ਵਿਚ ਗਏ।

ਸੰਗਤ ਅਜੇ ਵੀ ਹੇਠਾਂ ਅਤੇ ਉਤਲੀ ਛੱਤੇ ਆਪ ਜੀ ਦੇ ਦਰਸ਼ਨਾਂ ਦੀ ਤਲਬਗਾਰ ਸੀ।

## ਬਜ਼ੁਰਗ ਸੰਭਾਲੋ

ਸ਼੍ਰੀ ਸਤਿਗੁਰੂ ਜੀ ਨੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਅਤੇ ਪੰਥ ਦੇ ਸੁਲੇਖਕ ਮਾ: ਨਿਹਾਲ ਸਿੰਘ ਜੀ ਨੂੰ ਅੰਦਰ ਬੁਲਾ ਕੇ ਹੇਠ ਲਿਖੇ ਸਿੰਘਾਂ ਦੇ ਜੀਵਨ ਜੀਉਂਦੇ ਜੀ ਨੋਟ ਕਰਨ ਅਤੇ ਫਿਰ ਉਨ੍ਹਾਂ ਬਾਰੇ ਪੁਸਤਕ ਲਿਖਣ ਦਾ ਆਦੇਸ਼ ਦਿੱਤਾ :

1. ਜਥੇਦਾਰ ਊਧਮ ਸਿੰਘ ਪਿੰਡ ਪਾਲ (ਜਲੰਧਰ) ਹਾਲ ਜੀਵਨ ਨਗਰ (ਸਰਸਾ)

2. ਬਾਬਾ ਹਾਕਮ ਸਿੰਘ, ਅਖੰਡ ਵਰਨੀ ਇਨਚਾਰਜ, ਜੀਵਨ ਨਗਰ (ਸਰਸਾ)
3. ਬਾਬਾ ਗੰਡਾ ਸਿੰਘ ਸੁਨਿਆਰਾ (ਡਫਰਕੇ) ਹਾਲ ਜੀਵਨ ਨਗਰ
4. ਸੰਤ ਕਰਮ ਸਿੰਘ ਮੁਨੀਮ, ਘੋੜਸ਼ਾਲਾ ਦਾ ਮੁਖੀ ਤੇ ਵੈਦ, ਸ੍ਰੀ ਭੈਣੀ ਸਾਹਿਬ
5. ਸੰਤ ਤਾਰਾ ਸਿੰਘ ਬਾਈ (ਲਲ੍ਹਆਣਾ) ਸ੍ਰੀ ਭੈਣੀ ਸਾਹਿਬ
6. ਸੂਬਾ ਵਰਿਆਮ ਸਿੰਘ ਮਾਲ ਇਨਚਾਰਜ "
7. ਸੰਤ ਤਾਰਾ ਸਿੰਘ ਚੀਮਾ ਘੋੜਿਆਂ ਵਾਲਾ, ਜੀਵਨ ਨਗਰ
8. ਸੂਬਾ ਮੀਹਾਂ ਸਿੰਘ ਜੀ (ਗੱਦਾਂ ਡੋਬ) "
9. ਸੰਤ ਬਸੰਤ ਸਿੰਘ ਬਾਜਵਾ "
10. ਸ. ਅਵਤਾਰ ਸਿੰਘ ਝੱਬਰ ਕਰੀ ਵਾਲਾ (ਸਰਸਾ)
11. ਸਵੈ-ਜੀਵਨ ਮਾ: ਨਿਹਾਲ ਸਿੰਘ ਦਿੱਲੀ
12. ਮਹੰਤ ਪਾਲਾ ਸਿੰਘ ਜੀਵਨ ਨਗਰ
13. ਸੇਠ ਤਰਲੋਕ ਸਿੰਘ ਨਵੀਂ ਦਿੱਲੀ
14. ਸ. ਭਗਤ ਸਿੰਘ ਘੋੜਿਆਂ ਵਾਲਾ ਸੰਤ ਨਗਰ (ਸਰਸਾ)
15. ਸੰਤ ਜਗਤ ਸਿੰਘ ਘੋੜਿਆਂ ਵਾਲਾ ਸੰਤ ਨਗਰ
16. ਸੰਤ ਸੁਰਜਨ ਸਿੰਘ ਮੁਹਾਵਾ ਜੀਵਨ ਨਗਰ
17. ਉਸਤਾਦ ਨੱਥਾ ਸਿੰਘ ਮੌਜੂਖੇੜਾ (ਸਰਸਾ)

ਸਤਿਗੁਰੂ ਜੀ ਮੈਨੂੰ ਦੱਸਿਆ ਕਿ ਸੂਬਾ ਮੀਹਾਂ ਸਿੰਘ ਜੀ (ਸਤਿਗੁਰਾਂ ਦੇ ਮਾਮਾ ਜੀ) ਭੈਣੀ ਸਾਹਿਬ ਤੋਂ ਜੀਵਨ ਨਗਰ ਲੈ ਆਂਦੇ ਗਏ ਹਨ ।

## ਛੁਟਕਾਰਾ

11.15 ਵਜੇ ਸਤਿਗੁਰੂ ਜੀ ਨੇ ਉਪ੍ਰੋਕਤ ਸਭ ਨੂੰ ਦਰਸ਼ਨਾਂ ਅਤੇ ਬਚਨਾਂ ਦੁਆਰਾ ਕਿਰਤਾਰਥ ਕਰਕੇ, ਕਮਰਿਓਂ ਬਾਹਰ ਆ ਸਮੂਹ ਸੰਗਤ ਨੂੰ ਦਰਸ਼ਨ ਦਿੱਤੇ । ਸਿੰਘ ਸਿੰਘਣੀਆਂ ਸਭ ਨੇ ਚਰਨ ਪਰਸੇ ।

—ਦਿੱਲੀ ਦੇ ਇਕ ਪਰਵਾਰ ਦੇ, ਨੇੜੇ ਦੇ ਸ਼ਹਿਰ ਵਿਚ ਇਕ ਜੋੜੇ ਦੀ, ਨਿਰੰਤਰ ਵਧਦੀ ਬੇਸੁਆਦੀ ਦੀ ਰਪਟ ਮਿਲਦਿਆਂ ਹੀ ਸਤਿਗੁਰੂ ਜੀ ਨੇ ਲੜਕੇ ਵਾਲੀ ਧਿਰ ਨੂੰ ਵਿਆਹ ਸੰਬੰਧ ਸਮਾਪਤੀ ਕਰ ਲੈਣ ਦੀ ਸਲਾਹ ਦਿੱਤੀ । ਇਸ ਨਾਲ ਦੋਵੇਂ ਧਿਰਾਂ ਤਣਾਉ ਮੁਕਤ ਹੋ ਜਾਣਗੀਆਂ ।

—ਰਮੇਸ਼ ਨਗਰੋਂ ਇਕ ਸਿੰਘ ਨੇ ਆਪਣੀ ਲੜਕੀ ਦੀ ਸ਼ਾਦੀ ਸਿਰਜਣ ਬਾਰੇ ਬੇਨਤੀ ਕੀਤੀ । ਦੀਨ ਦਿਆਲ ਜੀ ਨੇ ਸ. ਹੰਸਪਾਲ ਨੂੰ ਉਸ ਦੀ ਵਿਚੋਲਗਿਰੀ ਕਰਨ ਬਾਰੇ ਆਦੇਸ਼ ਦਿੱਤਾ ।

## ਸਿਮ੍ਰਤੀ ਮੰਦਰ ਲਈ ਪੱਖੇ

—ਗੁਰਦੇਵ ਸਿੰਘ ਸਰੋਦ ਨੇ ਮੈਨੂੰ ਦੱਸਿਆ ਕਿ ਅੱਜ ਸਵੇਰੇ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਖੇ ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਉਪ੍ਰੰਤ

ਸਾਧ ਸੰਗਤ ਤੋਂ ਸਿਮ੍ਰਤੀ ਮੰਦਰ ਸ੍ਰੀ ਭੈਣੀ ਸਾਹਿਬ ਵਾਸਤੇ ਬਿਜਲੀ ਦੇ 20 ਪੱਖਿਆਂ ਦੀ ਮੰਗ ਕੀਤੀ। ਸਤਿਗੁਰੂ ਜੀ ਦੇ ਮੁਖੋਂ ਸੁਣੇ ਇਸ ਕਥਨ ਤੇ ਸਾਧ ਸੰਗਤ ਨੇ ਤੁਰਤ 26 ਪੱਖੇ ਲਿਖਾ ਦਿੱਤੇ ਅਰਥਾਤ ਅਰਦਾਸ ਕਰਵਾਏ। ਇਕੱਲੇ ਸੰਤ ਬਲਵੰਤ ਸਿੰਘ ਬਾਲੀ ਨਗਰ ਵਾਲਿਆਂ ਨੇ ਪੰਜ ਪੱਖਿਆਂ ਦੀ ਖੇਪ ਦੇਣ ਦੀ ਬੇਨਤੀ ਪਰਵਾਨ ਕਰਨ ਲਈ ਆਖਿਆ।

## ਨੁਕਤੇ

—ਕਿਸੇ ਨੇ ਸਤਿਗੁਰੂ ਜੀ ਪਾਸ ਪ੍ਰਿਥਵੀ ਉਤੇ ਸਕਾਈ ਲੈਬ (ਮਨੁੱਖ ਬਣਾਈ ਧਰਤੀ ਦੁਆਲੇ ਘੁੰਮਦੀ ਪ੍ਰਯੋਗਸ਼ਾਲਾ ਜੋ ਵੱਡੇ ਵਿਸਤਾਰ ਵਿਚ ਸੀ) ਦੇ ਕਿਸੇ ਦਿਨ ਵੀ ਡਿੱਗ ਪੈਣ ਦੀ ਗੱਲ ਕੀਤੀ। ਸਤਿਗੁਰੂ ਜੀ ਨੇ ਬਚਨ ਕੀਤਾ : ਮੈਨੂੰ ਤਾਂ ਡਿਸਾਈਲੈਬ (ਅਰਥਾਤ ਮੁਰਾਰ ਜੀ ਡੇਸਾਈ ਦੀ ਸਰਕਾਰ) ਡਿਗ ਰਹੀ ਜਾਪਦੀ ਹੈ।

—ਸ. ਦਲਬੀਰ ਸਿੰਘ ਹੈਵੀਵੇਟ ਲਿਫਟਰ ਅਤੇ ਸ. ਪਰਮਜੀਤ ਸਿੰਘ, ਗੋਲਾ ਸੁੱਟ, ਇਹ ਜਾਣ ਕੇ ਕਿ ਸਤਿਗੁਰੂ ਜੀ ਅੱਜ ਅਫ਼ਰੀਕਾ ਦੇ ਦੌਰੇ ਨੂੰ ਜਾ ਰਹੇ ਹਨ, ਦਰਸ਼ਨ ਕਰਨ ਆਏ ਅਤੇ 5 ਕੁ ਮਿੰਟ ਸਤਿਗੁਰਾਂ ਨਾਲ ਇਕਾਂਤ ਲਈ।

—ਸ੍ਰੀ ਸਤਿਗੁਰੂ ਜੀ ਨੇ ਬੀਬਾ ਜੀ ਦੀ ਉਦਾਸੀ ਦਸ਼ਾ ਵੇਖ ਕੇ ਉਨ੍ਹਾਂ ਨੂੰ ਵਿਅੰਗਾਤਮਿਕ ਬਚਨ ਕੀਤਾ : ਮਾਂ ਜੂ ਤੁਰ ਚੱਲੀ ਹੈ। ਅਤੇ ਉਹ ਹੋਰ ਵੀ ਡਿੱਡੋਲਿਕੇ ਹੋ ਗਏ। ਦੀਨਦਿਆਲ ਜੀ ਨੇ ਸੁਪੁੱਤਰੀ ਨੂੰ ਸਨੇਹ ਪੂਰਵਕ ਆਪਣੇ ਕੋਲ ਬੈਠਾ ਕੇ ਦਿਲ ਪਰਚਾਵੇ ਦੇ ਬਚਨ ਕਰਕੇ ਉਨ੍ਹਾਂ ਨੂੰ ਸਹਿਣ ਸ਼ਕਤੀ ਬਖ਼ਸ਼ੀ। ਸੰਤੁਸ਼ਟ ਹੋ ਕੇ ਬੀਬਾ ਜੀ ਉਸਤਾਨੀ ਬੀਬੀ ਨਰਿੰਦਰ ਕੋਲ ਚਲੇ ਗਏ।

—3.15 ਤੋਂ 4.15 ਤਕ ਨਾਮ ਸਿਮਰਨ ਏਸੇ ਕੋਠੀ ਦੇ ਉਪਰਲੇ ਹਾਲ ਵਿਚ ਹੋਇਆ ਜਿਸ ਵਿਚ ਬੈਠ ਕੇ ਸ੍ਰੀ ਸਤਿਗੁਰੂ ਜੀ ਨੇ ਇਕਤਰਤ ਸੰਗਤ ਨੂੰ ਦਰਸ਼ਨ ਦਿੱਤੇ। ਸ਼ਬਦ, ਕੀਰਤਨ ਵੀ ਕੀਤਾ ਗਿਆ।

## ਸ. ਮਹਿੰਦਰ ਸਿੰਘ ਗਿੱਲ ਐਮ.ਪੀ.

5 ਵਜੇ ਸ੍ਰੀ ਸਤਿਗੁਰੂ ਜੀ ਦਾ ਇਕ ਸਿਆਸਤਦਾਨ ਪ੍ਰੇਮੀ ਸ. ਮਹਿੰਦਰ ਸਿੰਘ ਗਿੱਲ ਐਮ.ਪੀ. ਅਤੇ ਪ੍ਰਧਾਨ ਪੰਜਾਬ ਕਾਂਗ੍ਰਸ ਗੁਰੂ ਕੇ ਦਰਸ਼ਨਾਂ ਨੂੰ ਆ ਗਿਆ। ਅੱਜ ਸਤਿਗੁਰੂ ਜੀ ਨੇ ਈਸਟ ਅਫਰੀਕਾ ਦੇ ਦੌਰੇ ਤੇ ਵੀ ਜਾਣਾ ਹੈ ਅਤੇ ਅਨੇਕਾਂ ਲੋਕਾਂ ਨਾਲ ਵਿਹਾਰਕ ਮਿਲਣੀਆਂ ਵੀ ਹਨ ਅਤੇ ਅਜਿਹੇ ਪ੍ਰੇਮੀ ਤੇ ਫਿਰ ਸਿਆਸਤਦਾਨ ਜੇ ਆ ਮਿਲਣ ਤਾਂ ਜਹਾਨ ਭਰ ਦੀ ਚਰਚਾ ਹੋ ਜਾਂਦੀ ਹੈ। ਟੁੱਟਦੀ ਜਨਤਾ ਪਾਰਟੀ, ਡਿੱਗਦੀ ਡੇਸਾਈ ਸਰਕਾਰ ਅਤੇ ਸ. ਗਿੱਲ ਦੀ ਆਪਣੀ ਵੀ ਕੁਛ ਨਿਜੀ ਗੱਲਬਾਤ ਸੀ, ਜੋ ਪੂਰੇ 45 ਮਿੰਟ ਤਕ ਹੋਈ। ਸਾਡਾ ਦੇਸ਼ ਅਸਥਿਰਤਾ ਵੱਲ ਵਧ ਰਿਹਾ ਹੈ। ਜਨਤਾ ਪਾਰਟੀ ਵਾਲੇ ਸਾਰੇ ਸਿਆਣੇ ਕੁਰਸੀ ਯੁਧ ਵਿਚ ਉਲਝ ਗਏ ਹਨ। ਆਸਾਰ ਬਣ ਰਹੇ ਹਨ ਕਿ "ਆਹ ਲੈ ਫੜ" ਹੋ ਜਾਵੇ।

—6.00, ਡਾ: ਲੂਥਰਾ (ਕਰੋਲ ਬਾਗ) ਸੇਠ ਤਰਲੋਕ ਸਿੰਘ ਹੁਰਾਂ ਨੂੰ ਲੈ ਕੇ

ਗੱਲਾਂ ਬਾਤਾਂ ਕਰਨ ਆ ਗਿਆ। ਇਹ-ਵੀ ਸਤਿਗੁਰਾਂ ਦੇ ਪ੍ਰੇਮੀਆਂ ਅਤੇ ਨਿਵਾਜੇ ਹੋਇਆਂ ਵਿਚੋਂ ਹੈ।

—ਨਵੀਆਂ ਖ਼ਬਰਾਂ ਨੇ ਸਤਿਗੁਰੂ ਜੀ ਨੂੰ ਏਨਾ ਅੰਦੋਲਤ ਅਤੇ ਉਤਸਾਹਤ ਕੀਤਾ ਕਿ ਆਪ ਜੀ ਨੇ ਜਨਤਾ ਪਾਰਟੀ ਦੇ ਪ੍ਰੇਮੀ, ਇਹਨਾਂ ਦੇ ਸੇਵਕ ਤੇ ਇਕ ਦੋ ਨਾਮਧਾਰੀਆਂ ਨਾਲ ਸੰਬੰਧਤ ਪੁਸਤਕਾਂ ਦੇ ਕਰਤਾ, ਹੋਮੀਓ ਪੈਥੀ ਦੇ ਡਾ: ਅਮਰ ਭਾਰਤੀ ਨੂੰ ਕਾਰ ਭੇਜ ਕੇ ਹਰੀ ਨਗਰੋਂ ਮੰਗਵਾਇਆ। ਆਏ ਨੂੰ 'ਵਧਾਈ' ਦਿੱਤੀ ਕਿ ਜਨਤਾ ਪਾਰਟੀ ਜਾ ਰਹੀ ਹੈ!

## ਪਾਲਮ ਹਵਾਈ ਅੱਡੇ ਤੇ

ਸ੍ਰੀ ਸਤਿਗੁਰੂ ਜੀ ਅਫਰੀਕਾ ਦੇ ਦੌਰੇ ਲਈ ਅੱਜ ਨੈਰੋਬੀ, ਕੀਨੀਆ ਦੇਸ ਦੀ ਰਾਜਧਾਨੀ ਲਈ ਹਵਾਈ ਸਫਰ ਕਰਨ ਲਈ 7 ਵਜੇ ਸ਼ਾਮੀ ਪਾਲਮ ਏਅਰਪੋਰਟ ਤੇ ਪਧਾਰੇ। ਨਾਲ ਜਾਣ ਵਾਲੇ ਵਿਅਕਤੀ ਤੇ ਵਿਦਾ ਕਰਨ ਆਏ ਕੁਛ ਪ੍ਰੇਮੀਆਂ ਦੇ ਨਾਮ ਇਸ ਪ੍ਰਕਾਰ ਹਨ : ਸ੍ਰੀ ਮਾਤਾ ਜੀ, ਬੀਬਾ ਸਾਹਿਬ ਕੌਰ ਜੀ, ਸੇਠ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਸੰਤ ਖਜ਼ਾਨ ਸਿੰਘ ਅਤੇ ਸੰਤ ਹਰਬੰਸ ਸਿੰਘ (ਚਾਚਾ ਭਤੀਜਾ) ਰਾਗੀ, ਸ. ਦਲਬੀਰ ਸਿੰਘ ਵੇਟਲਿਫਟਰ, ਸੰਤ ਲਛਮਣ ਸਿੰਘ ਫਗਵਾੜਾ, ਸ. ਸੁਰਿੰਦਰ ਸਿੰਘ ਮਨਚੰਦਾ, ਭੁਪਿੰਦਰ ਸਿੰਘ ਚਾਵਲਾ, ਬੀਬੀ ਨਰਿੰਦਰ, ਬੀਬੀ ਸੁਖਵਿੰਦਰ ਕੌਰ, ਸ਼ੇਰ ਸਿੰਘ–ਲਾਲਜੀ ਚਾਵਲੇ, ਸੰਤ ਮਹਿੰਦਰ ਸਿੰਘ ਪੂਰਬਾ, ਸ. ਮਨਜੀਤ ਸਿੰਘ, ਠਾਕੁਰ ਉਦੈ ਸਿੰਘ ਜੀ, ਸੁਰਿੰਦਰ ਸਿੰਘ ਲੁਧਿਆਣਾ, ਸ੍ਰੀ ਗੁਰਚਰਨ ਸਿੰਘ, ਰਘੁਬੀਰ ਸਿੰਘ ਡਰਾਈਵਰ, ਜਥੇਦਾਰ ਧਰਮ ਸਿੰਘ, ਸੰਤ ਰਣਧੀਰ ਸਿੰਘ ਧੀਰਾ, ਅਤੇ ਮਹਾਰਾਜਾ ਬੀਰ ਸਿੰਘ ਜੀ, ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸੋਧੀ ਸੰਤ ਬਲਵੰਤ ਸਿੰਘ, ਅਮਰਜੀਤ ਸਿੰਘ ਅੰਬਾ।

ਸਤਿਗੁਰੂ ਜੀ ਨੂੰ ਵਿਦਾ ਕਰਕੇ ਠਾਕੁਰ ਉਦੈ ਸਿੰਘ ਤਾਂ ਕਿਸੇ ਰਾਤ ਦੀ ਗੱਡੀ ਤੇ ਗੋਲਾਗੋਕਰਨ ਨਾਥ, ਅਥਵਾ ਸ਼ਾਹਜਹਾਨਪੁਰ ਨੂੰ ਪ੍ਰਸਥਾਨ ਕਰ ਗਏ। ਪਰ ਮਹਾਰਾਜ ਬੀਰ ਸਿੰਘ ਜੀ ਦਿੱਲੀ ਹੀ ਰਹੇ।

### 17 ਜੁਲਾਈ 1979, ਮੰਗਲਵਾਰ
### ਨਵੀਂ ਦਿੱਲੀ

## ...ਮੇਰਾ ਵੀ ਨਾਂ ਬੋਲੇ

ਮੈਨੂੰ ਕੱਲ ਸ੍ਰੀ ਗੁਰਭਜਨ ਸਿੰਘ 'ਕੁਇਕ ਟ੍ਰੈਵਲ' ਕਰੋਲ ਬਾਗ ਦਾ ਫੋਨ ਆਇਆ ਸੀ ਕਿ ਅੱਜ 11 ਵਜੇ ਉਸਨੂੰ ਉਹਦੇ ਦਫਤਰ ਆ ਕੇ ਮਿਲਾਂ। ਪਰ ਸਾਰਾ ਦਿਨ ਬਾਹਰ ਰਹਿਣ ਕਰਕੇ ਫੋਨ ਮੈਂ ਆਪ ਨਹੀਂ ਸੁਣਿਆ। ਅੱਜ ਜਦੋਂ ਕੁਇਕ ਟ੍ਰੈਵਲ ਦੇ ਗਿਆ ਤਾਂ ਕਨਾਟ ਪਲੇਸ ਤੋਂ ਮੇਰੇ ਨਾਂ ਫੋਨ ਆਇਆ : ਸ੍ਰੀ ਸਤਿਗੁਰੂ ਜੀ ਨੇ ਨੈਰੋਬੀ ਤੋਂ ਫੋਨ ਕੀਤਾ ਹੈ। ਹੁਕਮ ਹੋਇਆ ਹੈ ਕਿ ਤੁਸਾਂ ਨੇ ਨੈਰੋਬੀ ਜਾਣਾ ਹੈ। ਕੱਲ 4 ਵਜੇ

ਸ਼ਾਮੀ ਜਹਾਜ਼ ਬੰਬਈ ਲਈ ਮਿਲੇਗਾ । ਉਥੋਂ ਸਭ ਤੋਂ ਪਹਿਲੀ, ਤੁਹਾਨੂੰ 11 ਵਜੇ ਰਾਤ ਦੀ, ਨੈਰੋਬੀ ਲਈ ਫਲਾਈਟ ਮਿਲੇਗੀ । ਤਿਆਰ ਹੋ ਜਾਓ । ਹਾਂ, ਤੇ ਨਾਲ ਹੀ ਤੁਹਾਨੂੰ ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਸ੍ਰੀ ਸਤਿਗੁਰੂ ਜੀ ਵਾਸਤੇ ਖੱਦਰ ਦੇ ਬਸਤਰ ਦੇਵੇਗੀ ਉਹ ਤੁਸਾਂ ਨਾਲ ਲਿਜਾਣੇ ਹਨ। ਗੁਰੂ ਕੇ ਪਹਿਨਣ ਯੋਗ 4 ਜੋੜੇ ਕੱਪੜੇ ਸੰਤ ਹਰਬੰਸ ਸਿੰਘ ਭੈਣੀ ਸਾਹਿਬੀਆ ਦਿੱਲੀ ਵਿਚ ਹੀ ਸਿਉਂ ਰਿਹਾ ਹੈ।

ਏਨੇ ਕੁ ਟੈਲੀਫੋਨ ਨੇ ਮੈਨੂੰ ਇਕਦਮ ਆਉਣ ਵਾਲੇ ਸਫਰ ਬਾਰੇ ਸੋਚਣ ਤੇ ਲਾ ਦਿੱਤਾ । ਮੇਰੇ ਨਾਲ ਕੌਣ ਜਾਵੇਗਾ, ਰਾਹ ਦੀਆਂ ਮੁਸ਼ਕਲਾਂ, ਖਰਚੇ ਦੀ ਸਮੱਸਿਆ ! ਮੈਂ ਤਾਂ ਕਦੇ ਕੱਲਾ ਸਫਰ ਵਿਚ ਨਹੀਂ ਪਿਆ (ਜਹਾਜ਼ ਤੇ ਰੇਲ ਦੇ ਲੰਮੇ ਸਫਰ ਵਿਚ), ਪਰ ਅੰਦਰ ਚਾਅ ਤੇ ਉਮਾਹ ਠਾਠਾਂ ਮਾਰ ਰਹੇ ਸਨ, ਨਵਾਂ ਦੇਸ਼, ਜੰਗਲੀ ਜਾਨਵਰਾਂ ਦਾ ਦੇਸ਼ ਵੇਖਣ ਨੂੰ ਮਿਲੇਗਾ । ਮੇਰੇ ਕੰਨ ਵਿਚ ਸਤਿਗੁਰੂ ਜੀ ਦੇ ਉਹ ਸ਼ਬਦ ਗੂੰਜਣ ਲੱਗ ਪਏ ਜਦੋਂ ਇੰਗਲੈਂਡ, ਅਮਰੀਕਾ, ਕੈਨੇਡਾ ਦੀ ਯਾਤਰਾ ਤੋਂ ਵਾਪਸ ਆ ਕੇ, ਦਿੱਲੀ ਜਹਾਜ਼ੋਂ ਉਤਰਦਿਆਂ ਹੀ ਮੇਰੇ ਕੰਨ ਵਿਚ ਆਖੇ ਸਨ : ਹੁਣ ਤੁਹਾਨੂੰ ਅਫਰੀਕਾ ਨਾਲ ਲਜਾਣਾ ਹੈ । ਦੋ ਤਿੰਨ ਵਾਰ ਜਦੋਂ ਸਤਿਗੁਰੂ ਅਫਰੀਕਾ ਗਏ ਤਾਂ ਇਕ ਵਾਰ ਮੇਰੇ ਮਨ ਆਈ : "ਇਕਰਾਰ ਤਾਂ ਮੇਰੇ ਨਾਲ ਵੀ ਕੀਤਾ ਗਿਆ ਸੀ ਪਰ ਨਾਲ ਨਹੀਂ ਖੜਦੇ ।" ਸਤਿਗੁਰੂ ਜੀ ਨੇ ਮਨ ਦੀ ਬੁੱਝੀ । ਮੈਨੂੰ ਕੋਲ ਬੁਲਾ ਕੇ ਆਖਿਆ : ਤੁਹਾਨੂੰ ਉਦੋਂ ਲਜਾਵਾਂਗੇ ਜਦੋਂ 15-20 ਦਿਨ ਰਹਿਣਾ ਹੋਵੇਗਾ । ਸੋ ਗੱਲ ਬਣ ਗਈ ਹੈ। ਦਿਮਾਗ਼ੀ ਘੋੜ ਦੀ ਰਫ਼ਤਾਰ ਤੇਜ਼ ਹੋ ਗਈ । ਦਿਨੇ ਹੀ ਸੁਪਨੇ ਆਉਣ ਲਗੇ, ਅਫ਼ਰੀਕਾ ਦੇ, ਅਫ਼ਰੀਕੀ ਜੰਗਲਾਂ ਦੇ, ਅਫ਼ਰੀਕੀ ਜਾਨਵਰਾਂ ਦੇ । ਹੁਣ ਤਾਂ ਇਕੋ ਕਾਹਲ ਸੀ ਕਿ ਕਿਹੜੀ ਘੜੀ ਕੱਲ੍ਹ ਸ਼ਾਮ ਦੇ 4 ਵੱਜਣ ।

ਰਾਤੀਂ ਸ. ਹੰਸਪਾਲ ਮਿਲਿਆ । ਉਸ ਦੱਸਿਆ : ਕੱਲ੍ਹ ਨਹੀਂ, ਪਰਸੋਂ ਜਾਣਾ ਹੈ । ਫਲਾਈਟ (ਹਵਾਈ ਜਹਾਜ਼ ਦੀ ਉਡਾਣ) ਵੀ ਕੱਲ੍ਹ ਕੋਈ ਨਹੀਂ ਜਾ ਰਹੀ । ਜੋ ਜਾ ਰਹੀ ਹੈ ਉਹ ਨੈਰੋਬੀ ਰੁਕਣੀ ਨਹੀਂ । ਪਰਸੋਂ ਤੱਕ ਸਤਿਗੁਰੂ ਜੀ ਦੇ ਬਸਤਰ ਵੀ ਤਿਆਰ ਹੋ ਜਾਣਗੇ, ਆਰਾਮ ਨਾਲ । ਮੈਨੂੰ ਤੁਕ ਯਾਦ ਆਈ : ਜਿਸ ਸਾਹਿਬ ਸਿਉ ਨਾਹੀ ਚਾਰਾ । ਤਾਕਉ ਕੀਜੈ ਸਦ ਨਮਸਕਾਰਾ ।

## ਅਫਰੀਕਾ ਦਾ ਦੌਰਾ

### 20 ਜੁਲਾਈ 1979, ਸ਼ੁਕਰਵਾਰ
### ਨੈਰੋਬੀ, ਕੇਨੀਆ, (ਈਸਟ ਅਫਰੀਕਾ)

**ਚਲੋ ਵਾਪਸ**

ਭਾਰਤ ਭੂਮੀ ਤੋਂ ਉਡਾਣ ਵੇਲੇ ਮੈਨੂੰ ਜਿਨ੍ਹਾਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ, ਉਸ ਵਿਚ ਟੂਰ ਟੈਕਸ ਦੀ ਅਦਾਇਗੀ ਵੀ ਸੀ । ਮੇਰੀ ਜੇਬ ਵਿਚ ਕੁਛ ਰਕਮ ਮੌਜੂਦ ਸੀ । ਗੱਲ 100/- ਨਾਲ ਹੀ ਬਣ ਗਈ । ਅਤੇ ਮੈਨੂੰ ਪਤਾ ਲਗਾ ਕਿ ਸਤਿਗੁਰੂ

ਜੀ ਨਾਲ ਜਦੋਂ ਵੀ ਕੋਈ ਜਾਂਦਾ ਹੈ, ਗੁਰੂ ਕਾ ਖਜ਼ਾਨਾ ਇਹ ਟੈਕਸ ਵੀ ਹਰੇਕ ਦਾ ਅਦਾ ਕਰਦਾ ਹੈ। ਇਹਨੀਂ ਦਿਨੀਂ 200/- ਦੇ ਅੰਦਰ-ਬਾਹਰ, ਰਾਹ ਵਿਚਲੇ ਖਰਚ ਲਈ 20 ਡਾਲਰ ਖਰੀਦੇ ਗਏ। ਹਾਲਾਂ ਕਿ ਮੈਂ ਰਾਹ ਵਿਚ ਕੁਛ ਖਰੀਦਣਾ ਨਹੀਂ ਸੀ, ਤਾਂ ਵੀ ਮੈਂ ਕੌਮਾਂਤਰੀ ਸਿੱਕਾ ਜੇਬ ਵਿਚ ਪਾ ਲਿਆ। ਹੋਰ ਮੈਂ ਕੁਛ ਖਰਚ ਕਰਨਾ ਹੀ ਨਹੀਂ ਸੀ। ਕੱਲੇ ਬੰਦੇ ਨੇ ਜਾਣਾ ਸੀ, ਜਿਸਨੂੰ ਇਕੱਲੇ ਸਫ਼ਰ ਦਾ ਅਨੁਭਵ ਨਹੀਂ ਸੀ। ਦਿੱਲੀਓਂ ਬੰਬਈ ਅਤੇ ਬੰਬਈਓਂ ਨੈਰੋਬੀ ਜਾਣ ਵਾਲੇ ਜਹਾਜ਼ ਤੇ ਜਿਵੇਂ ਕਿਵੇਂ ਬੈਠ ਗਿਆ।

ਕਾਫ਼ੀ ਉਚਾਈ ਤੇ ਜਹਾਜ਼ ਉਡ ਰਿਹਾ ਸੀ, ਇਸ (4 ਕਿਲੋਮੀਟਰ ਦੇ ਲਗਭਗ) ਉਚਾਈ ਤੇ ਸਵੇਰੇ ਵੀ ਕੁਝ ਨਹੀਂ ਦਿੱਸਦਾ। ਬੱਦਲਾਂ ਤੋਂ ਉੱਚੇ ਉੱਡੀ ਦਾ ਹੈ। ਰਾਤ ਨੂੰ ਕੀ ਦਿੱਸੇ! ਅੱਖਾਂ ਮਿਟ ਗਈਆਂ ਅਤੇ ਸਤਿਗੁਰੂ ਨਾਨਕ ਦੇਵ ਜੀ ਦੇ ਮਰਦਾਨੇ ਨੂੰ ਦੂਰ ਦੂਰ ਦੇ ਸਫ਼ਰ ਕਰਵਾਣ ਵਾਲੇ ਢੰਗ ਦੀਆਂ ਜਦੋਂ ਅੱਖਾਂ ਖੁੱਲ੍ਹੀਆਂ, ਨੈਰੋਬੀ ਦੇ ਸ਼ਾਨਦਾਰ ਏਅਰ ਪੋਰਟ ਤੇ ਸਾਂ। ਸਾਮਾਨ ਹਥਲਾ ਹੀ ਸੀ। ਲੈ ਕੇ ਜਦੋਂ ਚੈਕਿੰਗ ਕਰਨ ਵਾਲਿਆਂ ਪਾਸ ਗਿਆ ਤਾਂ ਉਹਨਾਂ ਗ਼ਰੀਬ ਆਦਮੀ ਨਾਲ ਤਮਾਸ਼ਾ ਕਰ ਦਿੱਤਾ। ਇਕ ਉਹ ਬੰਦੇ ਰੰਗੋਂ ਕਾਲੇ, ਦੂਜੇ ਉਨ੍ਹਾਂ ਦੇ ਮੋਟੇ ਮੋਟੇ ਬੁੱਲ੍ਹ, ਘਸਮੈਲੀਆਂ ਵੱਡੀਆਂ ਵੱਡੀਆਂ ਅੱਖਾਂ ਅਤੇ ਵਧੇਰੇ ਚਿੱਟੀਆਂ ਦੰਦ ਪਾਲਾਂ। ਪਰ ਇਕ ਜ਼ਿਮੇਵਾਰ ਬੰਦੇ ਨੇ ਬੜੇ ਠਰ੍ਹੰਮੇ ਅਤੇ ਅਦਬ ਨਾਲ ਇੰਗਲਿਸ਼ ਵਿਚ ਪੁਛਿਆ : ਕਿਉਂ ਜੀ, ਡਾਲਰ ਨਾਲ ਕਿੰਨੇ ਲਿਆਏ ਓ ?

"20 !"

"ਸਿਰਫ਼ ਵੀਹ ?"

"ਏਥੇ ਕਰਨ ਕੀ ਆਏ ਓ ?"

"ਮੈਂ ਕੋਈ ਕਾਰ ਵਿਹਾਰ ਜਾਂ ਵਾਪਾਰ ਨਹੀਂ ਕਰਨਾ !"

"ਰੋਟੀ ਤਾਂ ਖਾਓਂਗੇ ਹੀ ?—ਰੋਜ਼ਾਨਾ 100-50 ਡਾਲਰ ਦਾ ਸਹਿਜੇ ਖ਼ਰਚਾ ਹੈ।"

"ਏਥੇ ਕਿੰਨਾ ਚਿਰ ਰਹੋਗੇ ?"

"ਘੱਟੋ ਘੱਟ 15 ਦਿਨ !"

"ਫਿਰ ਵਾਪਸ ਚਲੇ ਜਾਓ, ਏਥੇ ਕੋਈ ਵਿਵਸਥਾ ਨਹੀਂ ਜਿਹੜੀ ਤੁਹਾਡੀ ਮੱਦਦ ਕਰ ਸਕੇ !" ਮੈਂ ਇਹ ਸੁਣ ਕੇ ਘਬਰਾਇਆ ਨਹੀਂ। ਗੱਲ ਬਾਤ ਜਾਰੀ ਰੱਖੀ।

"ਤੁਹਾਡੀ ਤਾਂ ਨਹੀਂ, ਪਰ ਸਾਡੀ ਹੈ !"

"ਤੁਹਾਡੀ ਕੀ ਵਿਵਸਥਾ ਹੈ ?"

"ਏਥੇ ਸਾਡੀ ਨਾਮਧਾਰੀ ਸੰਗਤ ਹੈ। ਨਾਮਧਾਰੀ ਸੰਗਤ ਦੇ ਸਤਿਗੁਰੂ ਏਥੇ 15 ਤਾਰੀਖ਼ ਦੇ ਆਏ ਹੋਏ ਹਨ। ਉਹਨਾਂ ਦੀ ਸੇਵਾ ਵਿਚ ਹੋਰ ਵੀ ਬਹੁਤ ਸਾਰੇ ਉਨ੍ਹਾਂ ਦੇ ਸਿਖ ਹਨ !"

"ਸਾਡੇ ਪਾਸ ਐਸਾ ਕੋਈ ਪ੍ਰਮਾਣ ਨਹੀਂ। ਲੋਕ ਏਥੇ 300 ਡਾਲਰ ਤੋਂ 10,000

ਡਾਲਰ ਤਕ ਲਿਆਉਂਦੇ ਹਨ, ਤੁਸੀਂ 20 ਡਾਲਰ ਲਿਆ ਕੇ ਸਾਨੂੰ ਮਖੌਲ ਕਰਨ ਆਏ ਓ ?" ਥੋੜੀ ਜਿਹੀ ਤਲਖ਼ੀ ਵਧੀ ।

ਮੈਂ ਠਰ੍ਹੰਮੇ ਨਾਲ ਉੱਤਰ ਦਿੱਤਾ, "ਮੈਂ ਹੁਣੇ ਵਾਪਸ ਪਰਤ ਜਾਵਾਂਗਾ, ਪਰ ਮੈਨੂੰ ਇਕ ਬੰਦਾ ਦੇ ਕੇ ਬਾਹਰ ਤਕ ਭੇਜ ਦਿਓ । ਮੈਨੂੰ ਕੋਈ ਨਾ ਕੋਈ ਜ਼ਰੂਰ ਲੈਣ ਆਇਆ ਹੋਵੇਗਾ !"

### ਰਾਹ ਨਿਕਲ ਆਇਆ

ਅਫ਼ਸਰ ਨੂੰ ਮੇਰੀ ਗੱਲ ਵਾਜਬ ਲਗੀ ਅਤੇ ਇਕ ਸਿਪਾਹੀ ਨਾਲ ਦੇ ਦਿੱਤਾ । ਗੇਟ ਤੇ ਆਣ ਕੇ ਵੇਖਿਆ ਕੋਈ ਸਿੱਧੀ, ਸਫ਼ੈਦ ਦਸਤਾਰ ਨਹੀਂ ਸੀ । ਹੁਣ ਕੀ ਕਰਾਂ ? ਡੁਬਦੇ ਨੂੰ ਤਿਣਕੇ ਦਾ ਸਹਾਰਾ । ਇਕ ਰੰਗਦਾਰ ਟੇਢੀ ਪੱਗ, ਬੱਧੀ ਦਾੜ੍ਹੀ ਵਾਲੇ ਸੱਜਣ ਨੂੰ ਆਉਂਦਾ ਵੇਖ ਮੈਂ ਸਿਪਾਹੀ ਨੂੰ ਆਖਿਆ, ਉਸ ਨਾਲ ਗੱਲ ਕਰ ਲੈਣ ਦੇ । ਸਰਦਾਰ ਜੀ ਅਪਣੇ ਬੇਟੇ ਦੀ ਅਗਵਾਨੀ ਕਰਨ ਆਏ ਸਨ । ਮੈਂ ਆਪਣੀ ਮੁਸ਼ਕਲ ਦੱਸੀ ਤਾਂ ਸਿਪਾਹੀ ਨੂੰ ਕਹਿਣ ਲਗੇ : "100 ਸ਼ਲਿੰਗ ਲੈ ਲੈ, ਇਹਨਾਂ ਨੂੰ ਜਾਣ ਦੇ !" ਉੱਤਰ ਸੀ : ਜੇ ਮੈਂ ਹੀ ਹੁੰਦਾ ਤਾਂ ਲੈ ਲੈਂਦਾ, ਅਫਸਰ ਇਨਚਾਰਜ ਨੇ ਇਨ੍ਹਾਂ ਨੂੰ ਵਾਪਸ ਲਿਆਉਣ ਲਈ ਨਾਲ ਭੇਜਿਆ ਹੈ । ਸਰਦਾਰ ਜੀ ਸਹਿਜ ਤਬੀਅਤ ਦੇ ਸਨ, ਕਹਿਓ ਨੇ, "ਬਸ 5 ਮਿੰਟ ਰੁਕੋ, ਮੈਂ ਲੜਕੇ ਨੂੰ ਲੈ ਕੇ, ਆ ਕੇ ਤੁਹਾਡੇ ਨਾਲ ਚੱਲਾਂਗਾ ।"

ਸਰਦਾਰ ਜੀ ਨੇ ਸਾਡੇ ਵਲ ਪਿੱਠ ਕੀਤੀ ਤਾਂ ਸਿੱਧੀਆਂ ਚਿੱਟੀਆਂ ਦਸਤਾਰਾਂ ਦੇ ਦਰਸ਼ਨ ਹੋ ਗਏ । ਜਾਨ ਵਿਚ ਜਾਨ ਆਈ । ਇਹਨਾਂ ਵਿਚ ਇਕ ਸਰਦਾਰ ਮਨਜੀਤ ਸਿੰਘ ਵੀ ਸੀ, ਇਹਦੀ ਚਿੱਟੀ ਪਰ ਟੇਢੀ ਪਗੜੀ ਸੀ । ਇਸ ਆਉਂਦਿਆਂ ਹੀ ਕਿਹਾ : ਚਲੋ ਖਾਂ, ਕੌਣ ਹੈ ਤੁਹਾਨੂੰ ਰੋਕਣ ਵਾਲਾ ? ਅਤੇ ਅਸੀਂ ਪੰਜ ਕੁ ਜਣੇ, ਸਮੇਤ ਉਸ ਸਿਪਾਹੀ ਦੇ ਅਧਿਕਾਰੀ ਪਾਸ ਪਹੁੰਚ ਗਏ ।

ਉਹਨੂੰ ਦੱਸਿਆ, ਕੀਨੀਆ ਦਾ ਰਾਸ਼ਟਰਪਤੀ ਜੋਮੋ ਕਨਿਆਟਾ ਸਾਡੇ ਸਤਿਗੁਰੂ ਜੀ ਦਾ ਪ੍ਰੇਮੀ ਅਤੇ ਮਿੱਤਰ ਹੈ । ਉਹਦੇ ਪਿੰਡ ਬਣੇ ਹਸਪਤਾਲ ਵਿਚ ਸਾਡੇ ਵਲੋਂ 40,000/- ਸ਼ਲਿੰਗ ਦਾਨ ਦਿੱਤਾ ਗਿਆ ਹੈ । ਪ੍ਰਧਾਨ ਮੰਤਰੀ ਡੈਨੀਅਲ ਆਰਪ ਮੋਈ ਨਾਲ ਸ਼੍ਰੀ ਸਤਿਗੁਰੂ ਜੀ ਅਤੇ ਸਾਡੀ ਸੰਗਤ ਦੇ ਨੇੜੇ ਦੇ ਤਅਲਕ ਹਨ । ਅਤੇ ਸਾਡੀ ਸੰਗਤ ਦੇ ਖਜ਼ਾਨੇ ਵਿਚ ਲੱਖਾਂ ਸ਼ਲਿੰਗ ਪਏ ਹੋਏ ਹਨ । ਇਸ ਸਜਣ ਦੀਆਂ ਤਮਾਮ ਜ਼ਿਮੇਵਾਰੀਆਂ ਨਾਮਧਾਰੀ ਸੰਗਤ ਕੀਨੀਆਂ ਦੇ ਜ਼ਿਮੇ ਹਨ । ਮੈਨੂੰ ਉਹਨਾਂ ਤੁਰਤ ਫ਼ਾਰਗ਼ ਕਰ ਦਿੱਤਾ : ਚਲੋ ਕਵੀ ਜੀ, ਜਿਹੜੀ ਦੋ ਘੰਟੇ ਰਾਤ ਰਹਿੰਦੀ ਹੈ ਆਰਾਮ ਨਾਲ ਸਵੋਂ । ਅਤੇ ਇਸ ਗਰੁਪ ਨੇ ਮੈਨੂੰ ਇਕ ਬੰਗਲੇ ਵਿਚ ਮੇਤਾ ਆਰਾਮ ਵੇਖ ਹੀ ਛੁੱਟੀ ਕੀਤੀ ।

### 21 ਜੁਲਾਈ 1979, ਸ਼ਨੀਵਾਰ
### ਨੈਰੋਬੀ (ਕੀਨੀਆ)

ਰਾਤ ਮੇਰਾ ਨਿਵਾਸ ਸ. ਤਾਰਾ ਸਿੰਘ-ਸੰਤ ਰਾਮ ਸਿੰਘ ਕੇ ਨਵੇਂ ਬਣੇ ਮਕਾਨ ਵਿਚ

ਸੀ । ਪੁਰ ਸਕੂਨ ਰਾਤ ਬਿਤਾਣ ਉਪ੍ਰੰਤ ਅੰਮ੍ਰਿਤ ਵੇਲਾ ਹੋਇਆ ਤਾਂ ਅਸਲੋਂ ਨਜ਼ਦੀਕ, ਸੜਕ ਪਾਰ ਕਰਦਿਆਂ ਹੀ ਨਾਮਧਾਰੀ ਧਰਮਸਾਲਾ ਸੀ, ਏਥੋਂ ਆਸਾ ਦੀ ਵਾਰ ਦੀਆਂ ਧੁਨਾਂ ਮੈਨੂੰ ਸੁਣਾਈ ਦੇ ਰਹੀਆਂ ਸਨ । ਇਸ਼ਨਾਨ ਪਾਣੀ ਕਰ ਧਰਮਸਾਲਾ ਗਿਆ । ਕੀਰਤਨ ਸੰਤ ਹਰਬੰਸ ਸਿੰਘ ਘੁੱਲਾ ਅਤੇ ਸੰਤ ਖ਼ਜ਼ਾਨ ਸਿੰਘ ਕਰ ਰਹੇ ਸਨ । ਸ੍ਰੀ ਸਤਿਗੁਰੂ ਜੀ ਅਵਿਚਲ ਸਮਾਧੀ ਵਿਚ ਇਸਥਿਤ ਸਨ । ਪਰਵੇਸ਼ ਦੁਆਰ ਦੇ ਸਾਹਮਣੀ ਦੀਵਾਰ ਦੇ ਇਕ ਪਾਸੇ ਸਤਿਗੁਰੂ ਜੀ ਦਾ ਆਸਣ, ਇਸ ਦੇ ਸਨਮੁਖ ਕੀਰਤਨੀਏ ਸਨ । ਸਫ਼ੈਦ ਰੰਗ ਦੀਆਂ ਛੱਤਾਂ ਅਤੇ ਦੀਵਾਰਾਂ ਵਾਲੇ ਇਸ ਲੰਬੂਤਰੇ ਹਾਲ ਵਿਚ ਇਕ ਪਾਸੇ ਬੀਬੀਆਂ ਦੂਜੇ ਬੰਨੇ ਸਿੰਘ ਬੈਠੇ ਕੀਰਤਨ ਦਾ ਰਸ ਮਾਣ ਰਹੇ ਸਨ । ਮੱਧਮ ਰੋਸ਼ਨੀ । ਇਕਸੁਰ ਬਿਰਤੀਆਂ । ਆਸਾ ਦੀ ਵਾਰ ਦੁਆਰਾ ਗੁਰੂਆਂ ਦਾ ਉਪਦੇਸ਼ ਧੁਰ ਹਿਰਦਿਆਂ ਵਿਚ ਉਤਰ ਰਿਹਾ ਸੀ ।

ਏਥੋਂ ਸਰਦੀ ਅੱਜ ਕੱਲ ਕੁਝ ਵਧੀਕ ਹੀ ਹੈ । ਮੈਨੂੰ ਦੱਸਿਆ ਗਿਆ ਕਿ ਇਹਨੀਂ ਦਿਨੀਂ ਕਦੇ ਏਨੀ ਪਈ ਨਹੀਂ । ਪਰ ਐਤਕਾਂ ਭਾਰਤ ਵਿਚ ਸੁਨੇਹਾ ਭੇਜ ਕੇ ਮੋਟੇ ਖੱਦਰ ਦੇ ਬਸਤਰ ਸਿਲਵਾ ਮੰਗਵਾਏ ਅਤੇ ਸਤਿਗੁਰਾਂ ਦੇ ਵਿਦੇਸ਼ ਸਚਿਵ ਸ. ਸੁਰਿੰਦਰ ਸਿੰਘ ਮਨਚੰਦਾ ਨੇ ਆਪਣੇ ਕੋਟ ਮੇਰੇ ਹੱਥ ਮੰਗਵਾਏ ਸਨ । ਸੂਰਜ ਜਿਵੇਂ ਕੀਨੀਆਂ ਵਾਲਿਆਂ ਨਾਲ ਰੁੱਸ ਪਿਆ ਸੀ, ਕਈਆਂ ਦਿਨਾਂ ਤੋਂ ਉਸ ਨੇ ਮੂੰਹ ਤਕ ਨਹੀਂ ਸੀ ਵਖਾਇਆ । ਸਰਦੀ ਕਾਰਨ ਹੀ ਸਤਿਗੁਰੂ ਜੀ ਨੇ ਗਰਮ ਚੱਦਰਾਂ ਦੀ ਬੁਕਲ ਮਾਰੀ ਹੋਈ ਸੀ । ਸੰਗਤ ਵੀ ਸਫ਼ੈਦ ਕੰਬਲਾਂ-ਚੱਦਰਾਂ ਦੀ ਨਿੱਘੀ ਬੁੱਕਲ ਵਿਚ ਹੀ ਸੁਰੀਲੀਆਂ ਸੁਰਾਂ ਦਾ ਰਸ ਲੈ ਰਹੀ ਸੀ ।

ਕੀਰਤਨ ਸਮੇਂ ਕਦੇ ਕਦੇ ਸਤਿਗੁਰੂ ਆਪਣੇ ਦਿਲਰੁਬਾ (ਪਿਆਰੇ) ਨੂੰ ਮੋਢੇ ਲਾ ਛੇੜਦੇ ਹਨ ਤਾਂ ਤਰਬਾਂ ਤਾਂ ਕੂਹਕਦੀਆਂ ਹੀ ਹਨ ਗਜ਼ ਦੁਆਰਾ ਖਿੱਚਾਂ ਪਾਂਦੀਆਂ ਸੁਰਾਂ ਲਾ ਕੇ ਦਿਲਦਾਰੀ ਤੇ ਰਾਜ਼ਦਾਰੀ ਕਰਦੇ ਹਨ । ਏਥੇ ਤਾਂ ਇੰਜ ਰੰਚ ਹੁੰਦਾ ਹੈ ।

### ਸਤਿਗੁਰੂ ਜੀ ਦੀਆਂ ਕਿਰਨਾਂ

ਆਸਾ ਦੀ ਵਾਰ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸਣ ਦੇ ਨਜ਼ਦੀਕ ਬੈਠਣ ਦਾ ਮਾਣ ਹੇਠ ਲਿਖੇ ਵਿਅਕਤੀਆਂ ਨੂੰ ਮਿਲਿਆ । ਸ. ਸੁਰਿੰਦਰ ਸਿੰਘ ਮਨਚੰਦਾ ਚੌਰ ਬਰਦਾਰੀ ਕਰਦਿਆਂ, ਪੰਡਿਤ ਗੋਪਾਲ ਸਿੰਘ, ਸ. ਹਰਭਜਨ ਸਿੰਘ ਸੀਰਾ, ਸਕੱਤਰ ਨਾਮਧਾਰੀ ਸੰਗਤ, ਕੀਨੀਆ, (ਦੇਸ਼ ਵਿਚ ਪਿੰਡ ਨਗਰ, ਫਲੌਰ ਦੇ ਨੇੜੇ, ਜ਼ਿਲਾ ਜਲੰਧਰ), ਇਹ ਸੱਜਣ ਸੰਤ ਨਿਰੰਜਣ ਸਿੰਘ ਨਗਰ ਦੇ ਪੁੱਤਰ ਅਤੇ ਸੂਬਾ ਦਸੌਂਧਾ ਜੀ ਦੇ ਪੋਤਰੇ ਹਨ । ਨਾਮਧਾਰੀ ਸੰਗਤ ਦੇ ਪ੍ਰਧਾਨ ਸ ਸਰਵਣ ਸਿੰਘ ਸੋਖੀ, ਕੀਨੀਆ ਦੇ ਸੂਬਾ ਜੀ, ਸੰਤ ਸ. ਦਰਸ਼ਨ ਸਿੰਘ ਜੀ ਅਤੇ ਗੁਰੂ ਕੇ ਪਰਮ ਪ੍ਰੇਮੀ ਸ. ਗੁਰਚੈਨ ਸਿੰਘ ਫਲੌਰਾ । ਸਾਰੇ ਸਿਮਰਨ ਮਗਨ ਹਨ ।

ਇਸਤਰੀਆਂ ਦੀ ਸ਼ੋਭਾ ਮਾਤਾ ਚੰਦ ਕੌਰ ਜੀ ਵਧਾ ਰਹੇ ਸਨ । ਇਹਨਾਂ ਦੇ ਨਾਲ ਬੈਠੀ ਸੀ ਬੀਬੀ ਸੁਖਵਿੰਦਰ ਕੌਰ ਸੁਪਤਨੀ ਸੰਤ ਮਹਿੰਦਰ ਸਿੰਘ ਪੂਰਬਾ । ਨੈਰੋਬੀ

ਦੀਆਂ ਹੋਰ ਬੀਬੀਆਂ ਵੀ ਵਡੀ ਗਿਣਤੀ ਵਿਚ ਬੈਠੀਆਂ ਨਾਮਧਾਰੀ ਪ੍ਰਭਾਵ ਪੈਦਾ ਕਰ ਰਹੀਆਂ ਸਨ ।

## ਇਕ ਰੁੱਕਾ ਮੇਰੇ ਮਤਲਬ ਦਾ

ਆਸਾ ਦੀ ਵਾਰ ਸਮਾਪਤੀ ਨੇੜੇ ਸੀ ਕਿ ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਸੰਗਤ ਦੇ ਸਕੱਤਰ ਨੂੰ ਇਕ ਸਲਿੱਪ (ਰੁਕਾ) ਲਿਖੀ ਜਿਸ ਵਿਚ ਆਦੇਸ਼ ਸੀ ਕਿ ਕਵੀ ਹੁਰਾਂ ਨੂੰ ਪੁਰਾਣੀ, ਨਗ੍ਰਾਰਾ ਰੋਡ, ਨੈਰੋਬੀ ਵਾਲੀ ਧਰਮਸਾਲਾ, ਨਾਮਧਾਰੀ ਸੰਗਤ ਦੀ ਜਾਇਦਾਦ ਫਲੈਟ ਅਤੇ ਨਵੀਂ ਜੁ ਹੋਰ ਫਲੈਟਾਂ ਲਈ ਖਰੀਦੀ ਹੈ ਵਖਾ ਕੇ ਗੁਰਚੈਨ ਸਿੰਘ ਹੁਰਾਂ ਦੇ ਘਰ ਪੌਣੇ ਘੰਟੇ ਦੇ ਵਿਚ ਵਿਚ ਪਹੁੰਚਿਆ ਜਾਵੇ ।

6.20 ਤੇ ਕੀਰਤਨ ਦਾ ਭੋਗ ਪੈ ਗਿਆ । ਸਮਾਪਤੀ ਦੀ ਅਰਦਾਸ ਪੰ: ਗੋਪਾਲ ਸਿੰਘ ਹੁਰਾਂ ਕੀਤੀ ।

## ਨਾਮਧਾਰੀ ਧਰਮਸਾਲਾ, ਨੈਰੋਬੀ

ਨੈਰੋਬੀ ਵਿਚ ਨਾਮਧਾਰੀਆਂ ਦੀ ਤਾਦਾਦ ਕਦੇ ਬਹੁਤ ਜ਼ਿਆਦਾ ਸੀ ਪਰ ਜਦੋਂ ਅੰਗਰੇਜ਼ ਸ਼ਾਸਨ ਦੇ ਖ਼ਿਲਾਫ਼ ਅਫਰੀਕਾ ਜਾਗ ਪਿਆ ਅਤੇ ਅਫਰੀਕਨ ਲੋਕ ਸੁਤੰਤਰਤਾ ਪ੍ਰਾਪਤੀ ਲਈ ਸੰਘਰਸ਼ ਵਾਸਤੇ ਉਠ ਖੜੇ ਹੋਏ ਤਾਂ ਅੰਗਰੇਜ਼ ਤਾਂ ਲਟਾ ਪਟਾ ਵਲ੍ਹੇਟ ਕੇ ਯੂ.ਕੇ. ਜਾਣ ਨੂੰ ਮਜਬੂਰ ਹੋਇਆ ਹੀ, ਹਿੰਦੁਸਤਾਨੀਆਂ ਨੂੰ ਵੀ ਇਹ ਦੇਸ ਛਡਣਾ ਪਿਆ । ਕੁਛ ਕੁ ਪਰਵਾਰ ਭਾਰਤ ਨੂੰ ਮੁੜ ਗਏ । ਬਹੁਤਿਆਂ ਨੇ ਬ੍ਰਿਟਿਸ਼ ਪਾਸਪੋਰਟ ਬਣਵਾ ਕੇ, ਇੰਗਲੈਂਡ ਦੀ ਨਾਗਰਕਤਾ ਹਾਸਲ ਕਰ ਲਈ ।

ਸ੍ਰੀ ਜੋਮੋ ਕਨਿਆਟਾ, ਜੁ ਅਫਰੀਕਨ ਆਜ਼ਾਦੀ ਦਾ ਪਿਤਾ ਸੀ, ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸੰਘਣਾ ਸਨੇਹ ਸੀ । ਉਸ ਨੇ ਗਾਂਧੀ ਦੇ ਦੇਸ਼ ਭਾਰਤ ਵਲ ਬੜੀ ਉਸਾਰੂ ਪਹੁੰਚ ਰੱਖੀ ਅਤੇ ਏਥੇ ਕੀਨੀਆ ਵਿਚ ਵੱਸਣ ਵਾਲੇ ਭਾਰਤੀਆਂ ਨੂੰ ਨਿਰਭਉ ਹੋ ਕੇ ਰਹਿਣ-ਵਿਚਰਣ ਦੀ ਗਾਰੰਟੀ ਦਿੱਤੀ ।

ਅੱਜ ਵਡੇਰੀ ਗਿਣਤੀ ਵਿਚ ਨਾਮਧਾਰੀ ਕੀਨੀਆ ਵਿਚ ਨਹੀਂ, ਫਿਰ ਵੀ 60 ਘਰਾਣੇ ਏਥੋਂ ਦੇ ਹੀ ਨਿਵਾਸੀ ਹਨ । ਪਹਿਲਾਂ ਸਾਧ ਸੰਗਤ ਦੀ ਮਿਲਣ-ਸਥਲੀ ਅਰਥਾਤ ਨਾਮਧਾਰੀ ਧਰਮਸਾਲਾ ਨਗ੍ਰਾਰਾ ਰੋਡ, ਨੈਰੋਬੀ ਵਿਖੇ ਸੀ । ਉਹ ਥੋੜ੍ਹੀ ਥਾਂ, ਛੋਟੀ ਬਿਲਡਿੰਗ, ਵੱਡੀ ਸੜਕ ਦੇ ਐਨ ਨਾਲ ਲਗਦੀ ਪਰ ਭੀੜੀ ਥਾਂ ਤੇ ਸੀ । ਬਾਹਲੀ ਸੁਖਦਾਈ ਨਹੀਂ ਸੀ । ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗਤ ਨੂੰ ਪਰੇਰਿਆ ਅਤੇ ਪ੍ਰਬੰਧਕਾਂ ਨੂੰ ਹੱਲਾ ਸ਼ੇਰੀ ਦੇ ਕੇ, ਕੋਈ ਨਵਾਂ ਸਥਾਨ ਜੁ ਕਾਫ਼ੀ ਖੁਲ੍ਹਾ ਅਤੇ ਅਜੋਕੀਆਂ ਲੋੜਾਂ ਦੀ ਪੂਰਤੀ ਵਾਲਾ ਹੋਵੇ, ਖਰੀਦ ਕੇ ਉਸਾਰਨ ਲਈ ਆਗਿਆ ਕੀਤੀ । ਨਗ੍ਰਾਰਾ ਰੋਡ ਵਾਲੀ ਧਰਮਸਾਲਾ ਵਿਖੇ ਪਾਰਕਿੰਗ ਪ੍ਰਬੰਧ ਵੀ ਨਹੀਂ ਸੀ । ਸੰਗਤ ਲਈ ਪਰੇਸ਼ਾਨੀ (ਡਿਸਟਰਬੈਂਸ) ਵੀ ਬੜੀ ਸੀ । ਨਿਰਵਿਘਨਤਾ ਇਕ ਰੀਝ ਹੀ ਰਹਿੰਦੀ ਸੀ । ਨਗ੍ਰਾਰਾ ਰੋਡ ਵਾਲੀ ਜਗਹ ਅੰਤ ਨੂੰ 4,00;000 ਸ਼ਲਿੰਗ ਤੋਂ ਵੇਚ ਦਿੱਤੀ ਗਈ । (ਅਜਕਲ ਸ਼ਲਿੰਗ ਇਕ ਰੁਪਏ ਦੇ ਬਰਾਬਰ ਹੈ) ।

ਅਤੇ ਨਵੀਂ ਜਗਹ ਖ਼ਰੀਦ ਲਈ ਗਈ। ਜੋ ਇਹ ਵਰਤਮਾਨ ਜਗਹ ਹੈ, ਏਥੇ ਪਾਰਸੀਆਂ ਦੀ ਕਦੇ ਕਲੱਬ ਸੀ। ਨਾਮਧਾਰੀ ਸੰਗਤ ਦਾ ਇਹ ਉਦਮ ਚੋਖਾ ਹੌਸਲੇ-ਹਿੰਮਤ ਵਾਲਾ ਸੀ। ਕਲੱਬ ਨਾਲ ਸੰਬੰਧਤ ਰਕਬਾ ਡੇਢ ਏਕੜ 1976 ਈ: ਵਿਚ ਚਾਰ ਲੱਖ ਪੰਜਾਹ ਹਜ਼ਾਰ ਸ਼ਲਿੰਗ, ਅੰਕੜਿਆਂ ਵਿਚ 4,50,000 ਸ਼ਲਿੰਗ ਤੋਂ ਖਰੀਦ ਲਈ। ਬਣੀ ਹੋਈ ਇਮਾਰਤ ਵਿਚ ਲੋੜੀਂਦੀਆਂ ਤਬਦੀਲੀਆਂ ਕਰਕੇ ਇਕ ਵੱਡਾ ਹਾਲ ਬਣਾ ਲਿਆ ਗਿਆ। ਕੁਛ ਕਮਰੇ ਧਰਮਸਾਲਾ ਦੇ ਗ੍ਰੰਥੀ ਪਰਵਾਰ ਲਈ ਰਾਖਵੇਂ ਕਰ ਲਏ, ਸੱਜੇ ਹੱਥ ਨਾਲ ਹੀ ਲੰਗਰ ਦੀ ਉਸਾਰੀ ਕਰ ਲਈ। ਪਕਾਣ ਅਤੇ ਛਕਣ ਦੇ ਅੱਡ ਅੱਡ ਸਥਾਨ ਤਿਆਰ ਕੀਤੇ ਗਏ। ਦਾਖ਼ਲੇ ਵਾਲੇ ਗੇਟ ਦੇ ਸੱਜੇ ਪਾਸੇ ਦੀ ਸਾਰੀ ਥਾਂ ਉਚੇਰੀ ਤੇ ਬਰਾਬਰ ਕਰਕੇ, ਇਥੇ ਇੱਕ ਵੱਡਾ ਸਾਰਾ ਹਾਲ, 40×80 ਗਜ਼ ਦਾ, ਕੈਂਚੀਆਂ ਉਪਰ ਸੀਮਿੰਟ-ਸਲੇਟਾਂ ਪਾ ਕੇ ਦੀਵਾਨ ਵਾਸਤੇ ਤਿਆਰ ਕਰ ਲਿਆ। ਮੂਲ ਬਿਲਡਿੰਗ ਅਗੇ ਵਰਾਂਡਾ ਉਸਾਰ ਲਿਆ ਗਿਆ। ਬਰਾਬਰ ਕੀਤੀ ਉੱਚੀ ਅਤੇ ਨੀਵੀਂ ਥਾਂ ਤੇ ਸੈਂਕੜੇ ਕਾਰਾਂ ਖੜੀਆਂ ਕਰਨ ਦੀ ਗੁੰਜਾਇਸ਼ ਹੈ।

## ਨਾਮਧਾਰੀ ਸੰਗਤ ਦੀ ਜਾਇਦਾਦ

ਸ਼ਾਮ ਦਾ ਪ੍ਰੋਗਰਾਮ ਦੱਸ ਕੇ ਸਕੱਤਰ ਅਤੇ ਪ੍ਰਧਾਨ ਸਾਹਿਬ ਨੇ ਮੈਨੂੰ ਨਾਲ ਲਿਆ ਅਤੇ ਸ. ਸੀਰ੍ਹਾ ਦੀ ਕਾਰਦੁਆਰਾ, ਹੁਕਮ ਅਨੁਸਾਰ ਨੈਰੋਬੀ ਸ਼ਹਿਰ ਦੀ ਨਗ਼ਾਰਾ ਰੋਡ ਸਥਿਤ ਧਰਮਸਾਲਾ ਲੈ ਗਏ। ਭਾਵੇਂ ਇਹ ਜਗਹ ਵਿਕੀ ਹੋਈ ਹੈ ਪਰ ਇਸ ਦੇ ਮੱਥੇ ਤੇ ਅਜੇ ਵੀ ਗੁਰਮੁਖੀ ਅੱਖਰਾਂ ਵਿਚ 'ਸਤਿਗੁਰੂ ਰਾਮ ਸਿੰਘ ਜੀ ਸਹਾਇ' ਸੁਭਾਇਮਾਨ ਹੈ। ਸਚਮੁਚ ਹੀ ਇਹ ਧਰਮਸਾਲਾ ਸੜਕ ਦੇ ਐਨ ਉਤੇ, ਥੋੜ੍ਹੀ ਥੋੜ੍ਹੀ ਅਤੇ ਕਾਰ ਪਾਰਕਿੰਗ ਵਿਹੀਨ ਸੀ।

ਏਥੋਂ ਅਸੀਂ ਪਾਰਕ ਲੈਂਡ ਦੇ ਇਲਾਕੇ ਵਿਚ ਗਏ। ਏਥੇ ਨਾਮਧਾਰੀ ਸੰਗਤ ਦੀ ਜਾਇਦਾਦ ਫਲੈਟ ਹਨ। ਸਵੇਰ ਦੇ ਸੁਹਾਵਣੇ ਵੇਲੇ, ਗੋਕੇ ਘਿਉ ਦੇ ਰੰਗ ਦੇ, 8 ਵੱਖ ਵੱਖ, ਤਿਮੰਜ਼ਲੀ ਉਚਾਈ ਵਾਲੇ, ਇਕ ਸੜਕ ਦੇ ਕਿਨਾਰੇ ਖਲੋਤੇ, ਬੜੇ ਭਲੇ ਲਗਦੇ ਸਨ। ਜਾਇਦਾਦ ਸੁਰਖਿਅਤ ਹੈ। ਇਕ ਕਾਲਾ (ਹਬਸ਼ੀਆਂ, ਅਰਥਾਤ ਮੂਲ ਅਫਰੀਕਨਾਂ ਨੂੰ ਦੇਸੀ ਜ਼ਬਾਨ ਵਿਚ ਇਹੋ ਕਿਹਾ ਜਾਂਦਾ ਹੈ।) ਸੇਵਾਦਾਰ ਫਾਟਕ ਤੇ ਮੌਜੂਦ ਸੀ। ਅਸੀਂ ਫਾਟਕ ਖੁਲ੍ਹਵਾ ਅੰਦਰ ਲੰਘ ਗਏ। ਪ੍ਰਧਾਨ ਅਤੇ ਸਕੱਤਰ ਨੇ ਦੱਸਿਆ ਕਿ ਇਹ ਜਗਹ ਸਤਿਗੁਰੂ ਜੀ ਦੇ ਆਦੇਸ਼ ਨਾਲ ਅਤੇ ਅਨੁਸਾਰ ਬਣਵਾਈ ਗਈ ਹੈ। 14,50,000 ਸ਼ਲਿੰਗ ਖਰਚ ਕੀਤੇ ਅਤੇ ਅੱਜ ਇਸ ਦਾ 36000 ਸ਼ਲਿੰਗ ਹਰ ਮਹੀਨੇ ਕਰਾਇਆ ਆ ਜਾਂਦਾ ਹੈ। ਭਾਰਤੀ ਅਤੇ ਗੋਰੇ ਇਨ੍ਹਾਂ ਵਿਚ ਕਰਾਏਦਾਰ ਹਨ। ਨਾਲ ਹੀ ਨੌਕਰਾਂ ਲਈ ਕਮਰੇ ਹਨ।

ਦੂਜੀ ਜਗਹ, ਜਿਸ ਵਿਚ ਇਕ ਸ਼ਾਨਦਾਰ ਬੰਗਲਾ, ਫਬਦਾ ਫਬਦਾ ਲਗ ਰਿਹਾ ਹੈ, ਇਹ ਅਮਰੀਕਨ ਪੀਸਕੋਰ ਨੂੰ ਕਰਾਏ ਦਿੱਤੀ ਹੋਈ ਹੈ 8000 ਸ਼ਲਿੰਗ ਮਹੀਨਾ ਤੇ। ਇਹ ਇਲਾਕਾ ਕਿਟੀਸਾਰੂ ਹੈ ਤੇ ਸਾਡਾ ਇਹ ਬੰਗਲਾ 3.50 ਏਕੜ ਥਾਂ ਦੇ ਵਿਚਕਾਰ ਹੈ। ਇਸ ਨੂੰ 4 ਹੋਰ ਪਲਾਟਾਂ ਵਿਚ ਕੱਟ ਕੇ ਉਸਾਰਿਆ ਜਾਵੇਗਾ ਅਤੇ

ਸੰਗਤ ਲਗਭਗ 1,00,000 ਸ਼ਲਿੰਗ (ਇਕ ਲੱਖ ਸ਼ਲਿੰਗ) ਹਰ ਮਹੀਨੇ ਪ੍ਰਾਪਤ ਕੀਤਾ ਕਰੇਗੀ। ਏਨੀ ਰਕਮ ਨਾਲ ਸਾਰੀਆਂ ਥਾਵਾਂ ਦੀ ਮੁਰੰਮਤ, ਧਰਮਸਾਲਾ ਦੇ ਗ੍ਰੰਥੀ ਜੀ ਤੇ ਨੌਕਰਾਂ ਚਾਕਰਾਂ ਦੀ ਤਨਖਾਹ ਅਤੇ ਨਵੀਂ ਉਸਾਰੀ ਵਾਸਤੇ ਕੁਛ ਬਚਤ ਹੋ ਜਾਇਆ ਕਰੇਗੀ।

## ਸਮੁਚਾ ਵਾਤਾਵਰਣ

ਮੇਰੀਆਂ ਤਾਂ ਅਫਰੀਕੀ ਬੱਰੇ ਆਜ਼ਮ ਵਿਚ ਅੱਜ ਹੀ ਅਖਾਂ ਖੁਲ੍ਹੀਆਂ ਸਨ, ਰਾਤੀਂ ਤਾਂ ਬਿਜਲੀ ਦੀ ਰੋਸ਼ਨੀ ਵਿਚ ਸੜਕਾਂ ਤੇ ਕਾਰਾਂ ਦੀ ਜਗਮਗਾਹਟ ਹੀ ਦਿਸਦੀ ਸੀ। ਅੰਬਰ ਬੱਦਲ ਕੱਜਿਆ, ਘਰਾਂ ਅਤੇ ਸੜਕਾਂ ਦੁਆਲੇ ਭਰਪੂਰ ਹਰਿਆਲੀ, ਭਾਂਤ ਭਾਂਤ ਦੇ ਰੁੱਖ, ਤਰਹ ਤਰਹ ਦੇ ਫੁੱਲ-ਬੂਟੇ, ਸਾਫ਼ ਸੁਅਛ ਸੜਕਾਂ, ਅਜੋਕੀ ਪਲੈਨਿੰਗ ਨਾਲ ਉਸਾਰੀਆਂ ਬਿਲਡਿੰਗਾਂ, ਬੰਗਲੇ। ਅੱਖਾਂ ਨੂੰ ਜੋ ਕੁਛ ਵੀ ਦਿਸਦਾ ਸਭ ਸੁਖ-ਉਪਜਾਊ ਸੀ। ਥਾਂ-ਪਰ-ਥਾਂ ਸੁਥਰੇ ਸਾਫ਼ ਹਬਸ਼ੀ ਜਾਂਦੇ ਆਉਂਦੇ। ਕਾਰਾਂ ਵਾਲੇ ਵੀ ਅਤੇ ਸੜਕਾਂ ਸਾਫ਼ ਕਰਨ ਵਾਲੇ ਵੀ। ਸ਼ਹਿਰ ਦੀ ਆਬਾਦੀ ਸੰਘਣੀ, ਪਰ ਬਾਹਰ, ਸਬ-ਅਰਬ ਵਿਚ ਜਿਵੇਂ ਸਮੁਚੀ ਪਾਰਕ-ਆਬਾਦੀ ਹੋਵੇ। ਪਾਰਲੀਮੈਂਟ, ਗਿਰਜੇ, ਬੰਗਲੇ, ਯੂਨੀਵਰਸਿਟੀ, ਕਾਲਿਜ ਸਭ ਹੀ ਮਨਮੋਹਣੇ।

ਮੇਰੇ ਭਾਗ ਤਾਂ ਸਰਬ ਸ੍ਰੇਸ਼ਟ ਸਨ ਹੀ ਪਰ ਏਥੋਂ ਦੇ ਲੋਕਾਂ ਤਾਂ ਕਈ ਦਿਨਾਂ ਪਿਛੋਂ ਸੂਰਜ ਦਰਸ਼ਨ ਅੱਜ ਹੀ ਕੀਤੇ!

## ਗੁਰਚੇਨ ਸਿੰਘ ਦਾ ਬੰਗਲਾ

ਅਸੀਂ ਘੁੰਮ ਘੁਮਾ ਕੇ 7.10 ਤੇ ਸ. ਗੁਰਚੇਨ ਸਿੰਘ ਫਲੋਰਾ ਦੇ ਬੰਗਲੇ ਪਹੁੰਚ ਗਏ। ਏਥੇ ਸ੍ਰੀ ਸਤਿਗੁਰੂ ਜੀ ਮਾਤਾ ਜੀ, ਪੂਰਵਾ ਪਤਨੀ ਸੁਖਵਿੰਦਰ ਅਤੇ ਸੁਰਿੰਦਰ ਸਿੰਘ ਮਨਚੰਦਾ ਅਤੇ ਹੋਰ ਪ੍ਰਤਿਸ਼ਠਤ ਨਾਮਧਾਰੀਆਂ ਨਾਲ ਆਸਾ ਦੀ ਵਾਰ ਦੇ ਭੋਗ ਪੈਣ ਤੇ ਉਠ ਕੇ ਆਏ ਹੋਏ ਸਨ। ਇਕ ਕਮਰੇ ਵਿਚ ਸ੍ਰੀ ਸਤਿਗੁਰੂ ਜੀ ਨੂੰ ਸ. ਫਲੋਰਾ ਖ਼ੁਦ ਮਾਲਿਸ਼ ਕਰ ਰਿਹਾ ਸੀ। ਇਹ ਬੰਦਾ ਬਹੁਤ ਗੁਣੀ ਹੈ। ਇਸ ਨੇ ਹੇਠ ਲਿਖੀਆਂ ਡਿਗਰੀਆਂ ਹਾਸਲ ਕੀਤੀਆਂ ਹੋਈਆਂ ਹਨ: 1. ਆਰਚੀਟੈਕਚਰ, 2. ਇੰਟੀਰੀਅਰ ਡੀਜ਼ਾਈਨਿੰਗ, 3. ਲੈਂਡ ਸਕੇਪਿੰਗ, 4. ਇੰਜਨੀਅਰਿੰਗ, 5. ਮੈਨੇਜਮੈਂਟ, 6. ਫ਼ਿਜ਼ੀਓ-ਥੈਰਿਪੀ, 7. ਫਿਜ਼ੀਕਲ ਕਲਚਰ, 8. ਸਵੀਡਿਸ਼ ਮੱਸਾਜ, 9. ਡਾਈਟੈਕਟਿਕਸ 10. ਬਿਊਟੀਸ਼ਨ, 11. ਔਸਟੀਓਪੈਥੀ, 12. ਨੈਚਰੋਪੈਥੀ, 13. ਹਰਟੀਕਲਚਰਿਸਟ, 14. ਯੋਗ ਮਾਹਰ (ਅਜੇ ਵੀ ਕੋਈ ਡਿਗਰੀ ਮੈਥੋਂ ਲਿਖਣੋਂ ਰਹਿ ਗਈ ਹੋਵੇ ਤਾਂ ਹੋ ਸਕਦੀ ਹੈ) ਚੋਦਾਂ ਵਿਦਿਆ ਨਿਧਾਨ ਹੁੰਦੇ ਹੋਏ ਵੀ ਇਹ ਵਧੀਆ ਗੁਰਸਿਖ ਵੀ ਹਨ। ਸ੍ਰੀ ਗੁਰੂ ਚਰਨਾਂ ਦੇ ਭੌਰੇ।

ਇਹਨਾਂ ਦਾ ਇਹ ਬੰਗਲਾ ਲੈਮਿੰਗਟਨ ਇਲਾਕੇ ਵਿਚ ਹੈ, ਮਾਜੂ ਦੀ ਹੈੱਜ (ਵਾੜ) ਨਾਲ ਘਿਰਿਆ, ਹਰਾ-ਹਰਾ, ਕਲਾਤਮਿਕਤਾ ਦਰਸਾਂਦੀ ਕੱਟੀ ਹੋਈ ਹੈੱਜ, ਬੰਗਲੇ ਦੇ ਸਿਹਨ ਜਾਂ ਪਰਵੇਸ਼ ਦੁਆਰ ਤੇ ਅਨੇਕ ਪਰਕਾਰ ਦੇ ਫੁਲਦਾਰ ਜਾਂ ਦਰਸ਼ਨੀ ਬੂਟੇ।

ਹਰ ਬੂਟੇ ਦਾ ਅਪਣਾ ਵਿਅਕਤਿੱਤਵ। ਹਰ ਬਿਰਛ ਬੂਟੇ ਦੇ ਖ਼ਾਨਦਾਨ ਦੇ ਜਾਣਕਾਰ ਸ. ਗੁਰਚੈਨ ਸਿੰਘ। ਬੰਗਲੇ ਦੀਆਂ ਦੀਵਾਰਾਂ ਨਾਲ ਚਿਪਕੀ ਹੋਈ ਇਕ ਸੁਹਾਵਣੀ ਵੇਲ। ਬੰਗਲੇ ਦੀ ਪਿਛਵਾੜ ਵਿਚ ਖੁਲ੍ਹਾ, ਫਲ-ਫੁਲ ਦਾਰ ਝਾੜੀਆਂ ਨਾਲ ਸੁਸਜਿਤ 'ਆਂਗਨ'। ਬੰਗਲੇ ਦੇ ਅੰਦਰ ਵਖ ਵਖ ਕਮਰਿਆਂ ਦੀ ਆਪਣੀ-ਆਪਣੀ ਹਸਤੀ। ਉਹਨਾਂ ਵਿਚ ਉਤਕ੍ਰਿਸ਼ਟ ਕਿਸਮ ਦਾ ਫਰਨੀਚਰ। ਕਿਸੇ ਵਿਚ ਕਸਰਤ ਕਰਨ ਵਾਲੇ ਸਪਰਿੰਗ, ਕਿਸੇ ਵਿਚ ਲੱਤਾਂ ਦੀ ਕਸਰਤ ਲਈ ਸਟੈਂਡਿੰਗ ਸਾਈਕਲ। ਸਤਿਗੁਰੂ ਜੀ ਦੀਆਂ ਬਿਹਤਰੀਨ ਰੰਗੀਨ ਫੋਟੋਜ਼ ਜੁ ਸਿੱਧੀਆਂ ਉਹਨਾਂ ਦੀ ਅਪਣੀ ਪ੍ਰਾਪਤੀ ਹਨ। ਧੀਮੇ ਬੋਲਾਂ ਵਾਲਾ ਮਹਾਨ ਆਰਕੀਟੈਕਟ ਸ. ਗੁਰਚੈਨ ਸਿੰਘ ਅਤੇ ਅਜਿਹਾ ਹੀ ਚੁਪ ਕੀਤਾ ਪਰਵਾਰ। ਸਤਿਗੁਰੂ ਜੀ ਦੇ ਅਫਰੀਕਾ ਵਿਚ ਦਰਸ਼ਨ ਮਾਣਨ ਦੇ ਚਾਹਵਾਨ ਦੋ ਸਪੁਤਰ ਸ਼੍ਰੀ ਕੁਲਦੀਪ ਸਿੰਘ ਅਤੇ ਸ਼੍ਰੀ ਅੰਮ੍ਰਿਤਪਾਲ ਸਿੰਘ ਯੂ. ਕੇ. ਵਿਚੋਂ ਆਏ ਹੋਏ।

ਸਤਿਗੁਰੂ ਜੀ ਸ: ਫਲੋਰਾ ਤੋਂ ਸੰਵੇਦਨਸ਼ੀਲ ਮਾਲਿਸ਼ ਕਰਵਾ ਰਹੇ ਸਨ। ਮੇਰੇ ਆਇਆਂ, ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਗੁਰਚੈਨ ਸਿੰਘ ਯੋਗ ਦਾ ਅੱਛਾ ਜਾਣਕਾਰ ਹੈ ਅਤੇ ਕੁਦਰਤੀ ਇਲਾਜ ਦਾ ਵੀ ਮਾਹਿਰ ਹੈ। ਏਥੇ ਨੈਰੋਬੀ ਆਇਆਂ ਸੱਚੇ ਪਾਤਸ਼ਾਹ ਜੀ ਨੂੰ ਬੁਖ਼ਾਰ ਹੋ ਗਿਆ ਸੀ। ਅਗਲੇ ਦਿਨ ਗੁਰਚੈਨ ਸਿੰਘ ਹੁਰਾਂ ਕੇਵਲ ਵਿਟਾਮਿਨ ਸੀ ਦੀਆਂ ਗੋਲੀਆਂ ਜਲ ਵਿਚ ਘੋਲ ਪਿਲਵਾਈਆਂ। ਸਤਿਗੁਰੂ ਜੀ ਫ਼ਰਮਾਇਆ : ਵਿਟਾਮਿਨ ਸੀ ਨਾਲ ਨਾ ਸਿਰਫ਼ ਬੁਖ਼ਾਰ ਹੀ ਚਲਦਾ ਬਣਿਆ, ਹੋਰ ਵੀ ਕਈ ਪਰਕਾਰ ਦੇ ਲਾਭ ਹੋਏ।

## ਉਸਤਾਦ ਅਮਜਦ ਦਾ ਫੋਨ

ਸਤਿਗੁਰੂ ਜੀ ਨੇ ਛਕਣ ਲਈ ਜਲ ਮੰਗਵਾਇਆ ਕਿ ਯੂ. ਕੇ. ਵਿਚੋਂ ਕਿਸੇ ਦਾ ਫੋਨ ਆ ਗਿਆ। ਮਾਤਾ ਜੀ ਦੁਹਾਂ ਹੱਥਾਂ ਵਿਚ ਦੋ ਗਲਾਸ ਲੈ ਕੇ ਆਏ ਅਤੇ ਰੁਮਾਲੀ ਨਾਲ ਫੜੀ ਖਲੋਤੇ ਰਹੇ। ਸਤਿਗੁਰੂ ਜੀ ਪਲੰਘ ਦੀ ਹੀਂਅ ਤੇ ਬੈਠੇ ਹੋਏ ਇੰਗਲੈਂਡ ਵਿਚਲੇ ਪ੍ਰੇਮੀਆਂ ਨਾਲ ਆਨੰਦ ਬਖਸ਼ ਬਚਨ ਕਰ ਰਹੇ ਸਨ। ਵਲਾਇਤ ਵਿਚੋਂ ਸ. ਹਰਚਰਨ ਸਿੰਘ ਰੰਧਾਵਾ ਦੇ ਘਰੋਂ ਫੋਨ ਸੀ। ਉਸਤਾਦ ਅਮਜਦਅਲੀ ਖਾਨ ਸ੍ਰੀ ਸਤਿਗੁਰੂ ਜੀ ਨੂੰ ਮੁਖ਼ਾਤਿਬ ਸਨ। ਮੇਰੇ ਪਹੁੰਚਣ ਤਕ ਖਾਂ ਸਾਹਿਬ ਨੇ ਆਪਣਾ ਮਨ ਸਤਿਗੁਰੂ ਜੀ ਨਾਲ ਸਾਂਝਾ ਕਰ ਲਿਆ ਸੀ। ਉਹਨਾਂ ਨਮਸਕਾਰ ਕਰ ਕੇ ਸਿਹਤ ਬਾਰੇ ਜਾਣਿਆ। ਸ੍ਰੀ ਸਤਿਗੁਰੂ ਜੀ ਨੇ ਸਰੋਦ ਸਮਰਾਟ ਉਸਤਾਦ ਅਮਜਦ ਅਲੀ ਨੂੰ ਦੱਸਿਆ ਕਿ ਕਵੀ ਜੀ ਭਾਰਤੋਂ ਆਏ ਹਨ ਰਾਤੀਂ। ਤੁਹਾਡੇ ਘਰ ਦੀ ਸੁਖ ਸਾਂਦ ਦੱਸਦੇ ਹਨ ਕਿਉਂਕਿ ਪਾਲਮ ਏਅਰਪੋਰਟ ਤੇ ਗੁਰਦੇਵ ਸਿੰਘ (ਅਮਜਦ ਅਲੀ ਜੀ ਦਾ ਨਾਮਧਾਰੀ ਸ਼ਾਗਿਰਦ) ਨ ਦੀਦੀ (ਅਮਜਦ ਪਤਨੀ) ਨਾਲ ਫੋਨ ਕੀਤਾ ਸੀ।

## ਯੂ. ਕੇ. ਵਿਚ ਸ਼ਾਂਤੀ ਸਮਾਗਮ

ਫਿਰ ਟੈਲੀਫੋਨ ਤੇ ਵਾਰੀ ਆਈ ਯੂ. ਕੇ. ਸੰਗਤ ਵਿਚ ਪ੍ਰਤਿਸ਼ਠਤ ਸਤਿਗੁਰਾਂ ਦੇ ਪ੍ਰੇਮੀ ਸ. ਹਰਚਰਨ ਸਿੰਘ ਰੰਧਾਵਾ ਦੀ। ਸ਼੍ਰੀ ਰੰਧਾਵਾ ਨੇ ਨਮਸਕਾਰ ਕਰਕੇ ਹਜ਼ੂਰ ਦੇ

ਵਲਾਇਤ ਆਗਮਨ ਦੀ ਤਾਰੀਖ਼ ਜਾਣਨੀ ਚਾਹੀ। ਸਤਿਗੁਰੂ ਜੀ ਨੇ ਸਪਸ਼ਟ ਕੀਤਾ ਕਿ ਉਨ੍ਹਾਂ ਦਾ ਜਥਾ 12 ਅਗਸਤ ਨੂੰ ਯੂ. ਕੇ. ਲਈ ਪਲੇਨ ਫੜੇਗਾ। 26 ਅਗਸਤ 79 ਨੂੰ ਸ. ਖੜਕ ਸਿੰਘ ਦਾ ਸਪੁਤਰ ਸ. ਅਮਰਜੀਤ ਸਿੰਘ ਜੋ ਸ਼ਾਂਤੀ ਸਮਾਗਮ ਕਰਵਾ ਰਿਹਾ ਹੈ ਉਹ 6 ਸਤੰਬਰ ਤਕ ਚਲਣਾ ਹੈ। ਉਸ ਵਿਚ ਇਕ ਜਾਂ ਦੋ ਦਿਨ ਦੀ ਸ਼ਮੂਲੀਅਤ ਹੋ ਸਕਦੀ ਹੈ।

ਪ੍ਰੋਗਰਾਮ ਇੰਜ ਹੀ ਬਣ ਸਕਦਾ ਹੈ ਕਿ ਸਤਿਗੁਰੂ ਜੀ ਦੋ ਦਿਨਾਂ ਲਈ ਇੰਗਲੈਂਡ ਉਤਰ ਕੇ ਫਿਰ ਅਮਰੀਕਾ ਅਤੇ ਕੈਨੇਡਾ ਲਈ ਉਡਾਰੀ ਮਾਰ ਜਾਣ। ਅਤੇ ਵਾਪਸੀ 26 ਅਗਸਤ ਤਕ ਜ਼ਰੂਰ ਹੋ ਜਾਇ। ਇਹ ਵੀ ਸੰਭਵ ਹੈ ਕਿ ਸ੍ਰੀ ਹਜ਼ੂਰ 12 ਤੋਂ 26 ਅਗਸਤ ਤਕ ਪਹਿਲਾਂ ਇੰਗਲੈਂਡ ਵਿਚ ਵਾਪਸ ਜਾਣ ਉਪ੍ਰੰਤ ਅਮਰੀਕਾ ਕੈਨੇਡਾ ਨੂੰ ਪਧਾਰਿਆ ਜਾਇ।

ਸਤਿਗੁਰੂ ਜੀ ਨਾਲ ਕਰਨ ਦਰਸ਼ਨ (ਕੰਨਾਂ ਦੁਆਰਾ ਦਰਸ਼ਨ) ਅਰਥਾਤ ਟੈਲੀਫੋਨਿਕ ਗੱਲ ਬਾਤ ਕਰਦਿਆਂ ਸ੍ਰੀ ਰੰਧਾਵਾ ਨੇ ਦੱਸਿਆ ਕਿ ਅਮਰਜੀਤ ਸਿੰਘ ਭਮਰਾ ਨੇ ਆਪਣੇ ਸ਼ਾਂਤੀ-ਸਮਾਗਮ ਦੇ ਪ੍ਰੋਗਰਾਮ ਬਾਰੇ ਉਸ ਨਾਲ ਕੋਈ ਗੱਲ ਬਾਤ ਨਹੀ ਕੀਤੀ। ਸਤਿਗੁਰੂ ਜੀ ਨੇ ਫ਼ਰਮਾਇਆ ਕਿ ਸੁਰਿੰਦਰ ਸਿੰਘ (ਮਨਚੰਦਾ) ਨੇ ਉਸਨੂੰ ਪੂਰੇ ਵਿਸਥਾਰ ਨਾਲ ਸਮਝਾਇਆ ਸੀ ਕਿ ਪਹਿਲਾਂ ਰੰਧਾਵਾ ਨਾਲ ਪ੍ਰੋਗਰਾਮ ਤੈ ਕਰੋ, ਫਿਰ ਨਸ਼ਰ ਕਰੋ। ਪਰ ਉਹ ਆਪਣੇ ਪਿਤਾ ਕਰਕੇ ਅੜਦਾ ਹੋਵੇਗਾ।

ਫੋਨ-ਵਾਰਤਾ ਬਾਅਦ ਹੀ ਮਾਤਾ ਜੀ ਤੋਂ ਸਤਿਗੁਰਾਂ ਜਲ ਲੈ ਕੇ ਛਕਿਆ ਤਦ ਤਕ ਭਾਰਤੀ ਨਾਰੀ ਦਾ ਯਥਾਰਥ ਸਰੂਪ ਮਾਤਾ ਚੰਦ ਕੌਰ ਜੀ ਗਿਲਾਸ ਹੱਥ ਲੈ ਖਲੋਤੇ ਹੀ ਰਹੇ।

## ਦੋ ਪਲ ਦਿਲਦਾਰ ਨਾਲ

ਸਤਿਗੁਰੂ ਜੀ ਮੈਨੂੰ ਮਾਣ ਦੇਣ ਲਈ ਨੈਰੋਬੀ ਦੇ ਇਕ ਆਰਬੋਰੇਟਮ (ਬਗ਼ੀਚਾ) ਅਰਥਾਤ ਵਣ ਵਿਭਾਗ ਦੇ ਬਨਸਪਤੀ ਬਾਗ਼ ਵਿਚ ਜਾਣਾ ਚਾਹੁੰਦੇ ਸਨ। ਇਸ ਤੋਂ ਪਹਿਲੋਂ ਬੰਗਲੇ ਦੇ ਉਪਰਲੇ ਕਮਰਿਆਂ ਚੋਂ ਹੇਠਾਂ ਆਏ ਸ. ਗੁਰਚੈਨ ਸਿੰਘ ਦੀ ਮਿਹਨਤ ਅਤੇ ਸ਼ੌਕ ਵਖਾਉਣ ਲਗੇ। ਇਸ ਨਿਜੀ ਬਗ਼ੀਚੇ ਵਿਚ ਕਈ ਤਰ੍ਹਾਂ ਦੇ ਬੇਲ-ਬੂਟੇ ਵੇਖੇ ਅਤੇ ਵਖਾਏ। ਅਤੇ ਹਰੇਕ ਦੀ ਜਾਣਕਾਰੀ ਸ. ਫਲੌਰਾ ਤੋਂ ਪ੍ਰਾਪਤ ਕੀਤੀ। ਇਸ ਅਵਸਰ ਦਾ ਲਾਭ ਉਠਾ ਰਹੇ ਸਨ : ਮਾਤਾ ਜੀ, ਲੇਖਕ, ਪੂਰਵਾ, ਪ੍ਰਧਾਨ, ਸਕੱਤਰ ਸੂਬਾ ਦਰਸ਼ਨ ਸਿੰਘ ਜੀ। ਗੁਰਚੈਨ-ਸਪੁਤਰ ਇਸ ਸਮੇਂ ਨੂੰ, ਫੋਟੋ ਲੈਣ ਲਈ ਕਲਿੱਕ-ਕਲਿੱਕ ਕਰਦੇ, ਸੰਭਾਲ ਰਹੇ ਸਨ। ਸਤਿਗੁਰੂ ਜੀ ਨੇ ਏਸੇ ਬੰਗਲੇ ਵਿਚ ਲਗੀ ਆਪਣੀ ਫੋਟੋ ਦਾ ਸਥਾਨ ਵਖਾਇਆ, ਜਿਥੇ ਖਲੋਤਿਆਂ ਉਹ ਉਤਾਰੀ ਗਈ ਸੀ।

ਜਦੋਂ 10 ਕੁ ਮਿੰਟ ਲਈ ਸਤਿਗੁਰੂ ਜੀ ਉਪਰ ਅਪਣੇ ਕਮਰੇ ਵਿਚ ਗਏ ਤਦ ਗੁਰਚੈਨ ਸਿੰਘ ਹੁਰਾਂ ਮੈਨੂੰ ਆਪਣਾ ਦਫਤਰ ਅਤੇ ਲਾਇਬਰੇਰੀ ਤਕਾ ਕੇ ਅਪਣੇ ਕਿਤਾਬੀ ਸ਼ੌਕ ਤੋਂ ਵੀ ਪਰਦਾ ਸਰਕਾਇਆ। ਅਸਲ ਵਿਚ ਗੁਰਚੈਨ ਸਿੰਘ ਵਿਸ਼ਿਸ਼ਟ

ਬੁਧੀ ਆਰਚੀਟੈਕਟ ਹੈ, ਜਿਸ ਦੀ ਹਰ ਮਸਲੇ ਲਈ ਪਹੁੰਚ ਵਧੇਰੇ ਯਥਾਰਥਕ ਅਤੇ ਕਲਾ-ਭਰਪੂਰ ਹੁੰਦੀ ਹੈ।

## ਵਲੈਤੋਂ ਫੇਰ ਫੋਨ

ਜਦੋਂ ਸਤਿਗੁਰੂ ਜੀ ਆਰਬੋਰੇਟਮ ਜਾਣ ਲਈ ਉੱਤਰੇ ਤਾਂ ਆਪ ਜੀ ਨੂੰ ਫਿਰ ਯੂ. ਕੇ. ਵਿਚੋਂ ਫੋਨ ਆਇਆ। ਸਤਿਗੁਰੂ ਜੀ ਨੇ ਦੱਸਿਆ : ਫੋਨ ਖੜਕ ਸਿੰਘ ਭਮਰਾ (ਮੇਡਨਹੈੱਡ) ਅਤੇ ਉਹਦੇ ਲੜਕੇ ਅਮਰਜੀਤ ਸਿੰਘ ਭਮਰਾ ਦਾ ਸੀ। ਅਮਰਜੀਤ ਰੰਧਾਵੇ ਨਾਲ ਤਾਲ ਮੇਲ ਤੋਂ ਸੰਕੋਚ ਕਰਦਾ ਹੈ। ਇਹ ਠੀਕ ਨਹੀਂ। ਉਸਨੂੰ ਕਿਹਾ ਹੈ ਕਿ ਰੰਧਾਵੇ ਨਾਲ ਮਿਲ ਕੇ ਪ੍ਰੋਗਰਾਮ ਬਣਾਵੇ। ਜਾਂ ਘੱਟੋ ਘੱਟ ਉਸਨੂੰ ਸੂਚਿਤ ਕਰੇ ਹਰ ਗੱਲੋਂ, ਤੇ ਸਤਿਗੁਰੂ ਜੀ ਨੇ ਮੈਨੂੰ ਮਾਣ ਬਖਸ਼ਿਆ : ਭਮਰੇ ਨਾਲ ਫਤੇ ਫਤੂਹੀ ਅਤੇ ਹੋਰ ਗੱਲਾਂ ਤਾਂ ਹੋਈਆਂ ਪਰ ਨਾ ਉਸਨੇ ਤੁਹਾਡੇ (ਪ੍ਰੀਤਮ ਸਿੰਘ ਕਵੀ) ਬਾਰੇ ਪੁੱਛਿਆ, ਨਾ ਮੈਂ ਹੀ ਜ਼ਿਕਰ ਕਰ ਸਕਿਆ ਕਿ ਏਥੇ ਮੇਰੇ ਕੋਲ ਹੈ।

## ਆਰਬੋਰੇਟਮ ਨੂੰ

ਫਿਰ ਤਿੰਨ ਕਾਰਾਂ ਤੇ ਬੈਠ ਕੇ ਸਰਕਾਰੀ ਬਗੀਚੇ ਨੂੰ ਚਲੇ। ਸਤਿਗੁਰੂ ਜੀ ਨੇ ਅਪਣੇ ਵਾਲੀ ਕਾਰ ਵਿਚ ਬੈਠਾ ਕੇ ਮੈਨੂੰ ਆਦਰਾਇਆ। ਦੇਸ ਦੀ ਰਾਜਨੀਤੀ ਦੇ ਬਚਨ ਹੋਏ। ਏਥੋਂ ਦੇ ਅਖ਼ਬਾਰ 'ਨੇਸ਼ਨ' ਅਤੇ 'ਨੈਰੋਬੀ ਟਾਈਮਜ਼' ਖਰੀਦੇ ਗਏ। ਅੱਜ ਏਥੋਂ ਦੇ ਇਕ ਪ੍ਰਸਿਧ ਡਾਕਟਰ ਗੁਲਾਮ ਮੁਸਤਫ਼ਾ ਦੀ ਬੀਵੀ ਅਤੇ ਦੋ ਨੌਕਰਾਂ ਦੇ ਕਤਲ ਦੀ ਖ਼ਬਰ ਮੁਖ ਪੰਨੇ ਤੇ ਸੀ। ਲੁਟੇਰੇ ਤੇ ਕਾਤਲ ਕਲ ਦੁਪਹਿਰੇ, ਖਾਣੇ ਦੇ ਵਕਤ ਹਮਲਾਵਰ ਹੋਏ ਸਨ ਤੇ ਪਤਾ ਲੱਗਣ ਤੇ ਪੁਲਿਸ ਨੇ ਉਹਨਾਂ ਚੋਂ ਇਕ ਦੋ ਭੁੰਨ ਦਿੱਤੇ ਸਨ।

ਆਰਬੋਰੇਟਮ ਵਿਚ ਪੁੱਜੇ ਤਾਂ ਅਗੇ ਅਗੇ ਸਤਿਗੁਰੂ ਜੀ ਪਿੱਛੇ ਪਿੱਛੇ ਨਾਲ ਆਏ ਪ੍ਰਤਿਸ਼ਠਤ ਸਰੀਰ ਚਲ ਰਹੇ ਸਨ। ਵਿਸ਼ਾਲ ਬਹੁ ਬਿਰਛਾ ਪਾਰਕ ਜਿਸ ਵਿਚ ਅਨੇਕ ਤਰ੍ਹਾਂ ਦੇ ਬੁੱਢ ਪੁਰਾਣੇ ਰੁੱਖ ਸਨ। ਸਤਿਗੁਰੂ ਜੀ ਨੇ ਇਕ ਪਰਕਾਰ ਦਾ ਕੇਲਾ ਵਖਾਇਆ ਜਿਸਦੇ ਬੂਟੇ ਦੇ ਤਣੇ ਵਧੇਰੇ ਅਤੇ ਇਕ ਵਡ ਆਕਾਰੀ ਝਾੜੀ ਬਣੇ ਹੋਏ ਸਨ। ਅਸਲ ਵਿਚ ਇਹ ਕੇਲਾ ਤਾਂ ਨਹੀਂ ਸੀ ਪਰ ਇਸ ਦੇ ਪੱਤੇ ਤੇ ਫੁੱਲ-ਕਲੀ ਕੇਲੇ ਵਰਗੇ ਹੀ ਸਨ।

ਸਤਿਗੁਰੂ ਜੀ ਵੱਖ ਵੱਖ ਦ੍ਰਖਤਾਂ ਵਲ ਮੇਰੀ ਝਾਤੀ ਪੁਆਂਦੇ ਉਹਨਾਂ ਦੇ ਗੁਣ ਦੋਸ਼ਾਂ ਬਾਰੇ ਫਰਮਾ ਰਹੇ ਸਨ : ਜਿਵੇਂ ਸਾਡੇ ਜੀਵਨ ਦੀ ਖੇਡ ਹੈ, ਜਨਮਦੇ ਹਾਂ, ਕਿਸ਼ੋਰ ਅਤੇ ਫਿਰ ਜਵਾਨ ਹੁੰਦੇ ਹਾਂ, ਇਕ ਦਿਨ ਜਵਾਨੀ ਮੁਕਦੀ ਤੇ ਫੇਰ ਬੁਢਾਪਾ ਆ ਜਾਂਦਾ ਹੈ। ਅੰਤ ਮਿਰਤੂ ਦੀ ਗੋਦ ਵਿਚ ਜਾ ਸਮਾਂਦੇ ਹਾਂ। ਵਿਸ਼ਾਲ ਵਿਸ਼ਵ ਦੀ ਹਰ ਹੋਂਦ ਦੀ ਇਹੋ ਤਾਂ ਹੋਣੀ ਹੈ। ਅਫਰੀਕਾ ਦੇ ਜੰਗਲਾਂ ਵਿਚ ਇਹੋ ਕਰਤਾਰੀ ਅਮਲ ਜਾਰੀ ਰਹਿੰਦਾ ਹੈ। ਦਰਖ਼ਤ ਤੇ ਝਾੜੀਆਂ ਪਤਾ ਨਹੀਂ ਕਦੋਂ ਤੇ ਕਿਵੇਂ ਉੱਗ ਖਲੋਂਦੇ ਹਨ। ਫਿਰ ਇਹ ਵਧਦੇ ਫੁਲਦੇ, ਜਵਾਨ ਤੇ ਬੁਢੇ ਹੁੰਦੇ, ਸਮਾ ਆਉਣ ਤੇ ਆਪਣੇ ਆਪ ਹੀ ਗਲ ਸੜ ਜਾਂਦੇ ਹਨ। ਅਨੇਕਾਂ ਸਥਾਨ ਐਸੇ ਹਨ ਜਿਥੇ ਮਨੁੱਖ ਦੀ ਕਦੇ ਝਾਤ ਤਕ

ਨਹੀਂ ਪਈ। ਪਰ ਇਹ ਦੈਵੀ ਅਮਲ ਅਰੁਕ ਜਾਰੀ ਹੈ। ਕੁਦਰਤ ਦੀ ਇਕ ਨਿਰੋਲ ਆਪਣੀ ਖ਼ੂਬਸੂਰਤੀ ਹੈ। ਮਨੁੱਖ ਸਿਰਜੀਆਂ ਪਾਰਕਾਂ ਵੀ ਆਨੰਦ ਬਖ਼ਸ਼ਦੀਆਂ ਹਨ। ਪਰ ਇਹਨਾਂ ਨੂੰ ਵੇਖਿਆਂ ਮਨੁੱਖ ਚੇਤੇ ਆਉਂਦਾ ਹੈ, ਕੇਹੀਆਂ ਕਾਰਾਗਰੀਆਂ ਕਰਨ ਜਾਣਦਾ ਹੈ ਪਰ ਕੁਦਰਤ ਦੀ ਗੋਦ ਵਿਚ ਆਇਆਂ ਕੇਵਲ ਕਾਦਰ ਦਾ ਧਿਆਨ ਆਉਂਦਾ ਹੈ। ਆਤਮਾ ਆਪਣੇ ਮੂਲ ਨਾਲ ਜੁੜ ਜਾਂਦੀ ਹੈ।

ਸਤਿਗੁਰੂ ਜੀ ਦਾ ਬਚਨ ਪਰਵਾਹ ਜਾਰੀ ਸੀ, ਜਿਵੇਂ ਅੰਦਰਲੇ ਦੀਆਂ ਤਾਰਾਂ ਸਿਰਫ 'ਉਸੇ' ਨਾਲ ਜੁੜ ਗਈਆਂ ਹੋਣ। ਫਰਮਾਇਆ : ਮਨੁੱਖ ਕੁਦਰਤ ਦੇ ਵਧੇਰੇ ਨੇੜੇ ਰਹਿ ਕੇ ਚੋਖਾ ਅਮੀਰ ਹੁੰਦਾ ਹੈ, ਉੱਚਾ ਉਠਦਾ ਹੈ। ਜਿਉਂ ਜਿਉਂ ਇਹ ਆਪੂੰ ਬਣਾਈਆਂ ਲੋੜਾਂ ਦਾ ਗੁਲਾਮ ਹੋਈ ਜਾਂਦਾ ਹੈ ਤਿਉਂ ਤਿਉਂ ਇਸ ਦੇ ਦੁਖ ਵਧਦੇ ਜਾਂਦੇ ਹਨ।

ਸੰਗਤ ਨਾਲ ਅਤੇ ਮੇਰੇ ਨਾਲ ਘੁੰਮਦੇ ਘੁਮਾਂਦੇ, ਬਚਨ ਕਰਦੇ ਕਰਾਂਦੇ ਅੱਧੇ ਕੁ ਘੰਟੇ ਬਾਅਦ 'ਆਰਬੋਰੇਟਮ' ਤੋਂ ਬਾਹਰ ਆ ਗਏ। ਇਸ ਮਨੁੱਖ ਬਣਾਈ ਤੇ ਸੰਭਾਲੀ ਵਨ-ਸਥਲੀ ਨੂੰ ਵੇਖ ਮੈਨੂੰ ਆਪਣੇ ਦੇਸ਼ ਦਾ, ਕਲਕੱਤੇ ਵਿਚਲਾ ਬੁਟੈਨੀਕਲ ਗਾਰਡਨ ਚੇਤੇ ਆ ਗਿਆ। ਉਸ ਦਾ ਰਕਬਾ ਇਸ ਆਰਬੋਰੇਟਮ ਨਾਲੋਂ ਕਿਤੇ ਬਾਹਲਾ ਹੈ।

### ਵਾਪਸੀ ਤੇ

ਵਾਪਸੀ ਤੇ ਫਿਰ ਸੂਬਾ ਦਰਸ਼ਨ ਸਿੰਘ ਜੀ ਦੇ ਘਰ, ਜਿਥੇ ਸ੍ਰੀ ਸਤਿਗੁਰੂ ਜੀ ਦੀ ਰਿਹਾਇਸ਼ ਹੈ, ਆ ਗਏ। ਪਰ ਮੈਂ ਇਸ ਸਮੇਂ ਸੰਗਤ ਦੇ ਪ੍ਰਧਾਨ ਅਤੇ ਸਕੱਤਰ ਜੀ ਨਾਲ ਨੈਰੋਬੀ ਸ਼ਹਿਰ ਦਾ ਚੱਕਰ ਲਗਾ ਰਿਹਾ ਸਾਂ। ਵੱਡੇ ਵੱਡੇ, ਕਰੋੜਾਂ ਸ਼ਲਿੰਗਾਂ ਦੇ ਸਟੋਰ ਨੈਰੋਬੀ ਦੀ ਸ਼ੋਭਾ ਹਨ। ਮੈਂ ਕੁਛ ਫਿਲਮਾਂ ਤੇ ਕੁਛ ਕਾਪੀਆਂ ਪੈਨਸਲਾਂ ਲੈਣੀਆਂ ਸਨ। ਜ਼ਿੰਮੇਵਾਰਾਂ ਨੇ ਖਰਚ ਕਰਦਿਆਂ ਨੈਰੋਬੀ ਦੇ ਸ਼ਾਨਦਾਰ ਡਾਕਖ਼ਾਨੇ ਤੇ ਵੀ ਝਾਤ ਪੁਆ ਦਿੱਤੀ।

ਆਪਣੇ ਦੇਸੋਂ ਏਥੇ ਡਾਕ ਪਹੁੰਚਦਿਆਂ 5-7 ਦਿਨ ਲਗ ਜਾਂਦੇ ਹਨ। ਤਰੀਕਾ ਇਹ ਹੈ ਕਿ ਹਰੇਕ ਪਰਵਾਰ ਦਾ ਬਕਸਾ ਡਾਕਖ਼ਾਨਾ ਬਿਲਡਿੰਗ ਵਿਚ ਹੁੰਦਾ ਹੈ। ਜਿਸ ਉਤੇ ਵੱਖ ਵੱਖ ਨੰਬਰ ਲਿਖੇ ਹੁੰਦੇ ਹਨ ਅਤੇ ਬਾਹਰੋਂ ਆਈ ਡਾਕ ਦਾ ਅਖ਼ਬਾਰ, ਕਾਰਡ, ਲਿਫਾਫਾ ਆਦਿ ਜੋ ਵੀ ਹੋਵੇ ਉਸ ਬਕਸੇ ਵਿਚ ਨੰਬਰ ਅਨੁਸਾਰ ਪਾ ਦਿੱਤਾ ਜਾਂਦਾ ਹੈ। ਜਦੋਂ ਕਿਸੇ ਨੂੰ ਵਿਹਲ ਮਿਲੇ ਆਪਣਾ ਬਕਸਾ ਵੇਖ ਕੇ ਚਿੱਠੀ ਪੱਤਰ ਕਢ ਲਜਾਵੇ ਤੇ ਤਾਲਾ ਮਾਰ ਜਾਵੇ। ਭਾਰਤ ਵਾਂਗ ਘਰ ਘਰ ਜਾ ਕੇ ਚਿੱਠੀਆਂ ਵੰਡਣ ਦਾ ਰਿਵਾਜ ਏਥੇ ਨਹੀਂ।

### ਪ੍ਰਸ਼ਾਦ ਪਾਣੀ

ਸ਼ਹਿਰੋਂ ਵਾਪਸ ਪਰਤਦਿਆਂ ਨੂੰ, ਸੂਬਾ ਜੀ ਦੇ ਬੰਗਲੇ, ਦਰਸ਼ਨ ਕਰਨ ਆਈ ਸੰਗਤ ਨੂੰ ਦਰਸ਼ਨ ਦੇ, ਸਤਿਗੁਰੂ ਜੀ ਇਸ਼ਨਾਨ ਆਦਿ ਕਰਕੇ ਪ੍ਰਸ਼ਾਦ ਛਕ ਰਹੇ ਸਨ। ਸੂਬਾ ਜੀ ਨੇ ਮੈਨੂੰ ਵੀ ਆਗਿਆ ਕੀਤੀ ਕਿ ਮੈਂ ਹਜ਼ੂਰ ਦੇ ਕੋਲ ਬੈਠ ਕੇ ਪ੍ਰਸ਼ਾਦ ਛਕ

ਲਵਾਂ। ਸਤਿਗੁਰੂ ਜੀ, ਇਕ ਖੁੱਲ੍ਹੇ ਪਰ ਪਰ ਪੀਲੇ ਰੰਗ ਦੀਆਂ ਦੀਵਾਰਾਂ ਵਾਲੇ ਕਮਰੇ ਵਿਚ ਵਿਛੀ ਹੋਈ ਚੌਕੀ ਤੇ ਬੈਠ ਪ੍ਰਸ਼ਾਦ ਛਕ ਰਹੇ ਸਨ। ਮਾਤਾ ਚੰਦ ਕੌਰ ਜੀ ਸਾਹਵੇਂ ਬੈਠੇ, ਰੁਮਾਲ ਨਾਲ ਮੱਖੀ-ਚੁੱਖੀ ਨੂੰ ਦੂਰ ਕਰਦੇ ਜ਼ਰੂਰਤਾਂ ਦਾ ਧਿਆਨ ਕਰ ਰਹੇ ਸਨ। ਕੋਲ ਹੀ ਪਈ, ਇਕ ਚੌਕੋਰ ਚੌਕੀ ਤੇ ਬਹੁਤ ਸਾਰੇ ਪਦਾਰਥਾਂ ਦੇ ਬਰਤਨ ਪਏ ਹੋਏ ਸਨ। ਸੂਬਾ ਜੀ ਦੀ ਸੁਪਤਨੀ ਬੀਬੀ ਹਰਜੀਤ ਕੌਰ ਅਤੇ ਸੰਤ, ਸੰਤ ਰਾਮ ਸਿੰਘ ਜੀ ਦੀ ਪਤਨੀ ਬਣੇ ਹੋਏ ਪਦਾਰਥ ਬਾਹਰੋਂ ਲਿਆ ਵੱਡੀ ਚੌਕੀ ਤੇ ਟਿਕਾਈ ਜਾਂਦੇ। ਮਾਤਾ ਜੀ ਲੋੜ ਅਨੁਸਾਰ ਸਤਿਗੁਰੂ ਜੀ ਦੇ ਥਾਲ ਵਿਚ ਟਿਕਾਈ ਜਾਂਦੇ। ਮਾਤਾ ਜੀ ਲਈ ਵੀ ਵੀ ਇਹ ਅਤਿ ਸੁਖਦ ਸਮਾਂ ਹੁੰਦਾ ਹੈ, ਖੁਲ੍ਹੇ ਦੀਦਾਰਿਆਂ ਦਾ।

## ਸ. ਜਸਵੰਤ ਸਿੰਘ ਕੱਲ੍ਹਾ

ਮੈਂ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਭੋਜਨ ਛਕ ਰਹੇ ਸਾਂ ਕਿ ਸਤਿਗੁਰੂ ਜੀ ਨੇ ਆਪਣੇ ਇਕ ਪਰਮ ਪ੍ਰੇਮੀ ਸਿੱਖ ਜਸਵੰਤ ਸਿੰਘ ਦਾ ਜ਼ਿਕਰ ਕੀਤਾ : ਉਹ ਕੱਲ੍ਹ ਜਦੋਂ ਮੇਰੇ ਪਾਸ ਬੈਠ ਪ੍ਰਸ਼ਾਦਾ ਛਕਣ ਲਗਾ ਤਾਂ ਉਸ ਇਕੋ ਪ੍ਰਸ਼ਾਦਾ (ਫੁਲਕਾ) ਅਤੇ ਇਕੋ ਦਾਲ ਲਈ। ਲਾਂਗਰੀਆਂ ਦੇ ਜ਼ੋਰ ਲਗਾਣ ਤੇ ਵੀ ਹੋਰ ਕੁਛ ਨਹੀਂ ਪਰਵਾਨ ਕੀਤਾ। ਮੇਰੇ ਪਾਸ ਆ ਕੇ ਭਰੇ ਗਲੇ ਨਾਲ ਬੋਲਿਆ, ਨਾ ਮੈਂ ਪਤਨੀ ਬਾਰੇ ਸੋਚਦਾ ਹਾਂ, ਨਾ ਪੁੱਤਰਾਂ ਬਾਰੇ ਧਿਆਨ ਹੈ। ਸਾਰੇ ਵੱਖ ਵੱਖ ਹਨ, ਕੋਈ ਤੁਹਾਡੇ ਚਰਨਾਂ ਵਿਚ, ਕੋਈ ਤੁਹਾਡੇ ਧਿਆਨ ਵਿਚ, ਮੈਂ ਏਥੇ ਕਈ ਸਾਲਾਂ ਤੋਂ ਇਕੱਲਾ ਹੀ ਤੁਹਾਡੇ ਆਸਰੇ ਬੈਠਾ ਹੋਇਆ ਹਾਂ ਤੇ ਆਪ ਜੀ ਨੇ ਵੀ ਕਹਿ ਦਿੱਤਾ, ਮੇਰੇ ਅੰਦਰ ਤੇਰੇ ਵਾਸਤੇ ਕੁਝ ਵੀ ਨਹੀਂ! ਕਿਉਂ? ਮੇਰੇ ਪਾਸ ਕੀ ਰਹਿ ਗਿਆ? ਮੈਂ ਕਦੋਂ ਕੁਝ ਹੋਰ ਮੰਗਿਆ ਹੈ, ਚਾਹਿਆ ਹੈ? ਮੈਂ ਤਾਂ ਤਿੰਨ ਮਹੀਨੇ ਤੋਂ ਡਾਢਾ ਦੁਖੀ ਹੋਇਆ ਬੈਠਾ ਹਾਂ! ਜੀ ਕਰਦਾ ਸੀ ਉੱਚੀ ਉੱਚੀ ਭੁੱਬਾਂ ਮਾਰ ਕੇ ਰੋਵਾਂ। ਪਰ, ਕਿਦ੍ਹੇ ਅੱਗੇ ਰੋਵਾਂ??

ਸਤਿਗੁਰੂ ਜੀ ਨੇ ਏਨੇ ਸਨੇਹੀ ਸਿੱਖ ਦੀ ਸਾਰੀ ਦਰਦ ਵਿਥਿਆ ਸੁਣਾ ਕੇ ਸਪਸ਼ਟ ਕੀਤਾ : ਮੈਂ ਤਾਂ ਉਸ ਨੂੰ ਉਸ ਦੇ ਪੁੱਛਣ ਤੇ ਕਿਹਾ ਸੀ ਕਿ ਮੇਰੇ ਅੰਦਰ ਉਹਦੇ ਵਾਸਤੇ ਕੋਈ ਨਾਰਾਜ਼ਗੀ, ਜਾਂ ਗਿਲਾ ਗੁਜ਼ਾਰੀ ਨਹੀਂ, ਪਰ ਉਹ ਆਪ ਹੀ ਦੂਜੀ ਤਰ੍ਹਾਂ ਸੋਚ ਕੇ ਪਰੇਸ਼ਾਨ ਹੁੰਦਾ ਰਿਹਾ! ਫਿਰ ਕੱਲ੍ਹ ਉਸ ਨੂੰ ਸੁਖ ਹੋਇਆ ਜਦੋਂ ਕੋਲ ਬੈਠਾ ਕੇ ਪ੍ਰਸ਼ਾਦ ਛਕਾਇਆ।

ਇਹੋ ਸ. ਜਸਵੰਤ ਸਿੰਘ ਹੈ ਜਿਸ ਦੀ ਪਤਨੀ ਬੀਬੀ ਨਰਿੰਦਰ ਕੌਰ ਗੁਰੂ ਸਪੁਤਰੀ ਬੀਬਾ ਜੀ ਦੀ ਉਸਤਾਨੀ ਤੇ ਦੇਖਭਾਲ ਕਰਨ ਵਾਲੀ ਹੈ। ਬਚਪਨ ਤੋਂ ਲੈ ਕੇ ਹੁਣ ਮੁਟਿਆਰ ਅਵਸਥਾ ਤਕ ਬੀਬਾ ਜੀ ਦੇ ਸਾਥ ਵਿਚ ਉਹ ਨਿਰੰਤਰ ਰਹੀ ਹੈ। ਬੀਬੀ ਦੇ ਦੋਵੇਂ ਲੜਕੇ ਅੰਮ੍ਰਿਤਪਾਲ ਅਤੇ ਹਰਪਾਲ ਬਚਪਨ ਛਡ ਜੁਆਨ ਹੋ ਗਏ ਹਨ ਅਤੇ ਇਕ ਦਾ ਵਿਆਹ ਵੀ ਹੋ ਗਿਆ ਹੈ। ਪਰ ਅੱਜ ਤਕ ਇਸ ਪਰਵਾਰ ਦੀ ਪੂਰੀ ਇਕਾਈ ਕਿਤੇ ਰਲ ਕੇ ਨਹੀਂ ਬੈਠੀ। ਸਤਿਗੁਰੂ ਜੀ ਦੀ ਕਿਰਪਾ ਹੀ ਹੈ ਕਿ ਸਿੱਖ (ਜਸਵੰਤ ਸਿੰਘ) ਪੂਰੇ ਪਰਵਾਰ ਦਾ ਸੁਆਮੀ ਖ਼ੁਸ਼ੀ ਖ਼ੁਸ਼ੀ ਇਕੱਲ ਭੋਗ ਰਿਹਾ ਹੈ।

### ਹਰ ਚੀਜ਼ ਹਾਜ਼ਰ

ਪ੍ਰਸ਼ਾਦ ਛਕ ਕੇ ਦੀਨਾ ਬੰਧੂ ਜੀ ਆਰਾਮ ਕਰਨ ਲਗੇ ਤਾਂ ਮੈਂ ਉਹਨਾਂ ਦੀ ਟੇਪ ਰਿਕਾਰਡਰ ਮੰਗੀ। ਸਤਿਗੁਰੂ ਜੀ ਸਨੇਹ ਨਾਲ ਬਚਨ ਕੀਤਾ : ਤੇਰੇ ਲਈ ਮੇਰੀ ਹਰ ਚੀਜ਼ ਹਾਜ਼ਰ ਹੈ। ਇਹ ਕਹਿ ਕੇ ਆਪ ਜੀ ਨੇ ਮੈਨੂੰ ਮਾਣ ਹੀ ਬਖ਼ਸ਼ਿਆ। ਮੈਂ ਇਹ ਸੁਣ ਕੇ ਉਨ੍ਹਾਂ ਦੇ ਚਰਨਾਂ ਵਲ ਲਪਕਿਆ ਤਾਂ ਆਪ ਨੇ ਪਲੱਛ ਦੀ ਰਜ਼ਾਈ ਵਿਚ ਲਪੇਟਣ ਦੀ ਕੋਸ਼ਸ਼ ਕੀਤੀ, ਪਰ ਮੈਂ ਕਦੋਂ ਛਡਦਾ ਸਾਂ !

ਸਤਿਗੁਰੂ ਜੀ ਨੇ ਸੇਵਕ ਮਹਿੰਦਰ ਸਿੰਘ ਪੂਰਬਾ ਨੂੰ ਸੋਨੀ ਦੀ ਟੂ-ਇਨ-ਵਨ ਮੇਰੇ ਹਵਾਲੇ ਕਰਨ ਲਈ ਆਖਿਆ ਅਤੇ ਆਪ ਮੈਨੂੰ ਛੋਟੀਆਂ ਨਵੀਆਂ ਪੰਜ ਕੈਸਟਾਂ ਦਿੱਤੀਆਂ ਤਾਕਿ ਮੈਂ ਸਮੇਂ ਅਨੁਸਾਰ ਉਨ੍ਹਾਂ ਦੀ ਵਰਤੋਂ ਕਰ ਸਕਾਂ।

ਸਤਿਗੁਰੂ ਜੀ ਨੂੰ ਆਰਾਮ ਕਰਦਿਆਂ ਛਡ ਮੈਂ ਆਪਣੇ ਡੇਰੇ ਆ ਗਿਆ। ਵਕਤ ਵਲੋਂ ਦੁਪਹਿਰ ਦਾ ਇਕ ਵਜ ਚੁਕਾ ਸੀ।

### ਸ. ਸੁਰਿੰਦਰ ਸਿੰਘ ਭੰਡਾਰੀ

ਸੁਰਿੰਦਰ ਸਿੰਘ ਭੰਡਾਰੀ ਨਾਮ ਦਾ ਸੱਜਣ, ਜੁ ਦਿੱਲੀ ਵਿਚ ਪੀ. ਐਂਡ ਟੀ. (ਪੋਸਟ ਐਂਡ ਟੈਲੀਗ੍ਰਾਫ਼) ਵਿਚ ਗਜ਼ਟਿਡ ਅਫਸਰ ਹੈ, ਜ਼ਾਂਬੀਆ (ਅਫਰੀਕੀ ਦੇਸ਼) ਵਿਚ ਜਾਣ ਲਈ ਮੇਰੇ ਨਾਲ ਬੰਬਈ ਤੋਂ ਏ-1-209 ਵਿਚ ਚੜ੍ਹਿਆ ਸੀ। ਜ਼ਾਂਬੀਆ ਉਹ ਆਪਣੇ ਭਾਈ ਨੂੰ ਮਿਲਣ ਜਾ ਰਿਹਾ ਹੈ। ਸਾਥ ਦੀ ਗਰਜ਼ ਨਾਲ, ਅਸਾਂ ਸੀਟਾਂ ਦਾ ਵਟਾਂਦਰਾ ਕਰਕੇ ਇਕ ਦੂਜੇ ਦੇ ਕੋਲ ਬੈਠ ਗਏ। ਸਫ਼ਰ ਦੌਰਾਨ ਇਹ ਵੀ ਪਤਾ ਲਗਾ ਕਿ ਇਹ ਸੱਜਣ ਸਾਹਿਤ ਰਸੀਆ ਅਤੇ ਕਹਾਣੀ ਲੇਖਕ ਹੈ।

ਨੈਰੋਬੀ ਤਕ ਪਹੁੰਚਦਿਆਂ ਇਸ ਦਾ ਅਗੋਂ ਮਿਲਣ ਵਾਲਾ ਜਹਾਜ਼ ਨਿਕਲ ਗਿਆ ਹੁਣ ਪਰਸੋਂ ਜਾਣ ਦੀ ਮਜਬੂਰੀ ਸੀ। ਏਅਰਪੋਰਟ ਤੇ ਉਹ ਪਿਛੇ ਰਹਿ ਗਿਆ ਸੀ। ਰਾਤ ਹੋਟਲ ਵਿਚ ਰਹਿ ਅੱਜ ਸਵੇਰੇ ਨੈਰੋਬੀ ਵੇਖਣ ਨਿਕਲਿਆ ਤਾਂ ਉਸ ਨੂੰ ਇਕ ਨੌਜੁਆਨ ਨਾਮਧਾਰੀ ਸ਼੍ਰੀ ਜੁਗਿੰਦਰ ਸਿੰਘ ਸੱਗੂ (ਸ. ਨਾਰਾਇਣ ਸਿੰਘ ਢੋਡਾ, ਰਮੇਸ਼ ਨਗਰ, ਦਿੱਲੀ ਦਾ ਸਪੁੱਤਰ) ਮਿਲ ਪਿਆ। ਉਸ ਨੇ ਉਸ ਨੂੰ ਸੈਰ ਸਪਾਟਾ ਵੀ ਕਰਵਾਇਆ ਫਿਰ ਸਤਿਗੁਰੂ ਜੀ ਦੇ ਡੇਰੇ—ਸੂਬਾ ਦਰਸ਼ਨ ਸਿੰਘ ਜੀ ਦੇ ਬੰਗਲੇ—ਲੈ ਆਇਆ। ਸਤਿਗੁਰੂ ਜੀ ਦੇ ਬਿਰਾਜਣ ਤੋਂ ਪਹਿਲੋਂ ਇਸ ਜੋੜੇ ਨੇ ਵੀ ਦਰਸ਼ਨ ਕੀਤੇ। ਗਲਬਾਤ ਦਾ ਮੈਨੂੰ ਪਤਾ ਨਹੀਂ ਲਗਾ, ਬਾਹਰ ਹੋਣ ਕਰਕੇ।

### ਨੈਸ਼ਨਲ ਪਾਰਕ, ਨੈਰੋਬੀ

ਸਤਿਗੁਰੂ ਜੀ ਦੋ ਕੁ ਦਿਨ ਪਹਿਲਾਂ ਵੀ ਨੈਰੋਬੀ ਦੇ ਨੈਸ਼ਨਲ ਪਾਰਕ ਵਿਚ ਘੁੰਮ ਆਏ ਸਨ ਪਰ ਸ਼ੇਰ ਨਾਲ ਮੁਲਾਕਾਤ ਨਹੀਂ ਸੀ ਹੋਈ। 4 ਵਜੇ ਸ਼ਾਮੀਂ ਮਨਜੀਤ ਸਿੰਘ ਭੱਟੀ ਦੀ ਕਾਲੀ ਗੱਡੀ KQY 001 ਵਿਚ, ਜਿਸ ਦੀ ਡਰਾਈਵਿੰਗ ਵੀ ਜਦੋਂ ਦੇ ਸਤਿਗੁਰੂ ਜੀ ਆਏ ਹੋਏ ਹਨ, ਇਹਨਾਂ ਦੋਹਾਂ ਭਰਾਵਾਂ (ਅਜੀਤ ਸਿੰਘ ਭੱਟੀ—

ਸਤਪਾਲ ਸਿੰਘ ਭੱਟੀ) ਵਿਚੋਂ ਇਕ ਜਣਾ ਕਰਦਾ ਹੈ। ਸ੍ਰੀ ਸਤਿਗੁਰੂ ਜੀ ਸੰਤ ਮਹਿੰਦਰ ਸਿੰਘ ਪੂਰਬਾ (ਨਿਜੀ ਸੇਵਕ), ਸ. ਸੁਰਿੰਦਰ ਸਿੰਘ ਮਨਚੰਦਾ (ਵਿਦੇਸ਼ ਸਚਿਵ) ਤੇ ਸੂਬਾ ਜੀ ਨਾਲ ਪਾਰਕ ਨੂੰ ਪਧਾਰੇ।

ਦੂਜੀ ਗੱਡੀ, ਜਿਸ ਨੂੰ ਸੰਤ ਹਰਭਜਨ ਸਿੰਘ ਚਾਨਾ ਚਲਾ ਰਹੇ ਸਨ ਤੇ ਇਹੋ ਮਾਲਿਕ ਸਨ, ਇਸ ਵਿਚ ਬੈਠੇ ਸਨ ਨਾਮਧਾਰੀ ਸੰਗਤ ਨੈਰੋਬੀ ਦੇ ਸਕੱਤਰ ਸੰਤ ਹਰਭਜਨ ਸਿੰਘ ਸੀਰ੍ਹਾ, ਸੰਤ ਗਿਆਨ ਸਿੰਘ, ਪ੍ਰੀਤਮ ਸਿੰਘ ਕਵੀ ਤੇ ਸ੍ਰੀ ਹਰਬੰਸ ਸਿੰਘ ਘੁੱਲਾ।

ਅੱਧੇ ਘੰਟੇ ਬਾਅਦ ਸਾਡੀਆਂ ਕਾਰਾਂ ਪਾਰਕ ਦੇ ਮੁਖ ਦੁਆਰ ਤੇ ਸਨ। ਇਹ ਪਾਰਕ ਨੈਰੋਬੀ ਤੋਂ ਪੱਛਮ ਦੀ ਤਰਫ਼ 15 ਕੁ ਕਿਲੋਮੀਟਰ ਦੇ ਫ਼ਾਸਲੇ ਤੇ, ਮੁਖ ਦੁਆਰ ਤੋਂ ਸ਼ੁਰੂ ਹੁੰਦਾ ਹੈ। ਦੋਹਾਂ ਉਚਾਈਆਂ ਵਿਚ ਗਹਿਰੀ ਤੇ ਇਕਸਾਰ ਨਿਵਾਣ, ਜਿਵੇਂ ਕਦੇ ਮਹਾਸਾਗਰ ਜਾਂ ਮਹਾਨਦ ਦਾ ਇਹ ਹਿੱਸਾ ਹੋਵੇ। ਇਹ ਜਗਹ ਹਜ਼ਾਰਾਂ ਮੁਰੱਬਾ ਕਿਲੋਮੀਟਰ ਤਕ ਫੈਲੀ ਹੋਈ ਹੈ, ਜੋ ਦੂਰ, ਨਜ਼ਰ ਦੀ ਹੱਦ ਤਕ ਜਾਂਦੀ ਹੈ। ਇਸ ਵਿਚ ਦੋ ਤੋਂ ਤਿੰਨ ਫੁਟ ਤਕ ਉਚੇਰਾ ਘਾਹ, 5 ਤੋਂ 10 ਫੁਟ ਤਕ ਉੱਚੇ ਵਿਰਲੇ ਵਾਂਜੇ ਖ਼ਾਸ ਕਿਸਮ ਦੇ ਬੂਟੇ ਹਨ। ਧਰਤੀ, ਹੇਠੋਂ ਪੱਧਰ, ਉਪਰ ਥੋੜ੍ਹੀ ਪਰਤ ਮਿੱਟੀ ਵਾਲੀ ਲਗਦੀ ਹੈ ਕਿਉਂਕਿ ਏਥੇ ਆਮ ਉਗਾਅ ਕੋਈ ਨਹੀਂ। ਕਿਤੇ ਕਿਤੇ ਨੀਵੀਂ, ਨਾਲੇ ਦੇ ਵਹਾ ਵਰਗੀ ਸਤਹ ਹੈ ਜਿਥੇ 15 ਤੋਂ 20 ਫੁਟ ਤਕ ਉੱਚੇ ਹਰੇ ਦਰਖ਼ਤ ਦਿਸਦੇ ਹਨ। ਪਾਰਕ ਦੇ ਪ੍ਰਵੇਸ਼ ਦੁਆਰ ਪਾਸ ਇਕੱਠੇ ਕੀਤੇ, ਪਿੰਜਰੇ ਬੰਦ ਜਾਨਵਰ ਵੀ ਹਨ ਜੋ ਅਸਾਂ ਨਹੀਂ ਦੇਖੇ।

## ਭਲੇਮਾਣਸ ਸ਼ੇਰ

20 ਸ਼ਲਿੰਗ ਫ਼ੀ ਆਦਮੀ, 20 ਸ਼ਲਿੰਗ ਫ਼ੀ ਕਾਰ ਨੈਸ਼ਨਲ ਪਾਰਕ ਨੈਰੋਬੀ ਦੀ ਪਰਵੇਸ਼ ਫੀਸ ਹੈ। ਅਦਾਇਗੀ ਕਰਕੇ, ਕੱਚੀਆਂ ਸੜਕਾਂ ਜੋ ਇਸ ਝਾੜੀਆਂ ਤੇ ਘਾਹ ਭਰੇ ਜੰਗਲ ਵਿਚ ਸੈਕਟਰ ਭਿੰਨਤਾ ਲਈ ਬਣਾਈਆਂ ਗਈਆਂ ਹਨ, ਤੇ ਘੁੰਮਦੇ, ਅੰਤ ਉੱਤੇ 18-ਏ ਸੈਕਟਰ ਵਿਚ ਪੁੱਜੇ। ਜਿਥੇ ਇਕ ਨਿਵਾਣ ਵਿਚ ਹਰਿਆਲੀ ਅਰਥਾਤ ਉੱਚੇ ਉੱਚੇ ਛਾਂਦਾਰ ਰੁਖ ਸਨ, ਦੂਜੇ ਪਾਸੇ ਸੁਨਹਿਰੀ ਭਾਹ ਮਾਰਦਾ ਘਾਹ ਅਤੇ ਝਾੜੀਆਂ ਸਨ। ਏਥੇ 15-16 ਕਾਰਾਂ ਪਹਿਲਾਂ ਹੀ ਕੱਚੀ ਸੜਕ ਦੇ ਇਕ ਪਾਸੇ ਹੋ ਲਗੀਆਂ ਖੜੀਆਂ ਸਨ ਕਿ ਸਾਡੀਆਂ ਵੀ 3-4 ਕਾਰਾਂ ਏਥੇ ਜਾ ਖਲੋਤੀਆਂ।

ਆਲੇ ਦੁਆਲੇ ਧਿਆਨ ਮਾਰਨ ਤੋਂ ਪਤਾ ਲਗਾ ਕਿ ਸਾਡੇ ਖੱਬੇ ਹੱਥ, ਨਾਲ ਕਰਕੇ ਹੀ ਝਾੜੀਆਂ ਦੇ ਕੋਲ ਸ਼ੇਰਾਂ ਦਾ ਇਕ ਜੋੜਾ ਆਰਾਮ ਫ਼ਰਮਾ ਰਿਹਾ ਹੈ। ਗੱਡੀਆਂ ਵਿਚ ਹੋਣ ਕਰਕੇ ਅਸੀਂ ਵੀ ਸ਼ੇਰ ਸਾਂ। ਸਾਨੂੰ ਡਰ ਨਹੀਂ ਸੀ ਲਗ ਰਿਹਾ। ਸਾਡੀ ਪਹੁੰਚ ਨੇ ਕੁਛ ਬੇ-ਆਰਾਮੀ ਕੀਤੀ ਹੋਵੇਗੀ। ਦੋਵੇਂ ਜੀ ਉਬਾਸੀਆਂ ਤੇ ਅੰਗੜਾਈਆਂ ਲੈਣ ਲਗੇ। ਪਰ੍ਹਾਂ ਇਕ ਹੋਰ ਸ਼ੇਰ ਵੀ ਨਜ਼ਰੀਂ ਪੈ ਗਿਆ। ਇਹ ਕੱਲਾ ਹੀ ਸੀ, ਪ੍ਰੇਯਸੀ ਨਾਲ ਨਹੀਂ ਸੀ। ਅਖੀਆਂ ਇਸ ਦੀ ਸਾਥਣ ਢੂੰਡਣ ਚੜ੍ਹੀਆਂ, ਪਰ ਉਹ ਪਕੜ ਵਿਚ ਨਹੀਂ ਸੀ ਆ ਰਹੀ। ਮਨ ਦੀ ਇਕਾਗਰਤਾ ਇਸ ਵੇਲੇ ਸ਼ੇਰਾਂ ਤੇ ਕੇਂਦਰਿਤ ਸੀ। ਪੰਦਰਾਂ ਕੁ ਮਿੰਟ ਅੱਖੀਆਂ ਨੂੰ ਖੇਚਲ ਦੇ ਕੇ ਅਸਾਂ ਵਾਪਸੀ ਲੈ ਲਈ।

ਨਿਤ ਨੇਮ ਨਾਮ ਸਿਮਰਨ ਦੀ ਕਾਹਲ ਵੀ ਅਸੀਂ ਨਾਲ ਹੀ ਲੈ ਕੇ ਆਏ ਸਾਂ, ਸੋ 4 45 ਤਕ ਹੀ ਅਸੀਂ ਸ਼ੇਰ ਨਿਹਾਰ ਸਕੇ ।

ਉਂਜ ਪਾਰਕ ਵਿਚ ਅਨੇਕਾਂ ਲੋਕ ਕਾਰਾਂ ਘੁਮਾਈ ਫਿਰਦੇ ਜੰਗਲ ਦੇ ਜਾਨਵਰਾਂ ਨੂੰ ਉਹਨਾਂ ਦੀ ਸੁਤੰਤਰਤਾ ਭਰੀ ਮੌਜ ਵਿਚ ਵਿਚਰਦੇ ਵੇਖਣ ਦੇ ਮੁਸ਼ਤਾਕ ਸਨ । ਛੋਟੇ ਛੋਟੇ ਗਰੋਹ ਹਰਨਾਂ ਦੇ, ਜ਼ੀਰਾਫ਼, ਸ਼ੁਤਰ ਮੁਰਗ, ਆਦਿ ਤੁਰੇ-ਤੁਰੇ ਜਾਂਦਿਆਂ ਅਸਾਂ ਵੀ ਵੇਖੇ । ਪਰ ਜਿਨ੍ਹਾਂ ਸ਼ੇਰਾਂ ਨੂੰ ਆਪਣੇ ਬਾਲ-ਬੱਚੇ ਨਾਲ ਖੁਲ੍ਹੇ ਫਿਰਦਿਆਂ ਵੇਖਣਾ ਲੋਚਦੇ ਸਾਂ, ਐਸਾ ਦ੍ਰਿਸ਼ ਅਸੀਂ ਨਹੀਂ ਤਕ ਸਕੇ । ਗੁਜ਼ਾਰਾ ਹੋ ਗਿਆ । ਜੰਗਲ ਦੇ ਰਾਜੇ, ਬਿਨਾਂ ਪਿੰਜਰੇ ਤੋਂ ਨਿਰਭੈ ਹੋ ਕੇ ਪਏ, ਅਸਾਂ ਵੇਖ ਲਏ !

## ਨੈਰੋਬੀ ਸ਼ਹਿਰ

ਅਜੋਕਾ ਅਰਥਾਤ ਮਾਡਰਨ, ਭਰਪੂਰ ਤੇ ਸੰਘਣਾ ਵੱਸਿਆ, ਸੜਕਾਂ, ਬਾਜ਼ਾਰਾਂ ਵਿਚ ਵੰਡਿਆਂ ਨੈਰੋਬੀ ਸ਼ਹਿਰ, ਪੂਰਬੀ ਅਫਰੀਕਾ ਦੇ ਦੇਸ਼ ਕੀਨੀਆ ਦੀ ਰਾਜਧਾਨੀ ਅਤੇ ਪ੍ਰੈਜ਼ੀਡੈਂਟ ਡੈਨੀਅਲ ਆਰਪ ਮੋਈ ਦਾ ਰਾਜ ਸਮਾਜ ਵੇਖਣ ਨੂੰ ਮਿਲਿਆ । ਸੜਕਾਂ ਸੁਥਰੀਆਂ, ਥਾਂ ਪਰ ਥਾਂ ਗੋਲ (ਰਾਊਂਡ ਅਬਾਊਟ), ਸ਼ਹਿਰ ਦੇ ਨਜ਼ਦੀਕੀ ਇਲਾਕਿਆਂ ਵਿਚ ਸੋਹਣੀਆਂ ਇਮਾਰਤਾਂ, ਰੱਜਵੀਂ ਹਰਿਆਲੀ, ਸੰਗੀਤ ਸੁਰਾਂ ਵਾਂਗ ਮਨ-ਮੋਹਣੀਆਂ, ਉੱਚੀਆਂ-ਨੀਵੀਆਂ ਇਕਸਾਰ ਸੜਕਾਂ । ਸਮੁਚੇ ਤੌਰ ਤੇ ਸੁਹਣਾ ਪ੍ਰਭਾਵ ਦਿੰਦਾ ਸ਼ਹਿਰ ਹੈ ਨੈਰੋਬੀ । ਥੋੜ੍ਹੀ ਕੁ ਥਾਂ ਤੇ ਦਰਿੱਦਰ-ਨਾਰਾਇਣ ਦੇ ਵੀ ਦਰਸ਼ਨ ਹੋਏ । ਗਰੀਬੀ ਮਾਰੇ ਲੋਕਾਂ ਦੀਆਂ ਕੱਚੀਆਂ ਲਕੜੀ ਦੇ ਫਰੇਮਾਂ ਨੂੰ ਲਿੰਬ ਕੇ ਬਣਾਈਆਂ ਦੀਵਾਰਾਂ ਉਤੇ ਟੀਨ ਦੀਆਂ ਛੱਤਾਂ-ਝੁਗੀਆਂ ਵੀ ਵੇਖੀਆਂ, ਕਾਲੇ ਲੋਕਾਂ ਦੀ ਬਹੁਤਾਤ ਪਰ ਏਥੇ ਓਪਰੇ ਨਹੀਂ ਲਗਦੇ । ਓਪਰੇ ਤਾਂ ਅਸੀਂ ਹਾਂ ਜੁ ਉਹਨਾਂ ਦੇ ਦੇਸ਼ ਵਿਚ ਆ ਕੇ ਵਸਦੇ ਅਤੇ ਉਹਨਾਂ ਤੋਂ ਆਪਣੀ ਚਾਕਰੀ ਕਰਵਾਂਦੇ ਹਾਂ ।

## ਸ਼ਾਮ ਦਾ ਦੀਵਾਨ

ਪਾਰਕ ਏਰੀਏ ਵਿਚਲੀ ਨਾਮਧਾਰੀ ਸਾਧ ਸੰਗਤ ਦੀ ਨੈਰੋਬੀ ਦੀ ਧਰਮਸਾਲਾ ਦੇ ਢਾਲਵੀਂ ਛੱਤ ਵਾਲੇ ਖੁਲ੍ਹੇ ਹਾਲ ਵਿਚ ਦੀਵਾਨ ਦਾ ਪ੍ਰਬੰਧ ਸੀ । ਸਾਹਮਣੇ ਡੇਢ ਕੁ ਫੁਟ ਉਤੇ ਮੰਚ ਦੇ, ਜੋ ਦੀਵਾਰ ਨਾਲ ਲਗਵਾਂ ਸੀ, ਲੱਕੜ ਦਾ, ਸ਼ਾਨਦਾਰ ਇਕ ਸਟੈਂਡ ਤੇ ਖਲੋਤਾ ਚੰਦੋਆ ਸੀ, ਜਿਸਦਾ ਸਾਹਮਣਾ ਭਾਗ ਸੋਨੇ ਚਾਂਦੀ ਰੰਗੇ ਕਾਗਜ਼ੀ ਫੁਲਾਂ ਨਾਲ ਚਮਚਮਾਂਦਾ ਸੀ । ਜਿਸ ਦੇ ਹੇਠ 6.30 ਵਜੇ ਹੀ ਸਤਿਗੁਰੂ ਜੀ ਆ ਬਿਰਾਜਮਾਨ ਹੋ ਸਕੇ । ਸਾਧ ਸੰਗਤ 6.00 ਤੋਂ ਹੀ ਨਾਮ ਸਿਮਰਨ ਕਰ ਰਹੀ ਸੀ । 7 ਵਜੇ ਤਾਂ ਪੰਡਿਤ ਗੋਰਾਲ ਸਿੰਘ ਹੁਰਾਂ ਨਿਤਨੇਮ ਦੀ ਅਰਦਾਸ ਕਰ ਦਿੱਤੀ । ਬੱਤੀਆਂ ਜਗ ਪਈਆਂ ਅਤੇ ਸੰਤ ਦਰਸ਼ਨ ਸਿੰਘ ਦੇ ਸਪੁਤਰ ਸੰਤ ਹਰਬੰਸ ਸਿੰਘ ਘੁੱਲੇ ਤੇ ਖਜ਼ਾਨ ਸਿੰਘ ਹੁਰਾਂ ਦਾ ਕੀਰਤਨ ਜਾਰੀ ਹੋ ਗਿਆ ।

ਹੇਠ ਲਿਖੇ ਵਿਅਕਤੀਆਂ ਨੂੰ ਮੰਚ ਉਤੇ ਬੈਠ ਨੇੜਤਾ ਦਾ ਮਾਣ ਮਿਲਿਆ : ਚੌਰ ਬਰਦਾਰ ਸ. ਸੁਰਿੰਦਰ ਸਿੰਘ ਮਨਚੰਦਾ, ਸੰਤ ਮਹਿੰਦਰ ਸਿੰਘ ਪੂਰਬਾ, ਸੂਬਾ ਦਰਸ਼ਨ

ਸਿੰਘ ਜੀ, ਸ. ਤਾਰਾ ਸਿੰਘ ਅਤੇ ਪੰ: ਗੋਪਾਲ ਸਿੰਘ ।

ਕੀਰਤਨ ਵਾਲੇ ਮੰਚ ਤੇ ਹਜ਼ੂਰੀ ਕੀਰਤਨੀਆਂ ਤੋਂ ਇਲਾਵਾ ਸੰਤ ਦਿਆਲ ਸਿੰਘ, ਸ਼੍ਰੀ ਗੁਰਦੇਵ ਸਿੰਘ, ਸ. ਅਜੀਤ ਸਿੰਘ ਮੁਤਲਾਸ਼ੀ (ਨੇਤਰਹੀਣ), ਸ. ਕੁਲਦੀਪ ਸਿੰਘ (ਵਲਾਇਤੋਂ) ਵੀ ਕੀਰਤਨ ਵਿਚ ਭਾਗ ਲੈਂਦੇ ਰਹੇ । ਸ਼ਬਦ ਪਹਾੜੀ ਦੀਆਂ ਸੁਰਾਂ ਵਿਚ ਸੀ : ਪਿਰ ਦੇਖਣ ਕੀ ਆਸ...

ਸੱਚੇ ਪਾਤਸ਼ਾਹ ਜੀ ਨੇ ਦਿਲਰੁਬਾ ਮੋਢੇ ਨਾਲ ਲਾਇਆ ਤਾਂ ਕੱਲ੍ਹਾ ਸਪੁਤਰ ਹਰਪਾਲ ਸਿੰਘ ਭੱਲੀ ਤਬਲੇ ਤੇ ਸੰਗਤ ਕਰਨ ਲਈ ਡਟ ਗਿਆ । ਅਤੇ ਫਿਰ ਤਰਬ–ਕਾਰੀ ਦੀ ਵਾਰੀ ਆ ਗਈ । ਜਲ-ਤਰੰਗ ਸੁਰਾਂ ਨਾਲ ਮੰਚ ਉਤੇ ਜਿਵੇਂ ਪਹਾੜੀ ਉਪਸਥਿਤ ਹੋ ਗਈ ਹੋਂਵੇ ।

7.45 ਤਕ ਕੀਰਤਨ ਦਾ ਆਨੰਦ ਬਣਿਆ ਰਿਹਾ । ਬਹੁਤੀ ਸੰਗਤ ਨਾਮਧਾਰੀਆਂ ਵਾਲੇ ਸਫ਼ੈਦ ਪਹਿਰਾਵੇ ਵਿਚ ਥੋੜ੍ਹੇ ਕੋਟ ਪੈਂਟ ਧਾਰੀ ਤੇ ਨੁਕੀਲੀ ਪਗੜੀ ਵਾਲੇ ਵੀ ਸਨ ।

ਹਾਲ ਭਰਪੂਰ ਤੇ ਸੁਖਾਵੇਂ ਵਾਤਾਵਰਣ ਵਿਚ ਸੰਗਤ ਦੇ ਸਕੱਤਰ ਸ. ਹਰਭਜਨ ਸੀਰ੍ਹਾ ਨੇ, ਸਤਿਗੁਰੂ ਜੀ ਤੋਂ ਆਗਿਆ ਲੈ ਕੇ, ਮੇਰਾ ਨਾਮ ਲੈ ਕੇ ਚੰਦ ਸ਼ਬਦ ਸੁਆਗਤ ਵਿਚ ਆਖੇ । ਮੈਨੂੰ ਉਤਸ਼ਾਹ ਤੇ ਬਲ ਮਿਲਿਆ । ਉੱਤਰ ਵਿਚ ਮੈਂ ਵੀ ਆਪਣੇ ਨਾਲ ਸਤਿਗੁਰੂ ਜੀ ਦਾ ਸਨੇਹ, ਬਾਲ ਉਮਰਾ ਦੀਆਂ ਯਾਦਾਂ ਅਤੇ ਹੁਣ ਵਾਲੀ ਵਿਸ਼ੇਸ਼ ਪਹੁੰਚ ਦਾ ਜ਼ਿਕਰ ਕਰਦਿਆਂ 8.30 ਵਜਾ ਦਿੱਤੇ ।

ਪੰਡਿਤ ਜੀ ਦੁਆਰਾ ਅਰਦਾਸ ਨਾਲ ਦੀਵਾਨ ਦੀ ਸਮਾਪਤੀ ਉਪ੍ਰੰਤ ਸ. ਪ੍ਰੀਤਮ ਸਿੰਘ ਜੰਡੂ ਨੇ ਪੰਜ ਕੁ ਮਿੰਟ ਵਕਤ ਲੈ ਉਹਨਾਂ ਸਿੰਘਾਂ ਵਲ ਇਸ਼ਾਰੇ ਸੁਟੇ ਜੁ ਅਗੇ ਪਿਛੇ ਤਾਂ ਕੋਟ-ਪੈਂਟ ਪਹਿਨਦੇ ਹਨ ਪਰ ਉਹ ਇਸ ਵੇਲੇ ਨਾਮਧਾਰੀ ਲਿਬਾਸ ਵਿਚ ਸਨ ।

ਫੇਰ ਸ਼੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ 10 ਕੁ ਮਿੰਟ । ਕਥਨ ਦਾ ਸਾਰ ਇਸ ਪ੍ਰਕਾਰ ਹੈ :

—ਸਾਨੂੰ ਨਿਰਾਸ ਤੇ ਉਦਾਸ ਹੋਣ ਦੀ ਲੋੜ ਨਹੀਂ । ਅਸੀਂ ਸਾਰੇ ਇਕੋ ਜਿਹੇ ਨਹੀਂ ਹੋ ਸਕਦੇ । ਚੰਗੇ ਪਾਸੇ ਵਲ ਵਧਣਾ ਸਾਡਾ ਮਨੋ ਜਤਨ ਹੋਣਾ ਚਾਹੀਦਾ ਹੈ । ਜੋ ਕੁਝ ਤੇ ਜਿੰਨਾ ਕੁਝ ਵੀ ਕੋਈ ਸਾਧ ਸੰਗਤ ਵਿਚ ਆਉਣ ਵਾਸਤੇ ਕਰਦਾ ਹੈ, ਉਹ ਭਲਾ ਹੀ ਭਲਾ ਹੈ ।

—ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਫਰੀਕਾ ਦੀ ਸੰਗਤ ਉਤੇ ਬੜੀ ਕਿਰਪਾ ਹੈ । ਬੜੇ ਸਿੰਘਾਂ ਨੇ ਰੋਜ਼ਾਨਾ ਕੇਸ ਸ਼ਨਾਨ, ਸਿੱਧੇ ਦਸਤਾਰੇ ਅਤੇ ਰੋਜ਼ਾਨਾ ਨਿਤਨੇਮ ਨੂੰ ਅਪਣਾਇਆ ਹੋਇਆ ਹੈ । ਹੋਰ ਵੀ ਸਾਧ ਸੰਗਤ ਕਿਰਪਾ ਕਰੇਗੀ ।

—ਸੂਬਾ ਸਹੀਆ ਸਿੰਘ ਜੀ ਮੁਠੱਡਿਆਂ (ਜ਼ਿਲਾ ਜਲੰਧਰ) ਦੇ ਸਨ । ਉਨ੍ਹਾਂ ਦਾ ਭਰਾ ਮੱਈਆ ਸਿੰਘ ਬਾਹਰ ਖੂਹ ਤੇ ਗਿਆ । ਕਿਸੇ ਤਰ੍ਹਾਂ ਮਣ ਤੋਂ ਪੈਰ ਫਿਸਲ ਗਿਆ, ਖੂਹ ਵਿਚ ਡਿਗ ਪਿਆ । ਲੋਕਾਂ ਨੂੰ ਦੇਰ ਬਾਅਦ ਪਤਾ ਲਗਾ । ਉਹਨਾਂ ਆ ਕੇ ਰੱਸਾ ਵਗਾਅ ਕੇ ਮਈਆ ਸਿੰਘ ਨੂੰ ਬਾਹਰ ਕਢਿਆ । ਮੰਜਕੀ

ਦੇ ਡੂੰਘੇ ਖੂਹ ਅਤੇ ਗਹਿਰੇ ਪਾਣੀ। ਪਰ ਜਦੋਂ ਮਈਆ ਸਿੰਘ ਬਾਹਰ ਨਿਕਲਿਆ, ਨਾ ਉਹਦੇ ਕਪੜੇ ਗਿੱਲੇ ਸਨ ਨਾ ਹੱਥ ਪੈਰ ਭਿੱਜੇ ਸਨ। ਪੁਛਿਆ ਗਿਆ : ਇਹ ਕਿਵੇਂ ? ਮਈਆ ਸਿੰਘ ਨੇ ਦੱਸਿਆ ਕਿ ਖੂਹ ਵਿਚ ਡਿਗਦੇ ਨੂੰ ਹੀ ਹੇਠਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੱਫੀ ਪਾ ਕੇ, ਲੱਕ ਦੁਆਲਿਓਂ ਫੜ ਲਿਆ। ਪਾਣੀ ਵਿਚ ਡਿਗਣ ਹੀ ਨਹੀਂ ਦਿੱਤਾ।

—ਇਹ ਸਤਿਗੁਰੂ ਦੀ ਰਜ਼ਾ ਹੈ ਕਿ ਉਹ ਕਿਸੇ ਨੂੰ ਕਦੋਂ ਅਤੇ ਕਿਵੇਂ ਬਚਾਉਂਦਾ ਹੈ। ਡੋਲਣ ਤੇ ਰਾਖਹੁ ਪ੍ਰਭੂ ਨਾਨਕ ਦੇ ਕਰ ਹੱਥ। ਹੱਥਾਂ ਪੈਰਾਂ ਵਾਲਾ ਸਤਿਗੁਰੂ ਹੀ ਸਭ ਥਾਂ ਮਦਦਗਾਰ ਹੈ।

—ਸਤਿਗੁਰੂ ਦੀ ਰਜ਼ਾ ਹੀ ਸਾਡੀ ਲੋੜ ਹੋਣੀ ਚਾਹੀਦੀ ਹੈ। ਅਤੇ ਅਰਦਾਸ ਕਰਨੀ ਚਾਹੀਦੀ ਹੈ ਕਿ ਸਤਿਗਰੂ ਸਦਾ ਹੀ ਸਾਡੇ ਅੰਗ ਸੰਗ ਰਹੇ। ਆਪਣੀ ਰਜ਼ਾ ਵਿਚ ਰਖਣ ਦੀ ਸਮਰਥਾ ਦੇਵੇ।

ਇਸ ਪ੍ਰਵਚਨ ਦੀ ਸਮਾਪਤੀ ਤੇ ਸਤਿਗੁਰੂ ਜੀ ਤਾਂ ਸੂਬਾ ਦਰਸ਼ਨ ਸਿੰਘ ਦੇ ਬੰਗਲੇ, ਆਪਣੇ ਡੇਰੇ ਪਧਾਰੇ। ਰਾਗੀ ਸੰਤ ਖ਼ਜ਼ਾਨ ਸਿੰਘ, ਹਰਬੰਸ ਸਿੰਘ ਘੁਲਾ, ਪੰ: ਗੋਪਾਲ ਸਿੰਘ ਅਤੇ ਮੇਰਾ ਡੇਰਾ, ਧਰਮਸਾਲਾ ਦੇ ਨਜ਼ਦੀਕ ਹੀ ਸ. ਤਾਰਾ ਸਿੰਘ— ਸੰਤ ਰਾਮ ਸਿੰਘ ਦੇ ਘਰ ਹੈ।

ਸਾਰੀ ਸੰਗਤ ਦਾ ਲੰਗਰ ਧਰਮਸਾਲਾ ਵਿਚ ਹੀ ਤਿਆਰ ਹੁੰਦਾ ਹੈ। ਸੰਗਤ ਭੋਜਨ ਛਕ ਕੇ ਹੀ ਘਰਾਂ ਨੂੰ ਗਈ।

## 22 ਜੁਲਾਈ 1979, ਐਤਵਾਰ
## ਨੈਰੋਬੀ (ਕੀਨੀਆ)

ਆਸਾ ਦੀ ਵਾਰ ਦੇ ਦੀਵਾਨ ਵਿਚ, ਧਰਮਸਾਲਾ ਵਿਖੇ, ਅੱਜ ਤਕੜੀਆਂ ਰੌਣਕਾਂ ਸਨ। 35 ਕੁ ਕਾਰਾਂ ਦੁਆਰਾ ਪਰਵਾਰ ਧਰਮਸਾਲਾ ਦੇ ਅੰਦਰਲੇ ਹਾਲ ਵਿਚ ਉਪਸਥਿਤ ਸਨ। ਕੀਰਤਨ ਦੀ ਅਰਦਾਸ ਉਪਰੰਤ ਸੰਗਤ ਨੂੰ ਸਕੱਤਰ ਵਲੋਂ ਦੱਸਿਆ ਗਿਆ ਕਿ ਜਿਨ੍ਹਾਂ ਪਰਵਾਰਾਂ ਨੇ ਸਤਿਗੁਰਾਂ ਦੀ ਸੇਵਾ ਵਿਚ ਘਰ ਚਰਨ ਪਾਉਣ ਦੀ ਬੇਨਤੀ ਕੀਤੀ ਹੋਈ ਹੈ, ਉਹ ਤੁਰਤ ਘਰੋ ਘਰੀ ਚਲੇ ਜਾਣ। ਸੱਚੇ ਪਾਤਸ਼ਾਹ ਅੱਠ ਵਜੇ ਤੋਂ ਉਨ੍ਹਾਂ ਦੇ ਘਰੀਂ ਚਰਨ ਪਾਉਣ ਲਈ ਚਲਣਗੇ।

ਅਸਾਂ 8 ਵਜੇ ਤਕ, ਸਤਿਗੁਰੂ ਜੀ ਦੀ ਸੇਵਾ ਵਿਚ, ਸ. ਗੁਰਚੈਨ ਸਿੰਘ ਫਲੋਰਾ ਦੇ ਘਰ ਪਹੁੰਚਣਾ ਸੀ। ਕਾਰ ਸਮੇਤ ਸ. ਹਰਭਜਨ ਸਿੰਘ ਸੀਰ੍ਹਾ, ਪ੍ਰਧਾਨ ਸ ਸਰਵਣ ਸਿੰਘ, ਸੰਤ ਗਿਆਨ ਸਿੰਘ ਅਤੇ ਮੈਂ, ਪੰਜ ਮਿੰਟ ਨਹੀਂ ਕੇਵਲ ਦੋ ਮਿੰਟ ਲੇਟ ਪਹੁੰਚ ਰਹੇ ਸਾਂ ਕਿ ਸ. ਫਲੋਰਾ ਦੇ ਬੰਗਲੇ ਦੇ ਬਾਹਰਵਾਰ, ਸਤਿਗੁਰੂ ਜੀ ਦੀ ਕਾਰ ਸਮੇਤ ਸਤਿਗੁਰੂ ਜੀ, ਸੂਬਾ ਜੀ, ਮਨਚੰਦ੍ਹਾ ਅੜ੍ਹੇ ਪੂਰਬਾ ਦੇ ਮਿਲ ਪਈ। ਗੱਡੀ ਅਜੀਤ ਸਿੰਘ ਭੁੱਟੀ ਚਲਾ ਰਿਹਾ ਸੀ।

### ਚਰਨ ਪਾਉਣੇ

ਸਾਡੀ ਗੱਡੀ ਦੇ ਅਗੇ ਲਗ ਕੇ, ਸਕੱਤਰ ਦੇ ਪ੍ਰੋਗਰਾਮ ਸਨੁਸਾਰ ਘਰ-ਘਰ ਜਾਣਾ ਸੀ। ਏਥੇ ਸੰਗਤ ਦੇ ਘਰੀਂ ਚਰਨ ਪਾਉਣ ਹਿਤ ਪ੍ਰਤੀ ਘਰ 3 ਤੋਂ 7 ਮੀਲ ਦਾ ਫਾਸਲਾ ਤੇ ਕਰਨਾ ਹੁੰਦਾ ਹੈ। ਚਰਨ ਪਾਊ ਕਾਰਜ ਕਰਮ ਸਮੇਂ ਕੁਛ ਸਰੀਰ ਤਾਂ ਫੁੱਲਾਂ ਦੇ ਹਾਰ ਲਿਆਕੇ ਕੱਲੇ ਕੱਲੇ ਪਰਵਾਰ ਮੈਂਬਰ ਵਲੋਂ ਸਤਿਗੁਰੂ ਜੀ ਦੇ ਗਲੇ ਪਹਿਨਾਅ ਸੁਆਗਤ ਕਰਦੇ ਹਨ, ਕੁਛ ਘਰ ਕੇਵਲ ਚਰਨੀਂ ਹੱਥ ਲਾਉਣ ਨਾਲ ਹੀ ਸਾਰ ਲੈਂਦੇ ਹਨ। ਸਤਿਗੁਰੂ ਜੀ ਵਾਸਤੇ ਕੁਰਸੀ ਜਾਂ ਸੋਫੇ ਉਤੇ ਆਸਣ ਵਿਛਾਇਆ ਹੁੰਦਾ ਹੈ। ਸਤਿਗੁਰੂ ਜੀ ਪੰਜ ਸੱਤ ਮਿੰਟ ਬੈਠ ਕੇ ਦਰਸ਼ਨ ਦਿੰਦੇ ਹਨ। ਸਾਰਾ ਪਰਵਾਰ ਆ-ਆ ਚਰਨੀਂ ਲਗਦਾ ਹੈ ਤੇ ਫਿਰ ਬਾਦਾਮਾਂ, ਮਿਸਰੀ ਜਾਂ ਮਖਾਣਿਆਂ ਭਰੇ ਥਾਲ ਵਿਚ 100 ਸ਼ਲਿੰਗ ਤੋਂ ਲੈ 1000 ਸ਼ਲਿੰਗ ਤਕ, ਜਿੰਨੀ ਕੁ ਕਿਸੇ ਦੀ ਪੁੱਜਤ ਹੋਵੇ ਧਰ ਕੇ ਨਮਸਕਾਰ ਕਰਦਾ ਹੈ। ਸਤਿਗੁਰੂ ਜੀ ਘਰ ਪਰਵਾਰ ਦੀ ਸੁਖ ਸਾਂਦ ਪੁਛ ਕੇ ਭਜਨ ਬਾਣੀ ਕਰਨ ਦਾ ਉਪਦੇਸ਼ ਦਿੰਦੇ ਹਨ। ਹੇਠ ਲਿਖੇ ਘਰੀਂ ਅੱਜ ਚਰਨ ਪਾਏ ਗਏ :

1. ਸੰਤ ਸਤਿਬਚਨ ਸਿੰਘ-ਬੀਬੀ ਕਰਮ ਕੌਰ, ਮੋਰਾਂਵਾਲੀ ਵਾਲੇ
   ਲੜਕੇ : ਸ਼੍ਰੀ ਕੁਲਦੀਪ ਸਿੰਘ, ਸ਼੍ਰੀ ਸੁਖਵਿੰਦਰ ਸਿੰਘ
   ਨੂੰਹਾਂ : ਬੀਬੀ ਰਵਿੰਦਰ ਕੌਰ, ਬੀਬੀ ਕੁਲਵੰਤ ਕੌਰ
   ਰਿਹਾਇਸ਼ : ਨਗ੍ਹਾਰਾ ਰੋਡ, ਨੈਰੋਬੀ
2. ਸ. ਦਲੀਪ ਸਿੰਘ ਭੁੱਲਰ-ਬੀਬੀ ਗੁਰਬਚਨ ਕੌਰ
   ਲੜਕੇ : ਸ਼੍ਰੀ ਹਰਿਪ੍ਰੀਤ ਸਿੰਘ-ਬੀਬੀ ਸਵਿੰਦਰ ਕੌਰ (ਨੂੰਹ)
   ਪੋਤਰੇ ; ਸਤਿਪਾਲ ਸਿੰਘ, ਜਸਵਿੰਦਰ ਕੌਰ ਅਤੇ ਮਨਮੋਹਣ ਸਿੰਘ
   ਰਿਹਾਇਸ਼ : ਨਗ੍ਹਾਰਾ ਰੋਡ, ਪੋਸਟ ਬਾਕਸ ਨੰ: 42488, ਨੈਰੋਬੀ
   ਵਿਸ਼ੇਸ਼ : ਪਰਵਾਰ ਮੈਂਬਰ ਨੌਕਰੀ ਅਤੇ ਲਕੜ ਦਾ ਕੰਮ ਕਰਦੇ ਹਨ। ਸ. ਹਰਿਪ੍ਰੀਤ ਸਿੰਘ ਨੇ ਹਥ ਜੋੜ ਗੁਰੂ ਚਰਨਾਂ ਵਿਚ ਬੇਨਤੀ ਕੀਤੀ ਕਿ ਹੋਰ ਕਿਸੇ ਗੱਲ ਦੀ ਘਰ ਵਿਚ ਕਮੀ ਨਹੀਂ ਪਰ ਪਿੰਡਲੀ ਤੇ ਅਜਿਹੀ ਖਾਰਸ਼ ਹੈ ਕਿ ਕਿਸੇ ਦਵਾਈ ਨੇ ਕਦੇ ਵੀ ਆਰਾਮ ਨਹੀਂ ਕੀਤਾ। ਸ਼੍ਰੀ ਸਤਿਗੁਰੂ ਜੀ ਨੇ ਭਜਨ ਤੇ ਭਗਉਤੀਆਂ ਦੀ ਮਾਲਾ ਫੇਰਕੇ ਅਰਦਾਸ ਕਰਨ ਲਈ ਆਖਿਆ।
3. ਸ. ਬਚਨ ਸਿੰਘ ਭੁੱਲਰ-ਬੀਬੀ ਹਰਜੀਤ ਕੌਰ
   ਲੜਕੇ : ਸ਼੍ਰੀ ਸਤਵੰਤ ਸਿੰਘ-ਬੀਬੀ ਦਰਸ਼ਨ ਕੌਰ (ਨੂੰਹ)
   ਸ਼੍ਰੀ ਮਨਜੀਤ ਸਿੰਘ, ਸ਼੍ਰੀ ਸਤਿਪਾਲ ਸਿੰਘ (ਯੂ.ਕੇ.)
   ਸ਼੍ਰੀ ਪ੍ਰੀਤ ਕੰਵਲ ਸਿੰਘ
   ਲੜਕੀਆਂ : ਰਵਿੰਦਰ ਕੌਰ, ਦੇਵਿੰਦਰ ਕੌਰ, ਹਰਮੀਤ ਕੌਰ, ਜਸਵਿੰਦਰ ਕੌਰ

4. ਸ. ਦਲਬੀਰ ਸਿੰਘ ਕਪੂਰ (ਦਿੱਲੀਓਂ)-ਬੀਬੀ ਰਜਵੰਤ ਕੌਰ

ਲੜਕੇ : ਸ਼੍ਰੀ ਪਰਮਿੰਦਰ ਸਿੰਘ, ਸ਼੍ਰੀ ਜਸਵਿੰਦਰ ਸਿੰਘ

ਲੜਕੀਆਂ : ਹਰਵਿੰਦਰ ਕੌਰ, ਮਨਵਿੰਦਰ ਕੌਰ, ਇੰਦਰਜੀਤ ਕੌਰ

ਕਾਰੋਬਾਰ : ਵੁਡ ਜੀਊਲਰੀ

5. ਸ. ਮਨਮੋਹਣ ਸਿੰਘ ਭੱਟੀ-ਬੀਬੀ ਹਰਭਜਨ ਕੌਰ

ਵਿਸ਼ੇਸ਼ : ਇਸ ਜੋੜੇ ਘਰ ਸੰਤਾਨ ਦੀ ਆਮਦ ਨਹੀਂ ਹੋਈ। ਸ੍ਰੀ ਭੱਟੀ ਨੇ ਹੱਥ ਜੋੜ ਅਰਜ਼ ਕੀਤੀ : ਦੀਨ ਦਿਆਲ, ਬੱਚਿਆਂ ਦੀ ਕਿਰਪਾ ਕਰੋ। ਸਤਿਗੁਰੂ ਜੀ ਨੇ ਢਾਈ ਮਾਲਾ ਭਜਨ ਤੇ ਇਕ ਭਗਉਤੀਆਂ ਦੀ ਮਾਲਾ 40 ਦਿਨ ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕਰਨ ਲਈ ਆਖਿਆ। ਨਾਲ ਹੀ ਸਵੇਰੇ ਦੀਵਾਨ ਵਿਚ ਅਰਦਾਸ ਕਰਵਾਣ ਲਈ ਕਿਹਾ। ਕੁਛ ਸਮਾਂ ਸਤਿਗੁਰੂ ਜੀ ਨਾਲ ਇਹਨਾਂ ਇਕਾਂਤ ਵੀ ਲਈ।

6. ਸ. ਹਰਦੇਵ ਸਿੰਘ-ਬੀਬੀ ਸੁਰਿੰਦਰ ਕੌਰ (ਦਸੂਹਾ, ਜ਼ਿ: ਹੁਸ਼ਿਆਰਪੁਰ)

ਲੜਕੇ : ਸ੍ਰੀ ਪ੍ਰਿਥੀਪਾਲ ਸਿੰਘ, ਸ੍ਰੀ ਜਗਜੀਤ ਸਿੰਘ

ਲੜਕੀ : ਬੀਬੀ ਪਰਮਜੀਤ ਕੌਰ

ਕਾਰੋਬਾਰ : ਮਕੈਨੀਕਲ ਇੰਜੀਅਰਿੰਗ

7. ਸੰਤ ਪ੍ਰਤਾਪ ਸਿੰਘ ਫਲੋਰਾ-ਬੀਬੀ ਗਿਆਨ ਕੌਰ

ਲੜਕੇ : ਸ. ਗੁਰਚੈਨ ਸਿੰਘ, ਸ. ਤਰਸੇਮ ਸਿੰਘ (ਯੂ.ਕੇ. ਵਿਚ)
ਸ. ਕੇਵਲ ਸਿੰਘ, ਸ. ਜਗਜੀਤ ਸਿੰਘ
ਸ. ਸੁਰਜੀਤ ਸਿੰਘ, ਸ. ਰਣਜੀਤ ਸਿੰਘ

ਲੜਕੀਆਂ : ਬੀਬੀ ਨਰਿੰਦਰ ਕੌਰ (ਯੂ.ਕੇ.), ਬੀਬੀ ਬਲਜੀਤ ਕੌਰ
ਬੀਬੀ ਚਰਨਜੀਤ ਕੌਰ, ਬੀਬੀ ਮਨਜੀਤ ਕੌਰ

ਇਹਨਾਂ ਦੀ ਵਰਕਸ਼ਾਪ ਵਿਚ ਵੀ ਚਰਨ ਪਾਏ।

8. ਸ. ਹਰਨਾਮ ਸਿੰਘ ਢਿਲੋਂ-(ਸ. ਸੂਰਤ ਸਿੰਘ ਅੰਮ੍ਰਿਤਸਰੀ ਦਾ ਭਾਈ)

ਲੜਕੇ : ਸ਼. ਕਿਰਪਾਲ ਸਿੰਘ-ਬੀਬੀ ਗੁਰਸ਼ਰਨ ਕੌਰ

ਪੋਤਰੇ : ਪ੍ਰਿਤਪਾਲ ਸਿੰਘ, ਗੁਰਦਿਤ ਸਿੰਘ, ਚਰਨਜੀਤ ਸਿੰਘ

ਵਿਸ਼ੇਸ਼ : ਉਪ੍ਰੋਕਤ ਘਰ ਸਤਿਗੁਰੂ ਜੀ ਨੇ ਆਪਣੀ ਇਕ ਫੋਟੋ ਤਕਾ ਕੇ ਮੈਨੂੰ ਦਸਿਆ ਕਿ ਇਹ 1958 ਵਿਚ ਕਰਤਾਰ ਫੋਟੋਗ੍ਰਾਫ਼ਰ ਦੁਆਰਾ ਲਾਹੀ ਗਈ ਹੈ।

9. ਸ. ਜਸਵੰਤ ਸਿੰਘ ਕੱਲ੍ਹਾ-ਬੀਬੀ ਨਰਿੰਦਰ ਕੌਰ

ਲੜਕੇ : ਸ. ਅੰਮ੍ਰਿਤਪਾਲ ਸਿੰਘ (ਯੂ. ਕੇ.)
ਸ. ਹਰਪਾਲ ਸਿੰਘ ਭੱਲੀ, ਭਾਰਤੋਂ ਸਤਿਗੁਰੂ ਜੀ ਨਾਲ ਆਇਆ ਹੈ।

10. ਸ. ਅਮਰਜੀਤ ਸਿੰਘ ਸੰਧੂ-ਬੀਬੀ ਬਲਵੰਤ ਕੌਰ

ਲੜਕੇ : ਸਰਬਜੀਤ ਸਿੰਘ, ਮਨਿੰਦਰ ਸਿੰਘ
ਜਿਤਿੰਦਰ ਸਿੰਘ

ਲੜਕੀਆਂ : ਗੁਣਵਿੰਦਰ ਕੌਰ

ਵਿਸ਼ੇਸ਼ : ਸ. ਅਮਰਜੀਤ ਸਿੰਘ ਵਲੋਂ ਅਰਜ਼ ਹੋਣ ਤੇ ਸਤਿਗੁਰੂ ਜੀ ਨੇ ਜਿਤਿੰਦਰ ਸਿੰਘ ਨੂੰ ਪਵਿੱਤਰ ਕਰ ਕਮਲਾਂ ਦੁਆਰਾ ਦਸਤਾਰ ਸਜਾਈ। ਇਹਨਾਂ ਦੇ ਘਰ ਇਕ ਹੋਰ ਗੈਰ ਨਾਮਧਾਰੀ ਪਰਵਾਰ ਵੀ ਦਰਸ਼ਨਾਂ ਨੂੰ ਆਇਆ।

11. ਸ. ਰਾਜਿੰਦਰ ਸਿੰਘ ਸ਼ੁਕਲਾ-ਬੀਬੀ ਰਵਿੰਦਰ ਕੌਰ

ਲੜਕਾ : ਸ਼੍ਰੀ ਸੰਵਾ ਸਿੰਘ

ਲੜਕੀਆਂ : ਮਨਜੋਤ ਕੌਰ, ਮਨਧੀਰ ਕੌਰ, ਜਸਪ੍ਰੀਤ ਕੌਰ, ਜਸਪਾਲ ਕੌਰ

ਵਿਸ਼ੇਸ਼ : ਸ਼੍ਰੀ ਸ਼ੁਕਲਾ ਸਮੇਤ ਪਤਨੀ ਇਹਨੀਂ ਦਿਨੀ ਭਾਰਤ ਵਿਚ ਹਨ। ਪਰ ਲੜਕੀਆਂ ਨੇ ਪ੍ਰਬੰਧਕਾਂ ਨੂੰ ਬੇਨਤੀ ਕਰਕੇ ਸ਼੍ਰੀ ਗੁਰੂ ਚਰਨ ਘਰ ਪੁਆਏ

12. ਸੰਤ ਮੋਹਣ ਸਿੰਘ ਰਾਇਤ, ਪ੍ਰਧਾਨ-ਬੀਬੀ ਹਰਭਜਨ ਕੌਰ

ਲੜਕੇ : ਸ. ਮਲਕੀਤ ਸਿੰਘ-ਬੀਬੀ ਸਤਵੰਤ ਕੌਰ (ਨੂੰਹ)
ਸ. ਬਲਬੀਰ ਸਿੰਘ

13. ਸ. ਕੁਲਦੀਪ ਸਿੰਘ-ਬੀਬੀ ਰਵਿੰਦਰ ਕੌਰ

ਲੜਕੇ : ਸ. ਨਰਿੰਦਰ ਪਾਲ ਸਿੰਘ, ਸ. ਹਰਿੰਦਰ ਪਾਲ ਸਿੰਘ

ਵਿਸ਼ੇਸ਼ : ਇਸ ਘਰ ਇਕ ਲੋਕਲ ਵਿਅਕਤੀ (ਕਾਲੇ) ਨੇ ਵੀ ਆ ਕੇ ਮੱਥਾ ਟੇਕਿਆ। ਉਸ ਦਾ ਨਮਸਕਾਰ ਕਰਨ ਨੂੰ ਜੀ ਕਰਦਾ ਸੀ, ਪਰ ਉਸ ਨੂੰ ਜਾਚ ਨਹੀਂ ਸੀ। ਸਿੰਘਾਂ ਨੇ ਧੀਰਜ ਨਾਲ ਜਾਚ ਦੱਸੀ ਤਾਂ ਉਸ ਮੱਥਾ ਟੇਕਿਆ।

9.45 ਹੋ ਗਏ ਸਨ ਸੁ ਏਸੇ ਘਰੋਂ ਸੂਬਾ ਜੀ ਦੇ ਬੰਗਲੇ ਨੂੰ ਰਵਾਨਗੀ ਹੋ ਗਈ।

14. ਸੂਬਾ ਦਰਸ਼ਨ ਸਿੰਘ ਜੀ-ਬੀਬੀ ਹਰਜੀਤ ਕੌਰ

ਲੜਕੇ : ਸ. ਸੁਰਿੰਦਰ ਸਿੰਘ, ਸ. ਨਰਿੰਦਰ ਸਿੰਘ
ਸ. ਸਤਨਾਮ ਸਿੰਘ, ਸ. ਕੁਲਵੰਤ ਸਿੰਘ

ਲੜਕੀਆਂ : ਬੀਬੀ ਬਲਵਿੰਦਰ ਕੌਰ, ਬੀਬੀ ਹਰਦਿਆਲ ਕੌਰ,
ਬੀਬੀ ਰਾਜਿੰਦਰ ਕੌਰ, ਬੀਬੀ ਜਸਬੀਰ ਕੌਰ,
ਬੀਬੀ ਗੁਰਸ਼ਰਨ ਕੌਰ, ਬੀਬੀ ਤੇਜਿੰਦਰ ਕੌਰ,

15. ਸ. ਗੁਰਚੈਨ ਸਿੰਘ ਫਲੋਰਾ-ਬੀਬੀ ਰਛਪਾਲ ਕੌਰ

ਲੜਕੇ : ਸ. ਕੁਲਦੀਪ ਸਿੰਘ, ਸ. ਅੰਮ੍ਰਿਤਪਾਲ ਸਿੰਘ

ਲੜਕੀ : ਅੰਮ੍ਰਿਤ ਕੌਰ

ਉਪ੍ਰੋਕਤ ਪਰਵਾਰਾਂ ਦੇ ਘਰੀਂ ਦਰਸ਼ਨ ਦੇ ਕੇ, ਸਤਿਗੁਰੂ ਜੀ ਆਪਣੇ ਡੇਰੇ, ਸੂਬਾ

ਜੀ ਦੇ ਬੰਗਲੇ ਆ ਕੇ ਆਰਾਮ ਲਈ ਜ਼ਰਾ ਬਿਰਾਜੇ । ਉਪਰੰਤ ਇਕ ਘੰਟੇ ਲਈ ਸਾਧ ਸੰਗਤ ਨੂੰ ਬੈਠਕ ਵਿਚ ਬੈਠ ਦਰਸ਼ਨ ਦਿੱਤੇ । ਟੈਲੀਫੋਨ ਕੀਤੇ ਕਰਵਾਏ । ਫੇਰ 12 ਵਜੇ ਇਸ਼ਨਾਨ ਕਰ ਪ੍ਰਸ਼ਾਦਾ ਛਕਿਆ ।

### ਗਲਤ ਟਾਫ਼ੀਆਂ

ਅੱਜ, ਸ੍ਰੀ ਗੁਰੂ ਮਹਿਲ ਮਾਤਾ ਚੰਦ ਕੌਰ ਜੀ ਨੇ ਦੱਸਿਆ ਕਿ ਸਵੇਰੇ ਅੰਮ੍ਰਿਤ ਵੇਲੇ ਦੇ ਇਸ਼ਨਾਨ ਉਪ੍ਰੰਤ, ਸ੍ਰੀ ਸਤਿਗੁਰੂ ਜੀ ਨਾਲ ਦੇਸ਼ 'ਚੋਂ ਆਏ ਸਾਰੇ ਸਿੰਘ-ਸਿੰਘਣੀਆਂ ਨੇ, ਸਮੇਤ ਘਰ ਵਿਚ ਸੋਧ ਦਾ ਲੰਗਰ ਕਰਨ ਵਾਲੀਆਂ ਬੀਬੀਆਂ, ਬੀਬੀ ਹਰਜੀਤ ਕੌਰ, ਚੰਨਣ ਕੌਰ ਆਦਿ ਨੇ ਮੁੜ ਅੰਮ੍ਰਿਤ ਛਕ ਕੇ ਆਪਣੀ ਮਰਿਆਦਾ ਸਵਾਰੀ । ਸ੍ਰੀ ਸਤਿਗੁਰੂ ਜੀ ਨੇ ਵੀ ਅੰਮ੍ਰਿਤ ਛਕਿਆ । ਕਾਰਨ ਇਹ ਬਣਿਆ ਕਿ ਕੱਲ੍ਹ ਕੁਛ ਟਾਫ਼ੀਆਂ ਖਾਧੀਆਂ ਗਈਆਂ ਸਨ ਜਿਨ੍ਹਾਂ ਬਾਰੇ ਸ਼ੱਕ ਸੀ ਕਿ ਉਹ ਅਮਰਿਆਦਤ ਢੰਗ ਨਾਲ ਤਿਆਰ ਕੀਤੀਆਂ ਗਈਆਂ ਹਨ । ਲੰਗਰ ਅਦਿ ਦੇ ਸਾਰੇ ਬਰਤਨ ਦੋਬਾਰਾ ਮਾਂਜ ਕੇ ਉਨ੍ਹਾਂ ਦੀ ਵਰਤੋਂ ਕੀਤੀ ਗਈ ।

### ਮਾਤਾ ਜੀ ਦਾ ਫ਼ਿਕਰ

ਵਿਦੇਸ਼ਾਂ ਵਿਚ ਸਤਿਗੁਰਾਂ ਜੀ ਦੇ ਜਾਣ ਸਮੇਂ, ਆਮ ਕਰਕੇ ਮਾਤਾ ਚੰਦ ਕੌਰ ਜੀ ਨੂੰ ਸ੍ਰੀ ਹਜ਼ੂਰ ਦੀ ਸੇਵਾ ਵਿਚ ਨਾਲ ਜਾਣ ਦਾ ਅਵਸਰ ਮਿਲਦਾ ਹੈ । ਮਾਤਾ ਜੀ ਭੇਟਾ ਹੋਏ ਬਸਤਰ, ਜਾਂ ਲੋੜ ਅਨੁਸਾਰ ਖਰੀਦ ਕੇ ਉਨ੍ਹਾਂ ਨੂੰ ਆਪ ਕੁਰਤੇ ਪਜਾਮਿਆਂ ਦੀ ਵਿਉਂਤ ਹਿਤ ਕੱਟਦੇ ਹਨ । ਫਿਰ ਸਿਲਾਈ ਕਰਨ ਜਾਣਦੀਆਂ ਬੀਬੀਆਂ ਦੁਆਰਾ ਬਸਤਰ ਸਿਲਵਾਏ ਜਾਂਦੇ ਹਨ । ਏਥੇ, ਸੂਬਾ ਜੀ ਦੇ ਬੰਗਲੇ ਵੀ, ਇਕ ਦਰਜ਼ੀਖਾਨਾ ਬਣ ਗਿਆ ਹੈ । ਮਸ਼ੀਨਾਂ ਦਾ ਚੰਗਾ ਜੁਗਾੜ ਹੈ ਅਤੇ ਬੀਬੀਆਂ ਵੱਧ ਤੋਂ ਵੱਧ ਸਮਾਂ ਸਿਲਾਈ ਕਰਦੀਆਂ ਹਨ । ਕੁਛ ਬੀਬੀਆਂ ਮਾਤਾ ਜੀ ਦੁਆਰਾ ਸਿਲਾਈ ਜੋਗ ਕੱਟੇ ਹੋਏ ਕਪੜੇ ਘਰੋ ਘਰੀ ਸਿਉਣ ਲੈ ਜਾਂਦੀਆਂ ਹਨ । ਏਥੇ ਕੰਮ ਕਰਨ ਵਾਲੀਆਂ ਵਿਚੋਂ ਪੂਰਬਾ-ਪਤਨੀ ਸੁਖਵਿੰਦਰ ਕੌਰ ਅਤੇ ਪ੍ਰੀਤਮ ਸਿੰਘ ਮਠਾੜੂ (ਸੋਧੀ) ਦੀ ਸਪੁਤਰੀ ਰਾਜ ਸਿਲਾਈ ਵਿਚ ਮਾਤਾ ਜੀ ਦਾ ਹੱਥ ਵਟਾਂਦੀਆ ਹਨ । ਬੀਬੀ ਅਵਤਾਰ ਕੌਰ ਸੁਪਤਨੀ ਸੰਤ ਦਿਆਲ ਸਿੰਘ (ਲੁਹਾਰਾਂ) ਦੇ ਘਰ ਵੀ ਮਸ਼ੀਨ ਚਲਦੀ ਰਹਿੰਦੀ ਹੈ । ਮੈਨੂੰ ਦੱਸਿਆ ਗਿਆ ਕਿ ਇਸ ਬੀਬੀ ਨੇ 26 ਪਜਾਮੇ ਸੀਤੇ ਹਨ ।

### ਸਿਮਰਨ ਪੱਧਤੀ

ਮੇਰਾ ਨਿਵਾਸ ਕਿਉਂਕਿ ਸਤਿਗੁਰੂ ਜੀ ਦੇ ਡੇਰੇ ਤੋਂ ਕਾਫ਼ੀ ਦੂਰ ਹੈ, ਸ. ਤਾਰਾ ਸਿੰਘ-ਸੰਤ ਰਾਮ ਸਿੰਘ ਜੀ ਦਾ ਬੰਗਲਾ, ਇਸ ਲਈ ਹਜ਼ੂਰ ਦੀਆਂ ਗਤੀਵਿਧੀਆਂ ਅਤੇ ਦਰਸ਼ਨ ਕਰਨ ਆਏ ਵਿਸ਼ੇਸ਼ ਵਿਅਕਤੀਆਂ ਦਾ ਪਤਾ ਨਹੀਂ ਲਗਦਾ । ਇਸ ਲਈ ਉਪਲਬਧ ਸਮਗਰੀ ਹੀ ਕਲਮ ਬੰਦ ਕਰਦਾ ਹਾਂ ।

ਦੁਪਹਿਰ ਦਾ ਆਰਾਮ ਕਰ, ਉਠ, ਇਸ਼ਨਾਨ ਕਰ, ਸਤਿਗੁਰੂ ਜੀ ਨੇ ਨਿਜੀ

ਨਿਤਨੇਮ ਕੀਤਾ ਜਿਵੇਂ ਢਾਈ ਪੱਕੀਆਂ ਮਾਲਾ ਭਜਨ ਦੀਆਂ ਅਰਥਾਤ 108 ਮਣਕਿਆਂ ਦੀ ਮਾਲਾ ਨੂੰ, ਹਰ ਮਣਕੇ ਤੇ ਗੁਪਤ 'ਵਾਹਿਗੁਰੂ' ਸ਼ਬਦ ਆਖ ਕੇ ਇੰਜ 108 ਵਾਰਾਂ ਕਰਕੇ 108 ਚੱਕਰ ਲਿਆਣੇ, ਭਾਵ 11664 ਵਾਰ ਭਜਨ ਕਰਨ ਨਾਲ ਇਕ ਮਾਲਾ ਪੱਕੀ ਬਣਦੀ ਹੈ। ਢਾਈ ਮਾਲਾ ਦਾ ਅਰਥ ਹੈ 29160 ਵਾਰ ਭਜਨ ਕਰਨਾਂ। ਅਤੇ ਇਕ ਮਾਲਾ ਭਗਉਤੀਆਂ ਦੀ ਅਰਥਾਤ ਮਾਲਾ ਦੇ ਹਰ ਮਣਕੇ ਤੇ ਇਕ ਇਕ ਅਰਦਾਸ ਦੀ ਪਉੜੀ ਪੜ੍ਹਨੀ ਜਿਵੇਂ ੧ਓ ਤੋਂ ਲੈ ਪ੍ਰਿਥਮ ਭਗਉਤੀ ਸਿਮਰ ਕੈ ਵਾਲੀ ਪਉੜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ ਜਿਨਾਂ ਸੁਚ ਸੰਧ ਤੇ ਨਾਮ ਬਾਣੀ ਦਾ ਪਰਵਾਹ ਦਿਤਾ ਚਲਾਇ, ਸਭ ਥਾਈਂ ਹੋਣਾ ਜੀ ਸਹਾਇ, ਤਕ ਪੜ੍ਹਨਾ। ਇਸ ਨਿਤਨੇਮ ਤੋਂ ਇਲਾਵਾ ਸਤਿਗੁਰੂ ਜੀ ਵਲੋਂ 7 ਬਾਣੀਆਂ ਦਾ ਪਾਠ ਵੀ ਰੋਜ਼ਾਨਾ ਕੀਤਾ ਜਾਂਦਾ ਹੈ।

### ਕੁਆਣ ਜਾਣਾ

ਨਿਤਨੇਮ ਦੀ ਸਮਾਪਤੀ ਉਪਰੰਤ ਸ਼੍ਰੀ ਸਤਿਗੁਰੂ ਜੀ, ਪ੍ਰਧਾਨ ਜੀ, ਸਕੱਤਰ ਸਾਹਿਬ ਅਤੇ ਸੂਬਾ ਜੀ ਦੇ ਸੰਗ ਸਾਥ ਵਿਚ, ਸ. ਅਜੀਤ ਸਿੰਘ ਭੱਟੀ ਦੀ ਗੱਡੀ ਤੇ ਸੰਤ ਅਮਰ ਦੇਉਗਨ ਦੇ ਘਰ ਪਧਾਰੇ। ਅਮਰ ਸਿੰਘ ਜੀ ਦੇ ਮਾਤਾ ਜੀ ਦਾ ਚਲਾਣਾ ਹੋਇਆਂ ਅਜੇ ਦੋ ਚਾਰ ਦਿਨ ਹੀ ਹੋਏ ਹਨ। ਪਦਾਰਥਕ ਪੱਖੋਂ ਅਮੀਰ ਪਰ ਗੁਰੂ ਘਰ ਵਲੋਂ ਕੁਛ ਦੂਰ ਜਾ ਰਹੇ ਪਰਵਾਰ ਨੂੰ ਨੇੜਤਾ ਬਖਸ਼ਣ ਲਈ ਮਾਤਾ ਜੀ ਦੇ ਕੁਆਣ ਹਿਤ ਪਧਾਰੇ।

ਸਤਿਗੁਰੂ ਜੀ ਦੇ ਕਥਨ ਵਿਚ 'ਅਫਸੋਸ' ਨਹੀਂ ਹੁੰਦਾ, 'ਭਾਣਾ ਮੰਨਣ' ਦੀ ਪ੍ਰੇਰਨਾ ਹੁੰਦੀ ਹੈ। ਸ਼੍ਰੀ ਜੀ ਦਾ 'ਕੁਆਣ ਜਾਣਾ' ਪਰਵਾਰ ਦੀ 'ਰੱਖਿਆ ਕਰਨ' ਦੇ ਅਰਥਾਂ ਵਿਚ ਹੁੰਦਾ ਹੈ। ਅਜਿਹਾ ਉਦਮ ਕਈ ਵਾਰ ਮੁੜ-ਨੇੜਤਾ ਲਈ ਆਧਾਰ ਪੈਦਾ ਕਰ ਦਿੰਦਾ ਹੈ।

ਅਤੇ ਹੋਇਆ ਵੀ ਇੰਜ ਹੀ ਕਿਉਂਕਿ ਸ. ਮਨਜੀਤ ਸਿੰਘ ਸਪੁਤਰ ਸ. ਅਮਰ ਸਿੰਘ ਦੇਉਗਨ ਰੋਜ਼ਾਨਾ ਹੀ ਦੀਵਾਨ ਵਿਚ ਹਾਜ਼ਰੀ ਭਰਨ ਲਗ ਪਏ ।

### ਸ਼ਾਮ ਦਾ ਦੀਵਾਨ

ਨਿੱਤ ਵਾਂਗ ਨਾਮਧਾਰੀ ਧਰਮਸਾਲਾ ਦੇ ਕੈਂਚੀਆਂ ਵਾਲੇ ਹਾਲ ਵਿਚ 6 ਤੋਂ 7 ਤਕ ਨਾਮ ਸਿਮਰਨ ਸ਼੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਦਿਆਂ ਹੋਇਆ। ਅੱਧੇ ਘੰਟੇ ਲਈ ਕੀਰਤਨ ਜਿਸ ਵਿਚ 'ਕਵਨ ਗੁਨ ਪ੍ਰਾਨ ਪਤਿ ਮਿਲਉ ਮੇਰੀ ਮਾਈ' ਬੜੇ ਪ੍ਰੇਮ ਤੇ ਪ੍ਰਭਾਵਸ਼ਾਲੀ ਢੰਗ ਨਾਲ ਗੰਵਿਆਂ, ਕੀਤਾ ਗਿਆ।

ਏਥੇ ਨਿੱਕੇ ਨਿੱਕੇ ਬੱਚਿਆਂ ਅਤੇ ਕਿਸ਼ੋਰ, ਜਵਾਨਾਂ ਨੂੰ ਨਾਮਧਾਰੀ ਬਸਤਰਾਂ ਵਿਚ ਤਿਆਰ ਹੋਕੇ ਆਉਂਦਿਆਂ ਵੇਖ ਉਮੀਦ ਬਝਦੀ ਹੈ ਕਿ ਅਗਲੀ ਪੀੜ੍ਹੀ ਵੀ ਗੁਰ-ਚਰਨ-ਸਨੇਹ ਪ੍ਰਾਪਤ ਕਰਦੀ ਹੀ ਚਲੇਗੀ। ਤਮਾਮ ਜ਼ਿੰਮੇਵਾਰ ਨਾਮਧਾਰੀ ਬਸਤਰਾਂ ਵਿਚ ਦੀਵਾਨ ਵਿਚ ਉਪਸਥਿਤ ਹੁੰਦੇ ਹਨ। ਬਹੁਤੀਆਂ ਬੀਬੀਆਂ ਵੀ ਸਫ਼ੈਦ ਨਾਮਧਾਰੀ ਪਹਿਰਾਵੇ ਵਿਚ ਹੀ ਆਉਂਦੀਆਂ ਹਨ। ਅਨੇਕਾਂ ਸਰੀਰ ਜੁ ਨੋਕਦਾਰ ਪੱਗ ਬੰਨ੍ਹ ਅਤੇ ਪੈਂਟ ਬੁਸ਼ਰਟ ਪਹਿਨ ਕੇ ਦੀਵਾਨ ਵਿਚ ਆਉਂਦੇ ਹਨ, ਨਾਮਧਾਰੀਆਂ ਵਾਂਗ ਹੀ ਨਕਦ

ਭੇਟਾ ਆਸਣ ਤੇ ਰਖ ਨਮਸਕਾਰ ਕਰਕੇ ਸ਼ਰਧਾ ਪੂਰਵਕ, ਦੀਵਾਨ ਦੇ ਸੁਖਦ, ਸ਼ਾਂਤ ਅਤੇ ਸ਼ੁਭਰ ਵਾਤਾਵਰਣ ਵਿਚ ਸਮਾ ਜਾਂਦੇ ਹਨ। ਹਿੰਦੂ ਪਰਵਾਰ ਵੀ ਕੀਰਤਨ ਦਾ ਲਾਭ ਅਤੇ ਗੁਰੂ ਕੇ ਦਰਸ਼ਨ ਮਾਣਨ ਲਈ ਦੀਵਾਨ ਵਿਚ ਹਾਜ਼ਰ ਹੁੰਦੇ ਹਨ।

ਦੀਵਾਨ ਦੀ ਮਰਿਆਦਾ, ਇਹ ਵੀ ਵੇਖੀ ਕਿ ਪ੍ਰਸਾਦ ਦੇ ਤੌਰ ਤੇ ਪ੍ਰੇਮੀ ਜਨ ਮਖਾਣੇ, ਲੱਡੂ, ਬਰਫ਼ੀ ਅਤੇ ਟਾਫ਼ੀਆਂ ਆਦਿ ਲਿਆਉਂਦੇ ਹਨ। ਅਤੇ ਜੋ ਭੇਟਾ ਮੱਥਾ ਟਿਕਦੀ ਹੈ ਉਹ ਸਕੱਤਰ ਜਾਂ ਕੋਈ ਉਸ ਦਾ ਸਹਿਯੋਗੀ ਉਠਾਂਦਾ ਹੈ। ਅਤੇ ਦੀਵਾਨ ਉਪ੍ਰੰਤ ਸੂਬਾ ਸ਼੍ਰੀਮਾਨ ਦਰਸ਼ਨ ਸਿੰਘ ਜੀ ਦੇ ਹਵਾਲੇ ਕਰ ਦਿੰਦਾ ਹੈ। ਬੱਚੇ ਆਮ ਕਰਕੇ ਇਕ ਸ਼ਲਿੰਗ, ਬੀਬੀਆਂ ਦੋ ਤੋਂ ਪੰਜ ਸ਼ਲਿੰਗ ਅਤੇ ਪੁਰਸ਼ ਪੰਜ ਤੋਂ ਵੀਹ ਸ਼ਲਿੰਗ ਤਕ ਰੋਜ਼ਾਨਾ ਭੇਟਾ ਧਰਦੇ ਹਨ।

ਅੱਜ ਪੰਡਿਤ ਗੋਪਾਲ ਸਿੰਘ ਜੀ ਨੇ ਸਿਮਰਨ ਦੀ ਮਹੱਤਤਾ ਤੇ ਬੈਠ ਕੇ ਵਿਆਖਿਆ ਕੀਤੀ। ਸਾਧ ਸੰਗਤ ਦਾ ਆਗਮਨ ਸਾਰਾ ਸਮਾਂ ਹੀ ਹੁੰਦਾ ਰਿਹਾ। ਏਥੇ ਠੰਢ ਹੋਣ ਕਰਕੇ ਲੋੜ ਅਨੁਸਾਰ ਗਰਮ ਚੱਦਰਾਂ ਦੀ ਵਰਤੋਂ ਕੀਤੀ ਜਾਂਦੀ ਹੈ। ਸਤਿਗੁਰੂ ਜੀ ਨਿੱਘੀ ਬੁਕਲ ਮਾਰ ਕੇ ਬੈਠਦੇ ਹਨ।

ਪੰਡਿਤ ਜੀ ਨੇ ਸਵਿਸਥਾਰ ਪਹਿਲਾਂ ਤਾਂ ਸਰੀਰ ਦੀ ਬਣਤਰ ਦੇ ਬਾਹਰੀ ਭਾਗ ਦੀ ਸੁੰਦਰਤਾ ਦੱਸ ਕੇ ਫਿਰ ਅੰਦਰਲੀ ਹਾਲਤ ਦੱਸੀ ਕਿ ਚੰਗੇ ਚੰਗੇ ਪਦਾਰਥ ਜਦੋਂ ਸਾਡੇ ਅੰਦਰ ਜਾਂਦੇ ਹਨ ਤਾਂ ਸਾਡਾ ਸਰੀਰ ਉਨ੍ਹਾਂ ਦਾ ਕੀ ਹਾਲ ਕਰਦਾ ਹੈ। ਜਦੋਂ ਉਹੋ ਚੀਜ਼ਾਂ ਬਾਹਰ ਆਉਂਦੀਆਂ ਹਨ ਤਾਂ ਵੇਖਣ ਯੋਗ ਨਹੀਂ ਰਹਿੰਦੀਆਂ : ਪਾਪੀ ਸਿਉ ਤਨੁ ਗਡਿਆ ਬੁਕਾ ਪਈਆ ਤਿਤੁ। ਪਾਪੀ ਤਨ ਮਨ ਨੂੰ ਪ੍ਰਭੂ ਦਾ ਸਿਮਰਨ ਹੀ ਸ਼ੁਧ ਕਰਦਾ ਹੈ।

ਹੁਣ ਕੁਛ ਜੀਵਨੀਆਂ :

## ਸੰਤ ਸੁੰਦਰ ਸਿੰਘ ਮੰਜੀਤੋੜ

ਜ਼ਿਲੇ ਗੁਰਦਾਸ ਪੁਰ ਦੇ ਇਕ ਪਿੰਡ ਦਾ ਨਾਮ 'ਮੰਜੀਤੋੜ' ਹੈ। ਏਥੋਂ ਦੇ ਇਕ ਪ੍ਰਸਿਧ ਨਾਮਧਾਰੀ ਸੰਤ ਹੋਏ ਹਨ, ਸੁੰਦਰ ਸਿੰਘ ਜੀ ਮੰਜੀਤੋੜ। ਇਲਾਕੇ ਵਾਹਰੇ ਵਿਚ ਤੇ ਫੇਰ ਸਾਰੇ ਪੰਜਾਬ ਵਿਚ ਪ੍ਰਸਿਧ ਹੋ ਗਏ। ਇਹ ਬੜੇ ਵਧੀਆ ਕਾਰੀਗਰ ਸਨ। ਕਿਸੇ ਨਾਮਧਾਰੀ ਸੰਤ ਤੋਂ ਭਜਨ ਪੁਛ ਕੇ ਇਹਨਾਂ ਨਾਮ ਅਭਿਆਸ ਸ਼ੁਰੂ ਕਰ ਦਿੱਤਾ। ਸਿਮਰਨ ਕਰਦਿਆਂ ਲੱਕੜ ਦੇ ਕੰਮ ਦਾ ਕਮਾਲ ਵੇਖ ਕੇ ਇਕ ਅੰਗਰੇਜ਼ ਨੂੰ ਬੜੇ ਭਾ ਗਏ। ਇਹਨਾਂ ਦੀ ਕਾਰੀਗਰੀ ਦੀ ਬੇਲਾਗ ਸੁੰਦਰਤਾ ਤਕ ਕੇ ਉਹ ਇਹਨਾ ਨੂੰ ਆਪਣੇ ਪਾਸ ਲਾਹੌਰ ਲੈ ਗਿਆ।

ਸੰਤ ਇਕੋ ਦਿਹਾੜੀ ਵਿਚ ਤਿੰਨ ਬੰਦਿਆਂ ਦਾ ਕੰਮ ਕਰ ਲੈਂਦੇ ਸਨ। ਕੁਛ ਦਿਨ ਡਾਢਾ ਤਕੜਾ ਕੰਮ ਕਰਕੇ ਫਿਰ ਇਕ ਚਿਤ ਹੋ ਕੇ ਸਿਮਰਨ ਕਰਨ ਲਗ ਜਾਣਾ। ਪੈਸੇ ਮੁੱਕ ਜਾਣ ਤੇ ਫਿਰ ਕੰਮੇ ਆ ਲਗਣਾ। ਮਿਸਟਰ ਵਾਟਰਲਾ ਉਸ ਕਦਰਦਾਨ ਅੰਗਰੇਜ਼ ਦਾ ਨਾਂ ਸੀ, ਉਹ ਇਹਨਾਂ ਤੇ ਸ਼ਰਧਾ ਰਖਦਾ ਸੀ। ਉਸ ਨੂੰ ਇਹਨਾਂ ਦਾ ਕੰਮ ਤਾਂ ਪਸੰਦ ਸੀ ਹੀ ਢੰਗ ਵੀ ਪਸੰਦ ਸੀ। ਉਹ ਜਾਣਦਾ ਸੀ ਕਿ ਜਿਹੜਾ ਬੰਦਾ ਦੋ

ਦਿਨਾਂ ਵਿਚ ਅੱਠਾਂ ਦਿਨਾਂ ਜੋਗਾ ਕੰਮ ਕਰ ਜਾਂਦਾ ਹੈ, ਇਸ ਲਈ ਇਹਨਾਂ ਤੇ ਕਾਹਦਾ ਗਿਲਾ।

ਇਕ ਵਾਰ ਵੱਡੇ ਦਿਨਾਂ ਦੀਆਂ ਛੁੱਟੀਆਂ ਦਾ ਅਵਸਰ ਆਇਆ ਤਾਂ ਮਿ: ਵਾਟਰਲਾ ਦੇ ਸਾਰੇ ਕਾਰੀਗਰਾਂ-ਕਰਮਚਾਰੀਆਂ ਨੇ ਸੋਚਿਆ ਕਿ ਉਹ ਵੱਡੇ ਦਿਨ ਦੀ ਖ਼ੁਸ਼ੀ ਵਿਚ ਆਪਣੇ ਸਾਹਿਬ ਨੂੰ ਡਾਲੀ ਪੇਸ਼ ਕਰਨ। ਵਿਚਾਰ ਕਰ, ਫੈਸਲੇ ਪਿਛੋਂ ਜਦੋਂ ਉਗ੍ਰਾਹੀ ਕਰਨ ਚੜ੍ਹੇ ਤਾਂ ਸੰਤ ਮੰਜੀਤੋੜ ਕੋਲ ਵੀ ਆਏ। "ਸੰਤ ਜੀ ਸਾਹਿਬ ਨੂੰ ਪਲੀਚ (ਪ੍ਰਸੰਨ) ਕਰਨਾ ਹੈ, ਵੱਡੇ ਦਿਨ ਤੇ ਕੋਈ ਡਾਲੀ ਪੇਸ਼ ਕਰਨ ਦਾ ਵਿਚਾਰ ਹੈ, ਕੁਛ ਹਿੱਸਾ ਪਾਓ !" ਬੇਨਤੀ ਕੀਤੀ ਗਈ।

"ਵੱਡਾ ਦਿਨ ਉਸ ਦਾ ਹੈ ਕਿ ਸਾਡਾ ? ਖ਼ੁਸ਼ੀ ਉਸ ਨੂੰ ਹੈ ਕਿ ਸਾਨੂੰ ?"

"ਵੱਡੇ ਦਿਨ ਦੀ ਖ਼ੁਸ਼ੀ ਤਾਂ ਜੀ ਸਾਹਿਬ ਨੂੰ ਹੀ ਹੋਵੇਗੀ, ਉਹਨਾਂ ਦਾ ਜੂ ਦਿਨ ਹੋਇਆ !"

"ਫਿਰ ਅਸੀ ਕਿਉਂ ਡਾਲੀ ਦੇਈਏ। ਕਿਉਂ ਨ ਸਾਹਿਬ ਆਪਣੀ ਖ਼ੁਸ਼ੀ ਸਾਨੂੰ ਮਿਠਾਈ ਖੁਆ ਕੇ ਸਾਡੇ ਨਾਲ ਸਾਂਝੀ ਕਰੇ ?" ਸੰਤਾਂ ਉਗ੍ਰਾਹੀ ਵਿਚ ਹਿੱਸਾ ਨਾ ਪਾਇਆ।

ਹੋਲੀ ਹੋਲੀ ਸੰਤਾਂ ਦਾ ਜਵਾਬ ਮਿਸਟਰ ਵਾਟਰਲਾ ਸਾਹਿਬ ਕੋਲ ਵੀ ਪਹੁੰਚ ਗਿਆ। ਬੰਦਾ ਜ਼ਰੂਰ ਵਿਚਾਰਵਾਨ ਹੋਵੇਗਾ। ਉਸ ਨੇ ਨਾਰਾਜ਼ਗੀ ਕਰਨ ਦੀ ਥਾਂ ਸੰਤਾਂ ਦੀ ਗੱਲ ਤੇ ਵਿਚਾਰ ਕੀਤੀ। ਸਿੱਟਾ ਇਹ ਨਿਕਲਿਆ ਕਿ ਸਾਰੇ ਹੀ ਕਾਮਿਆਂ ਅਤੇ ਕਰਮਚਾਰੀਆਂ ਨੂੰ ਵੱਡੇ ਦਿਨ ਦੇ ਸੁਆਗਤ ਤੇ ਸਾਹਿਬ ਵਲੋਂ ਮਿਠਾਈ ਅਤੇ ਲੱਡੂ ਆਦਿ ਵੰਡੇ ਗਏ।

ਜਦੋਂ ਸਹਿਬ ਸੰਤ ਸੁੰਦਰ ਸਿੰਘ ਜੀ ਨੂੰ ਮਿਠਾਈ ਦਾ ਡੱਬਾ ਦੇਣ ਲਗਾ ਤਾਂ ਸੰਤਾਂ ਲੈਣ ਤੋਂ ਇਨਕਾਰ ਕਰ ਦਿੱਤਾ।

"ਕਿਉਂ ?" ਸਾਹਿਬ ਨੇ ਪੁਛਿਆ, "ਹੁਣ ਕਿਉਂ ਨਹੀਂ ਲੈਂਦੇ !"

"ਮੈਨੂੰ ਮੇਰੇ ਸਤਿਗੁਰਾਂ ਦਾ ਹੁਕਮ ਹੈ ਕਿ ਕਿਰਤ ਕਰੇ ਬਿਨਾਂ ਕੋਈ ਮੁਆਵਜ਼ਾ ਨਹੀਂ ਲੈਣਾ। ਸੋ ਮੈਨੂੰ ਤਾਂ ਸਾਹਿਬ, ਖਿਮਾਂ ਕਰ ਦਿਓ।" ਸੰਤਾਂ ਸਾਹਿਬ ਨੂੰ ਇਕ ਉਦਾਹਰਣ ਦਿੱਤਾ : ਇਕ ਸਾਧੂ ਦਾ ਪੁਰਾਣਾ ਹੋ ਕੇ ਯੱਗਯੋਪਵੀਤ (ਜਨੇਊ) ਟੁੱਟ ਗਿਆ। ਉਹ ਕਿਸੇ ਦੁਕਾਨ ਤੇ ਗਿਆ। ਧਾਗਾ ਮੰਗਣ ਲਗਾ ਜਨੇਊ ਲਈ। ਨਜ਼ਦੀਕ ਹੀ ਦੁਕਾਨਦਾਰ ਦੀ ਟੋਕਾ ਮਸ਼ੀਨ ਤੇ ਪੱਠੇ ਪਏ ਸਨ। ਜਦੋਂ ਦੁਕਾਨਦਾਰ ਧਾਗਾ ਟਟੋਲ ਰਿਹਾ ਸੀ, ਸਾਧੂ ਪੱਠੇ ਕੁਤਰ ਰਿਹਾ ਸੀ। ਦੁਕਾਨਦਾਰ ਨੇ ਆ ਕੇ ਅਰਜ਼ ਕੀਤੀ : ਮਹਾਰਾਜ, ਇਹ ਕਿਉਂ ? ਸਾਧੂ ਬੋਲਿਆ ; ਪਿਆਰੇ, ਮੇਰੇ ਪਾਸ ਪੈਸੇ ਨਹੀਂ। ਮੈਂ ਜਨੇਊ ਦੇ ਧਾਗੇ ਬਦਲੇ ਇਹ ਥੋੜ੍ਹੀ ਜਿਹੀ ਕਿਰਤ ਕੀਤੀ ਹੈ। ਮੰਜੀਤੋੜ ਜੀ ਦਾ ਬਚਨ ਸੁਣ ਕੇ ਸਿਆਣਾ ਅੰਗਰੇਜ਼ ਸਤਿਕਾਰ ਵਿਚ ਝੁਕ ਗਿਆ।

## ਮਾਸਟਰ ਸੁਹਾਵਾ ਸਿੰਘ

ਲਾਹੌਰ ਦੇ ਇਕ ਟੈਕਨੀਕਲ ਇਨਸਟੀਚਿਊਟ ਦੇ ਮਾਸਟਰ ਸੁਹਾਵਾ ਸਿੰਘ ਜੀ ਸੰਤ ਸੁੰਦਰ ਸਿੰਘ ਜੀ ਮੰਜੀਤੋੜ ਦੇ ਸੰਪਰਕ ਵਿਚ ਆ ਗਏ। ਸੁਹਾਵਾ ਸਿੰਘ ਜੀ ਕੱਟੜ ਸਿੰਘ ਸਭੀਏ ਤੇ ਦੇਹਧਾਰੀ ਗੁਰੂ ਦੀ ਮਾਨਤਾ ਦੇ ਘੋਰ ਵਿਰੋਧੀ ਸਨ। ਸੁਭਾਅ ਦੇ ਏਨੇ ਅੜਬੰਗ ਕਿ ਉਨ੍ਹਾਂ ਦਾ ਜੀ ਕਰਦਾ ਰਹਿੰਦਾ ਜੁ ਸਾਰੇ ਹੀ ਕੂਕੇ ਗੋਲੀਆਂ ਨਾਲ ਭੁੰਨਣ ਦੇ ਯੋਗ ਹਨ।

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ। ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ। ਪੂਰਬਲੇ ਭਾਗਾਂ ਦਾ ਉਦੈ ਹੋਇਆ। ਇਕ ਰਾਤ, ਸੁਪਨੇ ਵਿਚ ਹੀ, ਸੰਤ ਮੰਜੀਤੋੜ ਹੁਰਾਂ ਸੁਹਾਵਾ ਸਿੰਘ ਦੇ ਕੰਨਾਂ ਵਿਚ ਭਜਨ ਦੇ ਦਿੱਤਾ। ਜਾਗ ਆਈ ਤਾਂ ਪਛਤਾਵਾ ਲਗਾ! ਮੈਂ ਜਿਨ੍ਹਾਂ ਦੇ ਏਨਾ ਖਿਲਾਫ਼ ਹਾਂ, ਉਹ ਮੈਨੂੰ ਭਜਨ ਦੇ ਗਏ! ਪਰ ਸੁੱਤੇ ਨੂੰ ਹੀ ਭਜਨ ਦੇ ਗਏ, ਪ੍ਰਤਖ ਤਾਂ ਨਹੀਂ ਨ ਦੇ ਸਕਦੇ!!

ਪਰ ਜਦੋਂ ਵੀ ਸੁਹਾਵਾ ਸਿੰਘ ਨੇ ਸੌਣਾ, ਸੰਤਾਂ ਦਾ ਕੰਨ ਵਿਚ ਭਜਨ ਦੇਣਾ ਯਾਦ ਆਉਣਾ ਅਤੇ ਕੰਨਾਂ ਵਿਚ ਉਹ ਸ਼ਬਦ ਵੀ ਗੂੰਜਣੇ ਜੁ ਭਜਨ ਦੇਣ ਲਗਿਆਂ ਸੰਤਾਂ ਕਹੇ ਸਨ : ਤੂੰ ਬਾਰ੍ਹਵੀਂ ਪਾਤਸ਼ਾਹੀ ਦਾ ਸਿੱਖ ਹੈਂ। ਜਿਸ ਮਾਲਾ ਦਾ ਮਣਕਾ ਹੈਂ ਉਸ ਵਿਚ ਪਰੁਚ! ਤੇਰਾ ਇਹ ਥਾਂ ਨਹੀਂ, ਜਿਥੇ ਖਲੋਤਾ ਹੈਂ। ਅਤੇ ਮਾਸਟਰ ਸੁਹਾਵਾ ਸਿੰਘ ਦੇ ਬੁਲ੍ਹ ਬਦੋਬਦੀ ਹੀ ਚੁਅਖਰੇ ਭਜਨ ਲਈ ਫਰਕਣ ਲਗ ਪੈਂਦੇ।

ਅੰਦਰ ਦਵੰਦ ਜਾਰੀ ਹੋ ਗਿਆ। ਭਜਨ ਕਰਨਾ ਮਾੜਾ ਵੀ ਨ ਲਗੇ ਪਰ ਤਾਂ ਵੀ ਬਾਰ੍ਹਵੇਂ ਗੁਰੂ ਦਾ ਸਿੱਖ ਬਣਨਾ ਬੜਾ ਰੜਕਦਾ। ਇਕ ਦਿਨ ਮਾਸਟਰ ਸੁਹਾਵਾ ਸਿੰਘ ਦੇ ਸਕੂਲ ਵਿਚ ਹੀ ਸੰਤ ਮੰਜੀਤੋੜ ਚਲੇ ਗਏ। ਸੰਤਾਂ ਨੂੰ ਵੇਖ ਮਾਸਟਰ ਨੂੰ ਸਮਝ ਨ ਆਵੇ ਉਹ ਸੁਆਗਤ ਕਰੇ ਜਾਂ ਲੜਾਈ! ਅੰਤ ਸਿਆਣਪ ਭਾਰੂ ਹੋ ਗਈ, ਆਦਰ ਕਰਨ ਤੇ ਜੀ ਕਰ ਆਇਆ। ਸਰੀਰ ਦੀ ਦਸ਼ਾ ਕੁਛ ਹੋਰ ਹੋ ਗਈ। ਡਰ ਅਤੇ ਪ੍ਰੇਮ ਨਾਲ ਸਰੀਰ ਕੰਬਣ ਲਗ ਪਿਆ, ਜਿਵੇਂ ਬਿਜਲੀ ਦੇ ਬੋਲਟ ਦੀ ਸ਼ਕਤੀ ਅਚਾਨਕ ਵਧ ਗਈ ਹੋਵੇ ਪਰ ਸੰਤਾਂ ਨੇ ਏਨਾ ਹੀ ਆਖਿਆ : ਇਕ ਮਹੀਨੇ ਬਾਅਦ ਆ ਕੇ ਤੈਨੂੰ ਗੁਰੂ ਰਾਮ ਸਿੰਘ ਜੀ ਦਾ ਸ਼ੁਭ ਉਪਦੇਸ਼ ਦਿਆਂਗਾ।

ਅਤੇ ਸੰਤ ਜਿਵੇਂ ਆਏ ਸਨ ਤਿਵੇਂ ਚਲੇ ਗਏ।

ਏਧਰ ਸੁਹਾਵਾ ਸਿੰਘ ਸੰਤਾਂ ਨੂੰ ਮਿਲਣ ਲਈ ਬੇਤਾਬ ਹੋ ਗਿਆ। ਦਰਸ਼ਨਾਂ ਲਈ ਤੜਪਣ ਹੋਣ ਲਗੀ। ਸਰੀਰ ਵ੍ਰਿਚ ਰਸ ਦਾ ਸੰਚਾਰ ਹੋ ਗਿਆ। ਪਹਿਲਾ ਜੀਵਨ ਬਿਰਥਾ ਚਲਾ ਗਿਆ ਜਾਪਣ ਲਗਾ। ਮਹੀਨਾ ਹੋ ਗਿਆ ਤਾਂ ਸੰਤ ਮੰਜੀਤੋੜ ਆਪਣੇ ਇਕਰਾਰ ਮੁਜਬ ਆਏ। ਚਰਨੀਂ ਆਣ ਢੱਠਾ ਸੁਹਾਵਾ ਸਿੰਘ। ਪਹਿਲੀਆਂ ਸਾਰੀਆਂ ਧਾਰਣਾਵਾਂ ਖ਼ਤਮ ਹੋ ਗਈਆਂ। ਸੰਤਾਂ ਪ੍ਰੇਮ ਨਾਲ ਚਰਨਾਂ ਤੋਂ ਉਠਾ ਕੇ ਸੁਹਾਵਾ ਸਿੰਘ ਦੇ ਕੰਨ ਵਿਚ ਫੂਕ ਮਾਰੀ ਅਰਥਾਤ ਭਜਨ ਦੇ ਦਿੱਤਾ। ਹਿਰਦਾ ਸ਼ਾਂਤ ਹੋ ਗਿਆ! ਤੜਪਣ-ਭਟਕਣ ਮੁੱਕ ਗਈ। ਇਕ ਨਵੀਂ ਅਵਸਥਾ ਪੈਦਾ ਹੋ ਗਈ : ਜਿਵ੍ਹਾ ਸੰਤ

ਐਸਾ ਹੈ, ਉਹ ਗੁਰੂ ਆਪ ਕੈਸਾ ਹੋਵੇਗਾ ! ਸਤਿਗੁਰੂ ਨੂੰ ਮਿਲਣ ਦੀ ਲਿੱਲ੍ਹ ਲਗ ਪਈ ।

ਦੂਜੀ ਵਾਰ ਸੰਤ ਸੁੰਦਰ ਸਿੰਘ ਆਏ ਤਾਂ ਸੁਹਾਵਾ ਸਿੰਘ ਨੂੰ ਉਪਦੇਸ਼ਿਆ : ਮਾਸ ਸ਼ਰਾਬ ਨਹੀਂ ਖਾਣਾ ਪੀਣਾ । ਅੰਮ੍ਰਿਤ ਵੇਲੇ ਉਠ ਸਕੇਸ਼ ਸ਼ਨਾਨ ਕਰਨਾ । ਥੋੜ੍ਹਾ ਚਿਰ ਮਨ ਜੋੜ ਕੇ ਭਜਨ ਕਰਨਾ । ਆਏ ਗਏ ਸਿੱਖ ਸਾਧ ਦੀ ਪੁੱਜ ਆਉਂਦੀ ਸੇਵਾ ਕਰਨੀ । ਤੇਰੇ ਸਾਰੇ ਪਿਛਲੇ ਗੁਨਾਹ ਬਖਸ਼ੇ ! ਹੁਣ ਤੂੰ ਸ਼ੁਧ ਹੋ ਗਇਓਂ । ਸੁਹਾਵਾ ਸਿੰਘ ਤੇ ਜਿਵੇਂ ਅੰਮ੍ਰਿਤ ਦੇ ਛੱਟੇ ਬਰਸ ਰਹੇ ਸਨ ।

ਇਹ ਮਾਸਾਹਾਰੀ ਜੀਵ, ਮਾ: ਸੁਹਾਵਾ ਸਿੰਘ ਐਸਾ ਸ਼ੁਧ ਹੋਇਆ ਕਿ ਇਸ ਨੇ ਸਾਰੀ ਉਮਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਤੇ ਧਿਆਨ ਵਿਚ ਬਿਤਾਈ । ਇਹਨਾਂ ਦਾ ਆਪਣਾ ਲੜਕਾ ਹੈ ਨਹੀਂ ਸੀ । ਇਹਨਾਂ ਦੇ ਦੂਹਤੇ ਜੀਵਨ ਨਗਰ ਰਹਿੰਦੇ ਹਨ । ਸੰਤ ਅਮਰ ਸਿੰਘ ਨੰਬਰਦਾਰ ਇਹਨਾ 'ਚੋਂ ਵੱਡਾ ਹੈ ਜੁ ਸਤਿਗੁਰੂ ਜਗਜੀਤ ਸਿੰਘ ਜੀ ਦਾ ਚਰਨ ਪ੍ਰੇਮੀ ਹੈ ।

ਲੇਖਕ ਨੇ ਇਹਨਾਂ ਦੇ ਦਰਸ਼ਨ ਕੀਤੇ ਹੋਏ ਹਨ । ਇਹ ਸ੍ਰੀ ਭੈਣੀ ਸਾਹਿਬ ਨਾਮਧਾਰੀ ਵਿਦਿਆਲਾ ਦੇ ਡਰਾਇੰਗ ਦੇ ਟੀਚਰ ਵੀ ਰਹੇ ਹਨ । ਅਸੀਂ ਬਹੁਤ ਸਾਰੇ ਵਿਦਿਆਰਥੀ ਇਹਨਾਂ ਦੇ ਸ਼ਾਗਿਰਦ ਸਾਂ । ਵਡੇਰੀ ਉਮਰ ਵਿਚ ਜਦੋਂ ਇਹ ਜੀਵਨ ਨਗਰ ਆਪਣੇ ਦੂਹਤਿਆਂ ਪਾਸ ਰਹਿੰਦੇ ਸਨ ਇਹਨਾਂ ਆਪਣੇ ਮਰਣ ਦਾ ਸਾਮਾਨ ਅਗਾਊਂ ਤਿਆਰ ਕਰ, ਆਪਣੇ ਅੰਤਮ ਸੰਸਕਾਰ ਦਾ ਮੇਲਾ ਵੀ ਆਪ ਕੀਤਾ, ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਚੇਚ ਨਾਲ ਦਰਸ਼ਨ ਦਿੱਤੇ । ਇਹ ਸਾਲ 1958 ਈ: ਹੋਣਾ ਚਾਹੀਦਾ ਹੈ ।

## ਈਸ਼ਰ ਸਿੰਘ ਤਾਰ ਬਾਬੂ

ਇਕ ਵਾਰ ਸੰਤ ਸੁੰਦਰ ਸਿੰਘ ਮੰਜੀਤੋੜ ਲਾਹੌਰ ਦੇ ਭਾਟੀ ਦਰਵਾਜ਼ੇ ਵਿਚ ਬੈਠੇ ਹੋਏ ਸਨ ਕਿ ਈਸ਼ਰ ਸਿੰਘ ਇਕ ਗ਼ੈਰ ਨਾਮਧਾਰੀ ਸਿੱਖ ਆਇਆ ਅਤੇ ਸੰਤਾਂ ਨੂੰ ਮਿਲ ਵੇਖ ਨਾਲਦਿਆਂ ਨਾਲ ਕੂਕਿਆਂ ਦੇ ਵਿਰੋਧ ਦੀਆਂ ਗੱਲਾਂ ਕਰਨ ਲਗਾ । ਕਹਿਓ ਸੂ : ਕੂਕੇ ਜੋ ਨੱਚਦੇ ਟੱਪਦੇ ਮਸਤਾਨੇ ਹੁੰਦੇ ਹਨ, ਇਹ ਵਾਧੂ ਤੇ ਬਣੌਟੀ ਗੱਲ ਹੈ । ਮੈਨੂੰ ਨਹੀਂ ਮਸਤੀ ਚੜ੍ਹਦੀ, ਜੋ ਮਰਜ਼ੀ ਹੈ ਇਹ ਕਰ ਲੈਣ !

ਸੰਤ ਮੰਜੀਤੋੜ ਉਠੇ ਅਤੇ, ਫੜ ਕੇ ਜ਼ਬਰਦਸਤੀ ਈਸ਼ਰ ਸਿੰਘ ਦੇ ਕੰਨ ਵਿਚ ਭਜਨ ਦੇ ਦਿੱਤਾ । ਭਜਨ ਸੁਣਦੇ ਸਾਰ ਈਸ਼ਰ ਸਿੰਘ ਦੀ ਦੁਨੀਆਂ ਬਦਲ ਗਈ । ਮਸਤਾਨਾ ਹੋ ਗਿਆ । ਗਲ ਦੇ ਕਪੜੇ ਪਾੜ ਦਿੱਤੇ । ਤਿੰਨ ਦਿਨ ਦੀਨ ਦੁਨੀਆਂ ਦੀ ਹੋਸ਼ ਨਾ ਰਹੀ । ਯੋਗ ਅਯੋਗ ਦੀ ਸੁਧ ਭੁੱਲੀ ਰਹੀ । ਚੌਥੇ ਦਿਨ ਆਪਣੀ ਡਿਊਟੀ ਤੇ ਗਿਆ ਪਰ ਉਹਦੀ ਬਾਕੀ ਉਮਰ ਮਸਤੀ ਵਿਚ ਹੀ ਲੰਘੀ ।

## ਸੰਤ ਸੁੰਦਰ ਸਿੰਘ ਮੰਜੀਤੋੜ

ਸੰਤ ਸੁੰਦਰ ਸਿੰਘ ਮੰਜੀਤੋੜ ਹੀ ਨਾਮਧਾਰੀਆਂ ਵਿਚੋਂ ਸਭ ਤੋਂ ਪਹਿਲੋਂ ਅਫਰੀਕਾ

ਵਿਚ ਆਏ । 1927 ਈ: ਤੋਂ ਪਹਿਲਾ ਪਹਿਲਾ ਸਮਾਂ ਸੀ । ਓਦੋਂ ਨਾਮਧਾਰੀਆਂ ਦੇ ਗੁਰਦੁਆਰੇ ਵਜੂਦ ਵਿਚ ਆਉਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਜੋ ਸੰਤ ਮੰਜੀਤੋੜ ਸਿੰਘ ਸਭਾ ਗੁਰਦੁਆਰੇ ਕੀਰਤਨ ਤੇ ਗੁਰਬਾਣੀ ਦਾ ਪਾਠ ਸੁਣਨ ਜਾਇਆ ਕਰਦੇ ਸਨ।

ਦੀਵਾਨ ਸਮੇਂ ਇਕ ਦਿਨ ਬੈਠੇ ਹੋਏ ਸੰਤ ਮਸਤੀ ਦੇ ਆਲਮ ਵਿਚ ਆ ਗਏ । ਉੱਚੀ ਉੱਚੀ ਕੂਕ ਉਠੇ : ਮੈਂ ਖ਼ੁਦ ਖ਼ੁਦਾ, ਮੈਂ ਖ਼ੁਦ ਖ਼ੁਦਾ ! ਮੈਂ ਖ਼ੁਦ ਗੋਬਿੰਦ ਸਿੰਘ ਹਾਂ, ਮੈਂ ਖ਼ੁਦ ਗੋਬਿੰਦ ਸਿੰਘ ਹਾਂ !!

ਸੰਤਾਂ ਦੀ ਮਸਤੀ ਅਤੇ ਇਸ ਅਵਾਜ਼ੇ ਨੂੰ ਵੇਖ-ਸੁਣ ਇਕ ਸਿੰਘ ਸਭੀਏ ਨੂੰ ਬਹੁਤ ਕ੍ਰੋਧ ਆ ਗਿਆ । ਉਸ ਅਵਗਿਆਪੂਰਣ ਸ਼ਬਦਾਂ ਵਿਚ ਆਖਿਆ : ਇਹ ਬਿੱਜੂ ਜਿਹਾ ਕਰਦਾ ਕੀ ਪਿਆ ਏ ? ਅਤੇ ਉਠ ਕੇ ਆ ਕੇ ਉਸ ਸੰਤਾਂ ਦੇ ਕੇਸ ਪੁੱਟੇ, ਨਿਰਾਦਰ ਕੀਤਾ । ਸੁੰਦਰ ਸਿੰਘ ਜੀ ਕਿਹਾ : ਜੇ ਤਾਂ ਮੈਂ ਬਿੱਜੂ ਈ ਹੋਇਆ ਫਿਰ ਤਾਂ ਕੁਝ ਨਹੀਂ ਹੋਣਾ, ਪਰ ਜੇ ਕੁਝ ਹੋਰ ਹੋਇਆ ਤਾਂ ਜਿਨ੍ਹਾਂ ਹੱਥਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਕੇਸਾਂ ਦੀ ਬੇਅਦਬੀ ਕੀਤੀ ਹੈ ਉਹ ਕੱਲ੍ਹ ਨੂੰ ਨਹੀਂ ਰਹਿਣਗੇ । ਤੀਰ ਚਲ ਚੁਕਾ ਸੀ । ਗੁਰਬਾਣੀ ਵਿਚ ਆਉਂਦਾ ਹੈ :

ਨਿਸਿ, ਬਾਸੁਰ, ਨਖਿਅਤ੍ਰ ਬਿਨਾਸੀ, ਰਵਿ, ਸਸੀਅਰ ਬੇਨਾਧਾ ।
ਗਿਰਿ, ਬਸੁਧਾ, ਜਲ, ਪਵਨੁ ਜਾਇਗੋ ਇਕਿ ਸਾਧ ਬਚਨ ਅਟਲਾਧਾ ।
ਅੰਡ ਬਿਨਾਸੀ, ਜੇਰ ਬਿਨਾਸੀ, ਉਤਭੁਜ ਸੇਤ ਬਿਨਾਧਾ ।
ਚਾਰ ਬਿਨਾਸੀ, ਖਟਹਿ ਬਿਨਾਸੀ, ਇਕਿ ਸਾਧ ਬਚਨ ਨਿਹਚਲਾਧਾ ।
(੧੨੦੪)

ਭਾਣਾ ਐਸਾ ਵਰਤਿਆ ਕਿ ਅਗਲੇ ਦਿਨ, ਕਾਰੋਬਾਰ ਤੇ ਗਿਆਂ ਉਸ ਮੁਤੱਸਬੀ ਦੇ ਸਚਮੁਚ ਹੀ ਹੱਥ ਕੱਟੇ ਗਏ । ਫਿਰ ਉਹ ਸੱਜਣ ਸੰਤਾਂ ਦੇ ਆ ਚਰਨੀਂ ਲਗਾ ਅਤੇ ਬਖਸ਼ਸ਼ ਮੰਗੀ ।

ਨਾਮਧਾਰੀ ਪੰਥ ਦੇ ਅਫਰੀਕਾ ਵਿਚ ਮੰਜੀਤੋੜ ਹੀ ਪਹਿਲੇ ਪਰਚਾਰਕ ਸਨ ।

ਸੰਤ ਮੰਜੀਤੋੜ, ਇਕ ਵਾਰ, ਹਜ਼ੂਰ ਸਾਹਿਬ ਵੀ ਗਏ । ਦਸਮ ਦੀ ਬਾਣੀ ਇਨ੍ਹਾਂ ਨੂੰ ਬੜੀ ਯਾਦ ਸੀ। ਪੜ੍ਹਦੇ ਪੜ੍ਹਦੇ ਮਸਤ ਹੋ ਜਾਂਦੇ। ਇਹਨਾਂ ਨੂੰ ਵੇਖ ਸੁਣ ਕੇ ਪੁਜਾਰੀਆਂ ਨੂੰ ਕਈ ਪਰਕਾਰ ਦੀ ਨਾਰਾਜ਼ਗੀ ਪੈਦਾ ਹੋਣੀ। ਪਰ ਜਦੋਂ ਸੰਤਾਂ ਦੀ ਬੇਅਦਬੀ ਕਰਨ ਦੀ ਗ਼ਰਜ਼ ਨਾਲ ਕੋਲ ਆਉਣਾ, ਦਰਸ਼ਨ ਕਰਕੇ ਮੁਗਧ ਹੋ ਜਾਣਾ । ਏਥੇ ਕਿਸੇ ਨੇ ਇਹਨਾਂ ਤੇ ਹੱਥ ਨਹੀਂ ਉਠਾਇਆ । ਨਾਮ ਸਿਮਰਨ ਨੇ ਹੀ ਇਨ੍ਹਾਂ ਦਾ ਪੱਧਰ ਏਨਾ ਉਚੇਰਾ ਕਰ ਦਿੱਤਾ ਸੀ ਕਿ ਇਹ ਹਰਖ-ਸੋਗ ਦੋਹਾਂ ਤੋਂ ਨਿਆਰੇ ਹੋ ਗਏ ਸਨ ।

ਦੀਵਾਨ ਤੋਂ ਪਿਛੋਂ ਸਕੱਤਰ ਸੀਰ੍ਹਾ ਦੁਆਰਾ ਇਕ ਲੰਮੀ ਚੌੜੀ ਫਹਿਰਿਸਤ, ਨਾਮਾਂ ਦੀ, ਪੜ੍ਹੀ ਗਈ ਜਿਨ੍ਹਾਂ ਨੇ ਸੂਬਾ ਜੀ ਦੇ ਬੰਗਲੇ, ਗੁਰੂ ਕੀ ਹਜ਼ੂਰੀ ਵਿਚ ਗੱਲ-ਬਾਤ ਕਰਨੀ ਸੀ ।

ਇਹ ਸੂਚਨਾ ਵੀ ਦਿੱਤੀ ਕਿ ਕੱਲ੍ਹ ਸ੍ਰੀ ਸਤਿਗੁਰੂ ਜੀ ਅਤੇ ਦੇਸੋਂ ਆਇਆ ਜੱਥਾ ਮੁੰਬਾਸਾ ਸ਼ਹਿਰ ਜਾਣਗੇ ।

## 23 ਜੁਲਾਈ 1979, ਸੋਮਵਾਰ
## ਮੁੰਬਾਸਾ ਨੂੰ

ਆਸਾ ਦੀ ਵਾਰ ਦਾ ਕੀਰਤਨ ਤਾਂ ਨੈਰੋਬੀ ਵਿਖੇ ਧਰਮਸਾਲਾ ਅੰਦਰ ਹੀ ਹੋਇਆ । ਸ. ਸੀਰ੍ਹਾ ਸਕੱਤਰ ਨਾਮਧਾਰੀ ਸੰਗਤ ਨੇ ਦੱਸਿਆ ਕਿ ਅੱਜ ਮੁੰਬਾਸੇ ਦੇ ਇਕ ਨਾਮਧਾਰੀ ਸੰਤ ਜਸਵੰਤ ਸਿੰਘ ਦੀ ਪ੍ਰਾਰਥਨਾ ਤੇ ਮੁੰਬਾਸੇ ਜਾਣਾ ਹੈ ।

ਸਤਿਗੁਰੂ ਜੀ ਨੇ ਕਿਰਪਾ ਕੀਤੀ । ਇਹਨਾਂ ਸਤਰਾਂ ਦੇ ਲੇਖਕ ਨੂੰ ਕੁਦਰਤੀ ਦ੍ਰਿਸ਼ਾਂ ਅਤੇ ਜੰਗਲੀ ਜਾਨਵਰਾਂ ਦਾ ਅਵਲੋਕਨ ਕਰਵਾਣ ਹਿਤ ਵੋਈ ਨੈਸ਼ਨਲ ਪਾਰਕ ਵਿਚਦੀ ਜਾਣ ਅਤੇ ਰਾਤ ਵੋਈ ਸਫਾਰੀ ਲਾਜ ਵਿਚ ਬਿਤਾਣ ਦਾ ਕਾਰਜ ਕਰਮ ਬਣਾ ਲਿਆ ।

### ਬੀਬੀ ਸ਼ਾਨਤੀ

ਸ. ਤਾਰਾ ਸਿੰਘ ਚਾਨਾ ਦੇ ਘਰ, ਆਪਣੇ ਡੇਰੇ ਜਾ ਕੇ ਜਦੋਂ ਨਾਸ਼ਤਾ ਕਰਨ ਲਗੇ ਤਾਂ ਪੰਡਿਤ ਗੋਪਾਲ ਸਿੰਘ ਹੁਰਾਂ ਨੇ ਮੈਨੂੰ ਦੂਹ ਵਿਅਕਤੀਆਂ ਬਾਰੇ ਵਿਸ਼ੇਸ਼ ਕਰ ਦੱਸਿਆ, ਇਕ ਬੀਬੀ ਸ਼ਾਨਤੀ ਬਾਰੇ, ਦੂਜੇ ਸ. ਸੰਤ ਰਾਮ ਸਿੰਘ ਸੰਬੰਧੀ ।

ਪੰਡਿਤ ਜੀ ਨੇ ਦੱਸਿਆ ਕਿ ਸ. ਤਾਰਾ ਸਿੰਘ ਚਾਨਾ ਦਾ ਇਕ ਲੜਕਾ ਆਪਣੇ ਸਾਰੇ ਪਰਿਵਾਰ ਸਮੇਤ ਮੋਟਰ ਹਾਦਸੇ ਦਾ ਸ਼ਿਕਾਰ ਹੋ ਗਿਆ । ਇਸ ਮਹਾ ਭੈਆਨ ਸਦਮੇ ਨੂੰ ਉਹਦੀ ਮਾਂ ਨੇ ਦਿਲ ਲਾ ਲਿਆ ਅਤੇ ਉਹ 10 ਮਹੀਨੇ ਪਿਛੋਂ ਪ੍ਰਭੂ ਨੂੰ ਪਿਆਰੀ ਹੋ ਗਈ । ਸ੍ਰੀ ਸਤਿਗੁਰੂ ਜੀ ਨੂੰ ਅੰਦਾਜ਼ਾ ਸੀ ਕਿ ਉਨ੍ਹਾਂ ਦਾ ਸਿੱਖ ਕਿਹੜੇ ਸੰਤਾਪ ਵਿਚੋਂ ਗੁਜ਼ਰ ਰਿਹਾ ਹੈ । ਸੰਭਵ ਹੈ ਉਹ ਵੀ ਕੁਦਰਤੀ ਜੀਵਨ ਦੇ ਦਿਨ ਪੂਰੇ ਨਾ ਕਰ ਕੇ ਸਦਮਿਆਂ ਦੀਆਂ ਪੀੜਾਂ ਨਾਲ ਸਮਿਓਂ ਪਹਿਲੋਂ ਦਮ ਤੋੜ ਜਾਵੇ । ਸ੍ਰੀ ਸਤਿਗੁਰੂ ਜੀ ਚਾਨਾ-ਪਤਨੀ ਦੇ ਭੋਗ ਦੇ ਮੌਕੇ ਤੇ ਨੈਰੋਬੀ ਆਏ ਤਾਂ ਸ. ਤਾਰਾ ਸਿੰਘ ਨੂੰ ਸੰਤਾਪੀ ਅਵੱਸਥਾ ਵਿਚੋਂ ਕੱਢਣ ਲਈ ਇਕ ਹਮ-ਉਮਰ ਸਾਥੀ ਲਈ ਮਨਾਇਆ ।

ਬੀਬੀ ਸ਼ਾਨਤੀ ਜੋ ਕਿ ਸ਼ਿਮਲੇ ਦੇ ਇਕ ਹਿੰਦੂ ਖ਼ਾਨਦਾਨ ਦਾ ਰਤਨ ਸੀ ਅਤੇ ਜਿਸਨੇ ਪੰਡਿਤ ਜੀ ਤੋਂ ਹੀ ਭਜਨ ਪੁੱਛਿਆ ਹੋਇਆ ਸੀ, ਕਿਸੇ ਕਾਰਨੋਂ ਸ਼ਿਮਲਾ ਛੱਡ ਭੈਣੀ ਸਾਹਿਬ ਆ ਰਹੀ । ਭਗਤੀ ਭਾਵਨਾ ਸਾਊਪੁਣਾ ਬੀਬੀ ਦਾ ਗਹਿਣਾ ਸੀ । ਧੀਰਜ ਅਤੇ ਸਹਿਨਸ਼ੀਲਤਾ ਵੀ ਸਤਿਗੁਰੂ ਨੇ ਬੀਬੀ ਨੂੰ ਬਹੁਤ ਦਿੱਤੇ ਹੋਏ ਹਨ । ਅਮੀਰੀ ਚੋਂ ਆ ਗ਼ਰੀਬੀ ਵਿਚ ਗੁਸੀ ਨੇ ਮੂੰਹ ਤੇ ਕਦੇ ਗਿਲਾ ਨਹੀਂ ਸੀ ਲਿਆਂਦਾ । ਪਛਤਾਵਾ ਨਹੀਂ ਸੀ ਕਿਸੇ ਵੀ ਗੱਲ ਤੇ । ਰਜ਼ਾ ਮੰਨਣਾ ਹੀ ਸਰਵੋਤਮ ਸੀ । ਸਤਿਗੁਰੂ ਜੀ ਨੇ ਕਿਰਪਾ ਕੀਤੀ, ਇਸ ਸਾਊ ਔਰਤ ਨੂੰ ਸ. ਤਾਰਾ ਸਿੰਘ ਦੇ ਸਾਥ ਲਈ ਤਿਆਰ ਕੀਤਾ । ਸਤਿਗੁਰਾਂ ਨੇ ਬੀਬੀ ਨੂੰ ਨੈਰੋਬੀ ਲਈ ਜਹਾਜ਼ ਚੜ੍ਹਵਾ ਦਿੱਤਾ, ਅਗੋਂ ਸ. ਤਾਰਾ ਸਿੰਘ ਸਤਿਗੁਰੂ ਦਾ ਪ੍ਰਸਾਦ ਸਮਝ ਸਵੀਕਾਰਨ ਆ ਗਏ । ਇਹ ਬੀਬੀ 55 ਕੁ ਸਾਲਾਂ ਦੀ ਹੋਵੇਗੀ, ਸਰਦਾਰ ਜੀ 15 ਕੁ ਸਾਲ ਵੱਡੇ ਹੋਣਗੇ । ਦੋਹਾਂ ਜਣਿਆਂ ਲਈ ਸੁਖਦਾਈ

ਸਾਥ ਦਾ ਆਰੰਭ ਹੋ ਗਿਆ। ਬੀਬੀ ਸ਼ਾਨਤੀ ਦੀ ਪਲਾਂ ਵਿਚ ਹੀ ਗ਼ਰੀਬੀ ਅਤੇ ਇਕਲਾਪਾ ਕੱਟਿਆ ਗਿਆ। ਜਿਸਤੋਂ ਕੰਨੀ ਬਚਾਅ ਕੇ ਹਰ ਕੋਈ ਲੰਘਦਾ ਸੀ, ਉਹ ਅੱਜ ਕੋਠੀਆਂ, ਕਾਰਾਂ, ਪੁੱਤਰਾਂ-ਧੀਆਂ ਅਤੇ ਨੌਕਰਾਂ-ਚਾਕਰਾਂ ਤੇ ਹਕੂਮਤ ਕਰਦੀ ਹੈ। ਪਰ ਬੀਬੀ ਨੇ ਸੇਵਾ ਦਾ ਬ੍ਰਤ ਨਹੀਂ ਛੱਡਿਆ। ਏਥੇ ਜਦੋਂ ਦੇ ਸਤਿਗੁਰੂ ਜੀ ਆਏ ਹੋਏ ਹਨ, ਰਾਗੀਆਂ, ਪਰਚਾਰਕਾਂ ਅਤੇ ਹੋਰ ਲੋੜਵੰਦਾਂ ਨੂੰ ਦੋ ਵੇਲੇ ਲੰਗਰ ਛਕਾ ਕੇ ਸੰਤੁਸ਼ਟਤਾ ਹਾਸਲ ਕਰਦੀ ਹੈ।

ਪ੍ਰਸ਼ਾਦ ਛਕਦਿਆਂ ਮੈਂ ਬੀਬੀ ਵੱਲ ਲੁਕਵੇਂ ਗਹੁ ਨਾਲ ਵੇਖਿਆ। ਸ਼ਾਨਤੀ ਅਸਲੀ ਸ਼ਬਦਾਂ ਵਿਚ ਸ਼ਾਂਤੀ, ਸੇਵਾ, ਧੀਰਜ ਅਤੇ ਸੁਚਮ ਦੀ ਮੂਰਤ ਸੀ। ਭਾਵੇਂ ਉਸਦੀ ਆਪਣੀ ਸੰਤਾਨ ਨਹੀਂ ਸੀ ਪਰ ਉਹ ਆਪਣੀ ਪਹਿਲੀ ਦੀ ਸੰਤਾਨ ਨੂੰ ਮਾਵਾਂ ਵਾਂਗ ਹੀ ਪਾਲਦੀ ਸੰਭਾਲਦੀ ਹੈ। ਸ. ਤਾਰਾ ਸਿੰਘ ਨੂੰ ਰੱਤੀ ਭਰ ਵਿਗੋਚਾ ਨਹੀਂ ਰੜਕਦਾ। ਬੀਬੀ ਸ਼ਾਨਤੀ ਅੰਮ੍ਰਿਤ ਵੇਲੇ ਉਠ, ਸਕੇਸ ਸ਼ਨਾਨ ਕਰ, ਭਜਨ ਕਰਦਿਆਂ ਲੰਗਰ ਮਰਿਆਦਾ ਅਨੁਸਾਰ ਤਿਆਰ ਕਰਕੇ, ਸਵੇਰੇ ਪੰਜ ਵਜੇ ਤਕ ਦਿਉਰ ਸ ਸੰਤ ਰਾਮ ਸਿੰਘ ਜੀ ਨੂੰ ਛਕਾਂਦੀ, ਪਤੀ ਨਾਲ ਗੁਰਦੁਆਰੇ ਜਾਂਦੀ ਅਤੇ 7 ਵਜੇ ਪਤੀ, ਪੁੱਤਰਾਂ, ਨੂੰਹਾਂ ਤੇ ਹੋਰ ਲੋੜਵੰਦਾਂ ਨੂੰ ਅੰਨ-ਜਲ ਛਕਾ ਕੇ ਘਰ ਦੀਆਂ ਹੋਰ ਜ਼ਿਮੇਂਵਾਰੀਆਂ ਵੱਲ ਲੱਗਦੀ ਹੈ।

## ਸ. ਸੰਤਰਾਮ ਸਿੰਘ

ਸ, ਤਾਰਾ ਸਿੰਘ ਦੇ ਇਹ ਛੋਟੇ ਭਾਈ ਸਾਹਿਬ ਅਸਲੋਂ ਸਾਧ ਵ੍ਰਿਤੀ ਵਾਲੇ ਸੱਜਣ ਹਨ। ਇਹਨਾਂ ਦੀ ਪਤਨੀ ਤੇ ਪੁੱਤਰ ਦੇਸ਼ ਵਿਚ, ਜ਼ਿਲਾ ਜਲੰਧਰ ਦੇ ਇਕ ਵੱਡੇ ਤੇ ਪ੍ਰਸਿੱਧ ਨਗਰ ਸ਼ੰਕਰ ਵਿਚ ਰਹਿੰਦੇ ਹਨ। ਇਹ ਵੱਡੇ ਭਾਈ ਨਾਲ ਠੇਕੇਦਾਰੀ ਵਿਚ ਜ਼ਿਮੇਵਾਰੀ ਨਿਬਾਹੁੰਦੇ ਹਨ। ਇਹਨਾਂ ਦੀ ਫਰਮ ਗਵਰਨਮੇਂਟ ਕੰਟ੍ਰੈਕਟਰਜ਼ ਹੈ। 'ਅਠੇ ਪਹਰ ਇਕਤੈ ਲਿਵੈ' ਵਾਂਗ ਠੇਕੇਦਾਰੀ ਦੀਆਂ ਤਮਾਮ ਜ਼ਿਮੇਵਾਰੀਆਂ ਨਿਬਾਹੁੰਦਿਆਂ ਇਹ ਸਿਮਰਨ ਮਗਨ ਰਹਿੰਦੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਇਹਨਾਂ ਦਾ ਸੰਘਣਾ ਸਨੇਹ ਸੀ। ਜਿਉਂ ਹੀ ਸਤਿਗੁਰੂ ਅਫਰੀਕਾ ਦੀ ਧਰਤੀ ਵਿਚ ਚਰਨ ਰੱਖਦੇ ਸ. ਸੰਤਰਾਮ ਸਿੰਘ ਡਰਾਈਵਿੰਗ ਦੀ ਸੇਵਾ ਆਪਣੀ ਗੱਡੀ ਸਮੇਤ ਕਰਦੇ। ਤੇ ਦਿਨ ਰਾਤ ਹਾਜ਼ਰੀ ਵਿਚ ਰਹਿੰਦੇ।

ਪੰਡਿਤ ਗੋਪਾਲ ਸਿੰਘ ਹੁਰਾਂ ਨਾਲ ਸੰਤ ਰਾਮ ਸਿੰਘ ਹੁਰੀਂ ਪੂਰੀ ਤਰ੍ਹਾਂ ਇਕਸੁਰ ਹਨ। ਰਾਗੀਆਂ, ਪਰਚਾਰਕਾਂ ਨੂੰ ਭੋਜਨ ਆਪ ਹੱਥੀਂ ਪਰੋਸਦੇ ਹਨ। ਬੀਬੀ ਸ਼ਾਨਤੀ ਪ੍ਰੇਮ ਨਾਲ ਲੰਗਰ ਤਿਆਰ ਕਰਦੀ ਹੈ ਅਤੇ ਸੰਤ ਰਾਮ ਸਿੰਘ ਓਨੀ ਹੀ ਭਾਵਨਾ ਨਾਲ ਪ੍ਰੋਸਦੇ ਹਨ।

## ਸਾਵੋ ਨੈਸ਼ਨਲ ਪਾਰਕ ਨੂੰ

ਸਵੇਰੇ ਐਲਾਨ ਕੀਤਾ ਗਿਆ ਸੀ ਕਿ 8 ਵਜੇ ਤਕ ਸ੍ਰੀ ਸਤਿਗੁਰੂ ਜੀ ਨਾਲ ਜਾਣ ਵਾਲੇ ਤੇ ਹੋਰ ਚਾਹਵਾਨ ਮੁੰਬਾਸਾ ਲਈ ਚੱਲ ਪੈਣਗੇ ਅਤੇ ਅੱਜ ਦੀ ਰਾਤ ਸਾਵੋ ਨੈਸ਼ਨਲ

ਪਾਰਕ, ਈਸਟ ਵਿਚਲੇ ਵੱਡੀ ਸਫ਼ਾਰੀ ਲਾਜ ਵਿਚ ਗੁਜ਼ਾਰੀ ਜਾਵੇਗੀ। ਪਰ ਜਦੋਂ ਐਨ 8 ਵਜੇ ਸ੍ਰੀ ਸਤਿਗੁਰੂ ਜੀ ਅੰਦਰੋਂ ਨਿਕਲ ਕੇ ਬਾਹਰ ਆਏ ਤਾਂ ਨਾਲ ਜਾਣ ਵਾਲੇ ਅਜੇ ਤਿਆਰ ਨਹੀਂ ਸਨ। ਸਤਿਗੁਰੂ ਜੀ ਵੱਧ ਤੋਂ ਵੱਧ ਵਕਤ ਦੀ ਪਾਬੰਦੀ ਦਾ ਧਿਆਨ ਰੱਖਣ ਵਾਲੇ ਹਨ। ਆਪ ਨੇ ਮਾਤਾ ਜੀ ਨੂੰ ਬੁਲਾਇਆ, ਉਹ ਵੀ ਅਜੇ ਕਪੜਿਆਂ ਦੀ ਕੱਟ ਕਟਾਈ ਵਿਚ ਰੁਝੇ ਹੋਏ ਸਨ, ਪਰ ਉਹ ਛੇਤੀ ਨਾਲ ਸੇਵਾ ਵਿਚ ਹਾਜ਼ਰ ਹੋ ਗਏ। ਮਾਤਾ ਜੀ ਦੇ ਸੰਗ ਸਾਥ ਜਾਣ ਵਾਲੀਆਂ ਬੀਬੀਆਂ ਅਜੇ ਰਾਹ ਦੀਆਂ ਲੋੜਾਂ ਦੀ ਪੂਰਤੀ ਦਾ ਸਾਮਾਨ ਤਿਆਰ ਕਰ ਰਹੀਆਂ ਸਨ।

ਜਦੋਂ ਸਤਿਗੁਰੂ ਜੀ ਨੇ ਸੂਬਾ ਦਰਸ਼ਨ ਸਿੰਘ ਜੀ ਨੂੰ ਦੇਰੀ ਦਾ ਕਾਰਨ ਪੁੱਛਿਆ ਤਾਂ ਉਨ੍ਹਾਂ ਸਪੱਸ਼ਟ ਕੀਤਾ ਕਿ ਕਾਰੋਬਾਰੀ ਲੋਕ ਬੈਂਕਾਂ ਨਾਲ ਨਜਿੱਠ ਕੇ ਹੀ ਨਿਕਲਣਗੇ। ਅਤੇ ਉਹ 9, 9 30 ਤਕ ਹੀ ਨਾਲ ਚੱਲ ਸਕਣਗੇ। ਸਬੱਬ ਨਾਲ ਸੂਬਾ ਜੀ ਨੂੰ ਵੀ ਬੈਂਕ ਨਾਲ ਕੰਮ ਸੀ।

ਸ੍ਰੀ ਸਤਿਗੁਰੂ ਜੀ ਤਾਂ ਸੰਤ ਮਹਿੰਦਰ ਸਿੰਘ ਪੂਰਬਾ ਦੁਆਰਾ ਮੌਕੇ ਤੇ ਹਾਜ਼ਰ ਸਾਧ ਸੰਗਤ ਵਿਚ ਅਰਦਾਸ ਕਰਵਾ ਕੇ ਕਾਲੀ ਕਾਰ KQY 001 ਉਤੇ ਸਾਵੋ ਨੇਸ਼ਨਲ ਪਾਰਕ ਨੂੰ ਚਲ ਪਏ। ਆਪ ਜੀ ਦੀ ਸੇਵਾ ਵਿਚ ਸ. ਮਨਚੰਦਾ ਅਤੇ ਪੂਰਬਾ ਸਨ। ਅੱਜ ਕਾਰ ਡਰਾਈਵ ਕਰਨ ਵਾਲਾ ਸ. ਸੱਤਪਾਲ ਸਿੰਘ ਭੱਟੀ ਨੁਕਰੀਲੀ ਪੱਗ ਤੇ ਖੁਲ੍ਹੀ ਦਾੜ੍ਹੀ ਵਾਲਾ ਨੌਜਵਾਨ ਸੀ। ਇਹ ਮਰਿਆਦਾ ਹੈ ਕਿ ਜਿਸ ਕਾਰ ਤੇ ਸਤਿਗੁਰੂ ਜੀ ਸਫ਼ਰ ਕਰਦੇ ਹੋਣ ਉਸ ਤੇ ਅੱਗੇ ਸਫ਼ੈਦ ਝੰਡੀ ਲਗੀ ਹੋਵੇ। ਧਰਮ, ਸਤਿਜੁਗ, ਸੁਲਹ ਅਤੇ ਸ਼ਾਂਤੀ ਦੀ ਪ੍ਰਤੀਕ। ਇਹ ਕਾਰ ਤਾਂ ਨਿਕਲ ਤੁਰੀ। ਸਤਿਗੁਰੂ ਜੀ ਦੱਸ ਗਏ ਕਿ ਆਪ ਜੀ ਸਾਵੋ ਨੈਸ਼ਨਲ ਪਾਰਕ ਦੇ ਪੱਛਮ ਵਾਲੇ ਪਾਸੇ ਗੇਟ ਨੰ: 2 ਤੇ ਇੰਤਜ਼ਾਰ ਕਰਨਗੇ।

ਸਤਿਗੁਰਾਂ ਵਾਲੀ ਗੱਡੀ ਸਮੇਤ 9.30 ਵਜੇ ਛੇ ਗੱਡੀਆਂ ਸਫ਼ਰ ਨੂੰ ਚੜ੍ਹੀਆਂ। ਇਹਨਾਂ ਦੇ ਮਾਲਕ ਸਨ : ਸੂਬਾ ਦਰਸ਼ਨ ਸਿੰਘ ਜੀ, ਪ੍ਰਧਾਨ ਸ. ਸਵਰਣ ਸਿੰਘ ਸੋਖੀ, ਸੰਤ ਹਰਭਜਨ ਸਿੰਘ ਚਾਨਾ, ਸ. ਗੁਰਚੈਨ ਸਿੰਘ ਫਲੋਰਾ ਤੇ ਸ. ਬਲਵਿੰਦਰ ਸਿੰਘ (ਇਹਨਾਂ ਕੋਲ ਪਿੱਕਅੱਪ ਸੀ ਜੋ ਸੁਚਾ ਜਲ ਢੋਣ ਦੀ ਸੇਵਾ ਲਈ ਤਤਪਰ ਰਹੀ)।

ਮੁੰਬਾਸੇ ਲਈ ਨੈਰੋਬੀਓਂ ਚਲਣ ਵਾਲੇ ਹੋਰ ਵਿਅਕਤੀ ਸਨ : ਸ੍ਰੀ ਮਾਤਾ ਜੀ, ਸੁਖਵਿੰਦਰ ਕੌਰ ਪੂਰਬਾ-ਪਤਨੀ, ਬੀਬੀ ਹਰਜੀਤ ਕੌਰ ਸੂਬਾ ਜੀ ਦੀ ਪਤਨੀ, ਬੀਬੀ ਚੰਨਣ ਕੋਰ। ਇਹਨਾਂ ਦੀ ਗੱਡੀ ਡਰਾਈਵ ਕਰਨ ਵਾਲੇ ਸਨ ਸੂਬਾ ਜੀ ਦੇ ਤੀਜੇ ਸਪੁਤਰ ਸ. ਸਤਨਾਮ ਸਿੰਘ। ਜਾਣ ਵਾਲੇ ਹੋਰ ਸਿੰਘ ਸਨ : ਪ੍ਰੀਤਮ ਸਿੰਘ ਕਵੀ, ਸੰਤ ਗਿਆਨ ਸਿੰਘ ਅਤੇ ਪ੍ਰਧਾਨ ਜੀ ਦਾ ਛੋਟਾ ਲੜਕਾ ਨਾਰਾਇਣ ਸਿੰਘ। ਸ. ਫਲੋਰਾ ਦਾ ਆਪਣਾ ਸਾਰਾ ਪਰਵਾਰ। ਸੰਤ ਖਜ਼ਾਨ ਸਿੰਘ ਰਾਗੀ, ਸੰਤ ਹਰਬੰਸ ਸਿੰਘ ਘੁੱਲਾ, ਸੰਤ ਪ੍ਰੀਤਮ ਸਿੰਘ ਮਠਾੜੂ, ਸ੍ਰੀ ਗੁਰਦੇਵ ਸਿੰਘ।

ਸਤਿਗੁਰੂ ਜੀ ਜਿਸ ਗੱਡੀ ਤੇ ਸਵਾਰ ਸਨ ਉਹ 100 ਕਿਲੋਮੀਟਰ ਸਫ਼ਰ ਕਰਕੇ ਖ਼ਰਾਬ ਹੋ ਗਈ। ਕਾਰਾਂ ਨੈਰੋਬੀ-ਮੁੰਬਾਸਾ ਰੋਡ ਤੇ ਜਾ ਰਹੀਆਂ ਸਨ। ਸਾਡੀਆਂ ਕਾਰਾਂ ਪਹੁੰਚਣ ਤੇ ਸਤਿਗੁਰੂ ਜੀ ਨੇ ਗੱਡੀ ਬਦਲ ਲਈ। ਕਾਲੀ ਕਾਰ ਨੂੰ ਠੀਕ ਕਰਵਾ

ਸਿੱਧਾ ਵੋਈ ਸਫਾਰੀ ਲਾਜ ਨੂੰ ਘੱਲ ਦਿੱਤਾ ਗਿਆ ਜੁ ਪੌਣੇ ਤਿੰਨ ਸੌ ਕਿਲੋਮੀਟਰ ਦੇ ਫਾਸਲੇ ਤੇ ਸੀ।

## ਗੇਟ ਨੰ: 2

ਸਤਿਗੁਰੂ ਜੀ ਤਾਂ ਦੋ ਕੁ ਸੌ ਕਿਲੋਮੀਟਰ ਦੇ ਫਾਸਲੇ ਤੇ ਜਾ ਕੇ ਰੁਕੇ। ਸੜਕ ਦੇ ਕਿਨਾਰੇ ਨਾ ਮੁਕੰਮਲ ਹੋਟਲ ਪੂਰਣ ਇਕਾਂਤ ਵਿਚ ਖਲੋਤਾ ਸੀ। 'ਮਟੀਟੋ ਐਂਡੇਈ' ਨਾਂ ਦੀ ਇਕ ਸਾਧਾਰਨ ਜਿਹੀ ਵੱਸੋਂ ਕੋਲ ਕਰਕੇ ਹੀ ਸੀ ਅਤੇ ਨਾਲ ਸੀ ਇਕ ਨਦੀ ਦਾ ਕਿਨਾਰਾ। ਇਸ ਦੇ ਉਰਲੇ ਪਾਸੇ ਹੀ **TSAVO** ਸਾਵੋ ਗੇਟ ਨੰ: 2 ਸੀ। ਸਤਿਗੁਰੂ ਜੀ ਹੋਟਲ ਤੇ 12.00 ਦੁਪਹਿਰ ਤਕ ਪਹੁੰਚ ਚੁਕੇ ਸਨ। ਆਪ ਜੀ ਨੇ ਨਦੀ ਤੇ ਇਸ਼ਨਾਨ ਕਰ, ਨਾਲ ਲਿਆਂਦਾ ਹੋਇਆ ਭੋਜਨ ਛਕਿਆ। ਅਸੀਂ ਪਿਛੋਂ ਚਲਣ ਵਾਲੇ 1.45 ਤਕ ਪਹੁੰਚ ਗਏ।

ਸਾਡੇ ਜਾਂਦਿਆਂ ਹੀ ਪਾਰਕ ਵਿਚ ਦਾਖਲੇ ਦੀ ਦੀਆਂ ਟਿਕਟਾਂ ਪ੍ਰਤੀ ਵਿਅਕਤੀ 20 ਸ਼ਲਿੰਗ, ਪ੍ਰਤੀ ਕਾਰ 20 ਸ਼ਲਿੰਗ ਦੇ ਹਿਸਾਬ ਖਰੀਦ ਕੇ ਪੰਜ ਕਾਰਾਂ ਨੂੰ ਜੰਗਲ ਵਿਚ ਵਿਚਰਨ ਦੀ ਆਗਿਆ ਹੋ ਗਈ।

## ਸਾਵੋ ਨੈਸ਼ਨਲ ਪਾਰਕ

ਸਾਵੋ ਨੈਸ਼ਨਲ ਪਾਰਕ, ਜੋ 20,800 ਕਿਲੋਮੀਟਰ ਥਾਂ ਘੇਰਦਾ ਹੈ। ਇਸ ਦੇ ਵਿਚਾਲੇ 200 ਕਿਲੋਮੀਟਰ ਸੁਹਣੀਆਂ ਕੱਚੀਆਂ ਸੜਕਾਂ ਹਨ। ਹਾਥੀ, ਗੈਂਡੇ, ਸ਼ੇਰ, ਚਿਤਰੇ, ਲਕੜਬਘੇ, ਹਿਰਨ, ਜ਼ੈਬਰੇ, ਜ਼ੀਰਾਫ਼ ਆਦਿ ਵੀ ਵੱਡੀ ਗਿਣਤੀ ਵਿਚ ਮਿਲਦੇ ਹਨ। ਸੁਨਹਿਰੀ ਭਾਅ ਮਾਰਦਾ, ਪੱਕਾ ਸੁੱਕਾ ਘਾਹ ਗਿੱਟੇ ਗੋਡੇ, ਜਿਥੋਂ ਤਕ ਨਜ਼ਰ ਜਾਂਦੀ ਹੈ। ਵਿਚ ਵਿਚ ਸੁਵੰਨੀਆਂ ਵਿਰਲੀਆਂ ਝਾੜੀਆਂ ਤੇ ਬੂਟੇ ਜੁ ਕੇਵਲ 5-6 ਫੁਟ ਤਕ ਹੀ ਉੱਚੇ ਹੁੰਦੇ ਹਨ। ਇਹ ਵੀ ਬਹੁਤ ਵਿਰਲੇ। ਲਾਲ ਮਿੱਟੀ ਵਾਲੀ ਕੱਚੀ ਸੜਕ ਅਤੇ ਇਸ ਨੂੰ ਕੱਟਦੀਆਂ ਹੋਰ ਸੜਕਾਂ। ਹਰ ਚੁਰਸਤੇ ਉਤੇ ਸੰਕੇਤ ਪਟ। ਵਿਰਲੀਆਂ ਵਾਂਜੀਆਂ ਪਹਾੜੀ ਚੱਟਾਨਾਂ ਅਤੇ ਇਕ ਵਿਸ਼ਾਲ ਨਿਵਾਣ ਜੋ ਨਦੀ-ਤਲ ਵਾਂਗ ਦੂਰ ਤਕ ਜਾਂਦੀ ਹੈ।

ਸਤਿਗੁਰੂ ਜੀ ਦਾ ਮਨੋਰਥ ਕੇਵਲ ਮੈਨੂੰ ਮਾਣ ਦੇਣਾ, ਅਰਥਾਤ ਅਫਰੀਕਾ ਦੇ ਅੰਦਰ ਬਾਹਰ ਦੀ ਝਾਤ ਪੁਆਣੀ ਸੀ। ਸ੍ਰੀ ਜੀ ਨੇ ਤਾਂ ਪਹਿਲਾਂ ਕਈ ਵਾਰ ਵੇਖੇ ਹੋਏ ਇਹ ਘਾਹ-ਜੰਗਲ ਅਤੇ ਜਾਨਵਰ ਮੇਰੇ ਵਾਸਤੇ ਪ੍ਰੋਗਰਾਮ ਦਾ ਹਿਸਾ ਬਣਾਏ। 1974 ਵਿਚ ਯੂਰਪ, ਅਮਰੀਕਾ ਅਤੇ ਕੈਨੇਡਾ ਦਾ ਟੂਰ ਕਰਵਾ ਕੇ ਦਿੱਲੀ ਪਾਲਮ ਏਅਰਪੋਰਟ ਤੇ ਉਤਰਦਿਆਂ ਹੀ ਮੇਰੇ ਕੰਨ ਵਿਚ ਕਿਹਾ ਸੀ : ਹੁਣ ਅਫ਼ਰੀਕਾ ਵਖਾਵਾਂਗਾ ਤੁਹਾਨੂੰ। ਸੋ ਸਾਵੋ ਗੇਟ ਨੰ: 2 ਤੋਂ ਪਾਰਕ ਅੰਦਰ ਦਾਖਲ ਹੋਏ, ਹੁਣ ਮਨੋਰਥ ਸੀ 45-46 ਕਿਲੋਮੀਟਰ ਅੰਦਰ ਜਾ ਕੇ ਮਜ਼ੀਮਾ ਸਪਰਿੰਗ (ਮਜ਼ੀਮਾ ਜਲ ਝਰਨਾ) ਤੇ ਜਾਣਾ।

ਘੁੰਮਦੇ ਫਿਰਦੇ ਅਸੀਂ 'ਗੁਲੀਆ ਲਾਜ' (ਗੁਲੀਆ ਨਾਂ ਦੇ ਹੋਟਲ) ਤੇ ਪਹੁੰਚੇ। ਸੜਕੋਂ ਹਟਵਾਂ, ਜੰਗਲ ਦੇ 35-36 ਕਿਲੋਮੀਟਰ ਅੰਦਰ ਹੋਵੇਗਾ ਇਹ ਗੁਲੀਆ ਲਾਜ।

ਅਤੀ ਸੁੰਦਰ ਸਥਾਨ, ਖ਼ੁਸ਼ਕ ਪਹਾੜੀਆਂ ਘਿਰਿਆ ਹੋਟਲ, ਜਿਸ ਵਿਚ ਚੋਖੀ ਉਚਾਈਦਾਰ ਢਾਲਵੀਆਂ, ਲਕੜੀ ਦੀਆਂ ਬਣਾਈਆਂ ਛੱਤਾਂ। ਖਾਣ-ਪੀਣ ਨੂੰ ਸੰਸਾਰ ਦੀਆਂ ਲਗਭਗ ਸਮੂਹ ਵਸਤਾਂ। ਲੋਕ ਜੰਗਲ ਵਿਚ ਮੰਗਲ ਇਸ ਨੂੰ ਕਹਿੰਦੇ ਹਨ। ਕੋਲ ਹੀ ਪੈਟਰੋਲ ਪੰਪ, ਨਾਲ ਹੀ ਗੱਡੀਆਂ ਦੀ ਮੁਰੰਮਤ ਦੀਆਂ ਸਹੂਲਤਾਂ!

ਸਭ ਤੋਂ ਵਧੀਕ ਸੈਲਾਨੀਆਂ ਲਈ ਆਰਾਮ ਕਮਰੇ। ਭਾਵੇਂ ਸਾਰਾ ਕੀਨੀਆ ਸਮੁੰਦਰੀ ਸਤਹ ਤੋਂ 3000 ਮੀਟਰ ਉਚੇਰਾ ਹੈ ਤੇ ਇਕਵੇਟਰ (ਖ਼ਤੇ ਇਸਤਵਾ) ਤੇ ਹੋਣ ਕਰਕੇ ਬਹੁਤੀ ਧੁੱਪ ਜਾਂ ਵਧੇਰੇ ਠੰਢ ਨਹੀਂ ਪੈਂਦੀ, ਤਾਂ ਵੀ ਇਸ ਸਥਾਨ ਦੇ ਦੁਆਲੇ ਪਾਣੀ ਦੀ ਥੁੜੋਂ ਲਗਦੀ ਹੈ।

ਰਾਹ ਵਿਚ ਸਾਨੂੰ ਕਿਤੇ ਕਿਤੇ ਬੰਦਰ, ਵਿਰਲੇ ਵਾਂਜੇ ਜ਼ੇਬਰੇ ਤੇ ਜ਼ੀਰਾਫ਼ ਵੀ ਮਿਲੇ। ਹੋਟਲ ਜੋ ਕਿ ਇਕ ਉੱਚੀ ਟਿੱਕਰੀ ਤੇ ਸਥਿਤ ਹੈ ਇਸ ਦੇ ਖੁਲ੍ਹੇ ਵਰਾਂਡੇ ਵਿਚ ਖਲੋ ਕੇ ਵੇਖਿਆਂ ਹੇਠਾਂ ਨਿਵਾਣ ਤੇ ਪਾਣੀ ਦੇ ਛੱਪੜ ਦਿਸਦੇ ਹਨ। ਇਹਨਾਂ ਤੋਂ ਭਾਂਤ-ਭਾਂਤ ਦੇ ਜਾਨਵਰ ਦਿਨ-ਰਾਤ ਪਾਣੀ ਪੀਂਦੇ ਹਨ। ਸ਼ਰਾਰਤਾਂ ਤੇ ਕਲੋਲ ਕਰਦੇ ਹਨ। ਅਸਾਂ ਵੀ ਏਥੇ ਦੋ ਚਾਰ ਹਾਥੀਆਂ ਨੂੰ ਪਾਣੀ ਪੀਂਦੇ ਅਤੇ ਝੀਂਡਿਆਂ ਨਾਲ ਖਹਿਸਰਦੇ ਵੇਖਿਆ। ਪਰ ਇਹ ਦੂਰ ਦਾ ਦ੍ਰਿਸ਼ ਹੀ ਸੀ।

## ਮਜ਼ੀਮਾ ਸਪਰਿੰਗ

ਅੰਤ ਅਸੀਂ, ਨਿੱਕੀਆਂ ਨੀਵੀਆਂ ਖੁਸ਼ਕ ਪਹਾੜੀਆਂ ਪਾਸ ਦੀ ਲੰਘਦੇ, ਇਕ ਲਾਵਾ-ਖੁਸ਼ਕ-ਪਹਾੜ ਵੇਖਦਿਆਂ, ਉਸ ਨਿਵਾਣ ਵਿਚ ਪਹੁੰਚ ਗਏ ਜਿਥੇ ਚੱਟਾਨੀ ਧਰਤੀ ਤੋਂ ਖ਼ੁਦ-ਬ-ਖ਼ੁਦ ਜਲ-ਸ੍ਰੋਤ ਫੁਟਦਾ ਸੀ। ਇਹ ਜਾਲ ਕਾਫ਼ੀ ਦੂਰਾਈ ਤਕ ਜਾਂਦਾ ਨਦੀ ਵਾਂਗ ਇਕਤ੍ਰਿਤ ਹੈ। ਇਸ ਤੋਂ ਸ਼ੇਰ, ਬਾਘ, ਬਘੇਲੇ, ਦਰਿਆਈ ਘੋੜੇ (ਕੋਬੋਕੋ-ਲੋਕਲ ਸ਼ਬਦ) ਹਾਥੀ, ਚਿਤਰੇ, ਹਿਰਨ, ਬੰਦਰ, ਲੰਗੂਰ ਆਦਿ ਤ੍ਰੇਹ ਮਿਟਾਂਦੇ ਹਨ। ਏਥੇ ਸਰਕਾਰ ਵਲੋਂ ਇਕ ਫੱਟਾ ਲਗਾ ਹੋਇਆ ਹੈ ਜਿਸ ਦੀ ਇਬਾਰਤ ਜੰਗਲੀ ਜਾਨਵਰਾਂ ਤੋਂ ਸਾਵਧਾਨ ਕਰਦੀ ਹੈ ਅਤੇ ਆਪਣੀ ਜਾਨ ਦੀ ਰਾਖੀ ਦਰਸ਼ਕਾਂ ਉਤੇ ਹੀ ਸੁੱਟੀ ਗਈ ਹੈ। ਏਥੇ ਟੱਟੀ ਗੁਸਲਖਾਨੇ ਦਾ ਵੀ ਪੂਰਾ ਪ੍ਰਬੰਧ ਹੈ। ਭਾਵੇਂ ਆਪਣੇ ਆਪ ਵਿਚ ਇਹ ਨਿਰਜਨ ਇਕਾਂਤ ਹੈ। ਪਰ ਸੁਅਛਤਾ ਤੇ ਸੁਦੰਰਤਾ ਦਾ ਏਥੇ ਜੰਗਲ ਵਿਚ ਵੀ ਧਿਆਨ ਰਖਿਆ ਗਿਆ ਹੈ।

ਇਸ ਕੇਂਦਰ ਵਿਚ ਦੋ ਅਫਰੀਕਨ ਅੱਠੋ ਪਹਿਰ ਤਾਈਨਾਤ ਰਹਿੰਦੇ ਹਨ, ਜੋ ਪ੍ਰਬੰਧ ਵਿਗਾੜਨ ਵਾਲਿਆਂ ਨੂੰ ਰੋਕਦੇ ਅਤੇ ਥਾਂ ਸਿਰ ਪਾਰਕਿੰਗ ਲਈ ਆਦੇਸ਼ ਦਿੰਦੇ ਹਨ। 30-40 ਕਾਰਾਂ ਦੀ ਪਾਰਕਿੰਗ ਲਈ ਜਗਹ ਤਿਆਰ ਹੈ ਅਤੇ ਕੋਲ ਹੀ ਦੋ ਉੱਚੇ-ਉੱਚੇ ਅਫਰੀਕਨ, ਛਾਂ ਦਾਰ ਬਿਰਛ ਵੀ ਹਨ। ਦੋ ਸੌ ਮੀਲ ਦੂਰ ਮੁੰਬਾਸੇ ਨੂੰ ਪਾਈਪਾਂ ਰਾਹੀਂ ਪਾਣੀ ਏਥੋਂ ਹੀ ਜਾਂਦਾ ਹੈ।

ਸਾਨੂੰ ਸਤਿਗੁਰੂ ਜੀ ਅਤੇ ਸੋਧੀ ਸਿੰਘਾਂ ਦੀ ਵਰਤੋਂ ਲਈ ਸੁਅੱਛ ਜਲ ਦੀ ਲੋੜ ਸੀ। ਸਤਿਗੁਰੂ ਜੀ ਦੀ ਅਗਵਾਈ ਵਿਚ ਸਾਰਾ ਜੱਥਾ ਚਸ਼ਮੇ ਕੋਲ ਪਹੁੰਚ ਗਿਆ। ਬੰਦਰਾਂ ਦੀ ਇਕ ਟੋਲੀ ਖੇਲਦੀ ਕੁਦਦੀ ਆ ਰਹੀ ਸੀ। ਸਾਡੇ ਨੇੜੇ ਆ ਕੁਛ ਖਾਣ-

ਵਸਤਾਂ ਚਾਹ ਰਹੇ ਸਨ। ਵਿਸ਼ਾਲ ਜਲ-ਸ੍ਰੋਤ ਵਿਚ ਦਰਿਆਈ ਘੋੜੇ-ਕੋਬੋਕੋ-ਨਥਨੇ ਬਾਹਰ ਕਢੀ ਜਲ ਵਿਚ ਡੁੱਬੇ ਆਰਾਮ ਫ਼ਰਮਾ ਰਹੇ ਸਨ। ਦੂਰ ਪਰ੍ਹਾਂ ਹਾਥੀ ਅਤੇ ਜ਼ੈਬਰੇ ਵੀ ਨਜ਼ਰ ਆ ਰਹੇ ਸਨ। ਦੂਰ ਦ੍ਰਿਸ਼ ਨੇੜੇ ਕਰਨ ਲਈ ਸਾਡੇ ਪਾਸ ਦੋ ਦੂਰਬੀਨਾਂ ਵੀ ਸਨ।

ਥੋੜ੍ਹਾ ਕੁ ਫਾਸਲਾ ਸ੍ਰੀ ਸਤਿਗੁਰੂ ਜੀ ਦੇ ਪਿਛੇ ਪਿਛੇ ਚਸ਼ਮੇ ਦੇ ਕੰਢੇ ਕੰਢੇ ਚਲੇ। ਏਥੇ ਮੱਛੀਆਂ ਨੂੰ, ਸ਼ੀਸ਼ੇ ਦੇ ਕਮਰੇ ਵਿਚ ਬੈਠਿਆਂ, (ਅਰਥਾਤ ਕਾਰਾਂ ਵਿਚ ਬੈਠੇ) ਜਲ-ਮੇਲ੍ਹਦੀਆਂ ਵੇਖਿਆ ਜਾ ਸਕਦਾ ਹੈ। ਮਗਰਮੱਛਾਂ ਤੋਂ ਸੁਚੇਤ ਰਹਿਣ ਦੇ ਫੱਟੇ ਵੀ ਲਗੇ ਹੋਏ ਹਨ। ਦੂਰ ਨੇੜੇ ਲਾਵੇ ਦੇ ਸੁਕੇ ਟੁਕੜੇ, ਜਿਵੇਂ ਚੀਕਣੇ ਵਾਹਣ ਦੀਆਂ ਸਖਤ ਢੇਮਾਂ ਹੋਣ, ਵੀ ਮਿਲਦੇ ਹਨ। ਇਕ ਫੱਟੇ ਉਤੇ ਲਿਖਿਆ ਹੋਇਆ ਹੈ ਕਿ 1000 ਸਾਲ ਪਹਿਲਾਂ ਇਕ ਪਰਬਤ ਨੇ ਲਾਵਾ ਉਗਲਿਆ ਸੀ, 100 ਸਾਲ ਪਹਿਲਾਂ ਜਿਸ ਥਾਓਂ ਲਾਵਾ ਫੁੱਟਿਆਂ ਉਸ ਦਾ ਵੀ ਜ਼ਿਕਰ ਹੈ।

ਵਾਪਸੀ ਸਮੇਂ, ਸ੍ਰੀ ਸਤਿਗੁਰੂ ਜੀ ਨੇ ਏਥੇ ਜੰਗਲੀ ਰੁਖਾਂ ਦੀਆਂ ਮੈਨੂੰ ਤਿੰਨ ਹਾਲਤਾਂ ਦਿਖਾਈਆਂ। ਬਚਨ ਕੀਤਾ : ਕੁਦਰਤ ਦਾ ਨੇਮ ਸਰਵਤਰ ਪ੍ਰਧਾਨ ਹੈ। ਇਹ ਬੂਟਾ ਜੰਮ, ਜੁਆਨ ਅਤੇ ਫਿਰ ਬੁੱਢਾ ਹੋ ਢੱਠ ਗਿਆ ਹੈ। ਮਰ ਗਿਆ ਹੈ। ਏਥੇ ਇਹਦੀ ਸੁਧ ਲੈਣ ਵਾਲਾ ਕੋਈ ਨਹੀਂ। ਇਹਦੀ ਵਰਤੋਂ ਕਰਨੀ ਵੀ ਕਿਸੇ ਦੀ ਲੋੜ ਨਹੀਂ। ਅਹੁ ਕੋਲ ਹੀ ਇਕ ਬੂਟਾ ਹੈ ਜੁ ਥੋੜੇ ਦਿਨਾਂ ਦਾ ਹੀ ਉਗਿਆ ਦਿਸਦਾ ਹੈ। ਦੂਸਰਾ ਅਹੁ ਜੋ ਹੈ, ਉਹ ਜੁਆਨ ਹੈ। ਤੀਸਰਾ ਅਹੁ ਬਿਰਧ ਅਤੇ ਫਿਰ ਚੌਥੀ ਹਾਲਤ ਆ ਜਾਣੀ ਹੈ। ਇਸ ਹੋਣਹਾਰੀ ਨੂੰ ਬੰਦਾ ਸਮਝ ਲਏ ਤਾਂ ਫਿਰ ਕਾਹਦਾ ਦੁਖ ਹੈ, ਡਰੇ ਕਿਉਂ ਮੌਤ ਤੋਂ।

ਮੈਨੂੰ ਜਾਪਿਆ ਗੁਰੂ ਗਿਆਨ ਦਾ ਚਸ਼ਮਾ ਵੀ ਅੱਜ ਭਰ ਉਛਲਿਆ ਹੈ।

2 ਵਜੇ ਦੇ ਤੁਰੇ ਹੋਏ ਅਸੀਂ ਤਿੰਨ ਵਜੇ ਗੁਲੀਆ ਸਫਾਰੀ ਲਾਜ ਅਪੜੇ ਜਿਥੋਂ ਗੱਡੀਆਂ ਪੈਟਰੋਲ ਫੁਲ ਕਰਵਾ ਏਸ ਚਸ਼ਮੇ ਤੇ ਆਏ ਸਾਂ, 5 ਵਜੇ ਹੀ ਮਜ਼ੀਮਾ ਸਪਰਿੰਗ ਨੂੰ ਵਿਦਾ ਸ਼ਬਦ ਆਖੇ। ਸਾਡੇ ਤੁਰਨ ਤਕ ਹੋਟਲ ਤੇ ਆਏ ਯੋਰਪੀਨ ਸੈਲਾਨੀਆਂ ਦੀਆਂ ਭਰੀਆਂ ਗੱਡੀਆਂ ਇਸ ਚਸ਼ਮੇ ਤੇ ਆ ਗਈਆਂ। ਗੋਰੇ ਇਸਤਰੀ ਪੁਰਸ਼ ਕੈਮਰੇ, ਦੂਰਬੀਨਾਂ ਤੇ ਵੀਡੀਓ ਕੈਮਰੇ ਲੈ ਕੇ ਜਿਵੇਂ ਮਜ਼ੀਮਾ ਨੂੰ ਟੁੱਟ ਕੇ ਪੈ ਗਏ।

7 ਵਜੇ ਸੂਰਜ ਡੁਬਣ ਦੇ ਨੇੜੇ ਮਸਾਂ ਗੇਟ ਨੰ: 2 ਤੇ ਪਹੁੰਚ ਸਕੇ। ਫਿਰ ਪੱਕੀ ਸੜਕ ਤੇ ਚੜ੍ਹ, ਜਿਉਂ ਕਾਰਾਂ ਘੁਕਾਈਆਂ ਵੋਈ ਪੈਟਰੋਲ ਪੰਪ ਤੇ ਆ ਕੇ ਹੀ ਸਾਹ ਲਿਆ।

## ਪ੍ਰਧਾਨ ਸਰਵਣ ਸਿੰਘ ਸੋਖੀ

ਮੈਂ ਸੋਖੀ ਜੀ ਦੁਆਰਾ ਡਰਾਈਵ ਕੀਤੀ ਜਾ ਰਹੀ ਕਾਰ ਵਿਚ ਆ ਰਿਹਾ ਸਾਂ। ਸਫ਼ਰ ਦਾ ਲਾਭ ਉਠਾਣ ਲਈ ਮੈਂ ਉਨ੍ਹਾਂ ਬਾਰੇ ਕੁਝ ਜਾਣਨਾ ਚਾਹਿਆ। ਗੱਡੀਓਂ ਬਾਹਰ ਅਨ੍ਹੇਰਾ ਫੈਲ ਰਿਹਾ ਸੀ। ਦੋਹੀਂ ਪਾਸੀਂ ਜੰਗਲ ਬੀਆਬਾਨ ਸੀ। ਪੱਕੀ ਸੜਕ ਦੇ ਕਿਨਾਰੇ ਥਾਂ ਥਾਂ ਹਾਥੀਆਂ ਤੋਂ ਸਾਵਧਾਨ ਕਰਨ ਦੀਆਂ ਫੱਟੀਆਂ ਲਗੀਆਂ ਹੋਈਆਂ

ਸਨ। ਮੇਰਾ ਜੀ ਮਚਲਦਾ ਸੀ ਕਿ ਅਫੀਮ ਦੇ ਪਹਾੜ ਹਾਥੀ ਸਾਨੂੰ ਸੜਕ ਦੇ ਨਾਲ ਨਾਲ ਚਲਦੇ ਫਿਰਦੇ ਦਿਖਾਈ ਦੇ ਜਾਣ ਅਤੇ ਸਾਨੂੰ ਕੁਛ ਕਹਿਣ ਵੀ ਨਾ। ਹਾਥੀ ਮੇਰੇ ਸਾਥੀ ਬਣ ਕੇ ਰਹਿਣ।

ਸੜਕ ਤੇ ਪੈਂਦੀਆਂ ਕਾਰ ਦੀਆਂ ਰੋਸ਼ਨੀਆਂ, ਦੂਰ ਦੂਰ ਤਕ ਅਨ੍ਹੇਰੇ ਵਿਚੋਂ ਦਿਲਚਸਪੀ ਲਭਦੀਆਂ ਸਾਡੀਆਂ ਹੋਰ ਵੀ ਚੌੜੀਆਂ ਹੋ ਹੋ ਝਾਕਦੀਆਂ ਅੱਖਾਂ। ਅਜਿਹੇ ਵਿਚ ਮੇਰੇ ਕੰਨ ਈਸਟ ਅਫਰੀਕਨ ਨਾਮਧਾਰੀ ਸੰਗਤ ਦੇ ਪ੍ਰਧਾਨ ਦੇ ਬਚਨ ਸੁਣਨ ਲਈ ਇਕਸੁਰ ਸਨ। ਪ੍ਰਧਾਨ ਜੀ ਨੇ ਆਪਣੀ ਕਥਾ ਕਹਾਣੀ ਇੰਜ ਸੁਣਾਈ :

"ਸਭ ਤੋਂ ਪਹਿਲਾਂ, ਏਥੇ, ਅਫਰੀਕਾ ਵਿਚ ਮੇਰੇ ਪਿਤਾ ਸ. ਲਾਭ ਸਿੰਘ ਜੀ ਤੇ ਤਾਇਆ ਸੋਹਣ ਸਿੰਘ ਜੀ ਵੈਰਾਗੀ ਅਤੇ ਬਾਅਦ ਵਿਚ ਸੰਤ ਹਰਨਾਮ ਸਿੰਘ, ਮੇਰੇ ਚਾਚਾ ਜੀ, ਆਏ। ਪਿਤਾ ਤੇ ਤਾਇਆ ਜੀ ਤਾਂ 1928 ਈ: ਦੇ ਆਏ ਹੋਏ ਹਨ। ਪੰਜਾਬ ਵਿਚ, ਤਹਿਸੀਲ ਨਕੋਦਰ, ਜ਼ਿਲਾ ਜਲੰਧਰ ਵਿਚ ਸਾਡਾ ਪਿੰਡ ਨੂਰ ਪੁਰ ਹੈ। ਏਥੇ-ਨੈਰੋਬੀ-ਆ ਕੇ ਉਨ੍ਹਾਂ ਬੱਸਾਂ ਦੀਆਂ ਬਾਡੀਆਂ ਬਣਾਣੀਆਂ ਸ਼ੁਰੂ ਕੀਤੀਆਂ। ਅਜਕਲ ਸਾਡੀ ਫਰਮ ਦਾ ਨਾਮ ਹੈ, 'ਲਾਭ ਸਿੰਘ-ਹਰਨਾਮ ਸਿੰਘ ਪ੍ਰਾਈਵੇਟ ਲਿਮਟਿਡ'। ਮੈਂ 1946 ਈ: ਵਿਚ ਏਥੇ ਆਇਆ ਹਾਂ।

"ਏਥੇ ਆ ਕੇ ਪਹਿਲਾਂ ਮਨਿਸਟਰੀ ਆਫ਼ ਲੇਬਰ ਵਿਚ ਨੌਕਰੀ ਕੀਤੀ। ਨਾਲ ਨਾਲ ਇਲੈਕਟ੍ਰੀਕਲ ਇੰਨਜੀਨੀਅਰਿੰਗ ਦਾ ਕੰਮ ਵੀ ਸਿਖਦਾ ਰਿਹਾ। 1950 ਵਿਚ ਮੈਂ ਪਿਤਾ ਜੀ ਨਾਲ ਕੰਮ ਵਿਚ ਆ ਰਲਿਆ। ਪਹਿਲੀ ਫਰਮ ਦਾ ਨਾਮ ਸੀ "ਸੋਹਣ ਸਿੰਘ ਐਂਡ ਬ੍ਰਦਰਜ਼", ਉਹ ਤਾਇਆ ਜੀ ਦੇ ਨਾਲ ਭਾਈਵਾਲੀ ਵਿਚ ਸੀ। ਫਿਰ ਤਾਇਆ ਜੀ ਤੋਂ ਵੱਖ ਹੋ 'ਲਾਭ ਸਿੰਘ ਹਰਨਾਮ ਸਿੰਘ' ਫਰਮ ਜਾਰੀ ਕੀਤੀ। ਹੁਣ ਅਸੀਂ ਲਾਰੀਆਂ, ਬੱਸਾਂ, ਟ੍ਰੱਕਾਂ ਆਦਿ ਦੀਆਂ ਬਾਡੀਆਂ ਬਨਾਂਦੇ ਹਾਂ, ਕਾਰਾਂ ਤੇ ਲਾਰੀਆਂ ਵੀ ਖਰੀਦਦੇ ਵੇਚਦੇ ਹਾਂ। ਪਰਵਾਰਕ ਜਾਣਕਾਰੀ ਇਹ ਹੈ, ਮੇਰੇ ਘਰੋਂ ਦਾ ਨਾਮ ਸਵਰਨ ਕੌਰ ਹੈ, ਦੋ ਲੜਕੇ ਹਨ ਕੁਲਦੀਪ ਸਿੰਘ ਅਤੇ ਨਾਰਾਇਣ ਸਿੰਘ।

## ਸਤਿਗੁਰਾਂ ਦੀ ਬਖਸ਼ਸ਼

"ਇਹ ਦੋਵੇਂ ਲੜਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ, ਬਖਸ਼ਸ਼ ਦੁਆਰਾ ਹੀ ਪ੍ਰਾਪਤ ਹੋਏ ਹਨ। ਪਹਿਲਾਂ ਸਾਡੇ ਘਰ ਲੜਕੀਆਂ ਹੀ ਹੁੰਦੀਆਂ ਰਹੀਆਂ ਹਨ ਅਤੇ ਜ਼ਰਾ ਕੁ ਵੱਡੀਆਂ ਹੋ ਮਰ ਜਾਂਦੀਆਂ ਰਹੀਆਂ ਹਨ। ਫਿਰ ਏਥੇ, ਪੁੱਤਰੀ ਇੰਦਰਜੀਤ ਕੌਰ ਸਾਡੇ ਘਰ ਹੋਈ। ਇਕ ਵਾਰ ਤਾਂ ਉਹ ਵੀ ਮਰਣਾਊ ਹੋ ਗਈ। ਪਰ ਸਾਡੀਆਂ ਅਰਦਾਸਾਂ ਰੰਗ ਲਿਆਈਆਂ ਅਤੇ ਉਹ ਬਚ ਰਹੀ। ਫਿਰ ਦੋ ਲੜਕੀਆਂ ਹੋਰ ਹੋਈਆਂ ਹਰਪਾਲ ਅਤੇ ਸਤਵੰਤ ਕੌਰ। ਸਾਡੇ ਘਰ ਕਾਕਾ ਤਾਂ ਕੋਈ ਹੈ ਨਹੀਂ ਸੀ। ਪਰ ਸਤਿਗੁਰੂ ਸੱਚੇ ਪਾਤਸ਼ਾਹ ਜਦੋਂ ਵੀ ਨੈਰੋਬੀ ਆਉਂਦੇ ਡੇਰਾ ਸਾਡੇ ਘਰ ਹੀ ਲਗਦਾ।

"ਇਕ ਦਿਨ ਮੇਰੇ ਘਰੋਂ ਕਮਰੇ ਤੇ ਵਰਾਂਡਾ ਹੂੰਝ ਕੇ ਹਟੀ ਤਾਂ ਸਤਿਗੁਰੂ ਜੀ ਅੰਦਰ ਆਉਂਦੇ ਲਗੇ। ਓਦੋਂ ਅਸੀਂ ਸਤਿਗੁਰਾਂ ਦੇ ਏਨਾ ਨੇੜੇ ਨਹੀਂ ਸਾਂ, ਅਰਜ਼ ਕਰਨੋਂ ਸੰਗਦੇ ਸਾਂ। ਪਰ ਇਸ ਵਾਰ ਮਨ ਵਿਚ ਧਾਰੀ ਹੋਈ ਸੀ ਕਿ ਬੇਨਤੀ ਜ਼ਰੂਰ ਕਿਸੇ

ਮੌਕੇ ਕਰਨੀ ਹੈ। ਸੱਚੇ ਪਾਤਸ਼ਾਹ ਆਏ ਤਾਂ ਮੇਰੀ ਸਿੰਘਣੀ ਹੱਥ ਜੋੜ ਕੇ ਖਲੋ ਗਈ। ਸਤਿਗੁਰ ਜਾਣੀ ਜਾਣ ਸਨ। ਉਨ੍ਹਾਂ ਕਿਰਪਾ ਕੀਤੀ ਅਤੇ ਅਪਣੀ ਹਥੀਂ ਇਕ ਸੇਬ ਦਿੱਤਾ। ਉਸ ਮੈਨੂੰ ਆਣ ਆਖਿਆ। ਮੈਂ ਉਸ ਨੂੰ ਕਿਹਾ : ਹੁਣ ਅਰਜ਼ ਬੇਨਤੀ ਦੀ ਲੋੜ ਨਹੀਂ। ਉਹਨਾਂ ਆਪ ਹੀ ਕਿਰਪਾ ਕਰ ਦਿੱਤੀ ਹੈ। 'ਅਨ ਬੋਲਤ ਮੇਰੀ ਬਿਰਥਾ ਜਾਨੀ ਅਪਣਾ ਨਾਮੁ ਜਪਾਇਆ।' ਸਮਾ ਆਉਣ ਤੇ ਸਾਡੇ ਘਰ ਪਹਿਲਾ ਲੜਕਾ 'ਕੁਲਦੀਪ' ਆਇਆ।

"ਸਾਨੂੰ ਤਾਂ ਪਹਿਲਾਂ ਹੀ ਨਿਸਚਾ ਸੀ ਕਿ ਇਸ ਵਾਰ ਸਾਡੇ ਲੜਕਾ ਹੀ ਹੋਵੇਗਾ। ਪਰ ਪੁਖਤਗੀ ਦੀ ਨਿਸ਼ਾਨੀ ਹੋਰ ਮਿਲ ਗਈ। ਬੱਚੇ ਦੇ ਜਨਮ ਤੋਂ 3-4 ਦਿਨ ਪਹਿਲਾਂ ਸਤਿਗੁਰੂ ਜੀ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਅਪਣੇ ਹਸਤ ਕੰਵਲਾਂ ਵਿਚ ਚੁੱਕਿਆ ਹੋਇਆ ਇਕ ਖ਼ੂਬਸੂਰਤ ਲੜਕਾ ਸਵਰਨ ਕੌਰ ਦੀ ਝੋਲੀ ਪਾ ਦਿੱਤਾ। ਫਿਰ ਤਾਂ ਸਾਨੂੰ ਅਸਲੋਂ ਹੀ ਯਕੀਨ ਹੋ ਗਿਆ ਕਿ ਸਾਡੇ ਉਤੇ ਬਖ਼ਸ਼ਸ਼ ਹੋ ਗਈ ਹੈ।

"ਸਤਿਗੁਰਾਂ ਦੀ ਕਿਰਪਾ ਨਾਲ ਕੁਲਦੀਪ ਦੇ ਵਿਚਾਰ ਵੀ ਬੜੇ ਧਾਰਮਿਕ ਹਨ। ਇਮਤਹਾਨਾਂ ਦੇ ਦਿਨੀਂ ਵੀ ਉਹ ਅਪਣਾ ਨਿਤਨੇਮ ਕਰਕੇ ਹੀ ਕਿਤਾਬ ਨੂੰ ਹੱਥ ਲਾਂਦਾ ਹੈ। ਉਹ ਹਰ ਰੋਜ਼ ਇਕ ਘੰਟਾ ਭਜਨ ਤਾਂ ਕਰਦਾ ਈ ਹੈ।

## ਨਾਮਧਾਰੀ ਸੰਗਤ ਬਾਰੇ

"1964 ਵਿਚ ਮੇਰੇ ਚਾਚਾ ਹਰਨਾਮ ਸਿੰਘ ਜੀ ਚੜ੍ਹਾਈ ਕਰ ਗਏ। ਇਸ ਵੇਲੇ ਨੈਰੋਬੀ ਵਿਚ 60 ਘਰ ਨਾਮਧਾਰੀਆਂ ਦੇ ਹਨ। ਸਾਰੇ ਹੀ ਅੱਛਾ ਖਾਂਦੇ-ਪੀਂਦੇ-ਪਹਿਨਦੇ ਹਨ। ਸਾਰੇ ਹੀ ਸਤਿਗੁਰਾਂ ਦੇ ਚਰਨਾਂ ਨਾਲ ਪ੍ਰੇਮ ਰਖਦੇ ਹਨ। ਸਾਡਾ ਏਥੇ ਪਰਸਪਰ ਵੀ ਪ੍ਰੇਮ ਹੀ ਹੈ, ਕੋਈ ਮਸਲਾ ਨਹੀਂ। ਏਥੋਂ ਦੀ ਨਾਮਧਾਰੀ ਸੰਗਤ 1950 ਦੀ ਰਜਿਸਟਰਡ ਹੈ। ਅਤੇ ਇਹ ਸੂਬਾ ਲਾਲ ਸਿੰਘ ਜੀ ਨੇ ਕਰਵਾਈ ਸੀ। ਓਦੋਂ ਸੈਕਟਰੀ ਸੰਤ ਮੇਹਰਬਾਨ ਸਿੰਘ ਸੀ।"

ਪ੍ਰਧਾਨ ਸੇਖੀ ਜੀ ਦਾ ਲੜਕਾ ਨਾਰਾਇਣ ਸਿੰਘ ਵੀ ਨਾਲ ਸੀ, ਤੇਜ਼, ਚਤੁਰ ਅਤੇ ਖ਼ਾਸਾ ਜਾਣਕਾਰ। ਉਸ ਨੇ ਬਹੁਤ ਸਾਰੀਆਂ ਵਾਕਫ਼ੀ ਦਿੰਦੀਆਂ ਗੱਲਾਂ ਕੀਤੀਆਂ।

## ਨਾਰਾਇਣ ਸਿੰਘ ਸੇਖੀ

ਆਪਣੇ ਇਸ ਦੂਜੇ ਬੱਚੇ ਬਾਰੇ ਵੀ ਸ. ਸਰਵਣ ਸਿੰਘ ਸੇਖੀ ਨੇ ਦੱਸਿਆ : "ਇਹ ਵੀ ਸਤਿਗੁਰਾਂ ਦੀ ਮਿਹਰ ਸਦਕਾ ਸਾਡੇ ਘਰ ਆਇਆ ਹੈ। ਇਕ ਵਾਰ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਮੇਰੇ ਘਰੋਂ ਹਾਜ਼ਰ ਹੋਈ। ਸਤਿਗੁਰਾਂ ਆਪ ਹੀ ਤੁਰਤ ਪੁਛ ਲਿਆ : ਬੀਬੀ ਬੱਚੇ ਬਾਰੇ ਅਰਜ਼ ਕਰਨੀ ਹੈ ? ਸੁਣਦਿਆਂ ਹੀ ਸਵਰਨ ਕੌਰ ਦੀਆਂ ਅਖਾਂ ਛਲਕ ਪਈਆਂ : ਬਿਨ ਬੋਲਿਆ ਸਭ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸ ! ਸਿਰ ਝੁਕ ਗਿਆ। ਮੈਂ ਵੀ ਨਾਲ ਸਾਂ। ਹਿਰਦੇ ਸਾਡੇ ਗਦ ਗਦ ਸਨ। ਸਤਿਗੁਰਾਂ ਬਚਨ ਕੀਤਾ : ਢਾਈ ਮਾਲਾ ਪੱਕੀਆਂ ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕੀਤਾ ਕਰੋ। ਜੇ ਬੀਬੀ ਤੇਰੇ ਕੋਲੋਂ ਕਦੇ ਨ ਵੀ ਹੋ ਸਕੇ ਤਾਂ

ਇਹ ਵੀ ਤੇਰਾ ਭਾਈਵਾਲ ਹੈ। ਸਤਿਗੁਰਾਂ ਮੇਰੇ ਵਲ ਇਸ਼ਾਰਾ ਕੀਤਾ।

"ਅਸਾਂ ਕਾਫ਼ੀ ਸਮਾ ਤਾਂ ਨੇਮ ਪਾਲਿਆ, ਪਰ ਫਿਰ, ਫਿਲਕਦੇ ਗਏ। ਸਤਿਗੁਰੂ ਜੀ ਤਾਂ ਬਖਸ਼ਸ਼ ਕਰ ਹੀ ਚੁਕੇ ਸਨ। ਸੋ ਸਾਡੇ ਘਰ ਇਹ ਨਾਰਾਇਣ ਜਨਮਿਆ। ਜਦੋਂ ਡੇਢ ਕੁ ਸਾਲ ਦਾ ਸੀ ਤਾਂ ਇਸਨੇ ਓਨਾ ਚਿਰ ਸਤਿਗੁਰਾਂ ਦੇ ਚਰਨਾਂ ਤੋਂ ਸਿਰ ਨਾ ਚੁਕਣਾ ਜਦ ਤਕ ਸੱਚੇ ਪਾਤਸ਼ਾਹ ਆਪ ਨ ਉਹਦੀ ਧੌਣ ਜਾਂ ਸਿਰ ਨੂੰ ਹੱਥ ਲਾ ਉਠਾਂਦੇ। ਇਕ ਦਿਨ ਸਤਿਗੁਰਾਂ ਬਚਨ ਕੀਤਾ: ਇਹ ਸਿਰ ਨਾਲ ਪੈਰਾਂ ਨੂੰ ਹਿਠਾਂਹ ਧੱਕਦਾ ਹੈ। ਨਿਰਾ ਮੱਥਾ ਨਹੀਂ ਨਿਵਾਂਦਾ। ਮੇਰੇ ਪੈਰਾਂ ਨੂੰ ਮੱਥੇ ਦੇ ਜ਼ੋਰ ਧੱਕਦਾ ਹੈ।

## ਕਰਾਮਾਤ

ਬਾਹਰ ਹਨੇਰਾ ਪਸਰਿਆ ਹੋਣ ਕਰਕੇ ਦਿਸਦਾ ਕੁਝ ਨਹੀਂ ਸੀ। ਸਾਡਾ ਮਨ ਪੂਰੀ ਤਰ੍ਹਾਂ ਸਤਿਗੁਰਾਂ ਦੇ ਚਰਨਾਂ ਨਾਲ ਜੁੜਿਆ ਹੋਇਆ ਸੀ। ਸ. ਸੋਖੀ ਵੀ ਰਉਂ ਵਿਚ ਸੀ। ਉਸਨੇ ਇਕ ਹੱਡ ਬੀਤੀ ਹੋਰ ਸੁਣਾਈ:

"ਇਕ ਵਾਰ ਮੇਰੇ, ਕਿਡਨੀ ਵਿਚ ਕੋਈ ਨੁਕਸ ਠਹਿਰ ਗਿਆ। ਡਾਕਕਰਾਂ ਨੇ ਪੂਰੀ ਵਾਹ ਲਾਈ, ਉਪਰੇਸ਼ਨ ਵੀ ਕੀਤਾ, ਪਰ ਆਰਾਮ ਤਾਂ, ਤਾਂ ਹੀ ਆਵੇ ਜੇ ਸਤਿਗੁਰ ਕਿਰਪਾ ਕਰੇ। 'ਅਉਖਧ ਆਏ ਰਾਸ ਵਿਚਿ ਆਪ ਖਲੋਇਆ' ਡਾਕਟਰਾਂ ਦਾ ਕੋਈ ਜਤਨ ਵੀ ਆਰਾਮ ਨ ਦੇ ਸਕਿਆ। ਸਰਕਾਰੀ ਹਸਪਤਾਲ ਵਿਚ ਦਾਖਲ ਸਾਂ। ਸਰੀਰ ਹੱਡੀਆਂ ਦੀ ਮੁੱਠ ਹੀ ਰਹਿ ਗਿਆ। ਜੋ ਵੀ ਮੇਰੀ ਖ਼ਬਰ ਨੂੰ ਆਵੇ ਮਨ ਮਸੋਸ ਕੇ ਰਹਿ ਜਾਵੇ, ਡਿਡੋਲਿਕਾ ਹੋ ਕੇ ਤੁਰ ਜਾਵੇ। ਬਚਣ ਦੀ ਨਾ ਉਮੀਦੀ ਪਰਗਟ ਕਰੇ। ਵੱਡੇ ਡਾਕਟਰ ਵੀ ਘਰਦਿਆਂ ਨੂੰ ਦੱਸ ਦਿੱਤਾ: ਪੱਲੇ ਤਾਂ ਕੁਛ ਹੈ ਨਹੀਂ, ਮਨ ਦੀ ਤਸੱਲੀ ਨੂੰ ਹੀ ਦਵਾਈਆਂ ਦੇ ਰਹੇ ਹਾਂ।

"ਇਕ ਦਿਹਾੜੇ ਮੈਂ ਵੀ ਮਨ ਕਰ ਕੇ ਢਹਿ ਪਿਆ ਤੇ ਸਮਝ ਲਿਆ ਕਿ ਅੰਤ ਸਮਾ ਨੇੜੇ ਆ ਗਿਆ ਹੈ। ਹੁਣ ਮੜ੍ਹੀਆਂ ਵਿਚ ਹੀ ਆਰਾਮ ਮਿਲੇਗਾ। ਉਸੇ ਰਾਤ ਹੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦਿੱਤੇ। ਜਿਵੇਂ ਚਿਰ ਬਾਅਦ ਮਿਲਿਆ ਬੱਚਾ ਮਾਂ ਨੂੰ ਡਡਿਆ ਕੇ ਮਿਲਦਾ ਹੈ, ਉਹਦੀਆਂ ਲੱਤਾਂ ਨੂੰ ਚੰਬੜਦਾ ਹੈ। ਮੇਰੀ ਵੀ ਇਹੋ ਹਾਲਤ ਸੀ। ਅੱਖਾਂ ਫਰਨ ਫਰਨ ਵਗ ਰਹੀਆਂ ਸਨ। ਚਰਨਾਂ ਤੋਂ ਚੁਕ ਕਹਿਓ ਨੇ: ਮੈਂ ਬੀਬੀ ਨਰਿੰਦਰ ਵਲ ਗਿਆ ਸਾਂ। ਤੇਰਾ ਪਤਾ ਲਗਾ, ਝੱਟ ਏਧਰ ਆ ਗਿਆ। ਸੋਚਿਆ, ਸੋਖੀ ਦੀ ਖ਼ਬਰ ਲੈ ਚੱਲਾਂ! ਮੈਂ ਅਰਜ਼ ਕੀਤੀ: ਦੀਨ ਦਿਆਲ ਜੀ ਮੇਰੇ ਉਤੇ ਬੜੀ ਕਿਰਪਾ ਕੀਤੀ ਜੇ। ਮੇਰੀ ਹਾਲਤ ਖ਼ਰਾਬ ਹੈ। ਮੈਂ ਨਹੀਂ ਬਚਣਾ। ਅੰਤ ਸਮੇ ਆਪ ਜੀ ਦੇ ਦਰਸ਼ਨ ਹੋ ਗਏ, ਧੰਨ ਭਾਗ! ਸੱਚੇ ਪਾਤਸ਼ਾਹ ਕਹਿਣ ਲਗੇ: ਤੂੰ ਬੱਚਿਆਂ ਵਾਂਗ ਕਰਦਾ ਹੈਂ। ਤੇਰਾ ਵਾਲ ਵਿੰਗਾ ਨਹੀਂ ਹੁੰਦਾ। ਘਬਰਾ ਨਾ। ਮੈਂ ਜ਼ਿਦ ਕੀਤੀ: ਮੇਰੇ ਨਾਲ ਹੀ ਸੌਂ ਜਾਓ; ਤੁਹਾਨੂੰ ਜਾਣ ਦੇਣ ਤੇ ਜੀ ਨਹੀਂ ਕਰਦਾ। ਸਤਿਗੁਰਾਂ ਅਰਜ਼ ਪਰਵਾਨ ਕੀਤੀ। ਮੈਂ ਵੱਖੀ ਪਰਨੇ ਹੋ ਕੇ ਜਗਹ ਬਣਾ ਦਿੱਤੀ। ਸੱਚੇ ਪਾਤਸ਼ਾਹ ਨਾਲ ਆ ਬਿਰਾਜੇ ਤੇ ਝੱਟ ਹੀ ਮੈਨੂੰ ਵੀ ਨੀਂਦ ਆ ਗਈ।

"ਦਿਨੇ ਡਾ: ਜਣੇ ਖਣੇ ਨੂੰ ਦੱਸਦਾ ਫਿਰੇ, ਜਿਸ ਮਰੀਜ਼ ਦੇ ਬਚਣ ਦੀ ਉਕਾ ਹੀ ਉੱਮੀਦ ਨਹੀਂ ਸੀ, ਉਹ ਰਾਤੋ ਰਾਤ ਕਿਵੇਂ ਏਨਾ ਠੀਕ ਹੋ ਗਿਆ ! ਹੁਣ ਤਾਂ ਗਾਰੰਟੀ ਲਿਖ ਕੇ ਦਿੱਤੀ ਜਾ ਸਕਦੀ ਹੈ ਕਿ ਇਹਨੂੰ ਸੱਤੇ ਖ਼ੈਰਾਂ ਨੇ ! ਅਤੇ ਕਵੀ ਜੀ, ਮੈਂ ਦੋ ਚਾਰ ਦਿਨਾਂ ਵਿਚ ਹੀ ਨਵਾਂ ਨਰੋਆ ਹੋ ਗਿਆ ।

"ਡਾ: ਭਾਟੀਆ ਹੁਣ ਵੀ ਮਿਲਦਾ ਹੈ ਤਾਂ ਕਹਿੰਦਾ ਹੈ : ਉਹ ਰਾਤ ਬੜੀ ਫ਼ਿਕਰ ਵਾਲੀ ਸੀ, ਮੈਂ ਘੰਟੇ ਘੰਟੇ ਬਾਅਦ ਤੇਰੀ ਸੋ ਲੈਂਦਾ ਸਾਂ । ਪਰ ਤੈਨੂੰ ਦੋਬਾਰਾ ਜ਼ਿੰਦਗੀ ਮਿਲ ਕਿਵੇਂ ਗਈ, ਹੁਣ ਵੀ ਹੈਰਾਨੀ ਹੁੰਦੀ ਹੈ !" ਅਤੇ ਏਥੇ ਆ ਕੇ ਸੋਖੀ ਸਾਹਿਬ ਨੇ ਜ਼ਬਾਨ ਬੰਦ ਕਰ ਲਈ ।

## ਵੋਈ ਸਫ਼ਾਰੀ ਲਾਜ

ਨੈਰੋਬੀ-ਮੁੰਬਾਸਾ ਰੋਡ ਤੇ ਕਰੀਬ ਪੌਣੇ ਤਿੰਨ ਸੌ ਮੀਲ ਦੇ ਫਾਸਲੇ ਤੇ ਇਕ ਛੋਟਾ ਜਿਹਾ ਅਫਰੀਕਨ ਪਹਾੜੀ ਸ਼ਹਿਰ ਹੈ । ਸੜਕੋਂ ਪੂਰਬ ਵਲ ਜ਼ਰਾ ਹਟਵਾਂ । ਸੜਕ ਉਤੇ ਸਥਿਤ ਵੋਈ ਪੈਟਰੋਲ ਪੰਪ ਤੇ ਮਸਾਂ 8 ਵਜੇ ਰਾਤੀਂ ਪਹੁੰਚੇ । ਸਾਥੋਂ ਪਹਿਲਾਂ ਸਤਿਗੁਰੂ ਜੀ ਓਥੇ ਮੌਜੂਦ ਸਨ ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਕਾਰ ਚਾਲਕ ਭਾਵੇਂ ਅਜੀਤ ਸਿੰਘ ਹੋਵੇ ਜਾਂ ਸਤਿਪਾਲ ਸਿੰਘ, ਗੁਰਚੈਨ ਸਿੰਘ ਹੁਰੀਂ ਹੋਣ ਜਾਂ ਇਨ੍ਹਾਂ ਦਾ ਲੜਕਾ ਕੁਲਦੀਪ ਸਿੰਘ— ਕਾਰ ਹਮੇਸ਼ਾ ਤੇਜ਼ ਤੋਂ ਤੇਜ਼ਤਰ ਚਲਦੀ ਹੈ । ਸਤਿਗੁਰੂ ਜੀ ਜੇ ਖ਼ੁਦ ਵੀ ਕਾਰ ਡਰਾਈਵ ਕਰਨ ਤਾਂ ਘੱਟ ਨਾ ਕਰਨ । ਇਹ ਤਾਂ ਭਾਰਤ ਦੇ ਪਰਬਤੀ ਵਲ ਵਲੇਵਿਆਂ ਵਿਚ ਵੀ ਕਾਰ ਤੇਜ਼ ਗਤੀ ਡਰਾਈਵ ਕਰਦੇ ਹਨ ।

ਜਦੋਂ ਸਾਰੇ ਜਣੇ ਏਥੇ ਇਕਤਰ ਹੋਏ ਤਾਂ ਸਤਿਗੁਰਾਂ ਮੈਨੂੰ ਮਾਣ ਬਖਸ਼ਣ ਦਾ ਇਕ ਹੋਰ ਢੰਗ ਲਭ ਲਿਆ । ਸ਼ੇਰ ਦੇ ਵਖ ਵਖ ਪੋਜ਼ਾਂ ਵਾਲੇ ਛਪੇ ਹੋਏ ਕਾਰਡ 4 ਦੀ ਗਿਣਤੀ ਵਿਚ ਮੈਨੂੰ ਫੜਾ ਦਿੱਤੇ । ਅਜਿਹੇ ਪਲ ਹਮੇਸ਼ਾ ਹੀ ਮੇਰੇ ਲਈ ਸਿਖਰਦੇ ਅਨੰਦ-ਦਾਇਕ ਰਹੇ ਹਨ ।

ਵੋਈ ਪੈਟਰੋਲ ਪੰਪ ਤੋਂ 15-16 ਮੀਲ ਜੰਗਲ ਦੇ ਅੰਦਰ ਵਾਰ ਇਹ ਵੋਈ ਸਫਾਰੀ ਲਾਜ, ਅਰਥਾਤ ਹੋਟਲ ਸੀ । ਜਦੋਂ ਅਸੀਂ ਨੈਸ਼ਨਲ ਪਾਰਕ ਦੇ ਪੂਰਬ ਵਲ ਗੇਟ ਨੰ: 3 ਤੇ ਪੁਜੇ ਤਾਂ 20 ਸ਼ਲਿੰਗ ਪ੍ਰਤੀ ਵਿਅਕਤੀ ਅਤੇ ਪ੍ਰਤੀ ਕਾਰ ਦੀ ਫੇਰ ਟੈਕਸ ਅਦਾਇਗੀ ਕਰਕੇ ਵੋਈ ਸਫ਼ਾਰੀ ਲਾਜ ਤਕ ਪੁੱਜੇ ।

ਰਾਤ ਦੇ ਹਨੇਰੇ ਵਿਚ ਅਤੇ ਜੰਗਲ ਦੀ ਸੁੰਨਸਾਨਤਾ ਵਿਚ, ਇਕ ਪਥਰੀਲੀ ਚੱਟਾਨ ਦੀ ਵੱਖੀ ਉਤੇ ਮਹਾ ਜੰਗਲ ਨਾਲ ਇਕਸੁਰ ਹੋਇਆ ਇਹ ਹੋਟਲ ਹੈ । ਸਾਦ ਮੁਰਾਦੀ ਡਿੱਠ, ਜੰਗਲੀ ਲੱਕੜ ਦੀ ਘਣੀ ਵਰਤੋਂ ਨਾਲ ਤਿਆਰ ਕੀਤੇ ਹੋਟਲ ਦੇ ਡਾਈਨਿੰਗ ਹਾਲ ਤੇ 50 ਰਿਹਾਇਸ਼ੀ ਕਮਰੇ ਜੋ ਜੰਗਲ ਦੀ ਨੀਵੀਂ ਖੁਲ੍ਹੀ ਵਾਦੀ ਵਿਚ ਸ਼ੀਸ਼ੇਦਾਰ ਬਾਰੀਆਂ ਥਾਣੀ ਸਮੁਚੇ ਜੰਗਲ ਤੇ ਝਾਤ ਪਾਣ ਦੇ ਸਮਰਥ ਹਨ, ਸਾਡੇ ਲਈ ਇਹਨਾਂ ਵਿਚ 3-3 ਬਿਸਤਰਿਆਂ ਦਾ ਪ੍ਰਬੰਧ ਸੀ । ਪ੍ਰਤੀ ਬਿਸਤਰ 150 ਸ਼ਲਿੰਗ ਕਰਾਇਆ ਇਕ ਰਾਤ ਦਾ ! ਖਾਣ ਪੀਣ ਦਾ ਬਿਲ ਵਖਰਾ !!

## ਹੋਟਲ ਵਿਚ ਲੰਗਰ ਸੋਧਦਾ

ਸਤਿਗੁਰੂ ਜੀ ਅਤੇ ਸਾਡੇ ਵੀ ਪਹੁੰਚਣ ਤਕ ਏਥੇ, ਵੋਈ ਸਫਾਰੀ ਲਾਜ ਵਿਚ ਸੋਧ ਦਾ ਲੰਗਰ ਤਿਆਰ ਹੋ ਚੁਕਾ ਸੀ। ਸੰਤ ਪ੍ਰੀਤਮ ਸਿੰਘ ਮਠਾੜੂ, ਬੀਬੀ ਚੰਨਣ ਕੋਰ ਸੁਪਤਨੀ ਮਠਾੜੂ, ਅਤੇ ਸੂਬਾ ਜੀ ਦੀ ਸਹਿਚਰੀ ਬੀਬੀ ਹਰਜੀਤ ਕੌਰ ਨੇ ਜਲ-ਪਾਣੀ ਤੇ ਲੰਗਰ ਆਦਿ ਦਾ ਪ੍ਰਬੰਧ ਕੀਤਾ ਹੋਇਆ ਸੀ। ਸ. ਗੁਰਚੈਨ ਸਿੰਘ ਪਰਵਾਰ ਵੀ ਸਾਰਿਆਂ ਦੇ ਛਕਣ ਯੋਗ ਪ੍ਰਸ਼ਾਦ, ਫਲ, ਮਿਠਾਈ ਆਦਿ ਲਿਆਇਆ ਹੋਇਆ ਸੀ। ਏਧਰ ਸੂਬਾ ਦਰਸ਼ਨ ਸਿੰਘ ਹੋਰੀਂ ਵੀ ਪਰਾਉਂਠੇ, ਫਲ, ਸਬਜ਼ੀਆਂ, ਮਿਠਾਈਆਂ ਅਤੇ ਦੁਧ ਥੈਲੀਆਂ ਆਈਸ ਬਕਸਾਂ ਵਿਚ ਧਰ ਲਿਆਏ ਸਨ। ਬਿਨਾ ਸਤਿਗੁਰੂ ਜੀ ਦੇ ਸਾਥੀਆਂ ਤੋਂ ਹੋਰ ਕਿਸੇ ਨੂੰ ਵੀ ਭਜੋਭਜੀ ਵਿਚ ਰੋਟੀ ਖਾਣੀ ਨਸੀਬ ਨਹੀਂ ਸੀ ਹੋਈ।

## ਥੋੜ੍ਹੀਆਂ ਜਿਹੀਆਂ ਲਾਜ ਦੀਆਂ ਗੱਲਾਂ

ਇਸ ਲਾਜ ਵਿਚ ਪੈਟਰੋਲ ਪੰਪ ਵੀ ਸੀ, ਸ਼ੌਕੀਆ ਕਲਾ ਕਿਰਤਾਂ ਦੀਆਂ ਦੁਕਾਨਾਂ, ਬਾਰ ਤੇ ਚਾਹਖਾਨਾ, ਭੋਜਨ ਕਕਸ਼ ਤੋਂ ਇਲਾਵਾ ਸੀ। ਹੋਟਲ ਦੇ ਹੇਠ ਵਾਰ, ਪੂਰਬ ਵੰਨੀ, ਜੰਗਲੀ ਜਾਨਵਰਾਂ ਲਈ ਤਿੰਨ ਤਾਲਾਬ ਵੀ ਬਣਾਏ ਹੋਏ ਸਨ, ਜਿਨ੍ਹਾਂ ਦੇ ਲਹਿੰਦੇ ਪਾਸੇ ਬੱਤੀਆਂ ਫਿੱਟ ਕਰਕੇ, ਜਾਨਵਰਾਂ ਨੂੰ ਪਾਣੀ ਵਾਲੀ ਥਾਂ ਸੂਚਿਤ ਕੀਤੀ ਗਈ ਸੀ ਤੇ ਹੋਟਲ ਵਾਸੀਆਂ ਨੂੰ ਰਾਤ ਦੇ ਹਨੇਰੇ ਵਿਚ ਵੀ ਜੰਗਲੀ ਜਾਨਵਰਾਂ ਦੀਆਂ ਭਾਂਤ-ਭਾਂਤ ਦੀਆਂ ਕਿਸਮਾਂ ਵੇਖਣ ਦਾ ਅਵਸਰ ਮੁਹਈਆ ਕੀਤਾ ਗਿਆ ਸੀ। ਜੰਗਲ ਏਥੇ ਵੀ ਸੁੱਕੇ ਸੁਨਹਿਰੀ ਭਾਅ ਮਾਰਦੇ ਘਾਹ ਅਤੇ ਵਿਰਲੀਆਂ ਝਾੜੀਆਂ ਵਾਲਾ ਹੀ ਸੀ। ਇਕ ਨਮਕੀਨ ਪਾਣੀ ਦਾ ਛੱਪੜ ਵੀ ਸੀ ਜਿਸ ਦਾ ਪਾਣੀ ਵਨ-ਪ੍ਰਾਣੀ ਬੜੇ ਸ਼ੌਕ ਨਾਲ ਪੀਂਦੇ ਸਨ।

ਹੋਟਲ ਦੀਆਂ ਸਮੁੱਚੀਆਂ ਬੱਤੀਆਂ ਹੀ ਇਸ ਤਰ੍ਹਾਂ ਕੱਜੀਆਂ ਗਈਆਂ ਹਨ ਕਿ ਧਰਤੀ ਅਤੇ ਵਸਤਾਂ ਤਾਂ ਚਾਨਣ-ਚਾਨਣ ਰਹਿੰਦੀਆਂ ਹਨ, ਅੱਖਾਂ ਨੂੰ ਰੋਸ਼ਨੀ ਵਜਦੀ ਨਹੀਂ। ਅਰਥਾਤ ਚਾਨਣ ਨਾਲ ਧਰਤੀ ਤਾਂ ਚਿੱਟੇ ਦਿਨ ਵਾਂਗ ਹੁੰਦੀ। ਹਾਥੀਆਂ ਸ਼ੇਰਾਂ, ਜੰਗਲੀ ਭੈਂਸਿਆਂ ਅਤੇ ਗੈਂਡਿਆਂ ਆਦਿ ਨੂੰ ਜਦੋਂ ਪਾਣੀ ਦੀ ਤਲਬ ਲਗਦੀ ਹੈ ਉਹ ਤਾਲਾਬਾਂ ਨਾਲ ਦੀਆਂ ਬੱਤੀਆਂ ਵਲ ਰੁਖ਼ ਕਰਦੇ ਹਨ ਤੇ ਆਣ ਕੇ ਤ੍ਰਿਖਾ ਬੁਝਾਂਦੇ ਹਨ। ਵੋਈ ਸਫਾਰੀ ਲਾਜ ਬਿਜਲੀ ਅਤੇ ਜਲ ਦਾ ਭਰਪੂਰ ਉਤਪਾਦਨ ਕਰਦਾ ਹੈ। ਰਿਹਾਇਸ਼ੀ ਕਮਰੇ ਵੀ ਰੱਜਵੀਂ ਰੌਸ਼ਨੀ ਤੇ ਫਲੱਸ਼ ਸਿਸਟਮ ਨਾਲ ਮਾਲਾਮਾਲ ਹਨ। ਸੰਪੂਰਣ ਹੋਟਲ ਵਾਸਤੇ ਸਾਰੀਆਂ ਅਜੋਕੀਆਂ ਸਹੂਲਤਾਂ ਜੰਗਲ ਵਿਚ ਵੀ ਉਪਲਬਧ ਹੋ ਜਾਣ! ਕਿਆ ਬਾਤ ਹੈ ਮਨੁੱਖੀ ਸੂਹਜ ਸੁਆਦ ਅਤੇ ਉਪਜਾਊ ਦਿਮਾਗ਼ ਦੀ!

ਕਿਹਾ ਜਾਂਦਾ ਹੈ ਕਿ ਅਜਿਹੇ ਬਹੁਤ ਸਾਰੇ ਹੋਟਲ ਏਧਰ, ਇਸਮਾਈਲੀਆਂ ਦੇ ਹਨ, ਖੋਜਿਆਂ ਦੇ ਅਰਥਾਤ ਆਗ਼ਾਖਾਨੀਆਂ ਦੇ ਹਨ। ਇਕ ਵਾਰ ਖੁੱਲ੍ਹਾ ਖਰਚ ਕਰਕੇ ਹੋਟਲਾਂ ਦੀ ਰਚਨਾ, ਫਿਰ ਹੁੰਝਾ ਮਾਰਵੀਂ ਪ੍ਰਾਪਤੀ। ਇਹਨਾਂ ਦਾ ਸਾਰਾ ਤੌਰ ਤਰੀਕਾ

ਯੂਰਪੀਨੀ ਹੈ। ਦੁਨੀਆਂ ਭਰ ਦੇ ਸੈਲਾਨੀਆਂ ਦਾ ਤਾਂਤਾ ਇਹਨਾਂ ਹੋਟਲਾਂ ਵਿਚ ਲਗਾ ਰਹਿੰਦਾ ਹੈ।

## ਆਓ ਹਾਥੀ ਵੇਖੀਏ

ਉਂਜ ਤਾਂ ਆਪਾਂ ਸਭਨਾਂ ਨੇ ਸ਼ੇਰ ਜਾਂ ਹਾਥੀ ਵੇਖੇ ਹੁੰਦੇ ਹਨ, ਪਰ ਮਨੁੱਖ ਦੁਆਰਾ ਸਿਧਾਏ ਸਿਖਾਏ ਹੋਏ। ਮਾਰਖੋਰੇ ਜਾਨਵਰਾਂ ਨੂੰ ਉਹਨਾਂ ਦੇ ਅਸਲੀ ਘਰਾਂ, ਜੰਗਲ ਵਿਚ ਸੁਤੰਤਰ ਵਿਚਰਦੇ ਵੇਖਣ ਦਾ ਹੋਰ ਹੀ ਸੁਆਦ ਹੈ।

ਸਤਿਗੁਰੂ ਜੀ ਹੋਟਲ-ਕਮਰੇ ਵਿਚ ਵਿਸ਼ਰਾਮ ਤੇ ਫਿਰ ਇਸ਼ਨਾਨ ਕਰ ਕੁਛ ਫਲਾਹਾਰ ਕੀਤਾ ਅਤੇ ਫਿਰ ਇਕ ਚੱਦਰ ਓੜ੍ਹ ਕੇ ਹੋਟਲ ਦਾ ਦੁਆਲਾ ਵੇਖਣ ਲਈ ਇਕੱਲੇ ਹੀ ਚੱਲ ਨਿਕਲੇ। ਅਸੀਂ ਵੀ ਰਾਤ ਦੇ ਇਸ ਘੁੱਪ ਹਨੇਰੇ ਵਿਚ, ਇਕ ਖ਼ੁਫ਼ੀਆ ਰੋਸ਼ਨ ਰਸਤੇ ਵਿਚਦੀ ਹਾਥੀਆਂ ਤੋਂ ਕੇਵਲ ਦੋ ਗਜ਼ ਦੇ ਫਾਸਲੇ ਤੇ ਪਹੁੰਚ ਗਏ। ਹਾਥੀ ਨਮਕੀਨ ਪਾਣੀ ਦੇ ਛੱਪੜ 'ਚੋਂ ਡੀਕਾਂ ਲਾ ਲਾ ਤ੍ਰੇਹ ਮਿਟਾ ਰਹੇ ਸਨ। ਛੱਤੀ ਹੋਈ ਥਾਂ ਵਿਚਦੀ ਫੋਟੋਗ੍ਰਾਫ਼ਰਾਂ ਲਈ ਸੀਖ ਦਾਰ ਰਖਣੇ ਸਨ, ਜਿਨ੍ਹਾਂ ਦੁਆਰਾ ਨੰਗੀ ਅੱਖੀਂ ਹਾਥੀਆਂ ਦੀ ਖਲੜੀ ਦੀਆਂ ਝੁਰੜੀਆਂ ਤਕ ਗਿਣੀਆਂ ਜਾ ਸਕਦੀਆਂ ਹਨ। ਏਥੇ ਵੀ ਖਾਣ ਪੀਣ ਤੇ ਰਫ਼ਾਅ ਹਾਜਤ ਦਾ ਪ੍ਰਬੰਧ ਹੈ। ਜਦੋਂ ਅਸੀਂ ਪਹਾੜੀ ਉਤੋਂ ਤੰਗ ਤੇ ਛਤੀ ਹੋਈ ਗਲੀ ਥਾਣੀ ਉਤਰਦੇ ਹਾਥੀਆਂ ਦੇ ਝੁੰਡ ਕੋਲ ਪਹੁੰਚ ਗਏ, ਕੁਝ ਗੋਰੇ ਜੋੜੇ ਏਥੇ ਵੀ ਫੋਟੋਗ੍ਰਾਫ਼ੀ ਵਿਚ ਮਸ਼ਗੂਲ ਸਨ।

ਪੰਦਰਾਂ ਕੁ ਹਾਥੀਆਂ ਦਾ ਇਹ ਸਮੂਹ, ਆਪਣੇ ਨਿੱਕੇ ਨਿੱਕੇ ਬੱਚਿਆਂ ਨਾਲ, ਰਾਤ ਦੀ ਖਾਮੋਸ਼ੀ ਵਿਚ ਤੇਜ਼ ਰੌਸ਼ਨੀ ਵਾਲੀਆਂ ਬੱਤੀਆਂ ਦੀ ਨਿਸ਼ਾਨੀ ਦੁਆਰਾ, ਇਸ ਜਲ-ਕੁੰਡ ਤੇ ਤ੍ਰਿਖਾ ਨਿਵਾਰਣ ਆਇਆ ਸੀ। ਪਥਰੀਲੇ ਕੰਢਿਆਂ ਤੇ ਜੁਹ ਜੁਹ ਪੈਰ ਰਖਦੇ ਹਾਥੀ ਸੁੰਡਾਂ ਉਲਾਰ-ਉਲਾਰ ਬਾਲਟੀ ਭਰ ਪਾਣੀ ਆਪਣੇ ਅੰਦਰ ਉੱਲਦਦੇ, ਬਾਰ ਬਾਰ ਪਾਣੀ ਦੀ ਸਤਹ ਤੇ ਸੁੰਡਾਂ ਸਿਧੀਆਂ ਕਰਦੇ। ਉਹਨਾਂ ਦੇ ਭਾਰੇ ਭਾਰੇ ਸਾਹ ਸਾਨੂੰ ਇਸ ਭੀੜੀ ਗੁਫ਼ਾ ਵਿਚ ਵੀ ਸੁਣਾਈ ਦੇ ਰਹੇ ਸਨ। ਸਾਰੇ ਹਾਥੀ ਸ਼ਾਂਤ ਭਾਵ ਨਾਲ ਨਮਕੀਨ ਜਲ ਛਕ, ਥੋੜ੍ਹਾ ਚਿਰ ਖਲੋ, ਸੋਚ, ਪਰਵਾਰ ਮੈਂਬਰਾਂ ਨਾਲ ਘਸਰ-ਸਨੇਹ ਕਰਦੇ ਏਧਰ-ਓਧਰ ਝਾਕਦੇ ਰਹੇ। ਕੋਲ ਹੀ ਲੁਕਿਆ ਖਲੋਤਾ ਚਾਲਾਕ ਮਨੁੱਖ ਚੁਪ ਕੀਤਾ ਫੋਟੋਜ਼ਨੀ ਕਰ ਰਿਹਾ ਸੀ। ਸਾਡੇ ਸਾਥੀਆਂ ਵੀ ਇਸ ਅਵਸਰ ਦਾ ਫੋਟੋ ਲਾਭ ਲਿਆ।

ਸਾਰੀ ਰਾਤ ਜੰਗਲੀ ਜਾਨਵਰਾਂ ਇੰਜ ਹੀ ਆਉਣਾ ਸੀ, ਅਤੇ ਮਨੁੱਖ ਨੂੰ ਪੋਜ਼ ਚੋਰੀ ਕਰਨ ਦਾ ਅਵਸਰ ਪਰਦਾਨ ਕਰਨਾ ਸੀ। ਪਰ ਅਸੀਂ ਏਥੇ ਬਾਹਲਾ ਸਮਾਂ ਨਹੀਂ ਰੁਕੇ। ਸਾਰੇ ਦਿਨ ਦੀ ਦੁੜਕੀ ਨੇ ਥਕਾ ਛਡਿਆ ਸੀ, ਸੋ ਛੇਤੀ ਹੀ ਹੋਟਲ ਦੇ ਸੁਖਦਾਈ ਕਮਰਿਆਂ ਵਿਚ ਜਾ, ਇਛਾ ਅਨੁਸਾਰ ਖਾ ਪੀ ਕੇ ਸੌਂ ਗਏ ਪਰ ਮੈਂ ਨਿਚੱਲਾ ਸਾਂ। ਜਦੋਂ ਮੇਰੇ ਸਾਰੇ ਸਾਥੀ ਆਰਾਮ ਫ਼ਰਮਾ ਰਹੇ ਸਨ ਮੈਂ ਉਸ ਗੁਫ਼ਾ ਰਸਤੇ ਫਿਰ ਨਮਕੀਨ ਜਲ ਭੰਡਾਰ ਕੋਲ ਗਿਆ। ਘੰਟਾ ਭਰ ਜੰਗਲੀ ਜੰਤੂਆਂ ਦੀ ਇੰਤਜ਼ਾਰ ਕੀਤੀ, ਪਰ ਬੇਸੂਦ ! ਇਕ ਹੋਰ ਹਾਥੀ ਝੁੰਡ ਬਿਨਾ, ਹੋਰ ਪ੍ਰਾਪਤੀ ਨਹੀਂ ਹੋਈ।

ਪਰ ਇਸ ਨਿਤਾਂਤ ਇਕਾਂਤ ਅਤੇ ਸੁੰਨਸਾਨ ਜਗਹ ਵਿਚ ਸੌਣਾ ਇਕ ਨਵੇਕਲਾ

ਅਨੁਭਵ ਸੀ । ਇਹ ਵਿਸ਼ਵਾਸ ਵੀ ਸੀ ਕਿ ਅਸੀਂ ਸੁਰੱਖਿਅਤ ਹਾਂ ਤੇ ਇਕੱਲੇ ਵੀ ਨਹੀਂ, ਇਹ ਵੀ ਅਹਿਸਾਸ ਸੀ ਕਿ ਅਸੀਂ ਸ਼ਹਿਰੋਂ-ਸੜਕੋਂ ਹਟਵੇਂ ਜੰਗਲ ਘਿਰੇ ਇਲਾਕੇ ਵਿਚ ਹਾਂ ਅਤੇ ਸਾਰੀਆਂ ਸਰੀਰਕ ਲੋੜਾਂ ਪੂਰੀਆਂ ਕਰ ਸਕਦੇ ਹਾਂ । ਕਦੋਂ ਅੱਖ ਲਗ ਗਈ, ਪਤਾ ਨਹੀਂ ਰਿਹਾ ।

## 24 ਜੁਲਾਈ 1979, ਮੰਗਲਵਾਰ
## ਮੁੰਬਾਸਾ

### ਨਜ਼ਾਰਾ ਵੋਈ ਸਫਾਰੀ ਲਾਜ ਦਾ

ਪ੍ਰਭਾਤ ਦੇ ਚਾਨਣ ਨੇ ਵੋਈ ਸਫਾਰੀ ਲਾਜ ਦਾ, ਜੰਗਲ ਦੀ ਬਾਹੀ 'ਚੋਂ ਸਿਰ ਉਚਾ ਕੀਤਾ । ਸਤਿਗੁਰੂ ਜੀ ਦਾ ਆਦੇਸ਼ ਸੀ ਸਵੇਰੇ 7 ਕੁ ਵਜੇ ਏਥੋਂ ਚੱਲ ਨਿਕਲਣ ਦਾ । ਹੋਟਲ ਦੇ ਕਾਇਦੇ ਅਤੇ ਜੰਗਲ ਦੀ ਨੇਮਾਵਲੀ ਨੂੰ ਮੁਖ ਰਖ, ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਨਾ ਹੋ ਕੇ ਕੇਵਲ ਪਾਠ ਕੀਤਾ ਗਿਆ ਗੁਰੂ ਕੀ ਹਜ਼ੂਰੀ ਵਿਚ ।

ਸਵੇਰੇ ਨਹਾ ਧੋ, ਕੁਛ ਛਕ-ਛਕਾ, ਜਦੋਂ ਆਪਣੇ ਕਮਰਿਆਂ ਦੀ ਕਤਾਰ 'ਚੋਂ ਬਾਹਰ ਡਾਈਨਿੰਗ ਹਾਲ ਵਲ ਆਏ ਤਾਂ ਜੰਗਲ ਦਾ ਵੈਭਵ ਵੇਖਣ ਨੂੰ ਮਿਲਿਆ । ਕੁਦਰਤ ਦੇ ਆਲੇ ਦੁਆਲੇ ਵਿਚ ਮਨੁੱਖ ਸਿਰਜੀ ਸ਼ਹਿਨਸ਼ਾਹੀਅਤ ਦੀ ਗੋਦੀ, ਵੋਈ ਸਫਾਰੀ ਲਾਜ ! ਪਹਾੜੀ ਦੀ ਇਸ ਬਾਹੀ ਨੂੰ ਬੱਤੀਆਂ, ਫੁੱਲਾਂ, ਡੰਡੀਆਂ ਅਤੇ ਨਹਾਣ ਲਈ ਤਰਨਤਾਲਾਂ ਨਾਲ ਸ਼ਿੰਗਾਰਿਆ ਹੋਇਆ ਸੀ ! ਸਫਾਰੀ ਲਾਜ ਦੇ ਦੋਹੀਂ ਬੰਨੀਂ ਤਜਵੀਜ਼ ਨਾਲ ਲਗਾਏ ਹੋਏ ਵਿਵਧ ਭਾਂਤ ਦੇ ਬੇਲ ਬਿਰਛ ਸਸ਼ੋਭਤ ਅਤੇ ਢਲਵਾਨ ਦਾ, ਹੇਠਾਂ ਜੰਗਲ ਦੀ ਵਾਦੀ ਵਲ ਜਾਂਦਾ ਪਾਸਾ ਸਾਰਾ ਹੀ ਮੋਹਕ ਸੀ । ਮੈਂ ਕਈ ਵਾਰੀ ਮਰ ਮਰ ਜੀਉਂਦਾ ਸਾਂ, ਕਵੀ ਸਾਂ ਨ ।

ਚਿਰੋਕਣਾ ਇਹ ਨਜ਼ਾਰਾ ਮਾਣ ਰਿਹਾ ਸਾਂ ਕਿ ਦੂਰੋਂ ਹਾਥੀਆਂ ਦਾ ਇਕ ਵਿਸ਼ਾਲ ਸਮੂਹ ਜੂੰਆਂ ਵਾਂਗ ਰੇਂਗਦਾ, ਚਰਦਾ-ਚੁਗਦਾ ਇਸ ਪਾਸੇ ਨੂੰ ਆਉਂਦਾ ਦਿੱਸਿਆ । ਇਕ ਦੋ ਸੱਜਣ ਮੇਰੇ ਪਾਸ ਆ ਖਲੋਤੇ ਅਤੇ ਫਿਰ ਸਤਿਗੁਰੂ ਜੀ ਤਕ ਵੀ ਸੁਨੇਹਾ ਪਹੁੰਚ ਗਿਆ । ਪੂਰਬੀ ਬਾਹੀ ਦੀ ਇਸ ਢਲਵਾਨ ਕੰਢੇ ਸਾਡੇ ਕਾਫ਼ੀ ਸੁਰੀਰ ਆ ਖਲੋਤੇ । ਸ੍ਰੀ ਸਤਿਗੁਰੂ ਜੀ ਅੰਡੀ ਦੀ ਬੁਕਲ ਮਾਰੀ ਹੀ ਹਾਥੀ-ਲੀਲ੍ਹਾ ਦਾ ਨਜ਼ਾਰਾ ਲੁਟਣ ਪਹੁੰਚ ਗਏ ।

ਸਤਿਗੁਰੂ ਜੀ ਦਾ ਜਾਹੋ ਜਲਾਲ ਹੀ ਕੁਝ ਐਸਾ ਸੀ ਕਿ ਦੋ ਗੋਰੀਆਂ ਪਰਦੇਸਣਾਂ—ਪੈਰਿਸ ਦੀਆਂ—ਸਤਿਗੁਰੂ ਜੀ ਨਾਲ ਫੋਟੋ ਖਿਚਵਾਣ ਲਈ ਮਚਲ ਉਠੀਆਂ । ਏਥੇ ਆਏ ਸੈਲਾਨੀ ਸਾਨੂੰ ਸਫੈਦ ਬਸਤਰਾਂ ਵਾਲਿਆਂ ਦੇ ਜਥੇ ਨੂੰ ਅਲੋਕਾਰਤਾ ਨਾਲ ਵੇਖਦੇ । ਪੈਰਸਣਾਂ ਨੂੰ ਵੀ ਇਹੋ ਚੀਜ਼ ਆਕਰਸ਼ਤ ਕਰਦੀ ਸੀ । ਸਤਿਗੁਰਾਂ ਵਲ ਸੇਵਕਾਂ ਸਿੱਖਾਂ ਦੀ ਪਹੁੰਚ ਵੀ ਦੂਜਿਆਂ ਲਈ ਉਸ ਹਸਤੀ ਦੇ ਨਾਲ ਖਲੋਣ ਦਾ ਭਾਵ ਮਨ ਵਿਚ ਉਪਜਾਂਦੀ ਸੀ । ਸਤਿਗੁਰੂ ਜੀ ਨੂੰ ਟਾਲਣਾ ਵੀ ਬੜਾ ਸੁੰਦਰ ਆਉਂਦਾ ਹੈ ਅਤੇ ਸੰਭਾਲਣਾ ਵੀ ਡਾਢਾ ਪਿਆਰਾ । ਬੀਬੀਆਂ ਨੂੰ ਮਨਚੰਦਾ ਅਤੇ ਪੂਰਬਾ ਦਿਖਾ ਦਿਤੇ ਗਏ ।

ਉਹਨਾਂ ਇਹਨਾਂ ਵਿਚਾਲੇ ਖਲੋ ਖੁਸ਼ੀਆਂ ਹਾਸਲ ਕਰ ਲਈਆਂ। ਚੜ੍ਹਦੇ ਸੂਰਜ ਦੀਆਂ ਸੁਆਵਾਂ ਸਭਨਾਂ ਦੇ ਮੁਖ ਮੰਡਲ ਨੂੰ ਆਭਾ ਪ੍ਰਦਾਨ ਕਰ ਰਹੀਆਂ ਸਨ।

## ਪੌਣੇ ਦੋ ਸੌ ਹਾਥੀ

ਹਾਥੀਆਂ ਦਾ ਇਕ ਝੁੰਡ ਦੱਖਣ ਵਲੋਂ ਆ ਰਿਹਾ ਸੀ, ਹੌਲੀ ਹੌਲੀ, ਸਹਿਜੇ ਸਹਿਜੇ ਦੂਜਾ ਉੱਤਰ ਵਲੋਂ ਲਟਕਦਾ-ਮਟਕਦਾ ਆਣ ਮਿਲਿਆ। ਆਹਿਸਤਾ ਆਹਿਸਤਾ ਵੱਡੀ ਸਵਾਰੀ ਵਲ ਵਧੇ। ਜਿਵੇਂ ਇਸ ਤੇ ਵਿਉਂਤ ਬੱਧ ਢੰਗ ਨਾਲ ਅਚਾਨਕ ਹਮਲਾ ਕਰਨਾ ਹੋਵੇ। ਇਹ ਤਾਂ ਸਾਡੀ ਕਲਪਣਾ ਸੀ, ਉਨ੍ਹਾਂ ਦਾ ਤਾਂ "ਤ੍ਰਿਖਾਵੰਤ ਜਲ ਸੇਤੀ ਕਾਜ" ਸੀ। ਤਾਲਾਬਾਂ ਦਾ ਸਾਫ ਸ਼ਫ਼ਾਫ਼ ਪਾਣੀ ਜਿਵੇਂ ਇਨ੍ਹਾਂ ਨੂੰ ਉਡੀਕਦਾ ਹੋਵੇ। ਏਨੇ ਨੂੰ ਸੱਜੇ ਜਲ-ਕੁੰਡ ਵਿਚ ਤਿੰਨ ਜੰਗਲੀ ਭੈਂਸੇ ਆਣ ਉੱਤਰੇ। ਹਾਥੀਆਂ ਦੇ ਆਉਂਦਿਆਂ ਨੂੰ ਪਾਣੀ ਪੀ, ਡੰਝ ਲਾਹ, ਡਟ ਗਏ ਸ਼ਕਤੀ ਪ੍ਰੀਕਸ਼ਣ ਨੂੰ ! ਬਦਲੇ ਹੋਏ ਤੌਰਾਂ ਨਾਲ ਜੰਗਲੀ ਸੰਢਿਆਂ ਨੂੰ ਵੇਖ ਹਾਥੀਆਂ ਦੇ ਸਾਰੇ ਝੁੰਡ ਦੂਜੇ ਤਾਲਾਬ ਵਲ ਮੁੜ ਗਏ ਜਿਵੇਂ ਕੁਪੱਤਿਆਂ ਤੋਂ ਡਰਦੇ ਭਲੇਮਾਣਸ ਰਾਹ ਬਦਲ ਲੈਂਦੇ ਹਨ। ਪੌਣੇ ਦੋ ਸੈਂਕੜੇ ਹਾਥੀਆਂ ਦੇ ਝੁੰਡ ਨੂੰ ਜਲ-ਤਾਲ ਕੋਲੋਂ ਇੰਜ ਖਿਸਕ ਆਉਣ ਤੇ ਇਕ ਮਨਚਲੇ ਜਵਾਨ ਹਾਥੀ ਨੂੰ ਵੱਟ ਚਾੜ੍ਹਿਆ। ਕ੍ਰੋਧਿਆ। ਉਹ ਦੂਰੋਂ ਹੀ, ਬੁਰੇ ਇਰਾਦੇ ਨਾਲ ਇਸੇ ਕੁੰਡ ਵਲ ਵਧਿਆ। ਥੰਮ੍ਹਿਆਂ ਵਰਗੇ ਪੈਰ ਪਟਕੇ, ਉਤਾਂਹ ਸੁੰਡ ਕਰ, ਚੀਕਦਿਆਂ ਚਿੰਘਾੜਦਿਆਂ ਸੁੰਡ ਨੂੰ ਖ਼ੂਬ ਹਿਲਾਇਆ। ਚਿੱਟੇ ਦੰਦ ਮੂੰਹ ਚੋਂ ਕ੍ਰਿਪਾਨਾਂ ਵਾਂਗ ਚਮਕੇ। ਇਕ ਡਾਢੀ ਕਰਾਰੀ ਚਿੰਘਾੜ ਨੌਜਵਾਨ ਹਾਥੀ ਨੇ ਮਾਰੀ। ਸਮਝ ਆਈ ਮੋਟੀ ਖੱਲ ਵਾਲੇ ਸੰਢਿਆਂ ਨੂੰ: ਇਹ ਬਹੁਤੇ ਨੇ ਤੇ ਬਲਸ਼ਾਲੀ ਵੀ ! ਚੁਪ ਕੀਤੇ ਧੌਣ ਨੀਵੀਆਂ ਕਰ ਪਰ੍ਹਾਂ ਨੂੰ ਰੁਮਕ ਗਏ। ਫਿਰ ਕੁਝ ਹਾਥੀਆਂ ਏਥੋਂ ਵੀ ਆ ਪਾਣੀ ਪੀਤਾ।

ਸ੍ਰੀ ਸਤਿਗੁਰੂ ਜੀ ਤੇ ਨਾਲ ਆਏ ਜਥੇ ਨੇ ਦੋਵੱਲੀ ਸਿਆਣਪ ਦਾ ਇਹ ਦ੍ਰਿਸ਼ ਦੇਖ ਅਨੇਕ ਅਰਥਾਂ ਵਿਚ ਆਤਮਸਾਤ ਕੀਤਾ। ਰਾਜਨੀਤੀ ਏਥੇ ਵੀ ਕੰਮ ਕਰ ਗਈ।

## ਹੰਕਾਰਿਆ ਚੂਹਾ

ਇਕ ਦ੍ਰਿਸ਼ ਹੋਰ ਬੜਾ ਕੌਤੂਹਲ ਵਾਲਾ ਉਪਜਿਆ। ਇਕ ਚੂਹਾ ਇਕ ਪੱਥਰ ਕੁੱਬ ਤੇ ਬੈਠਾ ਆਪਣੀਆਂ ਅਗਲੀਆਂ ਲੱਤਾਂ ਨੂੰ ਖੁਰਕਣ ਦੇ ਖਿਆਲ ਨਾਲ ਤੇਜ਼ ਤੇਜ਼ ਮਾਰ ਰਿਹਾ ਸੀ। ਇਹ ਪੰਜਾਬ ਦੇ ਗਾਲੜ੍ਹ ਜਿਡੇ ਚੂਹਿਆਂ ਵਰਗਾ ਨਹੀਂ ਸੀ। ਕੱਦੋਂ ਕਾਠੋਂ ਬਿੱਲੀ ਅਤੇ ਖ਼ਰਗੋਸ਼ (ਸਹੇ) ਨਾਲ ਇਸਦੀ ਤੁਲਣਾ ਕੀਤੀ ਜਾ ਸਕਦੀ ਹੈ। ਸਤਿਗੁਰੂ ਜੀ ਨੇ ਉਸਨੂੰ ਫੁਦਕਦਿਆਂ ਹੋਇਆਂ ਅਸਲੋਂ ਨਜੀਕ ਆਇਆਂ ਵੇਖ, ਕੌਤੂਹਲ ਅਤੇ ਕਿਰਪਾ ਵਸ ਇਕ ਟਾਫ਼ੀ ਉਸ ਵਲ ਸੁੱਟੀ। ਪਰ ਉਹ ਬੜਾ ਹੰਕਾਰੀ ਨਿਕਲਿਆ, ਉਸ ਕਿਰਪਾ ਦੇ ਅਰਥ ਨਹੀਂ ਸਮਝੇ। ਬਖਸ਼ਸ਼ ਦਾ ਦਾਨਾ ਨਹੀਂ ਸਵੀਕਾਰਿਆ। ਜਾਪਦਾ ਸੀ ਉਹ ਹੋਟਲ ਦੀ ਰਹਿੰਦ-ਖੂੰਹਦ ਤੇ ਪਲਦਾ ਵਧੀਆ ਵਸਤਾਂ ਦਾ ਸੁਆਦ ਲਹੀਂ ਸੀ ਜਾਣਦਾ। ਮੈਨੂੰ ਤਾਂ ਐਸ. ਐਸ. ਚਰਨ ਸਿੰਘ ਦੀ ਕਵਿਤਾ ਯਾਦ ਆ ਗਈ, ਮੁੜ ਚੂਹੀ ਦੀ ਚੂਹੀ।

ਸਵੇਰੇ 7 ਵਜੇ ਤਕ ਤੁਰਨ ਵਾਲੇ ਮਸਾਂ 8.40 ਤੇ ਵੋਈ ਸਫ਼ਾਰੀ ਲਾਜ ਤੋਂ ਵਿਦਾ ਲੈ ਸਕੇ।

ਮੈਨੂੰ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਅਤੇ ਸਾਡੇ ਜਥੇ ਦਾ ਵੋਈ ਸਫਾਰੀ ਲਾਜ ਸਮੇਂ ਰਿਹਾਇਸ਼ ਤੇ ਖਾਣ ਪਾਣ ਦਾ ਖਰਚਾ ਸ. ਗੁਰਚੇਨ ਸਿੰਘ ਫਲੌਰਾ ਨੇ ਕੀਤਾ। ਨੈਰੋਬੀ ਵਾਲਿਆਂ ਨੇ ਬਿਲ ਭਾਵੇਂ ਇਕੋ ਥਾਓਂ ਦਿਤਾ ਪਰ ਖਰਚਾ ਸਭ ਦਾ ਆਪੋ ਆਪਣਾ ਸੀ।

## ਮੁੰਬਾਸਾ

ਮੰਬਾਸਾ ਹਿੰਦ ਮਹਾਸਾਗਰ ਦੇ ਕੰਢੇ ਪੂਰਬੀ ਅਫਰੀਕਾ ਦੇ ਦੇਸ਼ ਕੀਨੀਆ ਦੀ ਬੰਦਰਗਾਹ ਹੈ। ਚੁਪਾਸਿਓਂ ਸਮੁੰਦਰ-ਜਲ ਨਾਲ ਘਿਰਿਆ ਸਸਤਾ ਸ਼ਹਿਰ। ਮੁੰਬਾਸਾ ਪਹੁੰਚ ਤੋਂ 70 ਕਿਲੋਮੀਟਰ ਪਹਿਲਾਂ ਹੀ ਭਰਪੂਰ ਹਰੇਵਾਈ ਨਜ਼ਰ ਆ ਰਹੀ ਸੀ। ਜੰਗਲ ਹਰਿਆਲੇ ਬੂਟਿਆਂ ਵਾਲੇ ਤਾਂ ਹੈ ਹੀ ਸਨ ਕੁਛ ਆਬਾਦੀ ਵੀ ਆ ਗਈ। ਖਜੂਰਾਂ ਦੇ ਪੇੜ, ਨਾਰੀਅਲ ਦੇ ਰੁੱਖ ਤੇ ਕਾਸ਼ਤ ਕੀਤੇ ਖੇਤ। ਕਾਲੇ ਰੰਗਾਂ ਅਤੇ ਮੋਟੇ ਮੋਟੇ ਨਕਸ਼ਾਂ ਵਾਲੇ ਲੋਕ ਸਬਜ਼ੀਆਂ ਅਤੇ ਫਲਾਂ ਦੀਆਂ ਟੋਕਰੀਆਂ ਉਠਾਈ, ਸੜਕ ਕੰਢੇ ਯਾਤਰੀਆਂ ਨੂੰ ਖਰੀਦਣ ਲਈ ਪਰੇਰਦੇ।

ਅਸੀਂ 10.45 ਤੇ ਮੁੰਬਾਸੇ ਪਹੁੰਚ ਗਏ। ਫਾਸਲਾ ਵੋਈ ਤੋਂ 160 ਕਿਲੋਮੀਟਰ ਦਾ ਜਾਪਦਾ ਸੀ।

ਮੁੰਬਾਸਾ ਘੁਘ ਵਸਦਾ ਸ਼ਹਿਰ ਹੈ। ਮੁਸਲਮਾਨ ਕਿਸਮ ਦੇ ਥਾਂ ਪਰ ਥਾਂ ਦਿਸਦੇ ਲੋਕ। ਇਕ ਨਦੀ ਦਾ ਪੁਲ ਪਾਰ ਕਰ, ਜਿਸਦਾ ਪ੍ਰਤੀ ਕਾਰ 2 ਸ਼ਲਿੰਗ ਟੈਕਸ ਸੀ, ਦੂਜੇ ਪਾਸੇ ਨਿਕਲ ਗਏ। ਜੋ ਖੁਸ਼ਕ ਖੇਤਰ ਨਾਲ ਲਗਦਾ ਇਲਾਕਾ ਹੈ।

ਮੁੰਬਾਸਾ ਦੇ ਟਵਿੱਗਾ ਰੋਡ ਤੇ, ਜੁ ਉਬੜ-ਖਾਬੜ ਸੜਕ ਟੋਟਾ ਸੀ ਤੇ ਜਿਸ ਦਾ ਮਤਲਬ ਹੈ ਜ਼ੀਰਾਫ ਸੜਕ, ਸੰਤ ਜਸਵੰਤ ਸਿੰਘ ਦੇ ਬੰਗਲੇ ਜਾ ਉਤਰੇ। ਪੁਸ਼ਪ ਕਿਆਰੀਆਂ ਅਤੇ ਰੁੱਖਾਂ ਵਿਚਾਲੇ ਇਹ ਸਥਾਨ ਸਾਡੇ ਲਈ ਬੜਾ ਸੁਖਦਾਈ ਸੀ। ਅੰਦਰ ਜਗ-ਬ-ਜਗਹ ਸਤਿਗੁਰੂਆਂ ਦੇ ਚਿੱਤਰ, ਹਾਲ ਦੇ ਸੰਢੇ ਉਤੇ ਸਤਿਗੁਰੂ ਜੀ ਵਾਸਤੇ ਵਿਛਿਆ ਹੋਇਆ ਆਸਣ। ਸਤ੍ਰਿਗੁਰੂ ਜੀ ਸਾਥੋਂ ਪੰਦਰਾਂ ਕੁ ਮਿੰਟ ਅਗਾਊਂ ਪਹੁੰਚੇ ਹੋਏ ਸਨ। ਏਥੋਂ ਦੇ ਗੁਰਸਿਖ ਪਰਵਾਰਾਂ ਨੂੰ ਦਰਸ਼ਨ ਦੇ ਆਪ ਜੀ ਆਰਾਮ ਲਈ ਉਪਰਲੀ ਛੱਤ ਤੇ ਨਿਸਚਿਤ ਸਥਾਨ ਤੇ ਪਧਾਰੇ। ਏਥੇ ਹੀ ਇਸ਼ਨਾਨ ਕੀਤਾ ਅਤੇ ਪ੍ਰਸਾਦ ਛਕਿਆ। ਨਾਲ ਆਈ ਸੰਗਤ ਅਤੇ ਮੁੰਬਾਸੇ ਦੇ ਹੋਰ ਨਾਮਧਾਰੀ ਪਰਵਾਰਾਂ ਨੇ ਜਿਨ੍ਹਾਂ ਨੂੰ ਸੰਤ ਜਸਵੰਤ ਸਿੰਘ ਨੇ ਦਾਅਵਤ ਦਿਤੀ ਹੋਈ ਸੀ; ਭੋਜਨ ਛਕ, ਤ੍ਰਿਪਤੀ ਪਾਈ।

ਸੰਤ ਜਸਵੰਤ ਸਿੰਘ ਸੂਬਾ ਦਰਸ਼ਨ ਸਿੰਘ ਜੀ ਦੇ ਕੁੜਮ ਹਨ। ਸੰਤਾਂ ਦੀ ਲੜਕੀ ਜਿਤਿੰਦਰ ਕੌਰ, ਸੂਬਾ ਜੀ ਦੀ ਬਣਨ ਵਾਲੀ ਨੂੰਹ ਸਾਰੀ ਸੰਗਤ ਦਾ ਹੱਸ ਹੱਸ ਤੇ ਭੱਜ ਭੱਜ ਪ੍ਰਸ਼ਾਦ ਪਾਣੀ ਦੁਆਰਾ ਸੁਆਗਤ ਕਰਦੀ ਰਹੀ। ਦੱਸਿਆ ਗਿਆ ਕਿ ਏਸੇ ਦੌਰੇ ਸੂਬਾ ਜੀ ਦੇ ਲੜਕੇ ਨਰਿੰਦਰ ਸਿੰਘ ਨਾਲ ਜਿਤਿੰਦਰ ਕੌਰ ਦੀ ਸ਼ਾਦੀ ਹੋ ਜਾਣੀ ਹੈ। ਅਤੇ ਜੋੜੀ ਦੇ ਵਿਚੋਲੇ ਹਨ ਖ਼ੁਦ ਸ੍ਰੀ ਸਤਿਗੁਰੂ ਜੀ।

ਸੰਤ ਜਸਵੰਤ ਸਿੰਘ ਏਥੋ ਇਨਸਪੈਕਟਰ ਆਫ਼ ਰੇਲਵੇਜ਼ ਹਨ। ਇਹਨਾਂ ਦੀ ਇਕ ਲੜਕੀ ਸ. ਸਤਪਾਲ ਸਿੰਘ ਭੱਟੀ ਨਾਲ ਵਿਆਹੀ ਹੋਈ ਹੈ ਜੁ ਅੱਜ ਸਾਡੇ ਜਥੇ ਨਾਲ ਹਨ। ਘਰ ਵਿਚ ਸਾਥੋਂ ਵੀ ਪਹਿਲਾਂ ਨੈਰੋਬੀ ਦੇ ਕੁਛ ਪ੍ਰੇਮੀ ਪਹੁੰਚੇ ਹੋਏ ਸਨ, ਸ. ਦਲਬੀਰ ਸਿੰਘ ਕਪੂਰ, ਇਹਨਾਂ ਦੀ ਸੁਪਤਨੀ ਤੇ ਲੜਕੇ ਪਰਮਿੰਦਰ ਸਿੰਘ-ਜਸਵਿੰਦਰ ਸਿੰਘ। ਫਲੋਰਾ ਪਰਵਾਰਾਂ ਦੇ ਪਿਤਾ ਸੰਤ ਪਰਤਾਪ ਸਿੰਘ ਵੀ ਪਹੁੰਚੇ ਹੋਏ ਸਨ। ਰਾਤ ਤਕ ਸ. ਗੁਰਚੈਨ ਸਿੰਘ ਫਲੋਰਾ ਤੇ ਇਹਨਾਂ ਦੀ ਪਤਨੀ ਬੀਬੀ ਰਛਪਾਲ ਕੌਰ ਵੀ ਪਹੁੰਚ ਗਏ।

ਪਰਵਾਰਕ ਜਾਣਕਾਰੀ : ਸੰਤ ਜਸਵੰਤ ਸਿੰਘ ਘੱਟਾਰੋੜਾ-ਬੀਬੀ ਹਰਬੰਸ ਕੌਰ
ਲੜਕੇ : ਸ. ਨਰਿੰਦਰ ਸਿੰਘ, ਸੁਰਿੰਦਰ ਸਿੰਘ ਅਤੇ ਜਸਪਾਲ ਸਿੰਘ
ਲੜਕੀਆਂ : ਬੀਬੀ ਅਮਰਜੀਤ ਕੌਰ, ਇੰਦਰਜੀਤ ਕੌਰ, ਹਰਵਿੰਦਰ ਕੌਰ ਅਤੇ ਜਿਤਿੰਦਰ ਕੌਰ।

### ਸਾਰਾ ਸਮਾਂ ਆਰਾਮ

ਪਹਿਲਾਂ ਤਾਂ ਇਕ ਮਹਤਵਪੂਰਣ ਵਿਅਕਤੀ ਨੇ ਮੈਂ ਗਰੀਬ ਦੀ ਸਤਿਗੁਰਾਂ ਪਾਸ ਸਿਫਾਰਸ਼ ਚਾਹੀ। ਉਹ ਸਿੱਧੇ ਸਤਿਗੁਰੂ ਜੀ ਨਾਲ ਭਾਰਤ ਜਾ ਕੇ ਫੇਰ ਇੰਗਲੈਂਡ ਜਾਣਾ ਚਾਹੁੰਦਾ ਸੀ। ਸਤਿਗੁਰੂ ਜੀ ਦੀ ਤਜਵੀਜ਼ ਸੀ ਰਾਗੀ ਤੇ ਪਰਚਾਰਕ ਨੈਰੋਬੀਓਂ ਹੀ ਵਲਾਇਤ ਚਲੇ ਜਾਣ। ਜਦੋਂ ਮੈਂ ਅਰਜ਼ ਕਰਨ ਦੀ ਗੁਸਤਾਖ਼ੀ ਕਰ ਹੀ ਦਿਤੀ, ਸਤਿਗੁਰੂ ਜੀ ਨੇ ਮੈਨੂੰ ਸਮਝਾਇਆ : ਏਥੋਂ ਸਿੱਧੇ ਜਾਣ ਨਾਲ ਸਾਧ ਸੰਗਤ ਦਾ 11000/- ਬਚਦਾ ਹੈ। ਹਵਾਈ ਟਿਕਟਾਂ ਦਾ ਪ੍ਰਬੰਧ ਵੀ ਇੰਜ ਹੀ ਕੀਤਾ ਹੈ। ਸਿਫਾਰਸ਼ ਅਗੇ ਵੀ ਆਈ ਹੈ, ਵੇਖੋ ਕੀ ਬਣਦਾ ਹੈ!

ਮੈਨੂੰ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਸੀ ਕਿ ਪ੍ਰਸ਼ਾਦ ਛਕਣ ਉਪਰੰਤ 'ਸੀ ਬੀਚ' (ਸਮੁੰਦਰ ਕਿਨਾਰੇ) ਤੇ ਚਲਾਂਗੇ। ਪਰ ਆਪ ਜੀ ਅੱਜ ਬਾਹਲਾ ਸਮਾ ਆਰਾਮ ਕਮਰੇ ਵਿਚ ਹੀ ਰਹੇ। ਢਾਈ ਵਜੇ ਤਕ ਨਾਲ ਆਇਆ ਗਰੁਪ ਤਾਂ ਮੁੰਬਾਸਾ ਦੀ ਸੈਰ ਜਾਂ ਸਮੁੰਦਰੀ ਕੰਢੇ ਤੇ ਜਾਣ ਲਈ ਨਿਕਲ ਗਿਆ। ਪਰ ਮੈਂ ਤਾਂ ਸਤਿਗੁਰਾਂ ਨਾਲ ਹੀ ਜਾਣ ਦਾ ਇਛਕ ਸਾਂ। ਤਿੰਨ ਕੁ ਵਜੇ ਤਾਂ ਸ. ਜਸਵੰਤ ਸਿੰਘ ਕੱਲ੍ਹਾ ਨੈਰੋਬੀਓਂ ਹਵਾਈ ਸਫ਼ਰ ਦੁਆਰਾ ਏਥੇ ਪੁਜ ਗਏ। ਮੈਨੂੰ ਸੈਰ ਲਈ ਨਾਲ ਲਿਜਾਂਦੇ-ਲਿਜਾਂਦੇ, ਆਪ ਸਤਿਗਰੂ ਜੀ ਦੀ ਸੇਵਾ ਵਿਚ ਜਾ ਬੈਠੇ। ਸ਼੍ਰੀ ਸਤਿਗੁਰੂ ਜੀ ਨੈਰੋਬੀ ਦੇ ਸੂਬਾ ਜੀ ਅਤੇ ਪ੍ਰਧਾਨ ਜੀ ਨਾਲ ਅਪਣੇ ਆਰਾਮ ਕਮਰੇ ਵਿਚ ਹੀ ਕਿਸੇ ਮਹੱਤਵ ਪੂਰਣ ਗੱਲ ਬਾਤ ਵਿਚ ਰੁਝੇ ਰਹੇ।

ਸਬੱਬ ਨਾਲ ਨਲਕਿਆਂ ਚੋਂ ਪਾਣੀ ਆਉਣਾ ਬੰਦ ਹੋ ਗਿਆ। ਸਵੇਰੇ ਸੰਗਤ ਦੇ ਇਸ਼ਨਾਨ ਦੀ ਚਿੰਤਾ ਬਣ ਗਈ। ਮਸਾਂ ਕਿਤੇ ਸ਼ਾਮੀ 5.30 ਵਜੇ ਨਲਕਿਆਂ ਨੇ ਟਿੱਪ-ਟਿੱਪ ਕੀਤੀ ਅਤੇ ਸਾਧ ਸੰਗਤ ਹੱਥ ਮੂੰਹ ਧੋਣ ਤੇ ਸ਼ੌਚ ਆਦਿ ਕਿਰਿਆਵਾਂ ਨਜਿੱਠਣ ਲਗੀ। ਪਰ ਸਵੇਰੇ ਕੀ ਬਣੂੰ? ਇਹਦੇ ਲਈ ਸੰਤ ਜਸਵੰਤ ਸਿੰਘ ਨੇ ਅਧਿਕਾਰੀਆਂ ਨਾਲ ਗੱਲ ਕਰ ਲਈ।

## ਨਸਲੀ ਵਿਤਕਰਾ

ਸੰਤ ਜਸਵੰਤ ਸਿੰਘ ਨੇ ਮੁੰਬਾਸਾ ਦਾ ਜ਼ਿਕਰ ਕਰਦਿਆਂ ਦੱਸਿਆ, ਅੰਗਰੇਜ਼ ਨੇ ਨਸਲੀ ਵਿਤਕਰੇ ਦੀ ਲਾਈਨ ਅਜੇ ਛੱਡੀ ਨਹੀਂ, ਪਰਚਾਰ ਭਾਵੇਂ ਕੁਝ ਕਰੇ। ਏਥੋਂ ਦੀ ਇਕ "ਨਿਆਲੀ ਕਲੱਬ" ਹੈ, ਜਿਸਦੇ ਸਿਰਫ਼ ਗੋਰੇ ਹੀ ਮੈਂਬਰ ਹੋ ਸਕਦੇ ਹਨ; ਭਾਰਤੀ ਜਾਂ ਕੈਨੇਡੀਅਨ ਵੀ ਨਹੀਂ। ਸ. ਕੱਲ੍ਹਾ ਨੇ ਪੁਸ਼ਟੀ ਕੀਤੀ ਅਤੇ ਦੱਸਿਆ ਕਿ ਅਜੇ ਤਕ ਕੀਨੀਆ ਵਿਚ ਦੋ ਹੀ ਸੀਮਿੰਟ ਫੈਕਟਰੀਆਂ ਹਨ, ਇਕ ਨੈਰੋਬੀ, ਦੂਜੀ ਮੁੰਬਾਸੇ ਤੇ ਇਹ ਗੋਰਿਆਂ ਦੀਆਂ ਹੀ ਹਨ।

## ਸ਼ਾਮ ਦਾ ਦੀਵਾਨ

ਸੰਤ ਜਸਵੰਤ ਸਿੰਘ ਦੀ ਇਹ ਬੜੀ ਰੀਝ ਸੀ ਕਿ ਅੱਜ ਸ਼ਾਮ ਦਾ ਦੀਵਾਨ ਉਹਦੇ ਵਡੇ ਲੜਕੇ ਸ: ਨਰਿੰਦਰ ਸਿੰਘ ਦੇ ਘਰ ਲਗੇ। ਉਹਦੇ ਘਰ ਤਿਆਰੀ-ਵਿਆਰੀ ਤਾਂ ਹੋ ਰਹੀ ਸੀ ਪਰ ਉਹ ਖ਼ੁਦ ਨਾਮਧਾਰੀ ਮਰਿਆਦਾ ਦੀਆਂ ਪਾਬੰਦੀਆਂ ਤੋਂ ਡਰਦਾ ਸੀ। ਉਹ ਮੁੰਬਾਸੇ ਵਿਚ ਇਲੈਕਟ੍ਰਾਨਿਕਸ ਦਾ ਸ਼ਾਇਦ ਤਕੜਾ ਵਾਪਾਰੀ ਹੈ। ਸਾਧ ਸੰਗਤ ਸੰਤ ਜਸਵੰਤ ਸਿੰਘ ਦੀ ਰੀਝ ਨੂੰ ਉਸਦੇ ਘਰ ਜਾ ਰਹੀ ਸੀ।

6 ਤੋਂ 7 ਵਜੇ ਤਕ ਸ. ਨਰਿੰਦਰ ਸਿੰਘ ਦੇ ਘਰ ਦੇ ਹਾਲ ਵਿਚ ਨਾਮ ਸਿਮਰਨ ਗੁਰੂ ਕੀ ਹਜ਼ੂਰੀ ਵਿਚ ਹੋ ਕੇ, ਰਾਗੀਆਂ ਦਾ ਦੀਵਾਨ ਪੌਣੇ 8 ਤਕ ਸਜਿਆ। ਕੀਰਤਨ ਆਨੰਦ ਦਾਇਕ ਸੀ। ਬੀਬੀ ਨੇ ਸਮਾਪਤੀ ਤੋਂ ਪਹਿਲੋਂ ਭੇਟਾ ਕਰ ਕੇ ਨਮਸਕਾਰ ਕੀਤੀ ਪਰ ਨਰਿੰਦਰ ਸਿੰਘ ਨੂੰ ਕਥਾ ਕੀਰਤਨ ਤੇ ਗੁਰੂ ਕੇ ਦਰਸ਼ਨਾਂ ਲਈ ਸਮਾ ਨਹੀਂ ਮਿਲਿਆ। ਪਾਲ ਸਮੁਹਾ ਸਰਵਰ ਭਰਾ ਪੀ ਨ ਸਕੈ ਕੋਈ ਨੀਰ। ਭਾਗ ਬੜੇ ਤੈ ਪਾਇਓ ਤੂ ਭਰ ਭਰ ਪੀਉ ਕਬੀਰ। ਦੋ ਪਰਵਾਰਾਂ ਨੇ ਸਾਧ ਸੰਗਤ ਦੇ ਪ੍ਰਭਾਵ ਤੋਂ ਭਜਨ ਪੁਛ ਕੇ ਸਾਤਵਿਕ ਜੀਵਨ ਸਵੀਕਾਰ ਕੀਤਾ।

## ਸ. ਬਲਵਿੰਦਰ ਸਿੰਘ ਨੈਰੋਬੀ

ਨੈਰੋਬੀ ਦਾ ਇਹ ਲਾਲ ਪੱਗ ਬੰਨ੍ਹਣ ਵਾਲਾ ਉਤਸਾਹੀ ਨੌਜਵਾਨ ਸਤਿਗੁਰੂ ਜੀ ਨਾਲ ਅਗਾਧ ਪ੍ਰੇਮ ਰਖਦਾ ਹੋਇਆ ਆਪਣੀ ਪਿੱਕ-ਅੱਪ (ਅੱਧ ਕੱਜੀ ਕਾਰ) ਨਾਲ ਲਿਆਇਆ ਸੀ ਜਿਸ ਕਾਰਨ ਲੰਗਰ ਅਤੇ ਇਸ਼ਨਾਨ ਆਦਿ ਲਈ ਸੁੱਚਾ ਜਲ ਅਤੇ ਖਾਣ-ਪੀਣ ਦੀ ਸਮਗਰੀ ਥਾਂ ਸਿਰ ਸਮੇ ਪਰ ਪੁਜਦੀ ਰਹੀ। ਪਰ ਇਹ ਸ਼ੌਕ ਭਰਪੂਰ ਜਵਾਨ ਅਪਣੇ ਨਾਲ ਦੋ ਕੈਮਰੇ ਵੀ ਲੈ ਕੇ ਆਇਆ : ਮੂਵੀ ਅਤੇ ਸਟਿਲ। ਇਸ ਦੀ ਕਾਮਯਾਬ ਕੋਸ਼ਸ਼ ਰਹੀ ਕਿ ਟਿਕਾਣੇ ਵਾਲੀ ਜਗਹ ਪੁੱਜ ਕੇ ਸਤਿਗੁਰੂ ਜੀ ਤੇ ਸੰਗਤ ਦੇ ਸੁਆਗਤ ਅਤੇ ਨਾਮ ਸਿਮਰਨ-ਕੀਰਤਨ ਦੀਆਂ ਅਮੁਲ ਘੜੀਆਂ ਸੰਭਾਲੀਆਂ ਜਾਣ! ਮੁੰਬਾਸਾ ਟੂਰ ਤੇ ਹੋਰ ਹਰ ਥਾਂ ਦੀਆਂ ਇਸਨੇ ਸਮੇ ਸਮੇ ਤਸਵੀਰਾਂ ਲਈਆਂ।

## ਸੰਤ ਰਣਜੋਧ ਸਿੰਘ

ਨੁਕੀਲੀ ਸਫ਼ੈਦ ਪਗੜੀ ਵਾਲਾ ਇਹ ਨਾਮਧਾਰੀ ਮੁੱਦਤਾਂ ਤੋਂ ਮੁੰਬਾਸਾ ਦਾ ਵਸਨੀਕ ਹੈ। ਇਸਨੇ ਬੇਨਤੀ ਕੀਤੀ ਹੋਈ ਸੀ ਕਿ ਸਤਿਗੁਰੂ ਜੀ ਅਪਣੇ ਪਵਿਤਰ ਚਰਨ ਕੰਵਲ ਉਸ ਦੇ ਘਰ ਵੀ ਪਾਣ। ਸੁ ਸਤਿਗੁਰੂ ਜੀ ਸ. ਨਰਿੰਦਰ ਸਿੰਘ ਘਰੋਂ ਉਠ ਸਾਧ ਸੰਗਤ ਨਾਲ ਰਣਜੀਤ ਸਿੰਘ ਦੇ ਭੀੜੇ ਅਤੇ ਇਕਲਵਾਂਜੇ ਘਰ ਪਧਾਰੇ। ਪਲੰਘ ਤੇ ਸਤਿਗੁਰੂ ਜੀ ਨੂੰ ਬੈਠਾਇਆ ਗਿਆ, ਸਾਰਾ ਪਰਵਾਰ ਨਮਸਕਾਰ ਨੂੰ ਆਇਆ। ਦੀਨ ਦਿਆਲ ਜੀ ਪਰਵਾਰ ਮੁਖੀ ਅਤੇ ਬੱਚਿਆਂ ਨਾਲ 15 ਮਿੰਟ ਤਕ ਗੁਰਸਿਖੀ ਦੇ ਉੱਚੇ ਆਦਰਸ਼ਾਂ ਬਾਰੇ ਬਚਨ ਕਰਦੇ ਰਹੇ।

ਰਣਜੋਧ ਸਿੰਘ ਜੀ ਦੇ ਕਮਰੇ ਵਿਚ ਗੁਰੂਆਂ ਦੇ ਨੀਲੇ ਕਪੜੇ ਵਾਲੀਆਂ ਤਸਵੀਰਾਂ ਵੇਖ ਉਨ੍ਹਾਂ ਨੂੰ ਲਾਹੁਣ ਲਈ ਆਖਦਿਆਂ, ਧਰਮ ਗ੍ਰੰਥਾਂ ਤੇ ਗੁਰੂਆਂ ਦਾ ਨੀਲੇ ਰੰਗ ਪ੍ਰਤੀ ਵਿਰੋਧ ਵੀ ਪ੍ਰਮਾਣਾਂ ਦੁਆਰਾ ਦੱਸਦੇ ਰਹੇ। ਸਾਰੇ ਪਰਵਾਰ ਦੀ ਕੱਲਿਆਂ ਕੱਲਿਆਂ ਕਰ ਜਾਣਕਾਰੀ ਲਈ। ਇਹ ਪਰਵਾਰ ਏਥੇ ਫ਼ਰਨੀਚਰ ਦਾ ਕੰਮ ਕਰਦਾ ਹੈ।

ਸਤਿਗੁਰੂ ਜੀ ਨੂੰ, ਸੰਤ ਰਣਜੋਧ ਸਿੰਘ ਦੇ ਛੋਟੇ ਲੜਕੇ ਸ੍ਰੀ ਕੁਲਦੀਪ ਸਿੰਘ ਵਲ ਕਿਰਪਾ ਕਰਨ ਦੀ ਬੇਨਤੀ ਕੀਤੀ ਗਈ। ਸਤਿਗੁਰੂ ਜੀ ਇਹ ਜਾਣ ਕੇ ਪਰਮ ਪ੍ਰਸੰਨ ਹੋਏ ਕਿ ਇਹ ਬੱਚਾ ਮੁੱਢ ਤੋਂ ਹੀ ਨਾਮਧਾਰੀਆਂ ਵਾਂਗ ਸਿੱਧੀ ਦਸਤਾਰ ਸਜਾਂਦਾ ਆ ਰਿਹਾ ਹੈ ਅਤੇ ਸਕੂਲ, ਕਾਲਿਜ ਜਾਂ ਹੋਰ ਸੰਸਥਾਵਾਂ ਵਿਚ ਦਸਤਾਰ ਤੋਂ ਉਠੇ ਵਿਵਾਦ ਵਿਚ ਫ਼ਤਹ ਪਾਂਦਾ ਰਿਹਾ ਹੈ। ਸਤਿਗੁਰੂ ਜੀ ਮੁੰਬਾਸੇ ਵਿਚ ਇਸ ਇਕੱਲੇ ਸਿਧੀ ਦਸਤਾਰ ਵਾਲੇ ਚੈਂਪੀਅਨ ਦੀ ਭਰਪੂਰ ਪ੍ਰਸੰਸਾ ਕੀਤੀ।

ਪਰਵਾਰਕ ਵੇਰਵਾ :

ਸੰਤ ਰਣਜੋਧ ਸਿੰਘ-ਬੀਬੀ ਸੁਰਜੀਤ ਕੌਰ

ਲੜਕੇ : ਸ੍ਰੀ ਸੇਵਕ ਸਿੰਘ, ਸਤਨਾਮ ਸਿੰਘ, ਸਤਿਪਾਲ ਸਿੰਘ ਅਤੇ ਕੁਲਦੀਪ ਸਿੰਘ

ਲੜਕੀਆਂ : ਬੀਬੀ ਸਤਵਿੰਦਰ ਕੌਰ, ਕਰਣਜੀਤ ਕੌਰ ਅਤੇ ਸੁਖਦੇਵ ਕੌਰ

ਪਤਾ : ਵਰਕਸ਼ਾਪ ਰੋਡ, ਮੁੰਬਾਸਾ

## ਮੁੜ ਡੇਰੇ

ਏਥੋਂ ਉਠ ਸੱਚੇ ਪਾਤਸ਼ਾਹ ਜੀ ਸੰਗਤ ਸਮੇਤ ਡੇਰੇ, ਅਰਥਾਤ ਸੰਤ ਜਸਵੰਤ ਸਿੰਘ ਦੇ ਬੰਗਲੇ ਪਹੁੰਚੇ। ਅੱਜ ਏਥੇ ਭਰਪੂਰ ਰੌਣਕਾਂ ਸਨ। ਸਾਧ ਸੰਗਤ ਨੇ ਪ੍ਰਸ਼ਾਦ ਪਾਣੀ ਛਕਿਆ। ਸਤਿਗੁਰੂ ਜੀ ਨੇ ਕੁਛ ਜਲਪਾਨ ਕੀਤਾ ਅਤੇ ਸੂਬਾ ਦਰਸ਼ਨ ਸਿੰਘ ਜੀ ਨੂੰ ਨਾਲ ਲੈ ਸੀ-ਬੀਚ ਤੇ ਕੁਛ ਸਮਾਂ ਚਹਿਲ ਕਦਮੀ ਕਰਦੇ ਰਹੇ।

ਰਾਤੀਂ ਸ. ਗੁਰਚੈਨ ਸਿੰਘ-ਰਛਪਾਲ ਕੌਰ ਵੀ ਪਹੁੰਚ ਗਏ, ਇਹਨਾਂ ਦਾ ਜਹਾਜ਼ ਲੇਟ ਸੀ। ਸਾਧ ਸੰਗਤ ਨੇ ਰਾਤ ਦੇ ਵਿਸ਼ਰਾਮ ਲਈ ਵੱਖ ਵੱਖ ਘਰੀਂ ਜਾਣਾ ਸੀ।

ਅਸੀਂ ਕੁਛ ਸਰੀਰ ਸੰਤ ਹਰਭਜਨ ਸਿੰਘ ਚਾਨਾ ਦੇ ਸਹੁਰੇ ਘਰ ਸ. ਅਰਜਨ ਸਿੰਘ

ਦੇ ਮਕਾਨ ਵਿਚ ਰਾਤ ਜਾ ਰਹੇ। ਅਰਜਨ ਸਿੰਘ ਹੁਰੀਂ ਪਰਵਾਰ ਸਮੇਤ, ਅੱਜ ਕੱਲ੍ਹ ਨੈਰੋਬੀ ਹੀ ਰਹਿੰਦੇ ਹਨ।

### 25 ਜੁਲਾਈ 1979, ਬੁੱਧਵਾਰ
### ਮੁੰਬਾਸਾ ਤੋਂ...

ਸੰਤ ਜਸਵੰਤ ਸਿੰਘ ਦਾ ਰੇਲਵੇ-ਬੰਗਲਾ ਅੰਮ੍ਰਿਤ ਵੇਲੇ ਦੇ ਚੁਪ ਅਤੇ ਸ਼ਾਂਤ ਵਾਤਾਵਰਣ ਵਿਚ ਆਸਾ ਦੀ ਵਾਰ ਦੇ ਕੀਰਤਨ ਨਾਲ ਗੂੰਜ ਉਠਿਆ। ਸੰਤ ਘੁੱਲਾ-ਸੰਤ ਖਜਾਨ ਸਿੰਘ ਅਤੇ ਕਦੇ ਕਦੇ ਸਤਿਗੁਰੂ ਜੀ ਦੀ ਮੋਹਕ ਆਵਾਜ਼ ਗੁਰਬਾਣੀ ਦੇ ਕੀਰਤਨ ਨੂੰ ਹੋਰ ਵੀ ਮਧੁਰ ਬਣਾ ਰਹੀ ਸੀ। ਸਵੇਰ ਦੇ 6.00 ਵਜਦਿਆਂ ਹੀ ਦੀਵਾਨ ਦੀ ਸਮਾਪਤੀ ਹੋ ਗਈ। ਅੰਦਰੋਂ ਬਾਹਰ ਨਿਕਲਦਿਆਂ, ਸੂਰਜ ਦੀਆਂ ਪਹਿਲੀਆਂ ਕਿਰਨਾਂ ਨਾਲ, ਸਤਿਗੁਰੂ ਜੀ ਤੇ ਸੰਗਤਾਂ ਦੇ ਚਰਨਾਂ ਨਾਲ ਨਿਵਾਜਿਆ ਇਹ ਬੰਗਲਾ, ਜਿਵੇਂ ਸੁੰਦਰਤਮ ਚਿੱਤਰ ਵਾਂਗ, ਤ੍ਰੇਲ ਧੋਤੇ ਫੁੱਲਾਂ ਤੇ ਪੱਤੀਆਂ ਵਿਚੋਂ ਉਠਦਾ-ਉਠਦਾ ਨਜ਼ਰ ਪਿਆ।

ਸ. ਗੁਰਚੈਨ ਸਿੰਘ, ਸਤਿਗੁਰੂ ਜੀ ਨੂੰ ਸਰੀਰ ਮਾਲਿਸ਼ ਲਈ ਸੀ-ਬੀਚ ਤੇ ਸਜੇ-ਬਣੇ ਵਾਈਟ ਲੈਂਡ ਹੋਟਲ ਤੇ ਡੇਢ ਘੰਟੇ ਵਾਸਤੇ ਲੈ ਗਏ। ਸ. ਗੁਰਚੈਨ ਸਿੰਘ-ਰਛਪਾਲ ਕੌਰ ਬੀਬੀ ਦਾ ਰਾਤ ਨਿਵਾਸ ਏਸੇ ਹੋਟਲ ਵਿਚ ਸੀ। ਰੇਲਵੇ ਬੰਗਲੇ ਵਿਚ ਘਰ ਪਰਵਾਰ ਨੇ ਵਾਪਸੀ ਕਰਨ ਵਾਲਿਆਂ ਨੂੰ ਸੁਆਦੀ ਪਰਾਉਂਠੇ, ਸੁੱਕੀਆਂ ਸਬਜ਼ੀਆਂ ਅਤੇ ਚਾਹਟੇ ਨਾਲ ਤ੍ਰਿਪਤ ਕੀਤਾ।

8.20 ਵਜੇ ਸਵੇਰੇ, ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਸ੍ਰੀ ਪੂਰਬਾ ਵਲੋਂ ਕਮਰ ਕੱਸਿਆਂ ਦੀ ਅਮਰਦਾਸ ਹੋ ਗਈ। ਅਤੇ ਸਭ ਨੇ ਮੁੰਬਾਸੇ ਤੋਂ ਵਿਦਾਇਗੀ ਲੈ ਲਈ। ਹੁਣ ਸਿੱਧਾ ਨੈਰੋਬੀ ਜਾਣਾ ਸੀ ਤਿੰਨ ਕਾਰਾਂ ਨੇ। ਸਤਿਗੁਰੂ ਜੀ ਨੇ ਸਾਵੋ ਨੈਸ਼ਨਲ ਪਾਰਕ ਵਿਚ ਦੀ ਸਫਰ ਕਰਨ ਦਾ ਪ੍ਰੋਗਰਾਮ ਬਣਾ ਲਿਆ। ਮਾਤਾ ਜੀ ਦੀ ਗੱਡੀ ਤੇ ਇਕ ਦੋ ਗੱਡੀਆਂ ਹੋਰ ਵੀ ਨਾਲ ਜਾਣੀਆਂ ਸਨ। ਸ. ਗੁਰਚੈਨ ਸਿੰਘ ਫਲੌਰਾ, ਸੰਤ ਪੂਰਬਾ ਅਤੇ ਸ. ਮਨਚੰਦਾ ਸਤਿਗੁਰੂ ਜੀ ਵਾਲੀ ਕਾਰ ਵਿਚ ਸਨ। ਮੈਂ, ਪ੍ਰਧਾਨ ਜੀ ਦੀ ਗੱਡੀ ਤੇ ਸ. ਜਸਵੰਤ ਸਿੰਘ ਕੱਲ੍ਹਾ ਅਤੇ ਸੰਤ ਪ੍ਰੀਤਮ ਸਿੰਘ ਮਠਾੜੂ ਨਾਲ ਜਾ ਰਿਹਾ ਸਾਂ।

### ਸੰਤ ਹਰੀ ਸਿੰਘ ਬਾਂਸਲ

ਰਾਹ ਵਿਚ ਸਿੱਖ ਟੈਂਪਲ ਮਕਿੰਡੂ ਵਲ ਝਾਤ ਪੁਆਂਦਿਆਂ ਪ੍ਰਧਾਨ ਸਰਵਣ ਸਿੰਘ ਜੀ ਨੇ ਦੱਸਿਆ : ਇਹ ਸਿੱਖ ਗੁਰਦੁਆਰਾ ਇਕ ਸਾਂਝੇ-ਮਾਂਝੇ ਪ੍ਰਬੰਧ ਹੇਠ ਹੈ ਅਤੇ ਇਸ ਨੂੰ ਸਿੱਖ ਸੰਗਤਾਂ ਤੇ ਹੋਰ ਸੈਲਾਨੀਆਂ ਦੇ ਲਾਭ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਕ ਬਹੁਤ ਪਿਆਰੇ ਸ. ਪੂਰਨ ਸਿੰਘ ਵੱਸਣ ਨੇ ਮੁੰਬਾਸਾ-ਨੈਰੋਬੀ ਰੋਡ ਤੇ ਉਗ੍ਰਾਹੀ ਕਰ ਤਾਮੀਰ ਕਰਵਾਇਆ ਸੀ। ਜਾਂਦੀ ਵਾਰੀਂ ਅਸੀਂ ਉੱਤਰ ਕੇ ਏਥੋਂ ਦਾ ਹੋਟਲਨੁਮਾ ਲੰਗਰ ਤੇ ਖੁਲ੍ਹਾ ਚੌੜਾ ਦਰਬਾਰ-ਹਾਲ ਵੇਖ ਗਏ ਸਾਂ। ਗੇਟ ਅਤੇ ਗੁਰਦੁਆਰੇ ਦੇ ਆਲੀਸ਼ਾਨ ਗੁੰਬਦਾਂ ਵਲ ਇਸ਼ਾਰਾ ਕਰਦਿਆਂ ਪ੍ਰਧਾਨ ਜੀ ਨੇ ਦੱਸਿਆ :

ਕੀਨੀਆ ਸਥਿਤ ਸਾਰੇ ਗੁਰਦੁਆਰੇ ਅਤੇ ਮਸੀਤਾਂ ਦੇ ਗੁੰਬਦ ਜਿਸ ਕਾਰੀਗਰ ਨੇ ਬਣਾਏ ਹਨ, ਉਹ ਨਾਮਧਾਰੀ ਹੈ—ਸੰਤ ਹਰੀ ਸਿੰਘ ਬਾਂਸਲ। ਵੇਖਣ ਨੂੰ ਉਹਦੀ ਸ਼ਖ਼ਸੀਅਤ ਏਨੀ ਪ੍ਰਭਾਵਸ਼ਾਲੀ ਨਹੀਂ। ਸਿੱਧਾ ਸਾਦਾ ਤੇ ਪੱਗ ਵਲ੍ਹੇਟ ਬੰਦਾ ਹੀ ਲਗਦਾ ਹੈ ਪਰ ਉਹਦੇ ਹੱਥਾਂ ਤੇ ਮਨ ਮਸਤਕ ਵਿਚ ਏਨੀ ਕਲਾ ਕੁਦਰਤ ਹੈ ਕਿ ਉਹਦੇ ਟਾਕਰੇ ਦਾ ਕੀਨੀਆ ਵਿਚ ਕੋਈ ਵੀ ਕਾਰੀਗਰ ਨਹੀਂ। ਸਾਰੇ ਗੁਰਦੁਆਰੇ ਤੇ ਮਸੀਤਾਂ ਉਹਦੇ ਬਣਾਏ ਗੁੰਬਦਾਂ ਨਾਲ ਸ਼ੋਭਾ ਪਾ ਰਹੇ ਹਨ।

ਮੈਂ ਇਸ ਕਾਰੀਗਰ ਦੇ ਦਰਸ਼ਨਾਂ ਦਾ ਚਾਹਵਾਨ ਸਾਂ ਪਰ ਇਹ ਹੋ ਨਹੀਂ ਸਕੇ।

ਗੁਰਦੁਆਰਾ ਮਕਿੰਡੋ ਪ੍ਰਬੰਧ ਵਲੋਂ ਸੰਤੁਸ਼ਟਤਾ ਪ੍ਰਦਾਨ ਕਰਨ ਵਾਲਾ ਹੈ। ਧੰਨ ਸਿੱਖ ਹਨ ਜੋ ਜੰਗਲਾਂ ਵਿਚ ਮੰਗਲ ਲਾਣ ਲਗਿਆਂ ਪੈਸੇ ਨੂੰ ਪਾਣੀ ਵਾਂਗ ਵਹਾਣੋਂ ਸੰਕੋਚ ਨਹੀਂ ਕਰਦੇ। ਹਰ ਯਾਤਰੀ ਇਸ ਗੁਰਦੁਆਰੇ ਉਤਰ ਕੇ ਕੁਛ ਛਕਣ-ਛਕਾਣ ਕਰਦਾ ਹੈ ਅਤੇ ਗੋਲਕ ਵਿਚ ਦੱਛਣਾ ਪਾਣ ਲਈ ਉਤਸਾਹੀ ਹੁੰਦਾ ਹੈ। ਸਾਡੇ ਨਾਲ ਸੂਬਾ ਜੀ ਵੀ ਆ ਰਹੇ ਸਨ, ਉਨ੍ਹਾਂ ਇਸ ਸੇਵਾ ਸੰਸਥਾ ਲਈ ਗੋਲਕ ਦੇ ਮੂੰਹ ਕੁਛ ਨੋਟ ਪਾਏ।

## ਸੂਬਾ ਦਰਸ਼ਨ ਸਿੰਘ ਜੀ ਦੇ ਮੁਖੋਂ

ਸੂਬਾ ਦਰਸ਼ਨ ਸਿੰਘ ਜੀ ਨੇ ਮੈਨੂੰ ਦੱਸਿਆ ਕਿ ਜਦੋਂ ਦੇ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦੇਣ ਲਗੇ ਹਨ, ਨੈਰੋਬੀ ਵਿਚ ਨਾਮਧਾਰੀ ਸੰਗਤ ਦਾ ਪ੍ਰਭਾਵ ਵਧਿਆ ਅਤੇ ਆਰਥਕ ਹਾਲਤ ਉਚੇਰੀ ਹੋਈ ਹੈ। ਦੂਜੀਆਂ ਸਿੱਖ ਸੰਸਥਾਵਾਂ ਵਿਚ ਵੀ ਸਾਨੂੰ ਮਾਣ ਯੋਗ ਸਥਾਨ ਪ੍ਰਾਪਤ ਹੈ। ਸੂਬਾ ਜੀ ਨੇ ਇਹ ਵੀ ਦੱਸਿਆ ਕਿ ਜਦੋਂ ਸਤਿਗੁਰੂ ਜੀ ਸਿੱਖਾਂ ਦੇ ਘਰ ਚਰਨ ਪਾਉਣ ਜਾਂਦੇ ਹਨ ਤਾਂ ਸ਼ਰਧਾ, ਵਿਤ ਤੇ ਮਾਨਤਾ ਅਨੁਸਾਰ ਘਟੋ ਘੱਟ 100 ਸ਼ਲਿੰਗ ਤੋਂ ਲੈ ਕੇ ਵੱਧ ਤੋਂ ਵੱਧ 10,000 ਸ਼ਲਿੰਗ ਤਕ ਵੀ ਗੁਰੂ ਚਰਨਾਂ ਤੇ ਭੇਟ ਧਰੀ ਜਾਂਦੀ ਹੈ।

ਸੂਬਾ ਜੀ ਨੇ ਦੱਸਿਆ : ਹੁਣ ਜਦੋਂ ਦੂਜੀਆਂ ਸਿੱਖ ਸੰਸਥਾਵਾਂ ਨੇ ਕੋਈ ਵਿਸ਼ੇਸ਼ ਗੱਲ ਕਰਨੀ ਹੋਵੇ ਤਾਂ ਸਾਨੂੰ ਪੁੱਛ ਕੇ ਕਰਦੀਆਂ ਹਨ, ਪਹਿਲਾਂ ਇੰਜ ਨਹੀਂ ਸੀ ਹੁੰਦਾ। ਜ਼ਰਾ ਕੁ ਅਟਕ ਕੇ ਸੂਬਾ ਜੀ ਬੋਲੇ : ਗੁਰਦੁਆਰਾ ਭਾਵੇਂ ਸਾਡਾ ਸਾਧਾਰਨ ਹੈ, ਡਿੱਠ ਨੂੰ ਏਨਾ ਪ੍ਰਭਾਵਸ਼ਾਲੀ ਨਹੀਂ, ਪਰ ਦੂਜਿਆਂ ਨਾਲੋਂ ਸਾਡੀ ਆਮਦਨ ਦੇ ਵਸੀਲੇ ਅਮੀਰ ਹਨ। ਨਾਮਧਾਰੀ ਸੰਗਤ ਦੇ ਫਲੈਟਾਂ ਦੀ ਆਮਦਨ ਗੁਰੂ ਕੇ ਦੌਰਿਆਂ ਲਈ ਖੁਲ੍ਹਾ ਸਰੋਤ ਹੈ। ਹਰ ਪਰਕਾਰ ਨਾਲ ਏਥੇ (ਕੀਨੀਆ) ਉਥੇ (ਦੇਸ਼ ਵਿਚ) ਸੰਗਤ ਦੀ ਸਹਾਇਤਾ ਲਈ ਅਸੀਂ ਸਮਰਥ ਹਾਂ। ਦੂਜਿਆਂ ਪਾਸ ਗੁਰਦੁਆਰੇ ਤਾਂ ਸ਼ਾਨਦਾਰ ਹਨ ਪਰ ਪਰਸਪਰ ਵਿਖਾਂਧ ਵੀ ਬਹੁਤ ਹੈ। ਪਿਛਲੀ ਵਾਰ ਪ੍ਰਧਾਨਗੀ ਦੀ ਚੋਣ ਲਈ ਮੈਨੂੰ ਅਤੇ ਪ੍ਰਧਾਨ ਸਰਵਣ ਸਿੰਘ ਜੀ ਨੂੰ ਸਾਲਸੀ ਵਿਚ ਸ਼ਾਮਾਲ ਕੀਤਾ ਗਿਆ।

ਨਾਮਧਾਰੀ ਸੰਗਤ ਦੀ ਧਰਮਸਾਲਾ ਦੇ ਗ੍ਰੰਥੀ ਸੰਤ ਦਿਆਲ ਸਿੰਘ ਲੁਹਾਰਾਂ ਬਾਰੇ ਜ਼ਿਕਰ ਕਰਦਿਆਂ ਸੂਬਾ ਜੀ ਨੇ ਦੱਸਿਆ : ਸੰਤ ਦਿਆਲ ਸਿੰਘ ਵਰਗਾ ਸਿਆਣਾ ਤੇ ਵਿਦਵਾਨ ਗ੍ਰੰਥੀ ਵੀ ਦੂਜਿਆਂ ਗੁਰਦੁਆਰਿਆਂ ਪਾਸ ਨਹੀਂ। ਇਹ ਗੱਲ ਸਾਰੇ

ਗੁਰਦੁਆਰਿਆਂ ਵਾਲੇ ਮੰਨਦੇ ਹਨ ਤੇ ਜਦੋਂ ਵੀ ਲੋੜ ਪਏ ਸਾਡੇ ਪਾਸੋਂ ਇਹਨਾਂ ਦੀ ਮੰਗ ਕਰਦੇ ਹਨ ।

ਫਲੈਟਾਂ ਦੀ ਉਸਾਰੀ ਸਮੇਂ ਦੀ ਇਕ ਮਜਬੂਰੀ ਨੂੰ ਸੂਬਾ ਜੀ ਨੇ ਚੇਤੇ ਕੀਤਾ : ਅਸਾਂ ਆਪਣੇ ਫਲੈਟਾਂ ਤੇ 16 ਲਖ ਸ਼ਲਿੰਗ ਖਰਚ ਕੀਤਾ ਹੈ। ਦੋ ਲੱਖ ਸ਼ਲਿੰਗ ਦੀ ਸਾਨੂੰ ਉਗਰਾਹੀ ਕਰਨੀ ਪਈ ਤਾਂ ਜਿਨ੍ਹਾਂ ਨੇ ਅਜੇ ਨਵਾਂ-ਨਵਾਂ ਭਜਨ ਪੁੱਛਿਆ ਸੀ, ਉਹਨਾਂ ਵੀ ਚੈੱਕ ਬੁੱਕਾਂ ਸਾਹਵੇਂ ਰਖ, ਖਾਲੀ ਚੈਕਾਂ ਤੇ ਦਸਤਖ਼ਤ ਕਰ, ਰਕਮ ਲਿਖ ਲੈਣ ਦਾ ਸਾਨੂੰ ਅਧਿਕਾਰ ਦਿੱਤਾ। ਦੋ ਦਿਨਾਂ ਵਿਚ ਅਸਾਂ ਦੋ ਲੱਖ ਸ਼ਲਿੰਗ 'ਕੱਠਾ ਕਰ ਲਿਆ।

ਮੇਰੇ ਪੁੱਛਣ ਤੇ ਸੂਬਾ ਦਰਸ਼ਨ ਸਿੰਘ ਜੀ ਨੇ ਦੱਸਿਆ ਕਿ ਯੁਗੰਡਾ (ਅਫਰੀਕਾ ਦਾ ਦੇਸ਼) ਵਿਚੋਂ ਤਾਂ ਬਿਨਾ ਸੂਬਾ ਪ੍ਰੀਤਮ ਸਿੰਘ ਜੀ ਤੋਂ, ਸਾਰੇ ਨਾਮਧਾਰੀ ਯੂ.ਕੇ. ਵਿਚ ਚਲੇ ਗਏ ਹਨ ਅਤੇ ਏਥੋਂ ਕੀਨੀਆ ਵਿਚੋਂ 40 ਘਰ ਵਲਾਇਤ ਪਹੁੰਚ ਗਏ ਹਨ। ਆਪਣੇ ਯੁਗੰਡਾ ਨਿਵਾਸ ਨੂੰ ਧਿਆਨ ਵਿਚ ਲਿਆਉਂਦਿਆਂ ਸੂਬਾ ਜੀ ਨੇ ਕਿਹਾ : ਜਦੋਂ ਅਸੀਂ ਯੁਗੰਡਾ ਵਿਚ ਹੁੰਦੇ ਸਾਂ, ਡੀ. ਸੀ ਸਾਰਖੇ ਸਾਡੇ ਘਰ ਆਇਆ ਕਰਦੇ ਸਨ ਤੇ ਸਾਡੇ ਬੱਚੇ ਅਣਜਾਣ ਪੁਣੇ ਵਿਚ ਉਨ੍ਹਾਂ ਨੂੰ 'ਬੋਦੀ ਬੋਦੀ' (ਕਾਲਾ, ਕਾਲਾ) ਕਿਹਾ ਕਰਦੇ ਸਨ। ਉਹ ਵੀ ਇਸ ਗੱਲ ਦਾ ਗੁੱਸਾ ਨਹੀਂ ਕਰਦੇ ਸਨ। ਏਥੇ ਆਣ ਕੇ ਵੀ ਸਾਡੇ ਸੰਬੰਧ ਏਥੋਂ ਦੇ ਹਾਕਮਾਂ ਨਾਲ ਚੰਗੇ ਰਹੇ। ਕੀਨੀਆ ਦੇ ਪਹਿਲੇ ਪ੍ਰੈਜ਼ੀਡੈਂਟ ਜੋਮੋ ਕਨਿਆਟਾ ਨਾਲ ਸਾਡੇ ਤਅਲੁਕਾਤ ਬਹੁਤ ਨਜ਼ਦੀਕੀ ਸਨ। ਅਸੀਂ ਨਾਮਧਾਰੀ ਸੰਗਤ ਵਲੋਂ ਤਿੰਨ ਲੱਖ ਸ਼ਲਿੰਗ ਦਾ ਇਕ ਉਪਰੇਸ਼ਨ ਥੀਏਟਰ ਉਸ ਨੂੰ ਬਣਾ ਕੇ ਦਿੱਤਾ ਸੀ। ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਉਹ ਸਦਾ ਹੀ ਸਾਡੀ ਰੈਸਪੈਕਟ ਕਰਦਾ ਰਿਹਾ। ਸਤਿਗੁਰੂ ਜੀ ਵਾਸਤੇ ਵੀ ਉਸ ਦੇ ਦਿਲ ਵਿਚ ਬਹੁਤ ਸਤਕਾਰ ਸੀ। ਜਦੋਂ ਬ੍ਰਿਟਿਸ਼ ਰਾਜ ਸਮੇਂ ਏਥੇ ਜੋਮੋ ਕਮਿਆਟਾ ਤੇ ਮੁਕੱਦਮਾ ਚਲਦਾ ਰਿਹਾ, ਓਦੋਂ ਭਾਰਤੀ ਪਾਰਲੀਮੈਂਟ ਦਾ ਮੈਂਬਰ ਦੀਵਾਨ ਚਮਨ ਲਾਲ ਉਸ ਦੀ ਵਕਾਲਤ ਲਈ ਆਇਆ। ਦੀਵਾਨ ਜੀ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬਹੁਤ ਅਛੇ ਸੰਬੰਧ ਸਨ। ਅਸਾਂ ਉਸ ਸਮੇਂ ਜੋਮੋ ਕਨਿਆਟਾ ਲਈ ਵਕਾਲਤ ਦਾ ਖਰਚਾ ਇਕ ਲੱਖ ਸ਼ਲਿੰਗ ਤਕ ਦਾ ਤਾਰਿਆ। ਉਹਨਾਂ ਦਿਨਾਂ ਵਿਚ ਇਹ ਬਹੁਤ ਵੱਡੀ ਰਕਮ ਸੀ।

"ਸਾਡੀ ਰੀਸੇ ਦੂਜਿਆਂ ਸਿੱਖਾਂ ਵੀ ਉਪਰੇਸ਼ਨ ਥੀਏਟਰ ਬਣਾਣ ਦੀ ਕੋਸ਼ਿਸ਼ ਕੀਤੀ ਪਰ ਉਹ ਅਸਫਲ ਰਹੇ। ਇਹ ਹਸਪਤਾਲ ਕਨਿਆਟਾ ਦੇ ਘਰ ਕੋਲ ਸੀ। ਸਾਡੀ ਇਸ ਪਹੁੰਚ ਦਾ ਵੀ ਸਤਿਗੁਰਾਂ ਦੀ ਕਿਰਪਾ ਨਾਲ ਏਥੋਂ ਦੇ ਅਧਿਕਾਰੀਆਂ ਤੇ ਬਹੁਤ ਅੱਛਾ ਪ੍ਰਭਾਵ ਪਿਆ।

"ਹੁਣ ਅਸੀਂ ਚਾਰ ਕੁ ਨਵੇਂ ਬੰਗਲੇ ਉਸਾਰਨ ਵਾਲੇ ਹਾਂ। ਓਥੇ ਸਾਢੇ ਤਿੰਨ ਏਕੜ ਜਗਹ ਹੈ। ਉਹ ਇਲਾਕਾ ਵਡੇ ਲੋਕਾਂ ਦੇ ਰਹਿਣ ਵਾਲਾ ਹੈ। ਇਹ ਸਾਰੀ ਜਗਹ ਤਿਆਰ ਹੋ ਜਾਣ ਨਾਲ ਨਾਮਧਾਰੀ ਸੰਗਤ ਨੂੰ ਹਰ ਮਹੀਨੇ ਇਕ ਲੱਖ ਸ਼ਲਿੰਗ ਕਰਾਇਆ ਆ ਜਾਇਆ ਕਰੇਗਾ। ਅੱਜ ਕੱਲ੍ਹ ਅਸੀਂ ਫਲੈਟਾਂ ਤੋਂ 36000 ਸ਼ਲਿੰਗ ਮਹੀਨਾ ਹਾਸਲ ਕਰਦੇ ਹਾਂ। ਕੁਲ ਮਿਲਾ ਕੇ 50,000 ਸ਼ਲਿੰਗ ਹਰ ਮਹੀਨੇ ਇਕਤਰ

ਹੋ ਜਾਂਦਾ ਹੈ। 25000 ਸ਼ਲਿੰਗ ਤਾਂ ਸਾਧ ਸੰਗਤ ਵਲੋਂ ਹਰ ਮਹੀਨੇ ਦਸਵੰਧ ਦਾ ਹੀ ਮਿਲ ਜਾਂਦਾ ਹੈ।

ਸੂਬਾ ਜੀ ਨੇ ਕੀਨੀਆ ਦੇਸ਼ ਦੀ ਆਮ ਹਾਲਤ ਦੀ ਚਰਚਾ ਕਰਦਿਆਂ ਦੱਸਿਆ ਕਿ ਦੇਸ਼ ਦੇ ਪ੍ਰੈਜ਼ੀਡੈਂਟ ਜੋਮੋ ਕਨਿਆਟਾ ਦੀ ਭਾਰਤੀਆਂ ਪ੍ਰਤੀ ਬੜੀ ਉਦਾਰ ਪਹੁੰਚ ਹੈ। ਦੂਸਰੇ ਕੁਛ ਕੈਨੀਅਨ ਲੀਡਰ ਅੰਗਰੇਜ਼ਾਂ ਨਾਲ ਭਾਰਤੀਆਂ ਨੂੰ ਵੀ ਦੇਸੋਂ ਕੱਢਣ ਦੇ ਇੱਛਕ ਸਨ ਪਰ ਕਨਿਆਟਾ ਨੇ ਉਨ੍ਹਾਂ ਨੂੰ ਸਮਝਾਇਆ ਕਿ ਇਹ ਲੋਕ ਮਿਹਨਤੀ ਹਨ, ਦੇਸ਼ ਹਿਤੂ ਹਨ। ਅੱਗੇ ਇਹ ਅੰਗਰੇਜ਼ਾਂ ਦੇ ਬਹਿਕਾਏ ਈ ਸਾਡੇ ਤੇ ਜ਼ੁਲਮ ਕਰਦੇ ਸਨ। ਹੁਣ ਇਹ ਸਾਡੇ ਪਰੇਰੇ ਹੀ ਤੇ ਸਾਡੇ ਡਰ ਕਰਕੇ ਵੀ ਵਧੇਰੇ ਕੰਮ ਕਰਨਗੇ। ਪਹਿਲਾਂ ਹਿੰਦੀ ਵੀ ਏਨੇ ਤਕੜੇ ਨਹੀਂ ਸਨ, ਸਾਰਾ ਸਰਮਾਇਆ ਅੰਗਰੇਜ਼ਾਂ ਦੀ ਝੋਲੀ ਜਾ ਪੈਂਦਾ ਸੀ, ਹੁਣ ਇਹਨਾਂ ਪਾਸ ਵੀ ਕਾਫ਼ੀ ਪੂੰਜੀ ਹੈ। ਅਤੇ ਦੇਸ਼ ਦੀ ਉਸਾਰੀ, ਅੰਗਰੇਜ਼ ਦੇ ਸਮੇਂ ਨਾਲੋਂ, ਵਧੇਰੇ ਤੇਜ਼ੀ ਨਾਲ ਹੋ ਰਹੀ ਹੈ।

**ਕੁਝ ਹੋਰ ਯਾਦਾਂ**

ਮੈਂ ਸੂਬਾ ਜੀ ਨੂੰ ਉਹਨਾਂ ਦੇ ਨਾਮਧਾਰੀਆਂ ਵਿਚ ਪਰਵੇਸ਼ ਬਾਰੇ ਪੁੱਛਿਆ। ਉਹਨਾਂ ਦੱਸਿਆ ਕਿ ਸ਼ਿਮਲੇ ਵਾਲੇ ਸ. ਬੇਅੰਤ ਸਿੰਘ ਇਹਨਾਂ ਦੇ ਵੱਡੇ ਤਾਇਆ ਜੀ ਹਨ ਅਤੇ (ਸੂਬਾ ਦਰਸ਼ਨ ਸਿੰਘ ਜੀ) ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇ ਪੰਡਿਤ ਗੋਪਾਲ ਸਿੰਘ ਜੀ ਤੋਂ ਭਜਨ ਪੁੱਛਿਆ ਸੀ। ਇਹ ਦਿਨ 1947 ਈ: ਦੇ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖਸੀਅਤ ਦੇ ਪ੍ਰਭਾਵਾਂ ਬਾਰੇ ਪੁੱਛਿਆ ਤਾਂ ਸੂਬਾ ਜੀ ਬੋਲੇ : ਗੱਲਾਂ ਤਾਂ ਬਹੁਤ ਹਨ ਕਰਨ ਵਾਲੀਆਂ, ਪਰ ਇਸ ਘੜੀ ਮੇਰੇ ਧਿਆਨ ਵਿਚ ਨਹੀਂ। ਪਰ ਨਕੋਰੋ (ਸ਼ਹਿਰ ਦਾ ਨਾਮ) ਵਿਚ ਸਾਨੂੰ ਕੰਮ ਮਿਲਣਾ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਰਮਾਤ ਹੀ ਸੀ।

"ਅਸਾਂ ਨਕੋਰੋ ਵਿਚ ਅਪਣੀ ਫ਼ਰਮ 'ਮੋਟਰਵੇਜ਼' ਰਜਿਸਟਰ ਨਹੀਂ ਸੀ ਕਰਾਈ ਹੋਈ। ਨਕੋਰੋ ਮਿਊਂਸਪਲ ਕਮੇਟੀ ਨੇ ਅਖਬਾਰ ਵਿਚ ਕਿਸੇ ਕਾਰਜ ਲਈ ਇਸ਼ਤਹਾਰ ਦੇ ਦਿੱਤਾ। ਅਸਾਂ ਐਪਲੀਕੇਸ਼ਨ (ਦਰਖਾਸਤ) ਕਰ ਦਿੱਤੀ। ਸਾਨੂੰ ਉਨ੍ਹਾਂ ਟੈਂਡਰ ਭੇਜ ਦਿੱਤਾ। ਇਕ ਹੁੰਦਾ ਹੈ ਫਸਟ ਲੋਇਸਟ ਤੇ ਦੂਜਾ ਹੰਦਾ ਹੈ ਸੈਕਿੰਡ ਲੋਇਸਟ। ਸਾਡਾ ਨੰ: ਵੀ ਦੋ ਸੀ ਤੇ ਰਕਮ ਵੀ ਸਾਡੇ ਵਿਤੋਂ ਜ਼ਿਆਦਾ ਸੀ। ਕੱਛੀ (ਗੁਜਰਾਤੀ) ਸਾਥੋਂ ਅਨੁਭਵੀ ਵੀ ਸਨ, ਰਜਿਸਟਰਡ ਵੀ ਫਸਟ ਕਲਾਸ ਵਿਚ ਸਨ ਅਤੇ ਉਨ੍ਹਾਂ ਦੀ ਰਕਮ ਵੀ ਥੋੜੀ ਸੀ। ਪਰ, ਉਨ੍ਹਾਂ ਸਾਨੂੰ ਰੇਕਮੈਂਡ (ਸਿਫਾਰਸ਼) ਕਰ ਦਿੱਤਾ। ਸਾਡੀ ਫਰਮ ਨੈਰੋਬੀ ਵਿਚ ਵੀ ਸਿਰਫ਼ ਦੋ ਸਾਲ ਤੋਂ ਰਜਿਸਟਰਡ ਸੀ, ਪਰ ਸੱਚੇ ਪਾਤਸ਼ਾਹ ਜੀ ਨੇ ਅਧਿਕਾਰੀਆਂ ਤੇ ਐਸਾ ਪ੍ਰਭਾਵ ਪੈਦਾ ਕਰ ਦਿੱਤਾ ਕਿ ਉਨ੍ਹਾਂ ਸਾਨੂੰ ਹੀ ਠੇਕਾ ਦੇ ਦਿੱਤਾ। ਕੰਮ ਦੀ ਚਿੱਠੀ ਮਿਲ ਗਈ। ਫੇਰ ਉਨ੍ਹਾਂ ਨੂੰ ਪਤਾ ਲਗਾ ਕਿ ਸਾਡੀ ਫਰਮ 'ਮੋਟਰਵੇਜ਼' ਤਾਂ ਨਕੋਰੋ ਵਿਚ ਰਜਿਸਟਰਡ ਹੀ ਨਹੀਂ ਉਹ ਸਾਰੇ ਹੈਰਾਨ ਹੋਏ ਕਿ ਉਨ੍ਹਾਂ ਦੀ ਮੱਤ ਕਿਵੇਂ ਮਾਰੀ ਗਈ ਤੇ ਸਾਨੂੰ ਕੰਮ ਕਿਵੇਂ ਦੇ ਦਿੱਤਾ ਗਿਆ!

"ਪਰ ਹੁਣ ਉਨ੍ਹਾਂ ਪਾਸ ਰਸਤਾ ਕੋਈ ਨਹੀਂ ਸੀ। ਸਾਨੂੰ ਕੰਮ ਅਤੇ ਠੇਕੇ ਦੀ

ਚਿੱਠੀ ਦੇ ਬੈਠੇ ਸਨ। ਫਿਰ ਉਨ੍ਹਾਂ ਆਪ ਹੀ ਸਾਡੀ ਫ਼ਰਮ ਰਜਿਸਟਰਡ ਕਰ ਲਈ। ਇਹ ਗੱਲ ਤਾਂ ਦੇਖੇ ਹੁੰਦੀ ਹੈ ਕਿ ਹਾਕਮ ਦੂਜੇ ਨੰਬਰ ਦੀ ਪਾਰਟੀ ਨੂੰ ਕੰਮ ਦੇ ਦਿੰਦੇ ਹਨ ਤੇ ਤੀਜੇ ਨੂੰ ਵੀ ਦੇ ਦਿੰਦੇ ਹਨ ਪਰ ਜੇ ਫਰਮ ਰਜਿਸਟਰਡ ਹੀ ਨ ਹੋਈ ਹੋਵੇ ਫਿਰ ਤਾਂ ਕੰਮ ਦੇਣ ਦਾ ਸੁਆਲ ਹੀ ਨਹੀਂ ਪੈਂਦਾ ਹੁੰਦਾ। ਇਹ ਸਭ ਸਚੇ ਪਾਤਸ਼ਾਹ ਦੀ ਕਿਰਪਾ ਸੀ ਕਿ ਸਾਡੇ ਪਾਸ ਛੇਤੀ ਛੇਤੀ ਬਾਹਲੇ ਪੈਸੇ ਹੋ ਜਾਣ! ਅਸੀਂ ਤਾਂ ਅਸਚਰਜ ਸਾਂ ਕਿ ਪਹਿਲੀ ਪਾਰਟੀ ਤਕੜੀ ਅਨੁਭਵੀ ਤੇ ਸਾਊਂਡ ਸੀ। ਅਸੀਂ ਕਿਸੇ ਨੂੰ ਮਿਲੇ ਵੀ ਨਹੀਂ, ਚੜ੍ਹਾਵਾ ਵੀ ਨਹੀਂ ਚਾੜ੍ਹਿਆ। ਅੰਤ ਏਸੇ ਸਿਟੇ 'ਤੇ ਪੁਜੇ। ਹਰਿ ਪ੍ਰਭੁ ਕਾਜ ਸਵਾਰੇ ਆਇ। ਜਾਂ ਫਿਰ, ਸੰਤਾ ਕੇ ਕਾਰਜਿ ਆਪ ਖਲੋਇਆ ਹਰਿ ਕੰਮ ਕਰਾਵਣ ਆਇਆ ਰਾਮ।"

## ਇਮੀਗ੍ਰੇਸ਼ਨ ਬਾਰੇ

ਸੂਬਾ ਦਰਸ਼ਨ ਸਿੰਘ ਜੀ ਤੋਂ ਮੈਂ ਇਮੀਗਰੇਸ਼ਨ ਬਾਰੇ ਜਾਣਕਾਰੀ ਮੰਗੀ। ਉਨ੍ਹਾਂ ਦੱਸਿਆ: ਕਾਫੀ ਸੁਖਾਲੀ ਹੈ। ਇਹ ਕੋਈ ਮਸਲਾ ਨਹੀਂ। ਇਸੇ ਸਾਲ ਜਨਵਰੀ ਵਿਚ ਇਕ ਵਾਰ ਸ੍ਰੀ ਸਤਿਗੁਰੂ ਜੀ ਆਏ ਸਨ ਤਾਂ ਅਸਾਂ ਨਵੇਂ ਪ੍ਰੈਜ਼ੀਡੈਂਟ, ਆਰਚ ਮੋਈ ਨੂੰ ਕੀਨੀਆ ਦੀ ਪ੍ਰਗਤੀ ਵਾਸਤੇ 10,000 ਸ਼ਲਿੰਗ ਜਾ ਕੇ ਦਿੱਤਾ। ਪ੍ਰੈਜ਼ੀਡੈਂਟ ਮੋਈ ਵੀ ਸਤਿਗੁਰੂ ਜੀ ਦਾ ਆਦਰ ਕਰਦਾ ਹੈ ਅਤੇ ਪਿਆਰ ਵੀ। ਪਿਛਲੀ ਵਾਰ ਉਹ ਸਤਿਗੁਰਾਂ ਨੂੰ ਜੱਫੀ ਪਾ ਕੇ ਮਿਲਿਆ। ਉਸ ਤੋਂ ਬਾਅਦ ਫੌਜੀਆਂ ਲਈ ਮਿਲਟਰੀ ਹਸਪਤਾਲ ਬਣਾਨ ਦਾ ਸਰਕਾਰੀ ਐਲਾਨ ਹੋਇਆ ਤਾਂ ਅਸੀਂ ਨਾਮਧਾਰੀ ਸੰਗਤ ਵਲੋਂ 25,000 ਸ਼ਲਿੰਗ ਦੇ ਆਏ। ਪ੍ਰੈਜ਼ੀਡੈਂਟ ਮੋਈ ਖ਼ੁਸ਼ ਹੋਇਆ ਕਿ ਅਸਾਂ ਐਲਾਨ ਛਪਣ ਦੇ ਨਾਲ ਹੀ ਹਸਪਤਾਲ ਲਈ ਸਹਾਇਤਾ ਲੈ ਆਂਦੀ ਹੈ।

## ਸ਼ਿਮਲਾ ਕਾਨਫਰੰਸ, ਲਾਰਡ ਵੇਵਲ ਨਾਲ

ਸੂਬਾ ਜੀ ਦੇ ਮਸਤਕ ਵਿਚ ਇਕ ਪੁਰਾਣੀ ਯਾਦ ਉਭਰੀ। ਮੈਨੂੰ ਸੰਬੋਧਨ ਕਰਦਿਆਂ ਉਨ੍ਹਾਂ ਕਿਹਾ: 1945 ਈ:, ਜਦੋਂ ਲਾਰਡ ਵੇਵਲ ਨਾਲ, ਸ਼ਿਮਲੇ ਕਾਨਫਰੰਸ ਹੋਈ। ਉਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਰੇ ਰਾਜਨੀਤਕ ਲੀਡਰਾਂ ਨਾਲ ਮਿਲਤ-ਗਿਲਤ ਰਖਦੇ ਸਨ। (ਜਵਾਹਰ ਲਾਲ) ਨਹਿਰੂ ਨਾਲ ਆਪ ਜੀ ਦਾ ਖਾਸ ਲਿਹਾਜ਼ ਸੀ। ਮਾ: ਤਾਰਾ ਸਿੰਘ ਵੀ ਆਉਂਦਾ ਹੁੰਦਾ ਸੀ। ਉਨ੍ਹੀਂ ਦਿਨੀਂ, ਕਾਂਗਰਸੀ ਲੀਡਰਾਂ ਇਹ ਗੱਲ ਰਾਈਟਿੰਗ (ਲਿਖਤ) ਵਿਚ ਲਿਆਉਣੀ ਸੀ ਕਿ ਨਾਮਧਾਰੀ ਸਿਖ ਵੀ ਕਾਂਗਰਸ ਦੇ ਨਾਲ ਹਨ। ਜਿਸ ਘਰ ਸੱਚੇ ਪਾਤਸ਼ਾਹ ਜੀ ਦਾ ਡੇਰਾ ਸੀ, ਉਹ ਸੀ ਪੋਸਟ ਆਫਿਸ ਦਾ ਪੋਸਟ ਮਾਸਟਰ ਭਗਤ ਜਸਵੰਤ ਸਿੰਘ। (ਸ. ਨਿਰਮਲ ਸਿੰਘ ਆਰਕੀਟੈਕਟ ਦਾ ਪਿਤਾ) ਉਹਦਾ ਮਕਾਨ ਪੋਸਟ ਆਫਿਸ ਦੇ ਵਿਚ ਸੀ। ਸਾਰੇ ਕਾਂਗਰਸੀ ਲੀਡਰ ਵੀ ਇਸਦੇ ਨੇੜੇ ਰਹਿੰਦੇ ਸਨ। ਇਕ ਦਿਨ ਬਰਸਾਤ ਹੋ ਰਹੀ ਸੀ। ਮੈਂ ਉਸ ਵੇਲੇ ਸਤਿਗੁਰਾਂ ਦੇ ਨਾਲ ਸਾਂ। ਲੀਡਰ ਲੋਕ, ਜਿਨ੍ਹਾਂ ਵਿਚ ਜਵਾਹਰ ਲਾਲ ਵੀ ਸੀ, ਪੈਦਲ ਚਲ ਕੇ ਸਤਿਗੁਰਾਂ ਪਾਸ ਆ ਗਏ। ਸਤਿਗੁਰੂ ਜੀ ਜਦੋਂ ਆਪ ਲੀਡਰਾਂ ਪਾਸ ਜਾਂਦੇ ਮੈਨੂੰ

ਵੀ ਨਾਲ ਲੈ ਜਾਂਦੇ, ਜਾਂ ਗੜਵਾ ਫੜਾ ਲੈਂਦੇ ਜਾਂ ਬਸਤਰ। ਇਸ ਤਰ੍ਹਾਂ ਮੈਨੂੰ ਉਸ ਕਾਨਫਰੰਸ ਦੌਰਾਨ ਲੀਡਰਾਂ ਦੀਆਂ ਆਪੋ ਵਿੱਚੀਂ ਹੋਈਆਂ ਗੱਲਾਂ ਦਾ ਬਹੁਤ ਪਤਾ ਹੈ।

"ਆਜ਼ਾਦੀ ਵਾਸਤੇ ਲਾਰਡ ਵੇਵਲ ਨਾਲ ਇਹ ਪਹਿਲੀ ਮੁਲਾਕਾਤ ਸੀ। ਸਤਿਗੁਰੂ ਜੀ ਪਾਸ ਆ ਸਾਰੇ ਲੀਡਰ ਮੱਥਾ ਟੇਕ ਕੇ ਬੈਠੇ। ਪੋਸਟ ਮਾਸਟਰ ਨਾਮਧਾਰੀ ਸਿੰਘ ਸੀ ਉਹਨਾਂ ਦੇ ਬੈਠਿਆਂ, ਸਤਿਗੁਰਾਂ ਦੇ ਲਾਂਗਰੀ ਰਤਨ ਸਿੰਘ ਨੇ ਸੇਬਾਂ ਦਾ ਪ੍ਰਸ਼ਾਦ ਸਭ ਨੂੰ ਦਿੱਤਾ। ਇਕ ਇਕ ਸੇਬ ਸਭ ਵਿਚ ਵੰਡਿਆ। ਉਨ੍ਹੀਂ ਓਵਰਕੋਟ ਪਹਿਨੇ ਹੋਏ ਸਨ ਉਪਰ ਦੀ ਰੇਨ ਕੋਟ ਵੀ ਸਨ। ਸਭ ਨੇ ਜੇਬਾਂ ਵਿਚ ਪਾ ਲਏ। 15-20 ਸੇਬ ਬਚ ਰਹੇ। ਨਹਿਰੂ ਜੀ ਕਹਿੰਦੇ ਮੌਲਾਨਾ ਆਜ਼ਾਦ ਨੂੰ : ਇਹ ਗੁਰੂ ਦਾ ਪ੍ਰਸ਼ਾਦ ਹੈ। ਫਿਰ ਪਤਾ ਨਹੀਂ ਮਿਲਨਾ ਹੈ ਕਿ ਨਹੀਂ। ਕੱਲ੍ਹ ਨੂੰ ਗੌਰਮਿੰਟ ਸਾਨੂੰ ਜੇਲ ਵੀ ਕਰ ਸਕਦੀ ਹੈ।

"ਅਤੇ ਉਨ੍ਹਾਂ ਬਾਕੀ ਬਚੇ ਸੇਬ ਵੀ ਇਕ ਇਕ ਕਰਕੇ ਜੇਬੀਂ ਪਾ ਲਏ।

"ਫਿਰ ਪੰਡਿਤ ਜੀ ਨੇ ਸੱਚੇ ਪਾਤਸ਼ਾਹ ਪਾਸ ਰੀਕੁਐਸਟ (ਬੇਨਤੀ) ਕੀਤੀ, ਜੀ, ਇਹਨਾਂ (ਅੰਗਰੇਜ਼ਾਂ) ਸਾਨੂੰ ਬੜੀ ਨਿਕੰਮੀ ਜੇਲ ਵਿਚ ਰੱਖਿਆ ਹੈ, ਸਾਨੂੰ ਦੇਸੀ ਘਿਉ ਜ਼ਰੂਰ ਦਿਓ। ਜਿਥੇ ਅਸੀਂ ਹੁਣ ਰਹਿੰਦੇ ਹਾਂ, ਖਾਣ ਪੀਣ ਦਾ ਓਥੇ ਵੀ ਕੋਈ ਚੰਗਾ ਪ੍ਰਬੰਧ ਨਹੀਂ। ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਓਸੇ ਵੇਲੇ ਰਤਨ ਸਿੰਘ ਨੂੰ ਕਿਹਾ, ਸਾਡੇ ਪਾਸ ਜੋ ਪੀਪਾ ਦੇਸੀ ਘਿਉ ਦਾ ਹੈ, ਉਸ ਚੋਂ ਅੱਧਾ ਪੰਡਿਤ ਜੀ ਨੂੰ ਦੇ ਦਿਓ। ਅਤੇ ਰਤਨ ਸਿੰਘ ਨੇ ਤੁਰਤ ਅੱਧਾ ਟੀਨ ਘਿਉ ਲਿਆ ਇਹਨਾਂ ਦੇ ਹਵਾਲੇ ਕੀਤਾ।

## ਇਕ ਝਿੜਕ ਨਹਿਰੂ ਨੂੰ ਵੀ

ਇਸੇ ਦਿਨ, ਨਹਿਰੂ ਜੀ ਨਾਮਧਾਰੀਆਂ ਦਾ ਕਾਂਗਰਸ ਦੇ ਸਾਥੀ ਹੋਣ ਦਾ ਇਕ ਕਾਗਜ਼ ਲਿਖ ਕੇ ਲਿਆਏ। ਉਹ, ਜਿਸ ਵੇਲੇ ਸੱਚੇ ਪਾਤਸ਼ਾਹ ਜੀ ਨੇ ਪੜ੍ਹਿਆ ਕਿ ਗੁਰੂ ਰਾਮ ਸਿੰਘ ਸਿਖੋਂ ਕੇ ਆਖ਼ਰੀ ਗੁਰੂ ਹੈਂ। ਮੇਰੇ ਬੈਠੇ, ਸਤਿਗੁਰੂ ਜੀ ਨੇ ਨਹਿਰੂ ਨੂੰ ਦਬਕੇ ਮਾਰੇ, ਐਨੀ ਦੇਰ ਤੁਹਾਡੇ ਨਾਲ ਰਹੇ। ਤੁਹਾਨੂੰ ਸਾਡੇ ਮਿਸ਼ਨ ਦਾ ਅਜੇ ਤਕ ਪਤਾ ਨਹੀਂ ਲਗਾ ? ਨਹਿਰੂ ਜੀ ਨੇ ਕਿਹਾ : ਮਹਾਰਾਜ ਜੀ, ਗੁੱਸਾ ਨਹੀਂ ਕਰਨਾ, ਮੇਰੇ ਤੋਂ ਗਲਤੀ ਹੋ ਗਈ ਏ। ਅੱਗੇ ਵਾਸਤੇ ਐਸਾ ਨਹੀਂ ਹੋਵੇਗਾ। ਉਹ ਮੈਂ ਕੱਟ ਕੇ ਠੀਕ ਕਰਵਾਇਆ : ਸਿੱਖਾਂ ਦੇ ਬਾਰ੍ਹਵੇਂ ਗੁਰੂ, ਗੁਰੂ ਰਾਮ ਸਿੰਘ।

## "ਲੱਤਾਂ ਨਾ ਦਬਾਈਂ, ਜਾਹ ਘੁੱਟ"

"ਓਸੇ ਰਾਤ ਦੀ ਗੱਲ ਹੈ। ਭਾਈ ਵਜ਼ੀਰ ਸਿੰਘ (ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਿਜੀ ਸੇਵਕ) ਨੇ ਮੈਨੂੰ ਆਪਣੀਆਂ ਲੱਤਾਂ ਦਬਾਣ ਲਈ ਕਿਹਾ। ਭਾਈ ਜੀ ਬਿਰਾਜਣ ਲਗੇ ਸਨ। ਸੱਚੇ ਪਾਤਸ਼ਾਹ ਜੀ ਨੇ ਮੈਨੂੰ ਰੋਕਿਆ : ਨਹੀਂ, ਕਾਕਾ, ਬੈਠਾ ਰਹੁ ਏਥੇ ਈ। ਭਾਈ ਮੇਰੇ ਪਾਸ ਈ ਬੈਠਾ ਰਿਹਾ ਹੈ ਸਾਰਾ ਦਿਨ। ਇਸ ਨੂੰ ਲੱਤਾਂ ਘੁਟਾਣ ਦੀ ਕੀ ਲੋੜ ਹੈ ?

"ਅਤੇ ਫਿਰ ਦੋ ਕੁ ਮਿੰਟ ਪਿਛੋਂ ਮੈਨੂੰ ਆਗਿਆ ਕੀਤੀ : ਜਾਹ ਤੂੰ, ਕਿਤੇ ਗੁੱਸੇ ਦੀ ਨ ਹੋ ਜਾਏ, ਲੱਤਾਂ ਘੁੱਟ ਆ ।"

## ਘਰੋਗੀ ਗੱਲ ਕੱਥ

ਸੂਬਾ ਜੀ ਮੇਰੇ ਨਾਲ ਵਾਹਵਾ ਇਕਸੁਰ ਸਨ । ਯਾਦਾਂ ਦੀ ਪਟਾਰੀ ਖੁਲ੍ਹੀ ਪਈ ਸੀ । ਉਨ੍ਹਾਂ ਅਗੇ ਕਿਹਾ : "ਮੇਰੇ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਦੇ ਨਿਜੀ ਗੱਲ ਬਾਤ ਨਹੀਂ ਸੀ ਕੀਤੀ । ਉਸ ਰਾਤ ਪੁੱਛਣ ਲਗੇ : ਤੇਰੇ ਘਰੋਂ ਜਿਹੜੀ ਹੈ, ਉਹ 'ਮਾਲਣ' ਦੀ ਕੁੜੀ ਹੈ ਜਾਂ ਉਸ ਦੀ ਵੱਡੀ ਭੈਣ ਦੀ ਕੁੜੀ ਹੈ ? ਮੈਨੂੰ ਕੋਈ ਪਤਾ ਨਹੀਂ ਸੀ । ਮੈਂ ਚੁਪ ਕੀਤਾ ਹੀ ਬੈਠਾ ਰਿਹਾ । ਫਿਰ ਕੁਛ ਸੈਕਿੰਡਾਂ ਬਾਅਦ ਆਪ ਹੀ ਕਹਿਣ ਲਗੇ, ਅਤੇ ਮੈਨੂੰ ਤਾਂ ਇਹ ਕਰਾਮਾਤ ਹੀ ਲਗੀ ਕਿਉਂਕਿ ਅਜੇ ਸਾਡੇ ਪਰਵਾਰਾਂ ਨਾਲ ਸਤਿਗੁਰਾਂ ਦਾ ਕੋਈ ਸੰਬੰਧ ਨਹੀਂ ਸੀ—ਪਹਿਲੀ ਦੇ ਤਾ ਕੋਈ ਨਿਆਣਾ-ਨਿਕਾ ਨਹੀਂ ਸੀ । ਦੂਜੀ ਦੇ ਬੱਚੇ ਹੋਣੇ ਨੇ ! ਫਿਰ ਮੈਂ ਘਰ ਆਕੇ ਪੁਛਿਆ ਤਾਂ ਪਤਾ ਲਗਾ ਕਿ ਸਚੁਮੁਚ ਹੀ ਮੇਰੀ ਪਤਨੀ ਆਪਣੇ ਪਿਤਾ ਦੀ ਦੂਜੀ ਪਤਨੀ ਦੀ ਧੀ ਸੀ ।

## ਸੂਬਾ ਜੀ ਕਿਵੇਂ ਬਣੇ ?

ਜਾਪਦਾ ਸੀ ਜਿਵੇਂ ਮੇਰੀ ਅਤੇ ਸੂਬਾ ਜੀ ਦੀ ਗੱਲ ਬਾਤ ਅੰਤਮ ਪੜਾਅ ਤੇ ਆ ਗਈ ਹੋਵੇ । ਮੈਂ ਉਹਨਾਂ ਦੇ 'ਸੂਬਾ ਜੀ' ਬਣਨ ਬਾਰੇ ਪੁਛ ਬੈਠਾ, ਤਾਂ ਬੋਲੇ : "ਜਦੋਂ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ 1963 ਈ: ਵਿਚ ਸੂਬਾ ਬਣਾਇਆ ਈਸਟ ਅਫਰੀਕਾ ਦੇ ਕੀਨੀਆ ਦੇਸ ਦਾ ਤਾਂ ਮੈਂ ਅਰਜ਼ ਕੀਤੀ : ਜੀ, ਮੈਂ ਤਾਂ ਸੂਬਾ ਬਣਨ ਦੇ ਯੋਗ ਨਹੀਂ ਹਾਂ । ਮੇਰਾ ਖਿਆਲ ਸੀ ਏਨਾਂ ਆਖਣ ਤੇ ਹੀ ਮੈਨੂੰ ਨਵੀਆਂ ਜ਼ਿੰਮੇਵਾਰੀਆਂ ਵਲੋਂ ਛੁੱਟੀ ਮਿਲ ਜਾਏਗੀ । ਪਰ, ਮੇਰੀ ਹੀਲ ਹੁੱਜਤ ਸੁਣ ਸਚੇ ਪਾਤਸ਼ਾਹ ਜੀ ਕਹਿਣ ਲਗੇ : ਤਾਂ ਤੂੰ ਮੇਰੇ ਨਾਲੋਂ ਸਿਆਣਾ ਹੈਂ ! ਮੈਂ ਆਪਣੀ ਮਰਜ਼ੀ ਨਾਲ ਤੈਨੂੰ ਸੂਬਾ ਬਣਾਇਆ ਹੈ ਕੁਝ ਸੋਚ ਕੇ ਹੀ ਬਣਾਇਆ ਹੈ । ਇਹ ਸੁਣ ਮੇਰੀ ਬੋਲਤੀ ਬੰਦ ਹੋ ਗਈ ।"

ਮੇਰੇ ਪੁੱਛਣ ਤੇ ਸੂਬਾ ਦਰਸ਼ਨ ਸਿੰਘ ਜੀ ਨੇ ਦੱਸਿਆ ਕਿ 1963 ਤੋਂ ਪਹਿਲੋਂ ਕੀਨੀਆ ਦੇ ਸੂਬਾ ਜੀ ਸੰਤ ਹਰਨਾਮ ਸਿੰਘ ਸਨ, ਪ੍ਰਧਾਨ ਸਰਵਣ ਸਿੰਘ ਦੇ ਚਾਚਾ ਜੀ ।

## ਵਾਪਸ ਨੈਰੋਬੀ

ਸ. ਸਰਵਣ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਨੇ ਨੈਰੋਬੀ ਵਲ ਆਪਣੀ ਕਾਰ ਚਲਾਂਦਿਆਂ, ਨੇੜੇ ਪਹੁੰਚ, ਦੱਸਿਆ ਕਿ ਨੈਰੋਬੀ ਸੀ-ਲੈਵਲ ਤੋਂ 5400 ਫੁਟ ਉਚੇਰਾ ਹੈ ਪਰ ਮੁੰਬਾਸਾ ਤਾਂ ਸਮੁੰਦਰੀ ਸਤਹ ਦੇ ਬਰਾਬਰ ਹੀ ਹੈ । ਨੈਰੋਬੀ ਵੱਲ ਨੂੰ ਆਉਂਦਿਆਂ 30-40 ਕਿਲੋਮੀਟਰ ਤੱਕ ਚੰਗੀਆਂ ਫਸਲਾਂ ਹਨ । ਚਾਹ ਅਤੇ ਕਾਫ਼ੀ ਦੇ ਬਾਗ ਵੀ ਦਿੱਸਣ ਲਗ ਪੈਂਦੇ ਹਨ । ਅਸਲ ਵਿਚ ਨੈਰੋਬੀ ਦੇ ਦੁਆਲੇ ਜ਼ਮੀਨ ਭਾਵੇਂ ਉੱਚੀ

ਨੀਵੀਂ ਤੇ ਪਥਰੀਲੀ ਕਿਸਮ ਦੀ ਹੈ ਪਰ ਮੁੰਬਾਸਾ ਰੋਡ ਤੇ ਇਹ ਇਲਾਕਾ ਚੰਗਾ ਉਪਜਾਊ ਹੈ।

## ਲਾਹੌਰ ਵਾਲਾ ਜ਼ਿਬਹਖ਼ਾਨਾ

ਸ. ਜਸਵੰਤ ਸਿੰਘ ਕੱਲ੍ਹਾ ਨੇ ਨੈਰੋਬੀ ਨੇੜੇ ਇਕ ਫੈਕਟਰੀ ਵਲ ਝਾਤ ਪੁਆਂਦਿਆਂ ਦੱਸਿਆ : ਇਹ ਉਹੋ ਮਸ਼ੀਨੀ ਬੁਚੜਖਾਨਾ ਹੈ, ਜੁ ਪਹਿਲਾਂ, ਅੰਗਰੇਜ਼ ਦੇ ਵੇਲੇ ਭਾਰਤ ਵਿਚ ਲਗਣਾ ਤੈ ਪਾਇਆ ਸੀ। ਅਤੇ ਇਸ ਨੂੰ ਦੇਸ਼ ਦੀ ਪੱਛਮੀ ਰਾਜਧਾਨੀ ਲਾਹੌਰ ਵਿਚ ਲਗਾਇਆ ਜਾਣਾ ਸੀ। ਵੱਡੇ ਪੈਮਾਨੇ ਤੇ ਜਾਨਵਰਾਂ ਦੇ ਲਾਹੌਰ ਵਿਚ ਵਨਾਹ ਰੋਕਣ ਵਾਸਤੇ ਦੇਸ ਦੀ ਬਹੁਤੀ ਜਨਤਾ ਨੇ ਵਿਰੋਧ ਪਰਗਟ ਕੀਤਾ ਸੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਬੁਚੜਖਾਨੇ ਦੀ ਰੋਕ ਵਾਸਤੇ ਹੀ ਸਵਾ ਲੱਖ ਚੰਡੀ ਦੀ ਵਾਰ ਦਾ ਮਹਾਨ ਯੱਗ ਕੀਤਾ ਸੀ। ਇਹ ਮੈਨੂੰ ਵੀ ਅੱਛੀ ਤਰ੍ਹਾਂ ਯਾਦ ਹੈ ਕਿ ਦੇਸ ਦੀ ਬਹੁਤੀ ਜਨਤਾ ਦੀ ਆਵਾਜ਼ ਨੂੰ ਮੁਖ ਰਖ ਕੇ ਹੀ ਅੰਗਰੇਜ਼ ਸਰਕਾਰ ਨੂੰ ਮਸ਼ੀਨੀ ਬੁਚੜਖਾਨਾ ਲਗਾਣ ਦੇ ਕਦਮ ਵਾਪਸ ਲੈਣੇ ਪਏ ਸਨ।

ਸ. ਕੱਲ੍ਹਾ ਨੇ ਦੱਸਿਆ ਕਿ ਇਸ ਮਸ਼ੀਨੀ ਕਤਲਗਾਹ ਵਿਚ 1000 ਪਸ਼ੂ ਨੂੰ ਰੋਜ਼ਾਨਾ ਕਤਲ ਕਰਕੇ, ਹੱਡੀ ਪਸਲੀ ਵਖ ਕਰਕੇ ਡੱਬਾ ਬੰਦ ਮਾਸ ਤਿਆਰ ਕੀਤਾ ਜਾਂਦਾ ਹੈ।

5 ਵਜੇ ਸ਼ਾਮ ਤਕ ਅਸੀਂ ਪ੍ਰਧਾਨ ਜੀ ਦੇ ਘਰ ਨੈਰੋਬੀ ਵਿਖੇ ਆਣ ਪਹੁੰਚੇ।

## ਸ਼ਾਮ ਦਾ ਦੀਵਾਨ

ਸ. ਸੋਖੀ ਦੇ ਘਰੋਂ ਜਾਂ ਅਸੀਂ ਨਾਮਧਾਰੀ ਧਰਮਸਾਲਾ ਅੱਪੜੇ ਤਾਂ 6 ਵਜ ਚੁਕੇ ਸਨ। ਪਰ ਸਤਿਗੁਰੂ ਤਾਂ ਅਜੇ ਤਕ ਦੀਵਾਨ ਸਥਾਨ ਵਿਚ ਨਹੀਂ ਸਨ ਪਧਾਰੇ। ਪਤਾ ਲਗਾ ਕਿ ਕੇ. ਕਿਊ. ਵਾਈ 001 ਗੱਡੀ ਰਾਹ ਵਿਚ ਫੇਰ ਖਰਾਬ ਹੋ ਗਈ ਸੀ। ਏਧਰ 6 ਤੋਂ 7 ਤਕ ਸਾਧ ਸੰਗਤ ਨੇ ਸਤਿਗੁਰੂ ਜੀ ਦੀ ਇੰਤਜ਼ਾਰ ਕਰਦਿਆਂ ਸਮੂਹਿਕ ਨਾਮ ਸਿਮਰਨ ਕੀਤਾ। ਉਪ੍ਰੰਤ ਨਾ ਤਾਂ ਪੰਡਿਤ ਜੀ ਦਾ ਬੋਲਣ ਤੇ ਜੀ ਕਰੇ ਨਾ ਹਜ਼ੂਰੀ ਰਾਗੀਆਂ ਦਾ ਕੀਰਤਨ ਕਰਨ ਨੂੰ। ਇਸ ਅਵਸਰ ਨੂੰ ਸੁਭਾਇਮਾਨ ਕੀਤਾ ਧਰਮਸਾਲਾ ਦੇ ਗ੍ਰੰਥੀ ਸੰਤ ਦਿਆਲ ਸਿੰਘ ਲੁਹਾਰਾਂ ਨੇ। ਉਹਨਾਂ ਵਾਜਾ ਫੜ ਲਿਆ ਤੇ ਉਹਨਾਂ ਦੇ ਪੁੱਤਰ ਗੁਰਦੇਵ ਸਿੰਘ ਨੇ ਤਬਲਾ ਲੈ ਲਿਆ ਅਤੇ ਸੋਰਠ ਦੀਆਂ ਆਕਰਸ਼ਕ ਸੁਰਾਂ ਵਿਚ ਸ਼ਬਦ ਗੰਵਿਆਂ ਜਾਣ ਲਗਾ : ਤੂੰ ਠਾਕੁਰੋ ਬੈਰਾਗਰੋ ਮੈਂ ਜੇਹੀ ਘਣਚੇਰੀ...

ਸ਼ਬਦ ਬੜਾ ਵੱਸਿਆ ਅਤੇ ਨਾਲ ਹੀ ਬਾਰਸ਼ ਉਤਰ ਆਈ। ਮੀਂਹ ਮੋਹਲੇ ਧਾਰ ਵੱਸਣ ਲਗਾ। ਠੰਢ ਹੋਰ ਉਤਰ ਆਈ ਪਰ ਇਸ ਵਿਚ ਨਿਘੇ ਦਰਸ਼ਨ ਦੇਣ ਵਾਲੇ ਸਤਿਗੁਰੂ ਜੀ ਮਸਾਂ ਪੌਣੇ 8 ਵਜੇ ਪਹੁੰਚ ਸਕੇ। ਸੰਗਤ ਵਿਚ ਉਤਸ਼ਾਹ ਦੀ ਲਹਿਰ ਦੌੜ ਗਈ। ਸਤਿਗੁਰਾਂ ਦੇ ਆਸਣ ਸੁਸ਼ੋਭਤ ਹੁੰਦਿਆਂ ਹੀ ਸੰਤ ਘੁੱਲੇ-ਖਜ਼ਾਨ ਸਿੰਘ ਨੇ ਸਾਜ਼ ਖੋਲ੍ਹ ਲਏ। ਸਤਿਗੁਰੂ ਜੀ ਨੇ ਵੀ ਦਿਲ ਰੁਬਾ ਮੰਗਵਾ ਲਿਆ। ਰਾਗ ਕੇਦਾਰਾ ਵਿਚ ਮੰਗਲਾਚਰਣ ਕਰਕੇ ਜਾਂ ਟੇਕ ਚੁੱਕੀ : ਰਾਮ ਰਾਮ ਬੋਲ ਬੋਲ ਖੋਜਤੇ ਬਡਭਾਗੀ। ਅਤੇ

ਸ਼ਬਦ, ਸੰਗੀਤ, ਸਤਿਗੁਰੂ ਅਤੇ ਸੰਗਤ ਦੇ ਐਸੇ ਚਾਰ ਸੱਸੇ ਮਿਲੇ ਕਿ ਆਨੰਦ ਦੀ ਗੰਗਾ ਵਹਿ ਤੁਰੀ। ਜੀ ਕਰੇ ਸਾਰੀ ਰਾਤ ਇੰਜ ਹੀ ਕੀਰਤਨ ਕਰਦੇ-ਸੁਣਦਿਆਂ ਲੰਘ ਜਾਵੇ। ਸਤਿਗੁਰੂ ਜੀ ਅਤੇ ਕੀਰਤਨਕਾਰਾਂ ਵਲੋਂ, ਪ੍ਰਮਾਣਾਂ ਦੀ ਉਹ ਝੜੀ ਲਗੀ ਕਿ ਬਾਹਰਲੀ ਬਰਸਾਤ ਦੀ ਝੜੀ ਮੱਧਮ ਪੈ ਗਈ। ਸ਼ਬਦ ਦੀ ਸਮਾਪਤੀ ਉਪ੍ਰੰਤ ਸ਼੍ਰੀ ਹਰਪਾਲ ਸਿੰਘ ਭੱਲੀ ਪਾਸੋਂ ਸੋਲੋ ਤਬਲਾ ਵਾਦਨ ਸੁਣਿਆਂ ਗਿਆ। ਰਾਤ 8.45 ਵਜੇ ਹੀ ਅਰਦਾਸ ਹੋ ਕੇ ਦੀਵਾਨ ਦੀ ਸਮਾਪਤੀ ਹੋਈ ਅਤੇ ਘਰਾਂ ਨੂੰ ਰਾਹ ਲਏ ਗਏ।

## 26 ਜੁਲਾਈ 1979, ਵੀਰਵਾਰ
## ਨੈਰੋਬੀ

ਆਸਾ ਦੀ ਵਾਰ ਦਾ ਕੀਰਤਨ ਸੁਣ ਧਰਮਸਾਲਾ ਤੋਂ ਸਤਿਗੁਰੂ ਜੀ ਤਾਂ ਸ. ਗੁਰਚੈਨ ਸਿੰਘ ਦੇ ਬੰਗਲੇ ਮਾਲਿਸ਼ ਕਰਵਾਣ ਪਹੁੰਚ ਗਏ। ਮੈਂ ਕੁਝ ਸਮਾਂ ਸੰਤ ਦਿਆਲ ਸਿੰਘ (ਲੁਹਾਰਾਂ) ਗੁੰਥੀ ਹੁਰਾਂ ਦੇ ਘਰ ਬਿਤਾਇਆ। ਉਹਨਾਂ ਦੇ ਪਰਵਾਰ ਦੀ ਉਣਤਰ ਬਣਤਰ ਇਸ ਪਰਕਾਰ ਹੈ :

ਸੰਤ ਦਿਆਲ ਸਿੰਘ (ਲੁਹਾਰਾਂ, ਜ਼ਿਲਾ ਜਲੰਧਰ)—ਬੀਬੀ ਅਵਤਾਰ ਕੌਰ
ਲੜਕੇ : ਸੰਤ ਗੁਰਦੇਵ ਸਿੰਘ ਵਿਰਦੀ
ਲੜਕੀਆਂ : ਬਲਬੀਰ ਕੌਰ, ਅਵਨਿੰਦਰ ਕੌਰ, ਰਾਜਿੰਦਰ ਕੌਰ,
ਵੀਰਿੰਦਰ ਕੌਰ ਅਤੇ ਹਰਜਿੰਦਰ ਕੌਰ,

### ਨੈਸ਼ਨਲ ਮਿਊਜ਼ੀਅਮ ਨੈਰੋਬੀ

ਮੇਰੇ ਵਾਸਤੇ ਅੱਜ ਅਕੇਵੇਂ ਤੇ ਇਕਲਾਪੇ ਹੋਣ ਦਾ ਸਮਾ ਬਣ ਚਲਿਆ ਸੀ ਕਿ ਮੈਂ ਸੰਤ ਦਿਆਲ ਸਿੰਘ ਦੇ ਲੜਕੇ ਸ਼੍ਰੀ ਗੁਰਦੇਵ ਸਿੰਘ ਨੂੰ ਮਨਾ ਲਿਆ ਕਿ ਉਹ ਮੈਨੂੰ ਨੈਸ਼ਨਲ ਮਿਊਜ਼ੀਅਮ ਵਿਖੇ ਲੈ ਚਲੇ। ਬੀਬੀ ਅਵਤਾਰ ਕੌਰ ਨੇ ਸਾਡੇ ਖਰਚਣ ਲਈ ਸ਼ਲਿੰਗ ਦੇ ਦਿੱਤੇ ਤੇ ਅਸੀਂ ਮਿਊਜ਼ੀਅਮ ਵਿਚ ਜਾ ਪਰਵੇਸ਼ ਕੀਤਾ।

ਇਹ ਧਰਮਸ਼ਾਲਾ ਤੋਂ ਬ-ਮੁਸ਼ਕਲ ਡੇਢ ਕੁ ਫਰਲਾਂਗ ਤੇ ਸੀ।

ਦਾਖਲਾ ਫ਼ੀਸ ਦਾ ਢੰਗ ਇਹ ਸੀ ਕਿ ਅਫਰੀਕਨਾਂ ਅਤੇ ਨੈਰੋਬੀ ਵਾਸੀਆਂ ਲਈ 5 ਸ਼ਲਿੰਗ ਪਰ ਸਾਡੇ ਵਰਗੇ ਬਾਹਰੋਂ ਆਏ ਸੈਲਾਨੀਆਂ ਤੋਂ 10 ਸ਼ਲਿੰਗ। ਟਿਕਟਾਂ ਲੈ ਕੇ ਅੰਦਰ ਗਏ। ਸੁਵਿਵਸਥਿਤ, ਸੁਚੱਜੀ ਅਤੇ ਸੁੰਦਰ ਪਰਦਰਸ਼ਨੀ ਸੀ ਇਹ। ਏਥੇ ਦੁਨੀਆਂ ਭਰ ਦੇ ਪੰਛੀਆਂ ਅਤੇ ਚੌਪਾਇਆਂ ਦੇ ਉਨ੍ਹਾਂ ਦੇ ਆਕਾਰ ਦੀਆਂ ਡੰਮੀਆਂ ਕੇਂਦਰਿਤ ਸਨ। ਇਹਨਾਂ ਡੰਮੀਆਂ ਨੂੰ ਵੇਖ ਇਉਂ ਲਗੇ ਜਿਵੇਂ ਉਨ੍ਹਾਂ ਦੀ ਜਾਨ ਤਾਂ ਕਿਸੇ ਹੋਰ ਬਕਸੇ ਵਿਚ ਬੰਦ ਹੈ ਏਥੇ ਨਿਰਜੀਵ ਦੇਹ ਪਈ ਹੈ।

ਜੰਗਲੀ ਚੌਪਾਏ ਜਿਵੇਂ ਚੂਹੇ, ਲੂੰਬੜ, ਬਿੱਲੀ, ਗਿੱਦੜ, ਬਾਂਦਰ, ਹਿਰਨ, ਸੂਰ, ਚੀਤਾ, ਹਿੱਪੋ, ਗੈਂਡਾ, ਹਾਥੀ, ਸ਼ੇਰ, ਬਬਰ ਸ਼ੇਰ ਆਦਿਕ ਦੀਆਂ ਉਨ੍ਹਾਂ ਦੇ ਅਪਣੇ ਚਮੜੇ ਵਿਚ ਸੰਭਾਲੀਆਂ ਹੂ-ਬਹੂ ਉਹਨਾਂ ਦੀਆਂ ਸ਼ਕਲਾਂ! ਜਿੰਨੀਆਂ ਵੀ ਤੇ ਜਿਥੋਂ ਵੀ ਉਪਲਬਧ ਹੋ ਸਕੀਆਂ।

ਇਂਵ ਹੀ ਸਮੁੰਦਰੀ ਜੀਵ-ਜੰਤੂਆਂ ਦੀਆਂ ਕਿਸਮਾਂ। ਜਿਵੇਂ ਮੱਛੀਆਂ, ਕੱਛੂ, ਦਰਿਆਈ ਘੋੜੇ, ਜਲ-ਸਰਪ, ਕੇਕੜੇ। ਅਤੇ ਇਨ੍ਹਾਂ ਦੀਆਂ ਅਨੰਤ ਕਿਸਮਾਂ ਵੀ ਸ਼ੀਸ਼ੇ ਦੇ ਬਕਸਿਆਂ ਵਿਚ ਅਸਲੀ ਸਥਿਤੀ ਵਿਚ ਸੁਰੱਖਿਅਤ ਹਨ। ਏਥੇ ਇਕ ਕੱਛੂ ਵੇਖਿਆ ਜੋ 700 ਕਿਲੋਗ੍ਰਾਮ ਵਜ਼ਨੀ ਅਤੇ 2 ਮੀਟਰ ਆਕਾਰ ਦਾ ਹੈ। ਇਕ 60 ਫੁੱਟ ਲੰਮੀ ਵ੍ਹੇਲ ਮਛਲੀ ਦਾ ਪਿੰਜਰ ਵੀ ਮੌਜੂਦ ਹੈ।

ਜੇ ਕਿਸੇ ਕਮਰੇ ਵਿਚ ਉਡਦੇ ਜੰਤੂ ਹਨ ਤਾਂ ਮੱਖੀਆਂ, ਤਿਤਲੀਆਂ, ਟਿੱਡੀਆਂ ਆਦਿ ਦੀਆਂ ਵਿਵਧ ਭਾਂਤੀ ਸ਼ਕਲਾਂ ਤਰਤੀਬ ਸਿਰ ਪਈਆਂ ਦਰਸ਼ਕਾਂ ਦਾ ਮਨ ਮੋਂਹਦੀਆਂ ਹਨ। ਆਕਾਸ਼-ਚਰ ਪੰਛੀਆਂ ਦੇ, ਛੋਟੀ ਚਿੜੀ ਸ਼ਿਆਮਾ ਤੋਂ ਲੈ ਬਾਜ਼, ਉਕਾਬ ਅਤੇ ਈਗਲ ਤਕ ਦੇ ਪ੍ਰਾਣ ਹੀਣ ਸਰੀਰ ਅਲਮਾਰੀਆਂ ਵਿਚ ਬੰਦ ਹਨ।

ਏਥੇ ਸੱਪ, ਮਛਲੀਆਂ, ਕੱਛੂ ਆਦਿ ਪਲਾਸਟਿਕ ਮਸਾਲੇ ਦੇ ਵੀ ਇੰਜ ਰਖੇ ਹਨ ਕਿ ਹਕੀਕਤ ਤੋਂ ਵਖਰੀ ਕੋਈ ਗੱਲ ਨਹੀਂ ਜਾਪਦੀ।

ਕੀਨੀਆ-ਅਫਰੀਕੀ ਕਬੀਲਿਆਂ ਦੇ ਵਿਅਕਤੀਆਂ ਇਸਤਰੀ-ਪੁਰਸ਼ਾਂ ਦੇ ਕਲਮੀ ਚਿੱਤਰ ਵੀ ਬੜੇ ਕੁਦਰਤੀ ਲਗਦੇ ਹਨ। ਹਾਥੀ ਦਾ ਪਿੰਜਰ, ਕੋਠੇ ਜਿਡੇ ਆਕਾਰ ਵਾਲਾ, ਏਥੇ ਵੇਖਿਆ ਜਾ ਸਕਦਾ ਹੈ। ਫਰਾਇਡ ਦੇ ਸਿਧਾਂਤ ਅਨੁਸਾਰ ਮਨੁੱਖ ਦੇ ਵਡੇਰੇ, ਅਰਥਾਤ ਪਰਾ ਰੂਪ ਗੁਰਿੱਲੇ, ਚਿੰਪਾਂਜ਼ੀ ਇਸ ਪਰਕਾਰ ਰੂਪਮਾਨ ਕੀਤੇ ਗਏ ਹਨ ਕਿ ਡਰ ਲਗਦਾ ਹੈ ਕਿਤੇ ਉਠ ਕੇ ਗਲ ਹੀ ਨ ਪੈ ਜਾਣ।

ਅਫਰੀਕੀ ਅਤੇ ਗ਼ੈਰ ਅਫਰੀਕੀ ਹਜ਼ਾਰਾਂ ਦਰਸ਼ਕ ਇਸ ਪਰਦਰਸ਼ਨੀ ਨੂੰ ਰੋਜ਼ ਵੇਖਦੇ ਹਨ। ਪ੍ਰਬੰਧਕਾਂ ਅਤੇ ਉਨ੍ਹਾਂ ਕਲਾਕਾਰਾਂ ਨੂੰ ਸ਼ਾਬਾਸ਼ ਆਖਣ ਤੇ ਜੀ ਕਰਦਾ ਹੈ ਜਿਨ੍ਹਾਂ ਇਹ ਚੀਜ਼ਾਂ ਬਣਾਈਆਂ, ਲਿਆਂਦੀਆਂ ਅਤੇ ਢੰਗ ਨਾਲ ਸੰਜੋਈਆਂ ਹਨ।

### ਸਨੇਕ ਪਾਰਕ

ਮੈਂ ਅਤੇ ਗੁਰਦੇਵ ਉਪਰੋਕਤ ਮਿਊਜ਼ੀਅਮ ਦੇ ਸਾਹਵੇਂ ਹੀ ਬਣੇ ਸਨੇਕ ਪਾਰਕ ਵਿਚ ਪਹੁੰਚੇ। 10 ਅਤੇ 5 ਸ਼ਲਿੰਗ ਦਾ ਟਿਕਟ ਏਥੋਂ ਵੀ ਲੈ ਅੰਦਰ ਗਏ। ਪਰ ਇਹ ਪਾਰਕ ਮੈਨੂੰ ਪ੍ਰਭਾਵਤ ਨਹੀਂ ਕਰ ਸਕਿਆ। ਭਾਵੇਂ ਛੋਟੇ ਸਪੋਲੀਏ ਤੋਂ ਲੈ ਅਜਗਰ ਤਕ ਸਰਪ ਏਥੇ ਵੀ ਮੌਜੂਦ ਸਨ, ਪਿੰਜਰੇ ਬੰਦ। ਪਰ, ਇਹ ਏਨੇ ਅਤੇ ਬਹੁ ਕਿਸਮਾਂ ਦੇ ਨਹੀਂ ਸਨ ਕਿ ਦਰਸ਼ਕ ਅਸ਼ ਅਸ਼ ਕਰ ਉਠੇ। ਮੈਨੂੰ ਏਥੇ ਆਇਆਂ ਪੀਨਾਂਗ ਦੇ ਸਰਪ-ਬਾਗ਼ ਦੀ ਜ਼ਰੂਰ ਯਾਦ ਆਈ। 1972 ਈ: ਵਿਚ ਥਾਈਲੈਂਡ ਤੋਂ ਸਿੰਘਾਪੁਰ ਨੂੰ ਕਾਰ ਦੁਆਰਾ ਸਫ਼ਰ ਕਰਦਿਆਂ ਇਕ ਦਿਨ ਅਸਾਂ ਪੀਨਾਂਗ ਵਿਖੇ ਬਿਤਾਇਆ ਸੀ। ਏਥੇ ਇਕ ਸੁੰਦਰ ਅਤੇ ਵਿਸ਼ਾਲ ਸਨੇਕ ਪਾਰਕ ਤੱਕਿਆ ਸੀ। ਉਹਦੇ ਟਾਕਰੇ ਤਾਂ ਇਹ ਬਹੁਤ ਹੀ ਗਰੀਬੜਾ ਸੀ। ਪੀਨ੍ਹਾਂਗ ਵਾਲੇ ਪਾਰਕ ਨੂੰ ਸ਼ਾਇਦ ਸਨੇਕ ਟੈਂਪਲ (ਸਰਪ ਮੰਦਰ) ਕਿਹਾ ਜਾਂਦਾ ਸੀ। ਓਥੇ ਵਡੀ ਗਿਣਤੀ ਵਿਚ ਅਤੇ ਅਨੇਕਾਂ ਕਿਸਮਾਂ ਦੇ ਸੱਪ ਇਸ ਤਰ੍ਹਾਂ ਰੱਖੇ ਸੰਭਾਲੇ ਸਨ ਕਿ ਬੰਦਾ ਬੇਖ਼ਤਰ ਉਨ੍ਹਾਂ ਨੂੰ ਵੇਖ ਅਤੇ ਸਮਝ ਸਕੇ। ਹੋ ਸਕਦਾ ਹੈ ਏਥੇ, ਨੈਰੋਬੀ ਵਿਚ, ਅਜੇ ਆਰੰਭ ਹੀ ਹੋਵੇ!

ਅਸਲ ਵਿਚ ਅੱਜ ਮੈਂ ਹੁੱਸੜ ਗਿਆ ਸਾਂ। ਸਤਿਗੁਰੂ ਜੀ ਤੋਂ ਦੂਰ ਰਹਿਣਾ ਚੰਗਾ ਨਹੀਂ ਸੀ ਲਗਦਾ, ਪਰ ਦੂਰ ਰਹਿਣਾ ਮੇਰੀ ਮਜਬੂਰੀ ਸੀ। ਇਕ ਵਾਰ 1961-62 ਦੇ ਲਾਗੇ ਚਾਗੇ ਮੈਂ ਲਿਖਿਆ ਸੀ :

ਦੂਰ ਬੜਾ ਹਾਂ, ਬਹੁਤ ਦੂਰ ਹਾਂ, ਤੇਰੀ ਪ੍ਰੀਤ ਪਰ ਅੰਦਰ
ਸੋਚ ਤੇਰੇ ਚਰਨਾਂ ਵਿਚ ਰੱਖੀ, ਤੂੰ ਹੈਂ ਜਗਤ ਕਲੰਦਰ
ਕੀ ਕਰਨਾ, ਕੀ ਕੁਝ ਨਹੀਂ ਕਰਨਾ, ਸਮਝ ਨ ਕੋਈ ਆਵੇ :
ਮੇਰੇ ਲਈ ਤਾਂ, ਤੇਰੇ ਪਿਆਰ ਦਾ, ਰਹੇ ਚੁਗਿਰਦੇ ਮੰਦਰ।

ਅੱਜ ਫੇਰ ਮੁਹੱਬਤ ਦੀਆਂ ਰੌਆਂ ਮੇਰੇ ਤੇ ਭਾਰੂ ਸਨ। ਇਹ ਵੀ ਠੀਕ ਹੈ ਕਿ ਸਤਿਗੁਰਾਂ ਜਿੰਨੀ ਭੱਜ ਨੱਠ ਕੌਣ ਕਰੇ ! ਉਹ ਅੱਥਕ ਅਵਸਥਾ ਵਿਚ ਦੁੜਕੀ ਪਏ ਹੀ ਰਹਿੰਦੇ ਹਨ, ਮੈਂ ਐਨਾ ਕਿੰਜ ਦੁੜਕਾਂ ! ਪਰ ਜੇ ਉਨ੍ਹਾਂ ਦੇ ਧਿਆਨ ਵਿਚ ਨਾ ਰਹਾਂ ਤਾਂ ਵੀ ਮਜ਼ਾ ਨਹੀਂ।

ਮੈਂ ਏਥੇ (ਸ. ਤਾਰਾ ਸਿੰਘ ਦੇ ਘਰ) ਇਕੱਲਾ ਬੈਠਾ ਕੀ ਕਰਦਾ ? ਪੰਡਿਤ ਜੀ ਤਾਂ ਬਥੇਰੀ ਵਾਰ ਸੰਸਾਰ ਭਰਮਣ ਕਰ ਚੁਕੇ ਹਨ, 'ਚਖ ਛੋਡੀ ਸਹਸਾ ਨਹੀਂ ਕਾਇ' ਵਾਲੀ ਉਨ੍ਹਾਂ ਦੀ ਅਵਸਥਾ ਹੈ, ਇਹੋ ਹਾਲ ਰਾਗੀਆਂ ਦਾ ਹੈ। ਪਰ ਮੈਂ ਤਾਂ ਆਇਆ ਹੀ ਵੇਖਣ-ਸੁਣਨ ਨੂੰ ਹਾਂ।

ਸੁ ਮੈਂ ਸਤਿਗੁਰੂ ਜੀ ਦੇ ਡੇਰੇ ਫੋਨ ਕਰਵਾਇਆ। ਗੱਡੀ ਮੰਗਵਾਈ ਤੇ 3.30 ਦੇ ਕਰੀਬ ਸੂਬਾ ਜੀ ਦੇ ਬੰਗਲੇ ਪਹੁੰਚ ਗਿਆ। ਅੱਜ ਮੈਂ ਆਸਾ ਦੀ ਵਾਰ ਵਿਚ ਵੀ ਨਹੀਂ ਸਾਂ ਜਾ ਸਕਿਆ। ਸੁ ਸਤਿਗੁਰਾਂ ਦੇ ਸੁਖਦ ਦਰਸ਼ਨਾਂ ਤੋਂ ਅਜੇ ਮਹਿਰੂਮ ਹੀ ਸਾਂ। ਜਿਉਂ ਹੀ ਮੈਂ ਸਤਿਗੁਰਾਂ ਦੇ ਕਮਰੇ ਅੰਦਰ ਦਾਖ਼ਲ ਹੋਇਆ, ਦ੍ਰਿਸ਼ ਨੇ ਮੈਨੂੰ ਸਤੱਬਧ ਕਰ ਦਿੱਤਾ। ਹਲਕੇ ਪੀਲੇ ਰੰਗ ਦੀਆਂ ਦੀਵਾਰਾਂ ਵਾਲੇ ਕਮਰੇ ਵਿਚ, ਸਫ਼ੈਦ ਵਿਛੇ ਬਿਸਤਰ ਉਤੇ, ਉਨਾਬੀ ਪਲੱਛ ਦੀ ਰਜ਼ਾਈ ਵਿਚ ਵੱਖੀ ਪਰਨੇ ਲੇਟੇ ਹੋਏ ਸਤਿਗੁਰੂ ਜੀ ਨਜ਼ਰ ਪਏ। ਆਪ ਦੇ ਬੁਲ੍ਹ ਫਰਕ ਰਹੇ ਸਨ ਜਿਵੇਂ ਕੋਈ ਨਿਤਨੇਮ ਚੋਂ ਰਹਿ ਚੁਕੀ ਬਾਣੀ ਦਾ ਪਾਠ ਕਰ ਰਹੇ ਹੋਣ। ਏਧਰ, ਚਰਨਾਂ ਵਾਲੇ ਪਾਸੇ, ਭੁੰਜੇ ਵਿਛੇ ਇਕ ਬਿਸਤਰ ਤੇ ਸ. ਸੁਰਿੰਦਰ ਸਿੰਘ ਮਨਚੰਦਾ ਕੁਛ ਦਫਤਰੀ ਕਾਰਜ ਕਰ ਰਿਹਾ ਸੀ। ਨਿਜੀ ਸੇਵਕ ਪੂਰਬਾ ਤੋਂ ਪੁਛ ਕੇ ਅੰਦਰ ਗਿਆ ਹੋਣ ਕਰਕੇ ਮੈਨੂੰ ਘਬਰਾਣ ਦੀ ਲੋੜ ਨਹੀਂ ਸੀ।

ਮੇਰੇ ਗਿਆਂ ਸਤਿਗੁਰੂ ਜੀ ਉਠ ਕੇ ਬੈਠ ਗਏ। ਅਤੇ, ਆਪਣੇ ਚਰਨ ਉਨ੍ਹਾਂ ਰਜ਼ਾਈ ਵਿਚ ਅੱਛੀ ਤਰ੍ਹਾਂ ਵਲ੍ਹੇਟ ਲਏ ਤਾਕਿ ਮੈਂ ਆਪਣੇ ਹੱਥ ਨਾ ਪੁਸ਼ਪ ਚਰਨਾਂ ਨੂੰ ਛੁਹਾ ਸਕਾਂ। ਇਸ ਘੜੀ ਉਨ੍ਹਾਂ ਨਾਲ ਸਤਿਕਾਰ-ਸੰਗਰਾਮ ਕਰਨ ਦਾ ਮੇਰਾ ਵੀ ਮੂਡ ਬਣ ਗਿਆ। ਉਨ੍ਹਾਂ ਮੋੜ-ਘੋੜ ਤਾਂ ਬੜੇ ਕੀਤੇ ਪਰ ਇਹ ਏਨਾ ਕੁਝ ਏਨਾ ਚਿਰ ਨਾ ਮਿਲਣੀ ਦੀ ਬੇਸੁਆਦੀ ਨੂੰ ਸੁਆਦ ਵਿਚ ਪਲਟਣ ਦਾ ਜਤਨ ਸੀ। ਭਾਵੇਂ ਸਤਿਗੁਰੂ ਜੀ ਨਿਤਨੇਮ ਵਿਚ ਬੋਲੇ ਨਹੀਂ ਪਰ ਏਨੀ ਕੁ ਜ਼ੋਰ ਜ਼ਬਰਦਸਤੀ ਕਰਕੇ ਮੱਥਾ ਟੇਕਣ ਦਾ ਸੁਖ ਕਰੋੜ ਕਲਮਾਂ ਵੀ ਨਹੀਂ ਲਿਖ ਸਕਦੀਆਂ।

ਮੇਰੇ ਪਾਸ ਸਤਿਗੁਰੂ ਜੀ ਵਾਲੀ ਮਿੰਨੀ ਟੇਪ ਰਿਕਾਰਡਰ ਸੀ। ਉਸ ਉਤੇ ਮੈਂ ਕਲ੍ਹ ਸ਼ਾਮ ਵਾਲੀਆਂ ਤਰਬਾਂ ਦੀ ਝਣਕਾਰ ਟੇਪ ਕੀਤੀ ਹੋਈ ਸੀ, ਸੋ ਉਹ ਮਿੰਨੀ ਕੈਸਟ ਲਗਾ ਦਿੱਤੀ। ਵਾਤਾਵਰਣ ਵਿਚ ਤਰਬ ਸੰਗੀਤ ਦੀ ਮਧੁਰ ਝਣਕਾਰ ਛਾ ਗਈ। ਸਤਿਗੁਰੂ ਨਿਤਨੇਮ ਕਰਦਿਆਂ ਪੂਰੇ ਗਹੁ ਨਾਲ ਸਵੈ ਰਚਨਾਂ ਦਾ ਰਸ-ਸਵਾਦਨ ਕਰਦੇ ਰਹੇ।

ਪੌਣੇ ਘੰਟੇ ਬਾਅਦ ਆਪ ਜੀ ਨੇ ਉਠ ਕੇ, ਖਲੋ ਕੇ, ਗਲ ਵਿਚ ਰੁਮਾਲੀ ਪਾ, ਦੋਵੇਂ ਹੱਥ ਜੋੜ, ਇਕ ਚਿੱਤ ਹੋ ਅਰਦਾਸ ਕੀਤੀ। ਅਤੇ ਹੁਣ ਗੱਲਬਾਤ ਕਰਨ ਦਾ ਸਮਾਂ ਮਿਲ ਗਿਆ। ਮੈਂ ਕਲ੍ਹ ਦੀਵਾਨ ਵਿਚ ਲੇਟ ਪਹੁੰਚਣ ਦਾ ਕਾਰਨ ਜਾਣਨਾ ਚਾਹਿਆ। ਆਪ ਜੀ ਨੇ ਦੱਸਿਆ ਕਿ ਕੱਲ੍ਹ ਮੁੰਬਾਸਾ ਤੋਂ ਚੱਲ ਜਦੋਂ ਨੈਸ਼ਨਲ ਪਾਰਕ ਵਿਚਦੀ ਸਫ਼ਰ ਕਰਦੇ ਆ ਰਹੇ ਸਨ ਤਾਂ ਜੰਗਲ ਵਿਚ ਇਕ ਤਾਂ 'ਟਾਇਟਾ ਹਿਲ ਲਾਜ' (ਹੋਟਲ ਦਾ ਨਾਂ) ਵਿਚ ਦੋ ਘੜੀਆਂ ਠਹਿਰੇ। ਦੂਜੇ, 'ਸਾਲਟ ਲੇਕ' (ਨਮਕੀਨ ਝੀਲ) ਦਾ ਨਜ਼ਾਰਾ ਲਿਆ। ਇਸ ਸੁਹਾਵਣੇ ਸਥਾਨ ਤੇ ਦੋ ਘੰਟੇ ਕਿਵੇਂ ਬੀਤ ਗਏ, ਪਤਾ ਹੀ ਨ ਲਗਾ।

## ਦੇਸ਼ ਦੀ ਹਾਲਤ

ਸਤਿਗੁਰੂ ਜੀ ਨੇ ਦੱਸਿਆ ਕਿ ਅੱਜ ਮਹਾਰਾਜ ਬੀਰ ਸਿੰਘ ਜੀ ਨਾਲ ਬੈਂਗਲੋਰ (ਕਰਨਾਟਕਾ) ਤੋਂ ਫੋਨ ਦੁਆਰਾ ਗੱਲ ਬਾਤ ਹੋਈ ਹੈ। ਹੋਰ ਤਾਂ ਕੁਸ਼ਲ ਮੰਗਲ ਹੈ ਪਰ ਦੇਸ (ਭਾਰਤ) ਦੀ ਹਾਲਤ ਚਿੰਤਾਜਨਕ ਹੈ। ਮਹਾਂ ਤਿਆਗੀ, ਮਹਾ ਉਪਦੇਸ਼ਕ ਮੁਰਾਰਜੀ ਡੇਸਾਈ ਪ੍ਰਾਈਮ ਮਨਿਸਟਰੀ ਦੀ ਕੁਰਸੀ ਤਾਂ ਛੱਡ ਬੈਠੇ ਹਨ, 15 ਜੁਲਾਈ (1979) ਦੇ, ਪਰ ਅਜੇ ਤਕ ਜਨਤਾ ਪਾਰਟੀ ਦੀ ਲੀਡਰੀ ਨਹੀਂ ਛੱਡ ਰਹੇ। ਚਰਨ ਸਿੰਘ (ਚੌਧਰੀ) ਤੇ ਮੁਰਾਰਜੀ ਨਵੀਂ ਵਜ਼ਾਰਤ ਬਣਾਣ ਦੇ ਪ੍ਰਯਤਨ ਕਰ ਰਹੇ ਹਨ। ਚਰਨ ਸਿੰਘ ਬਿਨਾ ਰਾਸ਼ਟਰੀ ਸੇਇਮ ਸੰਘ ਅਤੇ ਜਨਸੰਘ ਤੋਂ, ਦੂਜੀਆਂ ਧਿਰਾਂ ਨਾਲ ਮਿਲਕੇ ਕੋਲੀਸ਼ਨ ਵਜ਼ਾਰਤ ਕੇਂਦਰ ਨੂੰ ਦੇਣਾ ਚਾਹੁੰਦਾ ਹੈ। ਮੁਰਾਰਜੀ ਭਾਈ ਜਨਸੰਘ, ਰਾਸ਼ਟਰੀ ਸੇਇਮ ਸੰਘ ਅਤੇ ਆਪਣੀ ਜਨਤਾ ਪਾਰਟੀ ਨਾਲ ਫੇਰ ਤੋਂ ਅੱਗੇ ਆਉਣਾ ਚਾਹ ਰਿਹਾ ਹੈ। ਚੱਵਾਨ ਨੂੰ ਰਾਸ਼ਟਰਪਤੀ ਨੇ ਮਨਿਸਟਰੀ ਬਣਾਨ ਨੂੰ ਚਾਨਸ ਦਿਤਾ ਹੈ। ਸਮੁਚਾ ਦੇਸ ਅਜਿਹੀ ਦੁਬਿਧਾ ਵਿਚ ਹੈ ਕਿ ਪਤਾ ਨਹੀਂ ਕਿਧਰ ਨੂੰ ਲੁੜ੍ਹਕ ਪਏ।

(ਸਾਨੂੰ ਮਿਲਣ ਵਾਲੇ ਭਾਰਤੀਆਂ ਨੇ ਇੰਦਰਾ ਗਾਂਧੀ ਦੀ ਰੱਜ ਕੇ ਪ੍ਰਸੰਸਾ ਕੀਤੀ ਹੈ ਅਤੇ ਉਸ ਦੀ ਕੇਂਦਰ ਵਿਚ ਲੋੜ ਮਹਿਸੂਸ ਕੀਤੀ ਹੈ।)

ਉਪ੍ਰੰਤ ਸਤਿਗੁਰੂ ਜੀ ਨੇ ਸੂਬਾ ਦਰਸ਼ਨ ਸਿੰਘ ਜੀ ਨੂੰ ਅੰਦਰ ਬੁਲਵਾਇਆ ਅਤੇ ਆਗਿਆ ਕੀਤੀ ਕਿ ਕੱਲ ਦੇ ਸਫਰ ਲਈ ਇਕ ਦੂਰਬੀਨ ਤਾਂ ਖਰੀਦ ਹੀ ਲਈ ਜਾਇ। ਇਕ ਦੋ ਨਾਲ ਹੋਰ ਹੋਣ ਤਾਂ ਅਛਾ ਹੈ। ਪ੍ਰਬੰਧ ਕਰ ਦਿਓ। ਕੈਮਰੇ ਏਥੇ ਬਹੁਤ ਮਹਿੰਗੇ ਹਨ। ਕਿਸੇ ਤੋਂ 4-6 ਦਿਨ ਕਵੀ ਹੁਰਾਂ ਨੂੰ ਕੈਮਰਾ ਲੈ ਦਿਓ। ਤਾਕਿ ਜੰਗਲ ਵਿਚ ਜਾ ਕੇ ਫੋਟੋਗ੍ਰਾਫੀ ਦੀ ਇਹ ਵੀ ਰੀਝ ਪੂਰੀ ਕਰ ਲੈਣ। ਅਤੇ ਮੈਨੂੰ ਮਨਚੰਦਾ ਨਾਲ ਬਾਜ਼ਾਰ ਘੁੰਮਣ-ਫਿਰਨ ਦੀ ਆਗਿਆ ਹੋ ਗਈ। ਅਸੀਂ ਝਬਦੇ ਹੀ ਬਾਜ਼ਾਰ, ਸਿਟੀ

ਸੈਂਟਰ ਪਹੁੰਚ ਗਏ । ਸਾਡੇ ਨਾਲ ਸੰਤ ਹਰਭਜਨ ਸਿੰਘ ਚਾਨਾ ਦੀ ਗੱਡੀ ਸੀ । ਸੰਤ ਚਾਨਾ ਨੇ ਸਤਿਗੁਰਾਂ ਵਾਸਤੇ 1300 ਸ਼ਲਿੰਗ ਦੀ ਦੂਰਬੀਨ ਖਰੀਦ ਲਈ, ਮੇਰੇ ਲਈ ਦੋ ਦਰਜਨ ਕੈਸਟਾਂ ਤੇ ਫਿਲਮਾਂ !

## ਸੰਤ ਦਲਬੀਰ ਸਿੰਘ ਕਪੂਰ

ਸ੍ਰੀ ਕਪੂਰ ਅਨਿਕ ਬਾਰ ਜਤਨ ਕਰਦਾ ਰਿਹਾ ਹੈ ਕਿ ਰਾਗੀ ਤੇ ਪਰਚਾਰਕ ਉਸਦੇ ਘਰ ਦਰਸ਼ਨ ਦੇਣ, ਲੰਗਰ ਛਕਣ । ਸਾਰੇ ਪਰਵਾਰ ਦਾ ਸੁਭਾਉ ਸੇਵਕ ਭਾਵੀ ਹੈ । ਦੋ ਕੁ ਵਾਰ ਮੈਨੂੰ ਵੀ ਇਸਦੇ ਵੈਸਟ ਏਰੀਆ ਵਿਚਲੇ ਘਰ ਜਾਕੇ ਭੋਜਨ ਛਕਣ ਦਾ ਅਵਸਰ ਮਿਲਿਆ । ਸੰਤ ਦਲਬੀਰ ਸਿੰਘ ਕਪੂਰ ਨੇ ਖਾਨਦਾਨ ਦੀ ਜਾਣਕਾਰੀ ਇੰਜ ਕਰਵਾਈ :

"ਸਤਿਗੁਰੂ ਰਾਮ ਸਿੰਘ ਜੀ ਦੇ ਇਕ ਪ੍ਰਸਿਧ ਸੇਵਕ, ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਲਭੇ ਦਾਈ ਸਿਖਾਂ ਵਿਚੋਂ ਅੱਧੇ ਸਿਖ ਬਾਬਾ ਜਮੀਅਤ ਸਿੰਘ ਜੀ ਗਿੱਲਾਂ ਵਾਲੇ ਸਨ । (ਇਹ ਗਿੱਲ, ਜ਼ਿਲਾ ਸਿਆਲਕੋਟ, ਪਾਕਿਸਤਾਨ ਵਿਚ ਸਨ) । ਬਾਬਾ ਜਮੀਅਤ ਸਿੰਘ ਜੀ ਦੇ ਇਕ ਵਡੇ ਸੇਵਕ ਸਨ ਸੰਤ ਮੰਗਲ ਸਿੰਘ । ਇਹ ਸਾਡੇ ਪੜਦਾਦਾ ਜੀ ਸਨ । ਇਹਨਾਂ ਦੇ ਅਗੋਂ ਪੁਤਰ ਸਨ ਮਹੰਤ ਸੰਤ ਸਿੰਘ, ਇਹ ਸਾਡੇ ਦਾਦਾ ਜੀ ਸਨ । ਸਾਡੇ ਪਿਤਾ ਸੰਤ ਰਛਪਾਲ ਸਿੰਘ ਅਤੇ ਦੀਦਾਰ ਸਿੰਘ, ਸਾਡੇ ਚਾਚਾ ਜੀ ।

ਰਛਪਾਲ ਸਿੰਘ ਜੀ ਦੇ ਦੋ ਪੁਤਰ ਹਨ, ਵੱਡਾ ਮੈਂ ਦਲਬੀਰ ਸਿੰਘ, ਛੋਟਾ ਮੈਥੋਂ ਦਲਜੀਤ ਸਿੰਘ । ਇਹ ਦਿੱਲੀ ਵਿਚ ਰਹਿੰਦਾ ਹੈ । ਮੈਂ ਵੀ ਨੈਰੋਬੀ ਆਉਣ ਤੋਂ ਪਹਿਲੋਂ ਦਿੱਲੀ ਰਿਹਾ ਕਰਦਾ ਸਾਂ । ਮੈਨੂੰ ਦੰਦ ਖੰਦ ਦਾ ਕੰਮ ਆਉਂਦਾ ਹੈ । ਏਥੇ ਮੇਰੇ ਪਹਿਲੇ ਪਹਿਲੇ ਦਿਨ ਤਾਂ ਬਹੁਤ ਵਧੀਆ ਲੰਘੇ ਕਿਉਂਕਿ ਹਾਥੀ ਦੰਦ ਦੇ ਕੰਮ ਦੇ ਮਾਹਰ ਤਾਂ ਭਾਰਤੀ ਹੀ ਬਹੁਤੇ ਹੁੰਦੇ ਹਨ । ਹੁਣ ਸਰਕਾਰ ਨੇ ਇਹ ਕੰਮ ਬੰਦ ਕਰਵਾ ਦਿਤਾ ਹੈ ਕਿਉਂਕਿ ਹਾਥੀਆਂ ਨੂੰ ਗ਼ੈਰ ਕਾਨੂੰਨੀ ਤਰੀਕੇ ਨਾਲ ਮਾਰਕੇ ਜੰਗਲਾਂ ਚੋਂ ਹਾਥੀ ਮੁਕਾਏ ਜਾ ਰਹੇ ਸਨ । ਹੁਣ ਅਸੀਂ ਲਾਲ ਲਕੜੀ—ਆਬਨੂਸ—ਦੀਆਂ ਵਸਤਾਂ ਹੀ ਬਣਾ-ਬਣਾ ਕੇ ਸਪਲਾਈ ਕਰਦੇ ਹਾਂ ।

## ਸ਼ਾਮ ਦਾ ਦੀਵਾਨ

ਜਦੋਂ ਅਸੀਂ ਧਰਮਸਾਲਾ ਵਿਖੇ ਸਜੇ, ਸ਼ਾਮ ਦੇ ਦੀਵਾਨ ਵਿਚ ਪਹੁੰਚੇ ਤਾਂ 6.15 ਹੋ ਚੁਕੇ ਸਨ । ਪਰ ਸਤਿਗੁਰੂ ਜੀ ਤਾਂ 6 ਵਜੇ ਦੇ ਆਏ ਹੋਏ ਸਨ, ਆਪ ਜੀ ਦੇ ਆਉਣ ਤਕ ਆਸਣ ਵੀ ਨਹੀਂ ਸੀ ਵਿਛਿਆ ਹੋਇਆ । ਸੰਤ ਦਿਆਲ ਸਿੰਘ ਨੇ ਦੌੜ ਕੇ ਆਸਣ ਲਿਆਂਦਾ ਤੇ 6 ਵਜੇ ਨਾਮ ਸਿਮਰਨ ਦੀ ਅਰਦਾਸ ਹੋ ਗਈ ।

ਇਕ ਘੰਟੇ ਪਿਛੋਂ ਪੰਡਿਤ ਜੀ ਦੁਆਰਾ ਅਰਦਾਸ ਹੋ ਕੇ ਕੀਰਤਨ ਅਰੰਭ ਹੋਇਆ । ਅੱਜ ਹੇਠ ਲਿਖੇ ਸ਼ਬਦਾਂ ਨੇ ਆਨੰਦ ਸਿਰਜਿਆ ;

— ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ ।...

— ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ...

8.30 ਤਕ ਪੰਡਿਤ ਗੋਪਾਲ ਸਿੰਘ ਜੀ ਨੇ ਸੰਤ ਵਸਾਵਾ ਸਿੰਘ ਦੀ ਸਾਖੀ ਸੁਣਾਈ

ਦੀ ਅੱਗ ਵਾਂਗ ਛੇਤੀ ਹੀ ਇਹ ਖ਼ਬਰ ਪਿੰਡ ਵਿਚ ਧੁੰਮ ਗਈ। ਲੋਕ ਵਿਚਾਰਾਂ ਕਰਨ ਲਗੇ: ਇਹ ਕਿਹੋ ਜਿਹਾ ਕੁਕਪੁਣਾ! ਸੰਤ ਨੇ ਆਪਣੀ ਤੀਵੀਂ ਹੀ ਅਗਲੇ ਦੇ ਹੱਥ ਫੜਾ ਦਿੱਤੀ। ਭਰਾਵਾਂ ਨੇ ਵਸਾਵਾ ਸਿੰਘ ਜੀ ਨੂੰ ਆ ਘੇਰਿਆ: ਵਸਾਵਾ ਸਿੰਘਾ, ਤੇਰੀ ਮੱਤ ਮਾਰੀ ਗਈ! ਤੂੰ ਸਾਡਾ ਨੱਕ ਵੱਢ ਦਿੱਤਾ। ਭਲਾ ਕੋਈ ਘਰ ਦੀਆਂ ਔਰਤਾਂ ਵੀ ਕਿਸੇ ਨੂੰ ਮੱਥਾ ਟੇਕਦਾ ਹੈ? ਅਤੇ ਭੈਮਸੇ ਵਿਚ ਪਏ ਭਰਾ ਵਾਹੋਦਾਹੀ ਉਸ ਰਾਹ ਨੂੰ ਭੱਜੇ ਜਿਧਰ ਨੂੰ ਮਸਤਾਨਾ ਤੇ ਉਨ੍ਹਾਂ ਦੀ ਭਰਜਾਈ ਜਾ ਰਹੇ ਸਨ।

ਅੱਗੇ ਰੁੱਖ ਥੱਲੇ, ਰਾਹ ਵਿਚ, ਇਹ ਜੋੜਾ ਨਜ਼ਰ ਪਿਆ। ਕੋਲ ਜਾ ਡਿੱਠਾ, ਬੀਬੀ ਨੇ ਮਸਤਾਨੇ ਦੇ ਚਰਨ ਫੜੇ ਹੋਏ ਸਨ, ਮਸਤਾਨੇ ਨੇ ਬੀਬੀ ਦੇ ਚਰਨੀਂ ਸਿਰ ਸੁੱਟਿਆ ਹੋਇਆ ਸੀ। ਬੀਬੀ ਆਖੇ: ਹੁਣ ਤਾਂ ਮੈਂ ਤੁਹਾਡੀ ਹਾਂ। ਸੰਤਾਂ ਮੈਨੂੰ ਤੁਹਾਡੇ ਹਵਾਲੇ ਕਰ ਦਿੱਤਾ ਹੈ। ਅਤੇ ਮਸਤਾਨਾ ਕਹਿ ਰਿਹਾ ਸੀ: ਮੈਨੂੰ ਮਾਫ਼ ਕਰੋ ਬੀਬੀ ਜੀ, ਮੈਂ ਤਾਂ ਸੰਤਾਂ ਦੀ ਪ੍ਰੀਖਿਆ ਲੈਣ ਲਈ ਹੀ ਇਹ ਪਰਪੰਚ ਰਚਿਆ ਸੀ। ਤੁਸੀਂ ਤਾਂ ਮੇਰੇ ਭੈਣ ਜੀ ਹੋ, ਮਾਤਾ ਜੀ ਓ।

ਅਤੇ ਇੰਜ ਇਹ ਨਾਟਕ ਦੋ ਤਿੰਨ ਘੰਟਿਆਂ ਵਿਚ ਹੀ ਸਮਾਪਤ ਹੋ ਗਿਆ। ਸਭ ਨੂੰ ਪਤਾ ਲਗ ਗਿਆ ਕਿ ਸਾਰੇ ਹੀ ਆਪੋ ਆਪਣੇ ਥਾਂ ਪਰਮ ਪਵਿੱਤਰ ਸਨ।

### ਵਲਾਇਤੋਂ ਫੋਨ

ਦੀਵਾਨ ਦੀ ਸਮਾਪਤੀ ਉਪਰੰਤ ਧਰਮਸਾਲਾ ਵਿਖੇ ਤਾਂ ਲੰਗਰ ਜਾਰੀ ਹੋ ਗਿਆ। ਦੀਵਾਨ ਤੋਂ ਪਿਛੋਂ ਨਿੱਤ ਏਥੇ ਦੋ ਵੇਲੇ ਲੰਗਰ ਜਾਰੀ ਹੁੰਦਾ ਹੈ। ਲੋੜਵੰਦ ਸਵੇਛਾ ਪੂਰਵਕ ਛਕ ਕੇ ਵਿਦਾ ਹੁੰਦੇ ਹਨ। ਸਤਿਗੁਰੂ ਜੀ ਆਪਣੇ ਨਿਵਾਸ ਨੂੰ ਪਧਾਰੇ; ਅਸੀਂ ਆਪਣੇ ਡੇਰੇ ਆਏ।

ਰਾਤੀਂ 10 ਵਜੇ ਇਕ ਕਾਰ ਮੇਰੇ ਡੇਰੇ ਆਈ ਕਿ ਮੇਰਾ ਵਲਾਇਤੋਂ ਫੋਨ ਆਇਆ ਹੈ। ਫੋਨ ਕਰਤਾ ਕੋਈ ਅਮਰਜੀਤ ਸਿੰਘ ਭਮਰਾ ਹੈ।

ਮੈਂ ਗਿਆ ਤਾਂ ਰੀਸੀਵਰ ਮੇਰੀ ਉਡੀਕ ਵਿਚ ਸੀ। ਇੰਗਲੈਂਡ ਤੋਂ ਅਮਰਜੀਤ ਸਿੰਘ ਤਾਂ ਨਹੀਂ, ਖੜਕ ਸਿੰਘ ਭਮਰਾ ਦਾ ਸਪੁਤਰ (ਨੰ: ਦੋ) ਜਸਵਿੰਦਰ ਸਿੰਘ ਬੋਲ ਰਿਹਾ ਸੀ। ਉਸ ਆਖਿਆ: ਸੱਚੇ ਪਾਤਸ਼ਾਹ ਜੀ ਨੂੰ ਪੁੱਛ ਕੇ ਦੱਸੋ, ਆਪ ਜੀ ਵਲਾਇਤ ਕਦੋਂ ਆ ਰਹੇ ਹਨ। ਅਸੀਂ ਬਹੁਤ ਸਾਰੇ ਲੋਕਾਂ ਨਾਲ ਦਿਨ ਵਾਰ ਤੇ ਇਕਰਾਰ ਲਏ ਦਿੱਤੇ ਹਨ। ਸੱਚੇ ਪਾਤਸ਼ਾਹ ਸਮੇਂ ਸਿਰ ਕਿਰਪਾ ਕਰਨ।

ਮੈਂ ਆਖਿਆ: ਤੁਸੀਂ ਜੁ ਸ਼ਾਂਤੀ ਸਮੇਲਨ ਕਰ ਰਹੇ ਹੋ, ਉਸ ਵਿਚ ਸ. ਰੰਧਾਵਾ (ਹਰਚਰਨ ਸਿੰਘ) ਨੂੰ ਜ਼ਰੂਰ ਨਾਲ ਰਖੋ। ਉਸ ਨੂੰ ਸਾਥ ਲਏ ਬਿਨਾ ਤੁਹਾਡੀ ਕੋਈ ਵੀ ਯੋਜਨਾ ਪਰਵਾਨ ਨਹੀਂ ਚੜ੍ਹੇਗੀ। ਸਤਿਗੁਰੂ ਜੀ ਰੰਧਾਵਾ ਜੀ ਨੂੰ ਪ੍ਰਮੁਖਤਾ ਦਿੰਦੇ ਹਨ। ਉਸ ਦੇ ਅਨੁਸਾਰ ਹੀ ਵਲਾਇਤ ਦੀ ਸਾਰੀ ਕਾਰਵਾਈ ਚਲੇਗੀ।

ਬਿਨਾ ਅਮਰਜੀਤ ਸਾਰੇ ਪਰਵਾਰ, ਖੜਕ ਸਿੰਘ, ਗਿਆਨ ਕੌਰ, ਇਹਨਾਂ ਦੀ ਬੇਟੀ ਸੁਰਜੀਤ ਨਾਲ ਸੁਖ ਸਾਂਦ ਜਾਣਦਿਆਂ ਗੱਲ ਬਾਤ ਹੋ ਗਈ।

ਮੈਂ ਰੀਸੀਵਰ ਰਖਿਆ ਹੀ ਸੀ ਕਿ ਦੋਬਾਰਾ ਰਿੰਗ ਹੋਈ। ਹੁਣ ਯੂ. ਕੇ. ਦੀ

ਸੰਗਤ ਦਾ ਪ੍ਰਧਾਨ ਸੰਤ ਪ੍ਰੀਤਮ ਸਿੰਘ ਰੀਹਲ ਬੋਲ ਰਿਹਾ ਸੀ। ਇਹ ਸਤਿਗੁਰੂ ਜੀ ਦੇ ਕਰਨ ਦਰਸ਼ਨ ਚਾਂਹਦਾ ਸੀ। ਸੂਬਾ ਦਰਸ਼ਨ ਸਿੰਘ ਜੀ ਸਫੈਦ ਫੋਨ ਨੂੰ ਸਤਿਗੁਰੂ ਜੀ ਦੇ ਕਮਰੇ ਵਿਚ ਲੈ ਗਏ।

ਮੈਂ ਸੁਣਿਆਂ ਸ੍ਰੀ ਸਤਿਗੁਰੂ ਜੀ ਸੰਤ ਰੀਹਲ ਨੂੰ ਦੱਸ ਰਹੇ ਸਨ ਕਿ ਉਹ (ਸਤਿਗੁਰੂ ਜੀ) 12 ਤੋਂ 28 ਅਗਸਤ ਤਕ ਇੰਗਲੈਂਡ ਰਹਿਣਗੇ। ਹੋਰ ਗੱਲ ਬਾਤ ਸੁਣਨ ਨੂੰ ਨਹੀਂ ਮਿਲੀ।

## 27 ਜੁਲਾਈ 1979, ਸ਼ੁਕਰਵਾਰ
## ਨੈਰੋਬੀ

ਸਦਾ ਵਾਂਗ ਆਸਾ ਦੀ ਵਾਰ ਦਾ ਕੀਰਤਨ, ਹਜ਼ੂਰੀ ਰਾਗੀਆਂ ਦੁਆਰਾ 4.30 ਤੋਂ 6.30 ਤਕ ਧਰਮਸਾਲਾ ਵਿਖੇ ਹੋਇਆ।

### ਗੁਰਚੇਨ ਸਿੰਘ ਦੇ ਬੰਗਲੇ

ਅਰਦਾਸ ਉਪਰੰਤ ਮੈਨੂੰ ਇਸ਼ਾਰਾ ਮਿਲ ਗਿਆ ਕਿ ਮੈਂ ਸ. ਗੁਰਚੇਨ ਸਿੰਘ ਫਲੌਰਾ ਦੇ ਬੰਗਲੇ ਨਾਲ ਚੱਲਾਂ। ਕਾਰੋਂ ਉਤਰ ਜਾਂ ਮੈਂ ਬੰਗਲੇ ਵਿਚ ਸਤਿਗੁਰੂ ਜੀ ਵਾਲੇ ਕਮਰੇ ਵਿਚ ਪੁੱਜਾ ਤਾਂ ਵੇਖਿਆ ਕਿ ਇਹ ਕਮਰਾ ਜੁ ਰੇਡੀਓ, ਟੀ. ਵੀ., ਟੇਪ ਰਿਕਾਰਡਰ, ਸੁਵੰਨੀਆਂ ਘੜੀਆਂ ਆਦਿ ਨਾਲ ਫਬਣ ਰਖਦਾ ਹੈ। ਇਸ ਅੰਦਰਲਾ ਪਲੰਘ ਦੁਪਾਸੀਂ ਉੱਚੇ ਪੀਲੇ, ਸ਼ੇਡਾਂ ਨਾਲ ਚਾਨਣ ਭਰਿਆ ਵੀ ਹੈ। ਸਤਿਗੁਰੂ ਜੀ ਵਾਸਤੇ ਇਕ ਡਬਲ ਬੈੱਡ ਸ਼ਾਹਾਨਾ ਵਿਛਾਈ ਨਾਲ 'ਆਓ, ਬੈਠੋ !' ਦੀਆਂ ਅਵਾਜ਼ਾਂ ਦਿੰਦਾ ਲਗਦਾ ਹੈ। ਸਿਰਹਾਣੇ ਇਕ ਟੋਕਰੀ ਬੁਣਦੀ ਅਫਰੀਕਨ ਮੁਟਿਆਰ ਦਾ ਕਲਾ ਪੂਰਣ ਚਿੱਤਰ, ਪੁਆਂਦੀ ਇਕ ਚਿੱਤਰ ਗੁਲਚੀਨ ਦਾ ਲਟਕ ਰਿਹਾ ਹੈ। ਇਸ ਅੰਦਰ ਇਕ ਸਫੈਦ ਫੋਨ ਵੀ ਪਿਆ ਹੈ। ਜਦੋਂ ਵੀ, ਇਸ ਦੌਰੇ ਸਮੇ ਸਤਿਗੁਰੂ ਇਸ ਬੰਗਲੇ ਆਏ ਹਨ ਏਸੇ ਕਮਰੇ ਵਿਚ ਆਰਾਮ ਕੀਤਾ ਹੈ।

ਮੇਰੇ ਜਾਂਦਿਆਂ ਨੂੰ ਸ਼੍ਰੀ ਸਤਿਗੁਰੂ ਜੀ, ਸ. ਗੁਰਚੈਨ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਲੱਤਾਂ ਬਾਹਾਂ ਦੀ ਕਸਰਤ ਕਰਨ ਨੂੰ ਤਿਆਰ ਸਨ। ਮਾਤਾ ਜੀ ਰਸੋਈ ਵਿਚ ਬੀਬੀ ਰਛਪਾਲ-ਅੰਮ੍ਰਿਤ-ਸੁਖਵਿੰਦਰ ਪੂਰਬਾ ਹੁਰਾਂ ਨਾਲ ਮਦਦ ਜਾਂ ਅਗਵਾਈ ਕਰ ਰਹੇ ਸਨ। ਬੀਬੀ ਹਰਜੀਤ ਕੌਰ ਵੀ ਸੋਧ ਦੇ ਲੰਗਰ ਵਿਚ ਸਹਾਇਤਾ ਲਈ ਆਈ ਹੋਈ ਸੀ। ਅਜ ਕਲ ਸ. ਫਲੌਰੇ ਦਾ ਵਡਾ ਲੜਕਾ ਕੁਲਦੀਪ ਸਿੰਘ ਵੀ ਸੋਧੀ ਅਰਥਾਤ ਮਰਿਆਦਾ ਵਿਚ ਹੈ।

ਵਰਜ਼ਸ਼ ਤੋਂ ਵਿਹਲੇ ਹੋਇਆਂ ਸਤਿਗੁਰੂ ਜੀ ਨਾਲ ਮੈਂ ਜਸਵਿੰਦਰ ਸਿੰਘ ਭਮਰਾ ਦੀ ਗੱਲ ਬਾਤ ਸਾਂਝੀ ਕੀਤੀ। ਆਪ ਜੀ ਨੇ ਮੇਰੀ ਗੱਲ ਨੂੰ ਵਿਚੋਂ ਹੀ ਫੜਦਿਆਂ ਫ਼ਰਮਾਇਆ : ਮੈਂ ਉਹਨਾਂ ਨੂੰ ਕਹਿ ਦਿੱਤਾ ਹੈ, ਆਪਣੀ ਬੇਸੁਆਦੀ ਨਾ ਕਰਵਾਇਓ। ਰੰਧਾਵੇ ਨੂੰ ਮਨਾਓ, ਉਸ ਨਾਲ ਇਕ ਸੁਰ ਹੋ ਕੇ ਚਲੋ।

ਜਿਸ ਨੇ ਆਪਣੀ ਪਤਨੀ ਸੰਤ ਧੰਨਾ ਸਿੰਘ ਨੂੰ ਦੇ ਦਿਤੀ ਸੀ। ਪੰ: ਜੀ ਨੇ ਕਥਾ ਵਾਚਨ ਸਮੇਂ ਹੋਰ ਵੀ ਬਹੁਤ ਕੁਝ ਸੁਣਾਇਆ ਪਰ ਸੰਤ ਵਸਾਵਾ ਸਿੰਘ ਦਾ ਪਤਨੀ-ਤਿਆਗ ਉੱਚ ਭਾਵਨਾਂ ਚੋਂ ਉਪਜਿਆ ਹੋਣ ਕਰਕੇ ਏਥੇ ਸੰਭਾਲਦਾ ਹਾਂ।

## ਸੰਤ ਵਸਾਵਾ ਸਿੰਘ

ਸੰਤ ਵਸਾਵਾ ਸਿੰਘ ਨਾਮਧਾਰੀਆਂ ਵਿਚ ਇਕ ਉੱਚ ਕਰਨੀ ਵਾਲੇ ਬ੍ਰਹਮ ਗਿਆਨੀ ਪੁਰਸ਼ ਹੋਏ ਹਨ। ਆਪ ਜੀ ਦਾ ਜਨਮ ਨਗਰ ਅਤੇ ਜ਼ਿਲਾ ਸੀ। ਨਾਮਧਾਰੀ ਜਗਤ ਵਿਚ ਤਾਂ ਆਪ ਜੀ ਦੇ ਜਸ ਦਾ ਪਰਕਾਸ਼ ਹੈ ਹੀ ਸੀ ਪਰ ਆਪਣੇ ਵਾਹਰੇ ਵਿਚ ਵੀ ਉਹ ਉਚ ਕੋਟੀ ਦੇ ਪੁਰਸ਼ ਦੇ ਤੌਰ ਤੇ ਜਾਣੇ ਜਾਂਦੇ ਸਨ। ਘਰ ਵਿਚ ਸ੍ਰੇਸ਼ਟ ਪੁਰਸ਼ਾਂ ਦੀ ਸੰਗਤ ਹੁੰਦੀ ਤੇ ਨਿਤ ਕਥਾ ਕੀਰਤਨ ਹੁੰਦਾ। ਆਇਆ ਗਿਆ ਵੀ ਰਹਿੰਦਾ ਅਤੇ ਸੇਵਾ ਨਾਲ ਹਰੇਕ ਨੂੰ ਸਤਿਕਾਰ ਵੀ ਮਿਲਦਾ।

ਇਕ ਹੋਰ ਨਾਮਧਾਰੀ ਮਸਤਾਨਾ ਸਿੰਘ ਸੀ ਜਿਸ ਦਾ ਨਾਮ ਧੰਨਾ ਸਿੰਘ ਪਿੰਡ ਤੇ ਜਿਲਾ ਦਾ ਸੀ। ਸੰਤਾਂ ਦੇ ਗਿਆਨ ਤੇ ਵੈਰਾਗ ਦੀ ਚਰਚਾ ਤਾਂ ਇਸ ਨੇ ਵੀ ਸੁਣ ਰਖੀ ਸੀ। "ਵਿਚੇ ਗ੍ਰਿਹਿ ਸਦਾ ਰਹੈ ਉਦਾਸੀ ਜਿਉ ਕਮਲ ਰਹੇ ਵਿਚ ਪਾਣੀ ਹੇ" ਦੀ ਅਵਸਥਾ ਨੂੰ ਆਜ਼ਮਾਣ ਲਈ, ਜਾਂ ਪੂਰੇ ਮਨ ਨਾਲ ਹੀ, ਇਕ ਦਿਨ ਇਸ ਸੰਤ ਨੇ ਵਸਾਵਾ ਸਿੰਘ ਜੀ ਦੀ ਉਦਾਰਤਾ ਅਤੇ ਸੇਵਾ ਨੂੰ ਧਿਆਨ ਵਿਚ ਰਖਦਿਆਂ ਜਾ ਬੇਨਤੀ ਕੀਤੀ : ਸੰਤ ਜੀ, ਮੈਂ ਤਾਂ ਤੁਹਾਡੀ ਸਿੰਘਣੀ ਲੈਣ ਆਇਆ ਹਾਂ। ਅਗਲਾ ਜੀਵਨ, ਜੀ ਕਰਦਾ ਹੈ, ਮੈਂ ਵੀ ਗ੍ਰਿਸਤੀ ਬਣ ਕੇ ਗੁਜ਼ਾਰਾਂ। ਤੁਹਾਡੇ ਬਿਨਾ ਕੌਣ ਮੇਰੀ ਮਦਦ ਕਰ ਸਕਦੈ, ਇਹੋ ਸੋਚ ਕੇ ਆਇਆਂ।

ਸੰਤ ਵਸਾਵਾ ਸਿੰਘ ਜੀ ਨੇ ਖਿੜੇ ਮੱਥੇ ਆਖਿਆ : ਮਸਤਾਨਿਆ, ਮੇਰੇ ਧੰਨ ਭਾਗ ਜੇ ਮੈਂ ਵੀ ਤੇਰੀ ਸੇਵਾ ਕਰ ਸਕਾਂ, ਤੇਰੇ ਕੰਮ ਆ ਸਕਾਂ। ਮੇਰੇ ਵਲੋਂ ਤੈਨੂੰ ਖੁਲ੍ਹ ਹੈ ਜਾ ਕੇ ਮੇਰੀ ਸਿੰਘਣੀ ਨਾਲ ਗੱਲ ਕਰ ਲੈ। ਜੇ ਉਹ ਤੇਰੇ ਨਾਲ ਤਿਆਰ ਹੋਵੇ ਤਾਂ ਜਾਓ, ਮੌਜਾਂ ਮਾਣੋ।

ਧੰਨਾ ਸਿੰਘ ਨੇ ਜਾ ਬੀਬੀ ਨੂੰ ਅਰਜ਼ ਕੀਤੀ : ਮੈਂ ਸੰਤਾਂ ਨੂੰ ਪੁਛ ਆਇਆ ਹਾਂ। ਤੁਸੀਂ ਮੇਰੇ ਨਾਲ ਚਲੋ। ਬਥੇਰਾ ਚਿਰ ਸੰਤਾਂ ਨਾਲ ਰਹਿ ਲਿਆ ਜੇ, ਹੁਣ ਮਸਤਾਨਿਆਂ ਨਾਲ ਵੀ ਜੀਵਨ ਗੁਜ਼ਾਰੋ। ਮੇਰ ਜੀਵਨ ਵੀ ਗ੍ਰਿਸਤ ਸੁਖ ਅਨੁਭਵ ਕਰ ਸਕੇ।

ਬੀਬੀ ਬੋਲੀ : ਵੀਰਾ, ਸੌ ਵਾਰੀ ਸਦਕੇ ! ਪਰ ਸੰਤਾਂ ਤੋਂ ਜਾ ਕੇ ਆਗਿਆ ਤਾਂ ਲੈ ਆਈਏ !

"ਆਗਿਆ ਤਾਂ ਮੈਂ ਲੈ ਆਂਦੀ ਏ !" ਮਸਤਾਨੇ ਦਾ ਉੱਤਰ ਸੀ।

"ਨਹੀਂ, ਮੈਨੂੰ ਵੀ ਪੁਛ ਲੈਣਾ ਚਾਹੀਦਾ ਹੈ। ਉਹਨਾਂ ਦੀ ਪਤਨੀ ਜੁ ਹਾਂ !"

ਜੋੜੀ ਸੰਤਾਂ ਪਾਸ ਗਈ। ਸੰਤਾਂ ਆਖਿਆ :...ਕੌਰੇ, ਸਾਧ ਦਾ ਮਨ ਏਸੇ ਗਲੋਂ ਕਿਉਂ ਸੰਸਾਰ ਤੋਂ ਦੁਖੀ ਜਾਵੇ। ਤੂੰ ਮੇਰਾ ਤੇ ਸੰਗਤ ਦਾ ਹੁਣ ਤਕ ਸੇਵਾ ਦੁਆਰਾ ਹਿਤ ਕੀਤਾ ਏ। ਹੁਣ ਤੂੰ ਮਸਤਾਨੇ ਨਾਲ ਜਾਹ, ਮੈਂ ਤੇਰੇ ਤੇ ਸੰਤੁਸ਼ਟ ਹਾਂ।

ਧੰਨਾ ਸਿੰਘ ਮਸਤਾਨਾ ਸੰਤ ਵਸਾਵਾ ਸਿੰਘ ਜੀ ਦੀ ਪਤਨੀ ਲੈ ਤੁਰਿਆ। ਜੰਗਲ

## ਸਿਟੀ ਪਾਰਕ

ਸਤਿਗੁਰੂ ਜੀ ਨੇ ਸੂਬਾ ਜੀ ਦੇ ਸਪੁਤਰ ਸ਼੍ਰੀ ਸਤਨਾਮ ਸਿੰਘ ਨੂੰ ਬੁਲਾ ਕੇ ਆਗਿਆ ਕੀਤੀ ਕਿ ਉਹ ਮੈਨੂੰ (ਕਵੀ ਨੂੰ) ਸਿਟੀ ਪਾਰਕ ਦਾ ਚੱਕਰ ਲੁਆ ਲਿਆਵੇ। 'ਸਤਿ ਬਚਨ ਜੀ' ਕਹਿ ਕੇ ਉਹ ਮੈਨੂੰ ਨਾਲ ਲੈ ਤੁਰਿਆ।

ਸਿਟੀ ਪਾਰਕ ਸਿਟੀ ਸੈਂਟਰ ਦੇ ਇਕ ਪਾਸੇ ਜਿਹਾ ਹੈ, ਪਰ ਉਹ ਸ਼ਹਿਰ ਦਾ ਹੀ ਇਕ ਭਾਗ ਹੈ। ਬੇਓੜਕੇ ਬੁੱਢ-ਪੁਰਾਣੇ ਰੁੱਖ, ਕਈ ਪਰਕਾਰ ਦੇ ਘਣਛਾਵੇਂ ਸੁਹਣੇ ਹਰਿਆਲੇ। ਏਨਾ ਸੰਘਣੱਤਵ ਕਿ ਰੁੱਖਾਂ ਦੇ ਹੇਠਾਂ ਚਲਦਿਆਂ ਸੂਰਜ ਦੀਆਂ ਕਿਰਨਾਂ ਤਕ ਦੀ ਝਲਕ ਨਹੀਂ ਮਿਲਦੀ। ਵਿਚ ਵਿਚ ਪੈਦਲ ਪਥ। ਕਿਤੇ ਕਿਤੇ ਸਾਫ਼ ਸੁਥਰੇ ਘਾਹ ਕਿੱਤੇ। ਵਿਚਦੀ ਲੰਘਦਾ ਇਕ ਅਸ਼ੁਧ ਪਾਣੀ ਦਾ ਨਾਲਾ। ਆਦਮੀ ਇਸ ਜੰਗਲ ਵਿਚ ਗੁਆਚ ਵੀ ਸਕਦਾ ਹੈ ਪਰ ਸੀਮਿਤ ਸਥਾਨ ਹੋਣ ਕਾਰਨ ਮੁੜ ਮਾਰਗ ਮਿਲਣ ਦੀ ਸੰਭਾਵਨਾ। ਸੁਹਣਾ, ਸੁਚੱਜਾ ਤੇ ਬੀਬਾ ਸਤਨਾਮ ਸਿੰਘ ਮੈਨੂੰ ਆਪਣੇ ਸ਼ਹਿਰ ਤੇ ਅਫਰੀਕੀ ਲੋਕਾਂ ਦੇ ਰਸਮੋ ਰਿਵਾਜ ਵੀ ਨਾਲ ਨਾਲ ਦਸਦਾ ਚਲੀ ਜਾ ਰਿਹਾ ਸੀ।

ਏਥੇ ਨਾਲ ਕਰਕੇ ਇਕ ਪਾਰਕ ਭੁੱਲ-ਭੁਲੱਈਆਂ ਹੈ। ਪਰ ਅਸੀਂ ਤਾਂ ਸਿਟੀ ਪਾਰਕ ਵਿਚ ਹੀ ਭੁਲ ਗਏ ਸਾਂ। ਪੁਛਦੇ ਪੁਛਾਂਦੇ ਅਸੀਂ ਭੁੱਲ-ਭੁਲਈਆਂ ਪਾਰਕ ਵੀ ਜਾ ਅਪੜੇ, ਅਤੇ ਬੜੀ ਗੰਭੀਰ ਚੌਕਸੀ ਨਾਲ ਚਲਦਿਆਂ ਭੁੱਲ-ਭੁੱਲਈਆਂ ਨੂੰ ਘਚਾਨੀ ਦੇ ਕੇ ਸਿਟੀ ਸੈਂਟਰ ਵਿਚ ਜਾ ਸਾਹ ਲਿਆ।

ਭੁੱਲ ਭੁਲਈਆਂ ਪਾਰਕ ਵਿਚ ਗਭਰੇਟ ਲੜਕਿਆਂ ਦਾ ਇਕ ਟੋਲਾ ਵੀ ਵੇਖਿਆ ਜੁ ਘਰੋਂ ਪੜ੍ਹਨ ਆਇਆ ਹੋਇਆ ਸੀ ਪਰ ਏਥੇ ਘਾਹ ਕਿਤੇ ਵਿਚ ਬਸਤੇ ਸੁੱਟ ਆਪ ਬਾਂਦਰ-ਸ਼ਰਾਰਤਾਂ ਵਿਚ ਰੁਝਿਆ ਹੋਇਆ ਸੀ। ਅਜਿਹੇ ਬੱਚੇ ਹੀ ਅਗੇ ਚਲ ਕੇ ਦੇਸ਼ ਦਾ 'ਕਲਿਆਣ' ਕਰਦੇ ਹਨ। ਸਿਟੀ ਪਾਰਕ, ਭੁੱਲ-ਭੁਲਈਆਂ ਦਾ ਦਿਲ ਅਤੇ ਅਖੀਆਂ ਨੂੰ ਠੰਢ ਪਾਣ ਵਾਲਾ ਨਜ਼ਾਰਾ, ਨਿੱਕੀ ਨਿੱਕੀ ਕਣੀ ਦੇ ਮੀਂਹ ਵਿਚ ਮਾਣਦਿਆਂ ਮੁੜ ਸ. ਗੁਰਚੈਨ ਸਿੰਘ ਦੇ ਬੰਗਲੇ ਪਹੁੰਚ ਗਏ। ਸਮਾ ਦਿਨ ਦੇ 10.45 ਦਾ ਸੀ।

## ਭਜਨ ਬੰਦਗੀ ਦੀ ਗੱਲ

ਅਜੇ ਸਤਿਗੁਰੂ ਜੀ ਨੇ ਪ੍ਰਸ਼ਾਦ ਨਹੀਂ ਸੀ ਛਕਿਆ। ਬਿਸਤਰ ਦੇ ਨਿੱਘ ਵਿਚ ਲੇਟੇ ਹੋਏ ਆਪਣਾ ਨਿਤਨੇਮ ਕਰ ਰਹੇ ਸਨ। 11.00 ਵਜੇ ਉਠ, ਨਿਤਨੇਮ ਦੀ ਸਮਾਪਤੀ ਦੀ ਅਰਦਾਸ ਕਰਕੇ ਸਾਡੇ ਨਾਲ ਬੋਲ ਚਾਲ ਕਰਨ ਲਗੇ ਤਾਂ ਮੈਂ ਜ਼ਰਾ ਕੁ ਢੀਠ ਬਣ ਕੇ ਪੁਛ ਹੀ ਲਿਆ : "ਆਪ ਜੀ ਭਜਨ ਅਤੇ ਭਗਉਤੀਆਂ ਦੀਆਂ ਮਾਲਾ ਰੋਜ਼ ਕਿੰਨੀਆਂ ਕੁ ਕਰ ਲੈਂਦੇ ਹੋ ?" ਉੱਤਰ ਮਿਲਿਆ : ਢਾਈ ਪੱਕੀਆਂ ਮਾਲਾ ਭਜਨ ਦੀਆਂ ! (ਅਰਥਾਤ ਇਕ ਸੌ ਅੱਠ ਮਣਕਿਆਂ ਦੀ ਉੱਨ ਦੀ ਮਾਲਾ, ਤੇ ਹਰ ਮਣਕੇ ਤੇ 'ਵਾਹਿਗੁਰੂ' ਜਪ, ਸਾਰਾ ਚੱਕਰ ਆਉਣ ਤੇ ਇਕ ਮਣਕਾ 'ਜਾਮਣ' ਦੁਆਰਾ ਲੰਘਾਣਾ। ਇੰਜ ਜਦ ਜਾਮਣ ਦੁਆਰਾ ਸਾਰੀ ਮਾਲਾ ਦਾ ਚੱਕਰ ਆ ਜਾਵੇ ਤਾਂ ਇਕ (ਪੱਕੀ) ਮਾਲਾ

ਬਣਦੀ ਹੈ, ਅਜਿਹੀਆਂ ਢਾਈ ਮਾਲਾ), ਅਤੇ ਚਾਲੀ ਜਾਂ ਇਕ ਪੂਰੀ ਮਾਲਾ ਅਰਦਾਸ ਦੀ, 'ਸਭ ਥਾਈਂ ਹੋਇ ਸਹਾਇ' ਤਕ।

ਕੁਛ ਸਨਿਮਰ ਸੁਆਲ ਮੈਂ ਹੋਰ ਕਰਨੇ ਸਨ ਕਿ ਟੈਲੀਫੋਨ ਖੜਕ ਪਿਆ। ਸਤਿਗੁਰੂ ਪਲੰਘ ਤੇ ਹੀ ਸਨ ਕਿ ਕੋਲ ਬੈਠੇ ਸ. ਸੁਰਿੰਦਰ ਸਿੰਘ ਨੇ ਰੀਸੀਵਰ ਉਠਾਇਆ। ਬੈਂਕੌਕ (ਥਾਈਲੈਂਡ) ਤੋਂ ਬਖ਼ਸ਼ੀਸ਼ ਸਿੰਘ ਚਾਵਲਾ, ਪਿਤਾ ਸੇਠ ਤਰਲੋਕ ਸਿੰਘ ਜੀ ਨਾਲ ਬਚਨ ਕਰਨ ਲਈ ਬੇਨਤੀ ਕਰ ਰਿਹਾ ਸੀ।

## ਇਕ ਪਾਸੜ ਫੋਨ

ਸੇਠ ਤਰਲੋਕ ਸਿੰਘ ਨਾਲ ਸੰਪਰਕ ਹੁੰਦਿਆਂ, ਸਤਿਗੁਰੂ ਜੀ ਵਾਲੇ ਪਾਸਿਓਂ ਇੰਜ ਬਚਨ ਹੋਏ :

...(ਉੱਤਰ ਵਿਚ) ਸਤਿ ਸ੍ਰੀ ਅਕਾਲ।...

...ਬਲਦੇਵ ਕੋਲੋਂ ਮੈਂ 'ਕਰੁੰਗਥਾਈ' ਅਤੇ 'ਅਜੁੱਧਿਆ' ਬਾਰੇ ਪੁਛ ਲਿਆ ਸੀ।...

...ਤਿੰਨ (ਅਗਸਤ ਨੂੰ ਭਾਰਤ) ਨੂੰ ਪਹੁੰਚ ਜਾਓਗੇ, ਫਿਰ ਤਾਂ ਵਧੀਆ ਗੱਲ ਹੈ।...

...ਇਹ ਗੱਲਾਂ ਸੁਰਿੰਦਰ (ਮਨਚੰਦਾ) ਨਾਲ ਕਰਿਓ, ਮੇਰੇ ਨਾਲ ਹੋਰ ਕਰ ਲਓ।...

...ਇਸ ਤਰ੍ਹਾਂ ਕਰੋ, ਵਿਟਾਮਿਨ 'ਸੀ' (c) ਜ਼ਰਾ, 'ਹੈੱਡਾਕਸਨ' ਦੀ ਸ਼ੀਸ਼ੀ ਲਇਓ।...

...ਚਲੋ, ਨਹੀਂ ਤਾਂ ਕੋਈ ਵੀ ਅੱਛੀਆਂ ਗੋਲੀਆਂ ਵਿਟਾਮਿਨ 'ਸੀ' ਦੀਆਂ ਲੈ ਲਵੋ।...

...ਇਹ ਗੋਲੀਆਂ ਵਰਤੋ, ਦਿਹਾੜੀ ਦੀਆਂ 6-7, ਬਵਾਸੀਰ ਠੀਕ ਹੋ ਜਾਵੇਗੀ।

...ਠੀਕ ਹੈ ਜੀ।...ਹਾਂ, ਕਿਹੜੀ ਗੱਲ ਦਾ ?...ਹਾਂ, ਅੱਛਾ...ਠੀਕ ਹੈ ਠੀਕ ਹੈ।...

...ਇਹ ਵੀ ਠੀਕ ਹੈ।...

...ਮੇਰੀ ਸਿੰਘਣੀ ਆ ਗਈ ਹੈ। ਪ੍ਰਸ਼ਾਦਾ ਛਕਣੈਂ, ਛੇਤੀ ਛੇਤੀ ਗੱਲ ਕਰ ਲਓ।...

...ਹਰਮਹਿੰਦਰ ਸਿੰਘ ਦਾ ਕੀ ਹਾਲ ਹੈ ?...

...ਮਸ਼ੀਨ ਵਗੈਰਾ ਵੇਖ ਕੇ ਗੱਲ ਕਰਾਂਗੇ ਕਾਹਲੀ ਦੀ ਲੋੜ ਨਹੀਂ।...

...ਸਾਡਾ ਟੂਰ ਤੁਹਾਨੂੰ ਸੁਰਿੰਦਰ ਦੱਸ ਦੇਵੇਗਾ ਜੇ ਏ. ਆਈ. (A.I.) ਨੇ ਮਹਿੰਗਾ ਪੈਣਾ ਹੈ ਤਾਂ ਅਸੀਂ ਪੈਨ ਐਮ ਹੀ ਲੈ ਲਵਾਂਗੇ।...

...47000/- ਦੀ ਟਿਕਟ ਹੈ।

...ਅਖੰਡ ਪਾਠ ਹੋਇਐ, ਅਰਦਾਸ ਹੋਈ ਹੈ, ਅੱਗੇ ਜਿਵੇਂ ਰਜ਼ਾ ਸਤਿਗੁਰੂ ਦੀ।...

...ਸ਼ੇਰ (ਸਿੰਘ ਸੇਠ ਹੁਰਾਂ ਦਾ ਲੜਕਾ) ਦਾ ਪ੍ਰੋਗਰਾਮ ਉਹਦੇ ਅਕਾਰਡਿੰਗ ਟੂ ਬਣਾ ਲਓ।...

...ਆਓਗੇ ਤਾਂ ਗੱਲ ਕਰ ਲਵਾਂਗੇ।...

...ਇੰਡੀਆ ਦਾ ਪਤਾ ਲਗਾ ਨ, ਪ੍ਰਾਈਮ ਮਨਿਸਟਰ ਚਰਨ ਸਿੰਘ ਬਣ ਗਿਐ। ਮੈਂ ਕਵੀ ਹੁਰਾਂ ਨੂੰ ਹੱਸਦਾ ਸਾਂ ਕਿ ਸੈਂਟਰ ਵਿਚ ਸਾਡੇ ਵਾਸਤੇ (ਦੇਵੀ ਲਾਲ ਆਦਿ) 'ਆਦਮੀ' ਚਲੇ ਜਾਣਗੇ। (ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਸੇਠ ਜੀ ਦਾ ਵਿਚਾਰ ਹੈ 'ਆਈ' (ਇੰਦਰਾ ਕਾਂਗ੍ਰਸ) ਅਰਥਾਤ ਮਾਈ ਦਾ ਰਸਤਾ ਤਿਆਰ ਹੋ ਰਿਹਾ ਹੈ।)

...ਮਹਾਰਾਜ ਬੈਂਗਲੋਰ ਨੇ। ਉਹ ਪੰਜ (ਅਗਸਤ) ਤਾਰੀਖ਼ ਤਕ ਦਿੱਲੀ ਆ ਜਾਣਗੇ।...

...ਖਲੰਗਤਨ ਦੇ ਕੋਲ ਜਿਹੜਾ ਸਟੋਰ ਬਣਦਾ ਸੀ ?...

...ਮੇਰੇ ਘਰੋਂ ਏਥੇ ਬੈਠੇ ਨੇ ਤੇ ਚਾਹੁੰਦੇ ਨੇ ਕਿ ਮੈਂ ਫ਼ੋਨ ਛੱਡਾਂ ਤੇ ਇਸ਼ਨਾਨ ਕਰਾਂ।...

...ਤੁਸੀਂ ਹੁਣ ਸੁਰਿੰਦਰ (ਮਨਚੰਦਾ) ਨਾਲ ਗੱਲ ਕਰੋ।

ਫੇਰ ਸ. ਮਨਚੰਦਾ ਨੇ ਚੋਂਗਾ ਫੜ ਲਿਆ ਤੇ ਸੇਠ ਜੀ ਨਾਲ ਸਾਰੇ ਪ੍ਰੋਗਰਾਮ ਸਾਂਝੇ ਕੀਤੇ। ਫਿਰ ਜਿਵੇਂ ਬਖ਼ਸ਼ੀਸ਼ ਸਿੰਘ ਚਾਵਲਾ ਨੇ ਸਤਿਗੁਰੂ ਜੀ ਨੂੰ ਨਮਸਕਾਰ ਕਰਨੀ ਚਾਹੀ। ਸਤਿਗੁਰੂ ਜੀ ਸ਼ਨਾਨ-ਕਮਰੇ ਚੋਂ ਆਏ ਤਾਂ ਬਖ਼ਸ਼ੀਸ਼ ਸਿੰਘ ਨਾਲ ਬਚਨ ਜਾਰੀ ਹੋ ਗਏ।

...ਸੋਧ ਰੱਖੀ ਹੋਈ ਏ ਨ ?...ਪੈਂਟ ਨ ਪਾਇਆ ਕਰ...ਬਖ਼ਸ਼ਸ਼ ਏਥੇ ਏਸੇ ਗੱਲ ਦੀ ਏ।...

...ਨਿਤਨੇਮ ਅਤੇ ਭਗਉਤੀਆਂ ਦੀ ਮਾਲਾ ਜ਼ਰੂਰ ਕਰਿਆ ਕਰ। ਭਾਵੇਂ 40 ਪਾਠ ਹੀ ਰੋਜ਼ ਦੇ ਹੋਣ।...ਬਾਜ਼ਾਰ ਨੂੰ ਜਾਂਦਿਆਂ, ਗੱਡੀ ਵਿਚ ਬੈਠਿਆਂ ਵੀ ਹੋ ਸਕਦੀਆਂ ਹਨ। ਹੱਥ ਰੇਤੇ ਨਾਲ ਮਾਂਜਿਆ ਕਰੋ।

...ਰਾਜ ਰੂਪ (ਬਖ਼ਸ਼ੀਸ਼ ਪਤਨੀ) ਨੂੰ ਸਾਡੇ ਦੋਹਾਂ ਵਲੋਂ ਸਤਿ ਸ੍ਰੀ ਅਕਾਲ।

## ਭਾਈ ਰਤਨਾ ਰਾਮ ਦੇ ਪੋਤਰੇ

ਸਤਿਗੁਰੂ ਜੀ ਤਾਂ ਇਸ਼ਨਾਨ ਕਰ ਪ੍ਰਸ਼ਾਦ ਛਕਣ ਲਗ ਪਏ। ਪਰ ਮੈਂ ਅਪਣੇ ਵਿਦਿਆਰਥੀ ਜੀਵਨ ਦੇ ਪ੍ਰਸ਼ੰਸਕ ਤੇ ਜਾਣੂੰ ਭਾਈ ਰਤਨਾ ਰਾਮ ਜੀ ਮਾਈਸਰਖਾਨੇ ਵਾਲਿਆਂ ਦੇ ਆਏ ਪੋਤਰਿਆਂ ਨਾਲ ਸਮਾਂ ਸਾਂਝਾ ਕੀਤਾ।

ਏਥੇ ਕੱਲ੍ਹ ਦੇ ਦੇਸ ਤਨਜ਼ਾਨੀਆ (ਅਫਰੀਕਾ) ਦੇ ਸ਼ਹਿਰ 'ਅਰੂਸ਼ਾ' ਤੋਂ, ਜੋ ਨੈਰੋਬੀ ਤੋਂ 175 ਮੀਲ ਦੇ ਫਾਸਲੇ ਤੇ ਹੈ, ਦੋ ਸੱਜਣ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ

ਅਏ ਹੋਏ ਹਨ। ਇਹਨਾਂ ਦੇ ਨਾਮ ਹਨ ਸ੍ਰੀ ਬੁੱਧ ਰਾਮ ਅਤੇ ਸ੍ਰੀ ਬੀਰ ਚੰਦ। ਇਹ ਗੁਪਤਾ ਬਾਣੀਆਂ ਹਨ। ਤੇ ਦੋਵੇਂ ਭਰਾ ਹਨ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਅਤਿ ਸ਼ਰਧਾਲੂ ਤੇ ਚੰਗੇ ਹਿਸਾਬੀ ਭਾਈ ਰਤਨਾਰਾਮ ਦੇ ਪੋਤਰੇ ਹਨ। ਇਹ ਪੰਜਾਬ ਦੇ ਜ਼ਿਲਾ ਸੰਗਰੂਰ ਦੇ ਕਸਬੇ ਮਾਈਸਰਖਾਨਾ ਦੇ ਹਨ। ਰਤਨਾਰਾਮ ਜੀ ਔਂਟੇ, ਢੌਂਚੇ ਪੌਂਚੇ ਆਦਿ ਗਿਣਦਿਆਂ ਅੱਖ ਦੇ ਫੋਰ ਵਿਚ ਰਕਮਾਂ ਗਿਣ ਕਢਦੇ।

ਦਰਮਿਆਨਾ ਸਰੀਰ, ਵਧੀ ਹੋਈ ਗੋਗੜ, ਤੇੜ ਸਾਫ਼ਾ, ਉਪਰ ਕੁੜਤੀ, ਸਿਰ ਤੇ ਛੋਟਾ ਜਿਹਾ ਸਾਫ਼ਾ, ਸਾਂਵਲਾ ਰੰਗ। ਸਤਿਗੁਰੂ ਜੀ ਨਾਲ ਸਨੇਹ ਦਾ ਇਹ ਹਾਲ ਕਿ ਹਰ ਸਾਲ ਸਾਰਾ ਚਲੀਹਾ ਆਪ ਭੈਣੀ ਸਾਹਿਬ ਹਾਜ਼ਰ ਰਹਿੰਦੇ। ਹੋਲੇ ਮੇਲੇ ਅਤੇ ਵਿਸ਼ੇਸ਼ ਸਮਾਗਮਾਂ ਤੇ ਅਸੀਂ ਉਹਨਾਂ ਦੇ ਸਦਾ ਦਰਸ਼ਨ ਕਰਦੇ। ਉਹ ਨਾਮਧਾਰੀ ਸੰਗਤ ਵਿਚ ਅਲੰਕਾਰ ਜਾਪਦੇ। ਸਾਡੇ ਨਾਲ ਉਹਨਾਂ ਦਾ ਬਹੁਤ ਸਨੇਹ ਸੀ।

ਅੱਜ ਉਨ੍ਹਾਂ ਦੇ ਪੋਤਰਿਆਂ ਨਾਲ ਜਾਣਕਾਰੀ ਕਰਕੇ ਮਨ ਪ੍ਰਸੰਨ ਹੋ ਗਿਆ। ਇਹਨਾਂ ਦਾ ਪਿਤਾ ਅਰਥਾਤ ਸ੍ਰੀ ਰਤਨਾ ਰਾਮ ਜੀ ਦੇ ਸਪੁਤਰ ਸ੍ਰੀ ਮੋਹਣਾ ਮੱਲ ਤਨਜ਼ਾਨੀਆ ਵਿਚ 1935 ਈ: ਦੇ ਸਮੇਂ ਆਏ। 'ਅਰੂਸ਼ਾ' ਵਿਚ ਆ ਕੇ ਉਨ੍ਹਾਂ ਲੂਣ-ਤੇਲ ਦੀ ਦੁਕਾਨ ਖੋਲ੍ਹੀ। ਨਾਮ ਰਖਿਆ : ਜੈਨਰਲ ਮਰਚੈਂਟਸ ਹੋਲ ਸੇਲਜ਼ ! ਅੱਜ ਇਹ ਬਹੁਤ ਤਕੜੀ ਫਰਮ ਹੈ। 1937 ਵਿਚ ਵਡੇ ਪੁੱਤਰ ਬੁੱਧ ਰਾਮ ਜੀ ਕਾਰੋਬਾਰ ਵਿਚ ਹੱਥ ਵਟਾਣ ਲਈ ਆਏ ਅਤੇ ਅਗਲੇ 10 ਸਾਲਾਂ ਪਿਛੋਂ ਬੀਰ ਚੰਦ ਜੀ ਵੀ ਦੇਸ 'ਚੋਂ ਆਣ ਪਹੁੰਚੇ। ਇਹਨਾਂ ਦਾ ਇਕ ਭਰਾ 1938 ਵਿਚ 'ਅਰੂਸ਼ਾ' ਵਿਚ ਹੀ ਗੁਜ਼ਰ ਗਿਆ। 1976 ਵਿਚ ਇਹਨਾਂ ਨੂੰ ਆਪਣੇ ਇਕ ਹੋਰ ਭਾਈ ਦਾ ਵੀ ਸਦਮਾ ਸਹਿਣਾ ਪਿਆ। ਅੱਜ ਕੱਲ੍ਹ ਮੋਹਣਾ ਮੱਲ ਜੀ ਵੀ ਇਸ ਸੰਸਾਰ ਵਿਚ ਨਹੀਂ ਹਨ।

ਤਨਜ਼ਾਨੀਆ ਸਰਕਾਰ ਬੜੀ ਇਹਤਿਆਤ ਨਾਲ ਹੀ ਕੀਨੀਆ ਨੂੰ ਬਾਰਡਰ ਪਾਰ ਕਰਨ ਦਿੰਦੀ ਹੈ। ਇਹਨਾਂ ਭਰਾਵਾਂ ਨੂੰ ਵੀ ਇਕ ਦੋ ਦਿਨ ਸਰਹਦ ਤੇ ਭੁੱਖੇ-ਤਿਹਾਏ ਰਹਿਣਾ ਪਿਆ। ਅੰਤ ਨੂੰ ਆਪਣੇ ਪਿਆਰੇ ਪੂਜਨੀਕ ਸਤਿਗੁਰਾਂ ਦੇ ਦਰਸ਼ਨ ਕਰਨ ਦਾ ਅਵਸਰ ਪ੍ਰਾਪਤ ਕਰ ਲਿਆ। ਸ੍ਰੀ ਬੁੱਧ ਰਾਮ ਜੀ ਨੇ ਦੱਸਿਆ ਕਿ ਜਦ ਤਕ ਸੱਚੇ ਪਾਤਸ਼ਾਹ ਕੀਨੀਆ ਵਿਚ ਰਹਿਣਗੇ ਤਦ ਤਕ ਗੁਰੂ ਕੇ ਦਰਸ਼ਨਾਂ ਦਾ ਲਾਭ ਲਵਾਂਗੇ। ਜਦੋਂ ਮੈਂ ਉਨ੍ਹਾਂ ਦੀ ਗ਼ੈਰਹਾਜ਼ਰੀ ਕਾਰਨ ਕਾਰੋਬਾਰ ਦੇ ਨੁਕਸਾਨ ਦਾ ਡਰ ਦੱਸਿਆ ਤਾਂ ਉਨ੍ਹਾਂ ਕਿਹਾ : ਇਹ ਕੂਕਿਆਂ ਵਾਸਤੇ ਹੀ ਹੈ, ਖਸਮਾਂ ਨੂੰ ਖਾਵੇ ਤੇਰਾ ਘਰ ਵੇ, ਚਲ ਮੇਲੇ ਚੱਲੀਏ।

## ਗੱਲ ਦੇਸ ਦੀ

ਕਿਉਂਕਿ ਦੇਸ ਵਿਚ ਪ੍ਰਧਾਨ ਮੰਤਰੀ ਮੁਰਾਰਜੀ ਡਿਸਾਈ ਦਾ ਅਸਤੀਫਾ ਦਿੱਤਾ ਸੁਣ ਆਏ ਸਾਂ ਅਤੇ ਉਹ ਅੱਜ ਕੱਲ੍ਹ ਕੰਮ ਚਲਾਊ ਪ੍ਰਾਈਮ ਮਨਿਸਟਰ ਹੀ ਸਨ। ਨਾ ਪਾਲਿਸੀਆਂ ਬਣਾ ਸਕਦੇ ਤੇ ਨਾ ਉਨ੍ਹਾਂ ਨੂੰ ਲਾਗੂ ਕਰ ਸਕਦੇ ਸਨ, ਇਸ ਲਈ ਵਿਦੇਸ਼ ਵਿਚ ਆ ਕੇ ਵੀ ਦੇਸ ਵਿਚ ਵਾਪਰਨ ਵਾਲੇ ਹਾਲਾਤ ਵਿਚ ਬੜੀ ਦਿਲਚਸਪੀ ਸੀ।।

ਨੈਰੋਬੀ ਦੇ ਤਿੰਨ ਇੰਗਲਿਸ਼ ਅਖ਼ਬਾਰ 'ਨੈਸ਼ਨਲ', ''ਸਟੈਂਡਰਡ'' ਅਤੇ ''ਨੈਰੋਬੀ

ਟਾਈਮਜ਼'' ਹੀ ਹਰੇਕ ਨੂੰ ਪੜ੍ਹਨ ਵਾਸਤੇ ਮਿਲਦੇ ਹਨ। ਇਹ ਆਮ ਕਰਕੇ ਮਾਰਧਾੜ, ਕਤਲੋ ਗ਼ਾਰਤ ਤੇ ਚੋਰੀ-ਚਕਾਰੀ ਦੀਆਂ ਖਬਰਾਂ ਦਿੰਦੇ ਹਨ। ਭਾਰਤ ਬਾਰੇ ਇਹਨਾਂ ਵਿਚ ਇਕ ਅੱਧੀ ਖ਼ਬਰ ਹੀ ਤੇ ਉਹ ਵੀ ਬਹੁਤ ਸੰਖੇਪ ਵਿਚ ਛਪਦੀ ਹੈ। ਸੌ ਅਖ਼ਬਾਰ ਤਿੰਨੇ ਹੀ ਨਿੱਤ ਖਰੀਦੇ ਜਾਂਦੇ ਹਨ। ਜਾਂ ਤਾਂ ਪ੍ਰਧਾਨ ਮੋਈ ਦੀ ਸਕੂਲਾਂ ਹਸਪਤਾਲਾਂ ਲਈ ਉਗ੍ਰਾਹੀ ਦੀ ਖ਼ਬਰ ਛਪਦੀ ਹੈ ਜਾਂ ਭਾਰਤ ਵਿਚ 'ਕੌਣ ਪ੍ਰਧਾਨ ਮੰਤਰੀ ਬਣੇਗਾ' ਇਹ ਜਾਣੀ ਦਾ ਹੈ।

ਅੱਜ ਦੀ ਖ਼ਬਰ ਇਹ ਸੀ ਕਿ ਚੌਧਰੀ ਚਰਨ ਸਿੰਘ ਜਨਤਾ ਦਲ (ਐੱਸ) ਦਾ ਆਗੂ ਹੀ ਸਰਕਾਰ ਬਣਾਨ ਲਈ ਪ੍ਰੈਜ਼ੀਡੈਂਟ ਵਲੋਂ ਪਰਵਾਨ ਕੀਤਾ ਗਿਆ ਹੈ। ਇਸ ਨੂੰ ਇੰਦ੍ਰਾ ਕਾਂਗਰਸ ਦੀ, ਬੀ. ਐਲ. ਡੀ. ਅਤੇ ਅੰਨਾ ਦਰੁਮਕ ਦੀ ਸਪੋਰਟ ਪ੍ਰਾਪਤ ਹੈ।

ਨਾਮਧਾਰੀ ਹਲਕਿਆਂ ਵਿਚ ਚਰਚਾ ਹੈ ਕਿ ਚਰਨ ਸਿੰਘ ਦੇ ਪ੍ਰਧਾਨ ਮੰਤਰੀ ਬਣਨ ਨਾਲ ਚੌਧਰੀ ਦੇਵੀ ਲਾਲ ਵਰਗਿਆਂ ਦੀ ਸਰਸੇ ਹਲਕੇ ਵਿਚ ਚੜ੍ਹ ਮੱਚੇਗੀ ਅਤੇ ਉਹ ਨਾਮਧਾਰੀਆਂ ਲਈ ਪਰੇਸ਼ਾਨੀਆਂ ਪੈਦਾ ਕਰੇਗਾ।

## ਫਲੋਰਾ ਦੇ ਬੰਗਲੇ ਵਿਚ

ਅਸੀਂ ਅਜੇ ਸ. ਗੁਰਚੈਨ ਸਿੰਘ ਫਲੋਰਾ ਦੇ ਬੰਗਲੇ ਵਿਚ ਹੀ ਹਾਂ। ਅੱਜ ਸੂਬਾ ਦਰਸ਼ਨ ਸਿੰਘ ਜੀ, ਸ. ਅਜੀਤ ਸਿੰਘ, ਸੰਤ ਗਿਆਨ ਸਿੰਘ, ਸਤਨਾਮ ਸਿੰਘ ਤੇ ਸੰਤ ਹਰਭਜਨ ਸਿੰਘ ਚਾਨਾ ਆਦਿ ਤੋਂ ਇਲਾਵਾ ਇਕ ਦੋ ਸੱਜਣ ਹੋਰ ਵੀ ਏਥੇ ਹਨ। ਅਤੇ ਇਹਨਾਂ ਦਾ ਭੋਜਨ ਵੀ ਅੱਜ ਏਥੇ ਹੀ ਹੈ। ਸਤਿਗੁਰੂ ਜੀ ਨੇ ਪ੍ਰਸ਼ਾਦ ਛਕ ਲਿਆ ਤਾਂ 12.45 (ਨੈਰੋਬੀ ਟਾਈਮ) ਦੁਪਹਿਰੇ ਫਿਰ ਬੈਂਕੋਕ ਤੋਂ ਫੋਨ ਆ ਗਿਆ। ਸਤਿਗੁਰੂ ਜੀ ਨੇ ਬਾਅਦ ਵਿਚ ਦੱਸਿਆ। ਸੇਠ (ਤਰਲੋਕ ਸਿੰਘ) ਜੀ ਦਾ ਫੋਨ ਸੀ। ਉਨ੍ਹਾਂ ਦੱਸਿਆ ਹੈ ਕਿ ਉਹਨਾਂ 30 ਆਦਮੀਆਂ ਨਾਲ ਟੋਟਲ ਬਾਈਕਾਟ ਕਰਨ ਦਾ ਮਸਲਾ ਹੈ, ਜਿਹੜੇ ਸਾਧ ਸੰਗਤ ਤੋਂ ਵਖਰਾ ਅਡੰਬਰ ਕਰਦੇ ਹਨ।

ਅਤੇ ਫਿਰ 2.10 ਤੇ ਬੈਂਗਲੋਰ ਤੋਂ ਫੋਨ ਖੜਕ ਪਿਆ। ਮਹਾਰਾਜ ਬੀਰ ਸਿੰਘ ਜੀ ਨੇ ਚਿਮੋ ਲਗੇ ਕੰਮ ਦੀ ਪੋਜ਼ੀਸ਼ਨ ਦੱਸੀ ਤੇ ਨਾਲ ਹੀ ਦੇਸ ਵਿਚਲੇ ਅੱਜ ਦੇ ਹਾਲਾਤ ਤੋਂ ਜਾਣੂੰ ਕਰਵਾਇਆ। ਉਚੇਚੀ ਦਿਲਚਸਪੀ ਸੀ ਕਿ ਚਰਨ ਸਿੰਘ ਕੌਣ ਹੋਰ ਮਨਿਸਟਰ ਲੈਂਦਾ ਹੈ। ਅਤੇ 3.15 ਤਕ ਸਤਿਗੁਰੂ ਜੀ ਸੂਬਾ ਜੀ ਨੂੰ ਨਾਲ ਲੈ ਕੇ ਬਜ਼ਾਰ ਨੂੰ ਪਧਾਰੇ।

## ਸ. ਦਲੀਪ ਸਿੰਘ ਨੀਹਰੀ

ਸਤਿਗੁਰੂ ਜੀ ਦੇ ਬਾਜ਼ਾਰੋਂ ਆਪਣੇ ਡੇਰੇ, ਬੰਗਲੇ ਤਕ ਪਹੁੰਚਦਿਆਂ ਨੀਹਰੀ ਦੇ ਸ. ਦਲੀਪ ਸਿੰਘ ਆ ਗਏ। ਨੀਹਰੀ ਜੁ ਨੈਰੋਬੀਓਂ ਕਾਰ ਦੁਆਰਾ ਦੋ ਘੰਟੇ ਦਾ ਰਸਤਾ ਹੈ, ਤੋਂ ਸ. ਦਲੀਪ ਸਿੰਘ ਪਤਨੀ ਸਮੇਤ ਆਏ ਸਤਿਗੁਰੂ ਜੀ ਦੀ ਇੰਤਜ਼ਾਰ ਕਰ ਰਹੇ ਸਨ। ਦਲੀਪ ਸਿੰਘ, ਸ. ਤਾਰਾ ਸਿੰਘ ਚਾਨਾ ਦੇ ਰਿਸ਼ਤੇਦਾਰ ਹਨ ਤੇ ਉਹੋ ਨਾਲ ਲਿਆਏ ਸਨ। 4.40 ਤਕ ਸਤਿਗੁਰੂ ਜੀ ਵੀ ਆ ਪਹੁੰਚੇ। ਬੈਠਕ ਵਿਚ ਸੋਫ਼ੇ ਤੇ ਬੈਠਦਿਆਂ

ਹਜ਼ੂਰ ਮੈਨੂੰ ਮੁਖ਼ਾਤਬ ਹੋਏ : ਇਹ ਵੀ ਲਿਖਣ-ਪੜ੍ਹਨ ਦੇ ਬੜੇ ਠਰਕੀ ਹਨ। ਦੋਹਾਂ ਜੀਆਂ ਸ੍ਰੀ ਚਰਨਾਂ ਵਿਚ ਨਮਸਕਾਰ ਕੀਤੀ। ਸਤਿਗੁਰਾਂ ਸੁਖ ਸਾਂਦ ਪੁੱਛੀ।

ਸਤਿਗੁਰੂ ਜੀ ਨੇ ਓਥੋਂ (ਨੀਹਰੀ) ਦੇ ਇਕ ਫਾਰਮ ਬਾਰੇ ਪੁਛਿਆ ਜਿਸ ਵਿਚ ਇਕ ਨਾਮਧਾਰੀ ਵੀ ਭਾਈਵਾਲ ਸੀ। ਦੱਸਿਆ ਗਿਆ ਕਿ ਸ. ਸੋਹਣ ਸਿੰਘ ਫਾਰਮ ਦਾ ਭਾਈਵਾਲ ਤਾਂ ਹੁਣ ਵੀ ਹੈ ਪਰ ਉਸ ਦੀ ਕੋਈ ਬਾਹਲੀ "ਸੇ" ਨਹੀਂ। ਹਾਂ, ਸ਼ੇਅਰ ਦਾ ਲਾਭ ਜ਼ਰੂਰ ਮਿਲ ਜਾਂਦਾ ਹੈ ਅਤੇ ਸ. ਦਲੀਪ ਸਿੰਘ, ਸ. ਸੋਹਣ ਸਿੰਘ ਦੇ ਪੁੱਤਰਾਂ ਧੀਆਂ ਬਾਰੇ ਸਾਰੀ ਜਾਣਕਾਰੀ ਸਤਿਗੁਰਾਂ ਨੂੰ ਦਿੱਤੀ। ਸ. ਦਲੀਪ ਸਿੰਘ ਆਪਣੇ ਅਤੇ ਭਜੋ ਵਲੋਂ ਇਕ ਹਜ਼ਾਰ ਇਕ-ਇਕ ਸ਼ਲਿੰਗ ਸਿੰਮ੍ਰਤੀ ਮੰਦਰ ਵਾਸਤੇ ਭੇਟ ਕਰਨ ਦੀ ਗੱਲ ਕੀਤੀ। ਰਕਮ ਸੂਬਾ ਜੀ ਪਾਸ ਜਮਾ ਹੋਣੀ ਸੀ। ਸੂਬਾ ਜੀ ਨੇ ਸ. ਜੀ ਨੂੰ 'ਏ. ਏ, ਨਾਮਧਾਰੀ ਸੰਗਤ' ਦੇ ਨਾਮ ਚੈੱਕ ਕੱਟਣ ਲਈ ਕਿਹਾ ਤਾਂ ਸ. ਜੀ ਨੇ ਪੁੱਛਿਆ ਕੋਈ ਕਮਿਸ਼ਨ ਖਰਚ ਵੀ ਲਗੇਗਾ ! ਸਤਿਗੁਰੂ ਜੀ ਖਿੜਖਿੜਾਏ : ਬੜਾ ਧਿਆਨ ਰਖਦੇ ਹਨ !

ਫਿਰ ਸਤਿਗੁਰਾਂ ਸੰਤ ਹਰਭਜਨ ਸਿੰਘ ਚਾਨਾ ਨੂੰ ਇਸ਼ਾਰਾ ਕੀਤਾ : ਫੋਨ ਮਿਲਾਓ। ਕਸ਼ਮੀਰ ਸਿੰਘ ਅਤੇ ਦਰਸ਼ਨ ਸਿੰਘ ਨਾਲ ਵੀ ਗੱਲ ਕਰ ਲਈਏ। ਉਹਨਾਂ ਨੂੰ ਦੀਵਾਨ ਵਿਚ ਆਉਣ ਦਾ ਸਮਾਂ ਦੱਸਿਆ ਗਿਆ।

ਗੱਲ ਬਾਤ ਕਰਦਿਆਂ ਸ. ਦਲੀਪ ਸਿੰਘ ਨੇ ਉਚੀ ਸਾਰੀ 'ਵਾਹਿਗੁਰੂ' ਕਹਿ ਦਿੱਤਾ। ਸਤਿਗੁਰੂ ਜੀ ਨੇ ਸਮਝਾਇਆ : ਅਕਾਲੀਆਂ ਵਾਂਗ ਨ ਕਿਹਾ ਕਰੋ। ਇਹ ਮੰਤਰ ਹੈ। ਇਸ ਨੂੰ "ਊਚਾ ਨਹੀਂ ਕਹਿਣਾ, ਮਨ ਮਹਿ ਰਹਿਣਾ" ਗੁਰਬਾਣੀ ਅਨੁਸਾਰ ਅੰਦਰ ਹੀ ਜਪਣਾ ਚਾਹੀਦਾ ਹੈ। ਅਸਾਂ ਕਿਸੇ ਦੇ ਹੱਕ ਤੇ ਛਾਪਾ ਨਹੀਂ ਮਾਰਨਾ। ਉਹਨਾਂ ਇਹ ਨਾਂ ਛਾਪ-ਛਾਪ ਕੇ ਕੰਧਾਂ ਕੋਠਿਆਂ ਤੇ ਲਾਇਆ ਹੋਇਆ ਹੈ। ਅਸਾਂ ਇਸ ਨੂੰ ਅੰਦਰ ਵਸਾਣਾ-ਰਚਾਣਾ ਹੈ। ਯਾਦ ਰਖਣਾ।

ਸਤਿਗੁਰੂ ਜੀ ਫਿਰ ਸ. ਦਲੀਪ ਸਿੰਘ ਨੂੰ ਸੰਬੋਧਿਤ ਹੋਏ : ਤੁਸੀਂ ਛੋਟੇ ਬੱਚਿਆਂ, ਪੁੱਤਰ ਪੋਤਰਿਆਂ ਨੂੰ ਪਹਿਰਾਵਾ ਵੀ ਨਾਮਧਾਰੀ ਪੁਆਣ ਦਾ ਜਤਨ ਕਰੋ। ਉਹਨਾਂ ਨੂੰ ਅਜੇ ਕੋਈ ਸੰਗ ਨਹੀਂ ਲਗਣੀ। ਜੋ ਕੁਝ ਅਸੀਂ ਨਹੀਂ ਕਰ ਸਕਦੇ, ਬੱਚੇ ਕਰ ਸਕਦੇ ਹਨ। ਇਕ ਇਕ ਘੰਟਾ ਨਾਮ ਸਿਮਰਨ ਘਰ ਦੇ ਸਾਰੇ ਜੀਅ 'ਕੱਠੇ ਬੈਠ ਕੇ ਕਰਿਆ ਕਰੋ। ਬੱਚੇ ਭਾਵੇਂ ਮੁੱਢ ਵਿਚ 10-15 ਮਿੰਟ ਹੀ ਬੈਠਣ। ਇਹ ਵੀ ਠੇਕੇਦਾਰੀ ਦੇ ਕਾਰਜ ਵਿਚ ਸ਼ਾਮਲ ਕਰ ਲਓ। ਜਿਸ ਘਰ ਵਿਚ ਜਿੰਨਾ ਭਜਨ ਬਾਣੀ ਹੋਵੇਗਾ, ਓਨੀ ਹੀ ਵਧੇਰੇ ਸਾਂਤਗੀ ਆਏਗੀ।

ਸਤਿਗੁਰੂ ਜੀ ਨੇ ਸ. ਤਾਰਾ ਸਿੰਘ ਦੀ ਗੱਲ ਨੂੰ ਦੁਹਰਾਇਆ : ਇਹਨਾਂ ਆਖਿਆ ਸੀ ਜਾਂ ਕੀਨੀਆ ਵਿਚ ਸ਼ਾਂਤੀ ਹੈ ਜਾਂ ਥਾਈਲੈਂਡ ਵਿਚ। ਗੱਲ ਠੀਕ ਹੈ, 'ਕੋਟਿ ਅਨੰਦ ਜਹ ਹਰਿ ਗੁਣ ਗਾਏ !'.

### ਫੋਨ ਨਿਊਯਾਰਕੋਂ

ਸ. ਦਲੀਪ ਸਿੰਘ ਨੇ ਸਵੇਰੇ ਸਵੇਰੇ 'ਨੀਹਰੀ' ਜਾਣ ਦੀ ਆਗਿਆ ਮੰਗੀ।

ਸਤਿਗੁਰੂ ਜੀ ਨੇ ਇਹਨਾਂ ਨੂੰ ਛੁਟੀ ਦਿੱਤੀ ਹੀ ਸੀ ਕਿ 5.30 ਸ਼ਾਮੀ ਨਿਊਯਾਰਕ (ਅਮਰੀਕਾ) ਤੋਂ ਫੋਨ ਆ ਗਿਆ। ਸਤਿਗੁਰੂ ਜੀ ਆਪਣੇ ਕਮਰੇ ਵਿਚ ਪਹੁੰਚ ਗਏ ਸਨ। ਫੋਨ ਯੰਤਰ ਆਰਾਮ ਕਮਰੇ ਵਿਚ ਭੇਜਿਆ ਗਿਆ। ਨਿਊਯਾਰਕ ਵਿਚ ਸੇਠ ਤਰਲੋਕ ਸਿੰਘ ਦੇ ਲੜਕੇ ਸੋਹਣ ਸਿੰਘ-ਬਲਦੇਵ ਸਿੰਘ ਚਾਵਲਾ, ਸਤਿਗੁਰੂ ਜੀ ਦੇ ਪਿਆਰੇ ਸਿੱਖ ਰਹਿੰਦੇ ਹਨ। ਜਾਪਦਾ ਹੈ ਸਤਿਗੁਰੂ ਜੀ ਦੇ ਅਮਰੀਕਾ ਆਉਣ ਜਾਣ ਬਾਰੇ ਹੀ ਉਹਨਾਂ ਪੁੱਛਿਆ ਹੋਵੇਗਾ।

### ਸ਼ਾਮ ਦਾ ਦੀਵਾਨ

ਸ੍ਰੀ ਸਤਿਗੁਰੂ ਜੀ ਨੇ ਨੈਰੋਬੀ ਦੀਆਂ ਸੰਗਤਾਂ ਵਿਚਾਲੇ, ਧਰਮਸਾਲਾ ਵਿਖੇ ਬੈਠ ਕੇ 6 ਤੋਂ 7 ਤਕ ਨਾਮ ਸਿਮਰਨ ਕੀਤਾ। ਕੀਰਤਨ ਸ਼ੁਰੂ ਹੋਇਆ ਤਾਂ ਘੁੱਲਾ-ਖਜ਼ਾਨ ਸਿੰਘ ਹੁਰਾਂ ਸ਼ਬਦ ਚੁਕਿਆ ਰਾਗ ਸਾਰੰਗ ਵਿਚ : ਅਪਨੇ ਠਾਕੁਰ ਕੀ ਹਉ ਚੇਰੀ। ਜਿਵੇਂ ਇਹ ਭਾਵਨਾ ਸਾਰੇ ਵਾਤਾਵਰਣ ਤੇ ਸਵਾਰ ਹੋ ਗਈ।

ਸ਼ਬਦ ਦੇ ਜਾਰੀ ਰਹਿੰਦਿਆਂ ਹੀ ਨੈਰੋਬੀ ਦੇ ਰਾਮਗੜ੍ਹੀਆ ਬੋਰਡ ਦੇ ਪ੍ਰਧਾਨ, ਸਕਤਰ ਅਤੇ ਪਤਵੰਤੇ ਮੈਂਬਰ ਆ ਗਏ। ਗੁਰੂ ਚਰਨਾਂ ਪਰ ਸੀਸ ਝੁਕਾ, ਭੇਟ ਧਰ ਸੁਨਿਸਚਿਤ ਥਾਵਾਂ ਤੇ ਬੈਠ ਗਏ। ਰਾਗੀਆਂ ਦੂਜਾ ਸ਼ਬਦ ਲਿਆ : ਤੂ ਚਉ ਸਜਨ ਮੈਡਿਆ ਡੇਈ ਸਿਸੁ ਉਤਾਰ। ਨੈਣ ਮਹਿੰਜੇ ਤਰਸਦੇ ਕਦ ਪਸੀ ਤਉ ਦੀਦਾਰ। ਦੋਹਾਂ ਸ਼ਬਦਾਂ ਦਾ ਪ੍ਰਭਾਵ ਹੀ ਹਿਰਦਿਆਂ ਵਿਚ ਲਹਿ ਜਾਣ ਵਾਲਾ ਸੀ। ਖਜ਼ਾਨ ਸਿੰਘ ਹੁਰਾਂ ਦਾ ਤਬਲਾ, ਹਰਬੰਸ ਸਿੰਘ (ਚਾਚਾ ਭਤੀਜਾ) ਦੀ ਆਵਾਜ਼ ਮੋਂਹਦੀ ਜਾਂਦੀ ਸੀ।

ਨੈਰੋਬੀ ਵਿਚ ਇਕ ਅੰਮ੍ਰਿਤਸਰੀਆ ਮੱਲ ਨਾਮ ਦੇ ਬਜ਼ੁਰਗ ਰਾਗੀ ਹਨ ਜੁ ਬੜੀ ਸ਼ਰਧਾ ਅਤੇ ਉਮਾਹ ਨਾਲ ਦੋ ਵੇਲੇ ਦਾ ਕੀਰਤਨ ਨਿਤ ਸੁਣਨ ਆਉਂਦੇ ਹਨ। ਅਤੇ ਸਾਡੇ ਕੀਰਤਨੀਆਂ ਦੀ ਖ਼ੂਬ ਪ੍ਰਸੰਸਾ ਕਰਦੇ ਹਨ।

ਅੱਜ ਪੰਡਿਤ ਜੀ ਦਾ ਭਾਸ਼ਣ ਚੰਗੀਆਂ ਗੱਲਾਂ ਗ੍ਰਹਿਣ ਕਰਨ ਤੇ ਮੰਦੀਆਂ ਛੱਡਣ ਉਤੇ ਕੇਂਦਰਿਤ ਸੀ। ਉਹਨਾਂ ਅਪਣੇ ਵਿਚਾਰਾਂ ਵਿਚ ਸਮਾਜਿਕ ਅਤੇ ਧਾਰਮਿਕ ਏਕਤਾ ਉਤੇ ਵੀ ਬਲ ਦਿੱਤਾ।

ਰਾਤ ਦੇ 8 ਵਜ ਗਏ ਤਾਂ ਸਟੇਜ ਸਕਤਰ ਸ. ਸੀਹਰਾ ਨੇ ਰਾਮਗੜੀਆ ਬੋਰਡ ਦੇ ਸਜਣਾਂ ਦਾ ਧਨਵਾਦ ਕੀਤਾ ਜੁ ਗੁਰੂ ਕੇ ਦਰਸ਼ਨਾਂ ਹਿਤ ਹੋਰ ਜ਼ਿੰਮੇਵਾਰੀਆਂ ਪਿਛੇ ਹਟਾ ਨਾਮਧਾਰੀ ਧਰਮਸਾਲਾ ਆਏ ਸਨ। ਇਹ ਆਗੂ ਵੀ ਚੰਦ ਮਿੰਟ ਬੋਲੇ। ਸ. ਹਰਭਜਨ ਸਿੰਘ ਸੀਰ੍ਹਾ, ਨੇ ਫੇਰ ਨਾਮਧਾਰੀ ਸੰਗਤ ਵਲੋਂ ਇਹਨਾਂ ਮੁਖੀਆਂ ਪ੍ਰਤੀ ਕਿਰਤਗਤਾ ਪਰਗਟ ਕੀਤੀ ਜਿਨ੍ਹਾਂ ਦੇ ਉੱਦਮ ਨਾਲ ਨਾਮਧਾਰੀ ਸੰਗਤ ਨੂੰ ਧਰਮਸਾਲਾ ਦੇ ਨਾਲ ਲਗਦੀ ਸਰਕਾਰੀ ਜ਼ਮੀਨ 40 ਗਜ ਚੌੜੀ ਅਤੇ 300 ਗਜ਼ ਲੰਮੀ ਹੋਰ ਮਿਲ ਗਈ ਹੈ। ਇਸ ਨਾਲ ਧਰਮਸਾਲਾ ਖੇਤਰ ਵਿਚ ਪਾਰਕਿੰਗ ਸਹੂਲਤ ਹੋਰ. ਮਿਲ ਜਾਵੇਗੀ। 8.20 ਤੇ ਸ੍ਰੀ ਸਤਿਗੁਰੂ ਜੀ ਵਲੋਂ ਰਾਮਗੜੀਆ ਬੋਰਡ ਦੇ ਸਿਖਾਂ ਦਾ ਜ਼ਿਕਰ ਕਰ ਸਾਰੀ ਸੰਗਤ ਦੇ ਹਿਤ ਵਿਚ ਚੰਦ ਸ਼ਬਦ ਆਖੇ ਗਏ ਅਤੇ ਦੀਵਾਨ ਦੀ ਸਮਾਪਤੀ ਹੋ ਗਈ।

### 28 ਜੁਲਾਈ 1979. ਸ਼ਨੀਵਾਰ
### ਨੈਰੋਬੀ

## ਰਾਗੀ ਊਧਮ ਸਿੰਘ

ਅੱਜ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦਾ ਕੀਰਤਨ, ਨਾਮਧਾਰੀ ਸੰਗਤ ਨਾਲ ਧਰਮਸਾਲਾ ਵਿਖੇ ਸੁਣ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਰਾਗੀ ਊਧਮ ਸਿੰਘ ਦੇ ਗ੍ਰਿਹਿ ਵਿਖੇ ਚਰਨ ਪਾਉਣ ਦੀ ਕਿਰਪਾ ਹਿਤ ਪਧਾਰੇ। ਊਧਮ ਸਿੰਘ ਜੀ ਦਾ ਸਤਿਗੁਰੂ ਚਰਨਾਂ ਸੰਗ ਸੰਘਣਾ ਸਨੇਹ ਹੈ। ਸ਼ੁਰੂ ਸ਼ੁਰੂ ਵਿਚ ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਨਮੁਖ ਨੈਰੋਬੀ ਵਿਖੇ ਕੀਰਤਨ ਕਰਿਆ ਕਰਦੇ ਸਨ। ਦੋ ਵੇਲੇ ਦਾ ਕੀਰਤਨ ਮਨ ਮੱਲਵਾਂ ਹੁੰਦਾ। ਇਹਨਾਂ ਨੂੰ ਮਾਇਆ ਦਾ ਲਾਲਚ ਵੀ ਨਹੀਂ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹਨਾਂ ਨੂੰ ਗੰਧਰਵ ਸ਼ਬਦ ਨਾਲ ਸਨਮਾਨਤ ਕੀਤਾ ਹੋਇਆ ਸੀ।

ਵਰਤਮਾਨ ਸਤਿਗੁਰੂ ਜੀ ਨੇ 10 ਕੁ ਮਿੰਟ ਇਹਨਾਂ ਦੇ ਘਰ ਬੈਠ, ਪਰਵਾਰ ਨੂੰ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ, ਭਗਉਤੀਆਂ ਦੀਆਂ ਮਾਲਾ ਫੇਰ ਕੇ ਅਰਦਾਸ ਕਰਨ ਦਾ ਉਪਦੇਸ਼ ਕੀਤਾ। ਪਰਵਾਰ ਵਲੋਂ ਧਰੀ ਭੇਟਾ ਸਵੀਕਾਰੀ ਅਤੇ ਡੇਰੇ ਆਉਣ ਲਈ ਕਾਰ ਫੜੀ।

ਗੰਧਰਵ ਜੀ ਦਾ ਪਰਵਾਰਕ ਵੇਰਵਾ :

ਸ. ਊਧਮ ਸਿੰਘ-ਬੀਬੀ ਪ੍ਰੀਤਮ ਕੌਰ

ਲੜਕੇ : ਗੁਰਮੀਤ ਸਿੰਘ, ਹਰਬੰਸ ਸਿੰਘ (ਯੂ. ਕੇ.), ਚਰਨ ਜੀਤ ਸਿੰਘ (ਯੂ. ਕੇ.)

ਲੜਕੀਆਂ : ਸਤਵੰਤ ਕੌਰ, ਬਲਬੀਰ ਕੌਰ, ਮਨਜੀਤ ਕੌਰ (ਤਿੰਨੇ ਵਿਵਾਹਿਤ)

## ਉਹੁਰੂ ਲੇਕ ਵਿਚ ਨੌਕਾ ਵਿਹਾਰ

ਸੂਬਾ ਦਰਸ਼ਨ ਸਿੰਘ ਜੀ ਦੇ ਬੰਗਲੇ ਸਤਿਗੁਰੂ ਜੀ ਦਾ ਨਿਵਾਸ ਹੋਣ ਕਾਰਨ ਅੱਜ ਸੰਗਤ ਦੀ ਕਾਫ਼ੀ ਆਵਾ ਜਾਈ ਸੀ। ਮੁੰਬਾਸਾ ਵਾਲੇ ਸੰਤ ਜਸਵੰਤ ਸਿੰਘ ਜੀ ਵੀ ਪਹੁੰਚੇ ਹੋਏ ਸਨ। ਇਹਨਾਂ ਦੀ ਲੜਕੀ ਦੀ ਸ਼ਾਦੀ ਹੋਣੀ ਹੈ, ਉਸ ਬਾਰੇ ਪ੍ਰੋਗਰਾਮ ਤੈ ਕਰਨਾ ਵੀ ਆਉਣ ਦਾ ਮਨੋਰਥ ਹੋ ਸਕਦਾ ਹੈ।

ਪ੍ਰਸ਼ਾਦ ਛਕ, ਥੋੜਾ ਕੁ ਵੱਖੀ ਪਰਨੇ ਲੇਟ, ਨੌਕਾਇਨ ਲਈ ਉਹੁਰੂ ਲੇਕ ਸਤਿਗੁਰੂ ਜੀ ਪਧਾਰੇ। ਸਮਾ ਪੌਣੇ ਦੋ ਦਾ ਸੀ। ਅਸਮਾਨ ਕੁਛ ਨਿਖਾਰ ਵਿਚ ਸੀ। ਸੁੰਦਰਤਾ ਨੂੰ ਹੋਰ ਚਾਰ ਚੰਨ ਲਾਉਣ ਲਈ ਬਣਾਈ ਗਈ ਨਕਲੀ ਉਹੁਰੂ ਲੇਕ ਦਾ ਪਾਣੀ ਧਰਤੀ ਤੇ ਪਈ ਕੌੜੀ ਦਰਸਾਣ ਵਾਲਾ ਸਾਫ਼। ਝੀਲ ਦੀ ਲੱਕ ਮਾਰਵੀਂ ਬਣਤਰ। ਪੂਰਬ ਵਲ ਸੰਘਣੇ ਰੁਖਾਂ ਦੀ ਹਰਿਆਲੀ। ਪਰ ਸੜਕੋਂ ਹਟਵੀਂ, ਪੱਛਮ ਵਲ ਸ਼ਹਿਰ ਦੀ ਗੂੜ੍ਹੀ ਵੱਸੋਂ-ਸਿਟੀ ਸੈਂਟਰ-ਦੀਆਂ ਉੱਚੀਆਂ ਉੱਠਵੀਆਂ ਬਿਲਡਿੰਗਾਂ।

ਨੌਕਾ ਵਿਹਾਰ ਲਈ ਸਤਿਗੁਰੂ ਜੀ ਦੀ ਸੰਗਤ ਦਾ ਲਾਭ ਉਠਾਣ ਹਿਤ ਇਹ ਸਰੀਰ ਨਾਲ : ਸੂਬਾ ਦਰਸ਼ਨ ਸਿੰਘ ਜੀ, ਸ. ਗੁਰਚੈਨ ਸਿੰਘ, ਸ. ਸੁਰਿੰਦਰ ਸਿੰਘ

ਮਨਚੰਦਾ, ਸ਼੍ਰੀ ਸਤਨਾਮ ਸਿੰਘ, ਪ੍ਰੀਤਮ ਸਿੰਘ ਕਵੀ, ਸੰਤ ਹਰਭਜਨ ਸਿੰਘ ਚਾਨਾ ਅਤੇ ਸ. ਅਜੀਤ ਸਿੰਘ ਭੱਟੀ।

ਦੂਜੀ ਨੌਕਾ ਵਿਚ ਸ਼੍ਰੀ ਮਾਤਾ ਚੰਦ ਕੌਰ ਜੀ, ਪੂਰਬਾ ਪਤਨੀ ਸੁਖਵਿੰਦਰ ਕੌਰ, ਬੀਬੀ ਰਛਪਾਲ ਕੌਰ ਤੇ ਇਸਦੀ ਪੁਤਰੀ ਅੰਮ੍ਰਿਤ। ਤੀਜੀ ਨੌਕਾ ਤੇ ਸ. ਹਰਭਜਨ ਸਿੰਘ ਸੀਰ੍ਹਾ, ਕੁਲਦੀਪ ਸਿੰਘ, ਸੀਰ੍ਹਾ-ਪਤਨੀ ਤੇ ਪੁਤਰੀਆਂ ਤੇ ਕੁਛ ਹੋਰ ਸਰੀਰ।

ਸ਼੍ਰੀ ਸਤਿਗੁਰੂ ਜੀ ਚੱਪੂ ਆਪ ਚਲਾਂਦੇ ਰਹੇ ਅਤੇ ਕੁਛ ਸਮਾ ਬੇੜੀ ਝੀਲ ਵਿਚ ਖਲ੍ਹਿਆਰ ਪੁਰਾਣੀਆਂ ਯਾਦਾਂ ਨਾਲ ਘੁਲ ਮਿਲ ਗਏ। ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਬੰਧਤ ਸਿਮ੍ਰਤੀਆਂ, ਕਵੀਆਂ ਦੀ ਮਹਾਨਤਾ ਉਤੇ ਕਵਿਤਾਵਾਂ! ਏਨੇ ਚਿਰ ਨੂੰ ਕਿਤੋਂ ਮਹਾਰਾਜ ਜੀ ਦਾ ਜ਼ਿਕਰ ਆ ਗਿਆ। ਸੁਰਿੰਦਰ ਸਿੰਘ ਮਨਚੰਦਾ ਦੀ ਥਾਂ ਖਰਚਿਆ ਇਕ ਰੁਪੈਆ ਅਜੇ ਵੀ ਮਹਾਰਾਜ ਜੀ ਨੂੰ ਰੜਕਦਾ ਹੈ। ਸਤਿਗੁਰੂ ਜੀ ਨੇ ਸੁਭਾਉ ਚਿਤ੍ਰਣ ਵਿਚ ਵਾਧਾ ਕੀਤਾ : ਵੱਡੇ ਕਾਕੇ (ਠਾਕੁਰ ਦਲੀਪ ਸਿੰਘ ਜੀ) ਇਕ ਵਾਰ ਉਨ੍ਹਾਂ ਦੀ ਕਾਰ ਵਿਚ ਜਾਣਾ ਸੀ। ਮਹਾਰਾਜ ਜੀ ਨੇ ਕਾਕੇ ਨੂੰ ਪੱਕੀ ਕੀਤੀ : ਪੈਟਰੋਲ ਦੇ ਪੈਸੇ ਦੇ ਦਈਂ। ਨੌਕਾ ਵਿਚ ਇਸ ਮੌਕੇ ਸੂਥਾ ਜੀ, ਮਨਚੰਦਾ, ਸ. ਫਲੌਰਾ ਤੇ ਕਵੀ ਹੀ ਸਨ।

3.30 ਤਕ ਡੇਰੇ ਵਾਪਸੀ ਹੋ ਗਈ।

ਨਿਤ ਵਾਂਗ ਨਾਮ ਸਿਮਰਨ ਤੇ ਰਾਗੀਆਂ ਦਾ ਕੀਰਤਨ ਨਾਮਧਾਰੀ ਧਰਮਸਾਲਾ ਵਿਖੇ ਹੋਇਆ। ਪੰ: ਜੀ ਨੇ ਮੇਰੇ ਬੋਲਣ ਲਈ ਸਿਫਾਰਸ਼ ਕੀਤੀ ਹੋਈ ਸੀ ਪਰ ਮੈਂ ਡੇਰੇ ਜਾਣ ਦੀ ਆਗਿਆ ਲੈ ਲਈ। ਥਕਾਵਟ ਨੇ ਮੇਰੇ ਤੇ ਹੱਲਾ ਬੋਲਿਆ ਹੋਇਆ ਸੀ।

## 29 ਜੁਲਾਈ 1979, ਐਤਵਾਰ
## ਨੈਰੋਬੀ

### ਸ. ਕੇਵਲ ਸਿੰਘ ਫਲੌਰਾ

ਅੱਜ ਆਸਾ ਦੀ ਵਾਰ ਦਾ ਕੀਰਤਨ, ਸ਼੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਸ. ਕੇਵਲ ਸਿੰਘ ਫਲੌਰਾ ਦੇ ਘਰ ਸੀ। ਮਧਰੇ ਕੱਦ ਦਾ ਇਹ ਨੌਜੁਆਨ ਉਚੇਰੇ ਇਰਾਦਿਆਂ ਦਾ ਮਾਲਿਕ ਹੈ। ਗੁਰਚੈਨ ਸਿੰਘ ਜੀ ਦਾ ਛੋਟਾ ਭਾਈ, ਸ. ਪ੍ਰਤਾਪ ਸਿੰਘ ਜੀ ਦਾ ਫਰਜ਼ੰਦ। ਸੱਤ ਭਰਾਵਾਂ ਦਾ ਵਿਚਕਾਰਲਾ ਭਾਈ। ਇਸਦਾ ਸ਼ਾਨਦਾਰ ਖੁਲ੍ਹਾ ਚੌੜਾ ਬੰਗਲਾ। ਜਦੋਂ ਨੂੰ ਮੈਂ ਇਸ ਘਰ ਪਹੁੰਚਾ, ਕੀਰਤਨ ਸਮਾਪਤ ਹੋ ਚੁਕਾ ਸੀ। ਸਤਿਗੁਰੂ ਜੀ ਤਾਂ ਸ. ਗੁਰਚੈਨ ਸਿੰਘ ਦੇ ਬੰਗਲੇ ਪਧਾਰ ਗਏ। ਅਤੇ ਏਥੇ ਵਿਸ਼ਾਲ ਘਰ ਵਿਚ ਅੰਦਰ ਬਾਹਰ ਪੰਗਤਾਂ ਲਗ ਗਈਆਂ। ਦਹੀਂ ਪਰਾਉਂਠੇ ਤੇ ਦੁੱਧ ਚਾਹਟਾ ਆਦਿ ਪਦਾਰਥ ਵਰਤਣ ਲਗੇ।

ਮੇਰੇ ਸੁਣਨ ਵਿਚ ਇਹ ਆਇਆ ਕਿ ਸ. ਕੇਵਲ ਸਿੰਘ ਵਲੋਂ ਸਿਮ੍ਰਤੀ ਮੰਦਰ ਦੀ ਉਸਾਰੀ ਵਿਚ ਸਹਿਯੋਗ ਲਈ ਸਤਿਗੁਰੂ ਜੀ ਦੀ ਭੇਟਾ ਸਭ ਤੋਂ ਵੱਡੀ ਸੀ।

ਪ੍ਰਬੰਧਕਾਂ ਵਲੋਂ ਅੱਜ ਦਾ ਦਿਨ ਨੈਰੋਬੀ ਦੀ ਸੰਗਤ ਦੇ ਘਰੀਂ ਸ਼੍ਰੀ ਸਤਿਗੁਰੂ ਜੀ ਦੇ

ਚਰਨ ਪੁਆਉਣ ਲਈ ਨਿਸਚਿਤ ਸੀ । ਮੈਂ ਛੇਤੀ ਹੀ ਸ. ਹਰਭਜਨ ਸਿੰਘ ਸੀਰ੍ਹਾ (ਸਕੱਤਰ ਨਾਮਧਾਰੀ ਸੰਗਤ) ਨਾਲ ਸ. ਗੁਰਚੈਨ ਸਿੰਘ ਦੇ ਬੰਗਲੇ ਗਿਆ । ਸਤਿਗੁਰੂ ਜੀ ਏਥੇ ਸਵਾਸਥ ਵਰਧਕ ਵਰਜ਼ਸ਼ਾਂ ਕਰ ਰਹੇ ਸਨ । ਸ. ਸੀਰ੍ਹੇ ਨੇ ਰਾਹ ਵਿਚ ਮੈਨੂੰ ਦੱਸਿਆ ਕਿ ਸੂਬਾ ਜੀ ਦੇ ਬੰਗਲੇ ਰਾਤੀਂ ਸੰਗਤ ਚੋਂ ਚੋਣਵਿਆਂ ਦੀ ਇਕ ਹੋਰ ਬੈਠਕ ਹੋਈ ਜਿਸ ਵਿਚ ਮੰਦਰ ਉਸਾਰੀ ਲਈ ਪੋਣੇ ਚਾਰ ਲੱਖ ਸ਼ਲਿੰਗ ਦੀ ਉਗ੍ਰਾਹੀ ਹੋ ਗਈ, 25 ਹਜ਼ਾਰ ਸ਼ਲਿੰਗ ਹੋਰ ਇਕਠੇ ਹੋ ਜਾਣਗੇ ।

### ਸ. ਬਲਬੀਰ ਸਿੰਘ

ਸ. ਗੁਰਚੇਨ ਸਿੰਘ ਦੇ ਬੰਗਲੇ ਵਿਚ ਮੈਨੂੰ ਇਕ ਨੋਜਵਾਨ ਤੋਂ ਜਾਣੂੰ ਕਰਵਾਇਆ ਗਿਆ ਜਿਸ ਕੋਟ ਪੈਂਟ ਪਹਿਨਿਆਂ ਤੇ ਰੰਗਦਾਰ ਸਿਧੀ ਪਗੜੀ ਸਜਾਈ ਹੋਈ ਸੀ । ਪਿੰਡ ਸੰਗੋਵਾਲ, ਜ਼ਿਲਾ ਲੁਧਿਆਣਾ ਦਾ ਇਹ ਹੁੰਦੜ ਹੇਲ ਬਾਂਸਲ ਇੰਜਨੀਅਰਿੰਗ ਵਰਕਸ ਵਿਚ ਕੰਮ ਕਰਦਾ ਹੈ । ਇਸਦੇ ਪੜਦਾਦਾ ਤੇ ਦਾਦਾ ਕਾਨ੍ਹ ਸਿੰਘ ਮਲੇਰ ਕੋਟਲੇ ਦੇ ਬੁਚੜ ਬੱਧ ਸਾਕੇ ਕਾਰਨ ਤੋਪਾਂ ਅਗੇ ਉਡਾਏ ਗਏ ਸਨ ।

ਢਾਈ ਮਹੀਨਿਆਂ ਤੋਂ ਨੈਰੋਬੀ ਆਏ ਹੋਏ ਇਸ ਸਜਣ ਨੇ ਸੰਤ ਅਵਤਾਰ ਸਿੰਘ ਪਨੇਸਰ (ਪਿੰਡ ਖਟੜੇ, ਜ਼ਿਲਾ ਲੁਧਿਆਣਾ) ਜੋ ਸੁਖਵਿੰਦਰ ਸਿੰਘ ਪਿੰਕੀ (ਤਬਲਾ ਵਾਦਕ) ਦੀ ਮਾਂ ਦਾ ਭਾਈ ਹੈ, ਦੁਆਰਾ ਸਤਿਗੁਰੂ ਜੀ ਦੀ ਸ਼ਰਨ ਗਹੀ । ਸ. ਬਲਬੀਰ ਸਿੰਘ ਪਨੇਸਰ ਨੇ ਅੱਜ ਹੀ ਸਤਿਗੁਰੂ ਜੀ ਦੀ ਆਗਿਆ ਨਾਲ ਭਜਨ ਪੁੱਛਿਆ ।

### ...ਵਿਚ ਮੇਰਾ ਵੀ ਨਾਂ ਬੋਲੇ

ਮੈਂ ਜਾ ਕੇ ਜਦੋਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਆਪ ਨੇ ਮਾਣ ਦਿਤਾ : ਫਿਕਰ ਸੀ ਕਿ ਸਿਹਤ ਠੀਕ ਰਹੀ ਹੋਵੇ ਸਹੀ । ਮੈਂ ਫੋਨ ਕਰਨਾ ਸੀ, ਤੁਸੀਂ ਆ ਗਏ, ਠੀਕ ਹੋ ਗਿਆ । ਪੰਡਿਤ ਜੀ ਨੇ ਮੈਨੂੰ ਕੱਲ ਤੁਹਾਡੀ ਸਿਫ਼ਾਰਸ਼ ਕੀਤੀ ਸੀ ਕਿ ਸੰਗਤ ਵਿਚ ਤੁਸੀਂ ਵੀ ਕੁਝ ਆਖੋ ਪਰ ਤੁਸੀਂ ਤਾਂ ਪਹਿਲਾਂ ਹੀ ਜਾਣ ਨੂੰ ਤਿਆਰ ਹੋ ਗਏ !

### ਵਜ਼ਨ ਸਰੀਰ ਦਾ

ਏਥੇ ਬੈਠਿਆਂ ਨੂੰ, ਜਦੋਂ ਸ. ਸੁਰਿੰਦਰ ਸਿੰਘ ਮਨਚੰਦਾ ਘਰੋਂ ਹੀ ਇਕ, ਵਜ਼ਨ-ਜੋਖੂ ਕੰਡਾ ਲੈ ਆਂਦਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਉਪਰ ਦੋਵੇਂ ਚਰਨ ਰਖੇ । ਵਜ਼ਨ ਦੱਸਣ ਵਾਲੀ ਸੂਈ 120 ਪਾਊਂਡ ਤੇ ਜਾ ਕੇ ਖਲੋ ਗਈ । ਇਸ ਦਾ ਮਤਲਬ ਇਹ ਨਿਕਲਿਆ ਕਿ ਸਤਿਗੁਰਾਂ ਦਾ ਸਰੀਰਕ ਵਜ਼ਨ 57-58 ਕਿਲੋ ਦੇ ਬਰਾਬਰ ਹੈ ।

ਥਾਈਲੈਂਡ ਤੋਂ ਸੇਠ ਤਰਲੋਕ ਸਿੰਘ ਦੇ ਸਪੁਤਰ ਸੇਠ ਧਰਮ ਸਿੰਘ ਦਾ ਸਤਿਗੁਰੂ ਜੀ ਦੇ ਨਾਂ ਫੋਨ ਆਇਆ । ਸਤਿਗੁਰੂ ਜੀ ਨੇ ਸੰਖੇਪ ਉਤਰ ਦੇ ਕੇ ਫੋਨ ਰਖ ਦਿਤਾ । ਉੱਤਰ ਸੀ : 11 ਵਜੇ ਤਕ ਸੁਰਿੰਦਰ ਸਿੰਘ ਮਨਚੰਦਾ ਨੂੰ ਥਾਈ ਸੰਗਤ ਦੇ ਫੈਸਲੇ ਤੋਂ ਜਾਣੂੰ ਕਰਵਾ ਦੇਵੀਂ ।

8.40 ਤੇ ਇਸ ਬੰਗਲਿਓਂ 3 ਗੱਡੀਆਂ ਚਲ ਪਈਆਂ। ਅਜੀਤ ਸਿੰਘ ਵਾਲੀ 001 ਲੰਮੀ ਕਾਲੀ ਕਾਰ ਤੇ ਸ੍ਰੀ ਸਤਿਗੁਰੂ ਜੀ, ਆਪ ਜੀ ਦੀ ਸੇਵਾ ਵਿਚ ਸ੍ਰੀ ਸੂਬਾ ਜੀ, ਸ਼੍ਰੀ ਪੂਰਬਾ, ਸ੍ਰੀ ਮਨਚੰਦਾ। ਸ. ਹਰਭਜਨ ਸਿੰਘ ਸੀਰ੍ਹਾ ਦੀ ਗੱਡੀ ਵਿਚ ਹਰਭਜਨ ਸਿੰਘ ਚਾਨਾ, ਪ੍ਰੀਤਮ ਸਿੰਘ ਕਵੀ ਤੇ ਕੁਝ ਹੋਰ। ਪ੍ਰਧਾਨ ਸਾਹਿਬ ਤੇ ਅਜ ਨਿਜੀ ਮਸਲੇ ਭਾਰੂ ਸਨ, ਉਹ ਸਾਥ ਵਿਚ ਨਹੀਂ ਆਏ। ਹੇਠ ਲਿਖੇ ਘਰੀਂ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਫਾਸਲੇ ਦੂਰ ਸਨ। ਸ਼ਰਧਾ ਤੇ ਸਮਰਥਾ ਮੁਜਬ ਭੇਟਾ ਅਤੇ ਸੰਗਤ ਨੂੰ ਪ੍ਰਸਾਦ।

1. ਸ. ਸਾਧੂ ਸਿੰਘ ਮੁੰਧੜ-ਬੀਬੀ ਸਵਰਨ ਕੌਰ

   ਲੜਕੇ : ਕੁਲਵਿੰਦਰ ਸਿੰਘ-ਹਰਪਿੰਦਰ ਕੌਰ

   ਜਸਵਿੰਦਰ ਸਿੰਘ, ਇੰਦਰਜੀਤ ਸਿੰਘ, ਪਰਮਜੀਤ ਸਿੰਘ

   ਲੜਕੀਆਂ : ਜਗਦੀਸ਼ ਕੌਰ

   ਵੈਸਟਲੈਂਡ ਦੇ ਇਸ ਇਲਾਕੇ ਵਿਚੋਂ ਸਤਿਗੁਰੂ ਜੀ ਦੀ ਗੱਡੀ ਦੀ ਸ਼ਾਨ ਨੂੰ ਪੰਜ ਕਾਰਾਂ ਹੋਰ ਤੁਰ ਪਈਆਂ।

   ਸ. ਸਾਧੂ ਸਿੰਘ ਮੁੰਧੜਾ ਨੈਰੋਬੀ ਦੇ ਰੋਜ਼ਾਨਾ ਇੰਗਲਿਸ਼ ਸਮਾਚਾਰ ਪੱਤਰ "ਸਟੈਂਡਰਡ" ਵਿਚ ਮੇਨਟੇਨਸ ਇੰਜੀਨੀਅਰ ਹਨ। ਇਹਨਾਂ ਵੀ ਮੰਦਰ ਉਸਾਰੀ ਹਿਤ ਰਕਮ ਦਿਤੀ ਅਤੇ ਸਤਿਗੁਰੂ ਜੀ ਪਾਸ ਕੁਝ ਗਿਲਾ ਗੁਜ਼ਾਰੀ ਵੀ ਕੀਤੀ ਸਕੱਤਰ ਬਾਰੇ। ਸਤਿਗੁਰਾਂ ਬਚਨ ਕੀਤਾ : ਸਕੱਤਰ ਬਣ ਕੇ ਵੇਖੋ। ਸ. ਮੁੰਧੜਾ ਆਪਣੇ ਰਉਂ ਵਿਚ ਗਿਲਾ ਗੁਜ਼ਾਰੀ ਕੀਤੀ ਗਿਆ। ਸਤਿਗੁਰਾਂ ਦਾ ਉੱਤਰ ਇਕੋ ਸੀ : ਸਕੱਤਰ ਬਣੋ। ਮੁੰਧੜਾ ਪ੍ਰਬੰਧਕਾਂ ਨੂੰ ਕਹਿ ਰਿਹਾ ਸੀ : ਕੁਛ ਸਮਾ ਬੈਠਣ ਵੀ ਦਿਆ ਕਰੋ। ਸਤਿਗੁਰੂ ਸੋਫ਼ੇ ਤੇ ਨਿੱਠ ਕੇ ਬੈਠ ਗਏ। ਸ, ਮੁੰਧੜੇ ਪਰਵਾਰ ਦੇ ਕਿਸੇ ਜੀਅ ਬਾਰੇ ਬਿਨੈ ਕੀਤੀ : 14 ਸਾਲ ਹੋ ਗਏ ਹਨ ਰੋਜ਼ ਦੱਥਾ ਪੈਂਦਾ ਹੈ ਰਾਤੀਂ। ਸਤਿਗੁਰੂ ਜੀ ਨੇ ਇਲਾਜ ਦੱਸਿਆ : ਸੁਅੱਛ ਹੋ ਕੇ ਸੁੱਤਾ ਜਾਇ। ਭਜਨ ਕੀਤਾ ਜਾਇ। ਮਿਹਨਤ ਕਰੋ ਸਭ ਠੀਕ ਹੋ ਜਾਵੇਗਾ। ਦੀਵਾਨ ਰੋਜ਼ ਲਗਾਓ, ਸੰਗਤ ਵਿਚ ਆਓ-ਜਾਓ। ਦੁਖ ਦੂਰ ਹੋ ਜਾਣਗੇ।

   ਸਤਿਗੁਰੂ ਜੀ ਛੁੱਟੀ ਲੈ ਕੇ ਸੋਫ਼ੇ ਤੋਂ ਉਠੇ।

2. ਸ. ਚਰਨ ਸਿੰਘ ਨਿਉਟਾ-ਬੀਬੀ ਇੰਦਰਜੀਤ ਕੌਰ

   ਲੜਕੀ : ਬਲਵਿੰਦਰ ਕੌਰ

   ਇਹ ਲੜਕਾ ਪ੍ਰਧਾਨ ਜੀ ਦਾ ਦਾਮਾਦ ਹੈ। ਇਲੈਕਟ੍ਰੀਕਲ ਇੰਜੀਨੀਅਰ ਹੈ। ਕੰਪਨੀ ਦੇ ਬੰਗਲੇ ਵਿਚ ਨਿਵਾਸ ਹੈ। ਇਸਨੂੰ ਇਕਾਂਤ ਲੈ ਜਾ ਕੇ ਕੁਛ ਮਰਯਾਦਾ ਬਾਰੇ ਸਮਝਾਇਆ। ਇਸ ਨੇ ਵੀ ਮੰਦਰ-ਉਸਾਰੀ ਵਾਸਤੇ ਕੁਛ ਸ਼ਲਿੰਗ ਭੇਟਾ ਕੀਤੇ।

3. ਸ਼੍ਰੀ ਚਮਨ ਲਾਲ ਸਰਨਾ-ਬੀਬੀ ਦਰਸ਼ਨ ਕੌਰ

   ਲੜਕਾ : ਨਰੇਸ਼ ਸਰਨਾ

ਲੜਕੀ : ਲਲਿਤਾ
ਰਿਹਾਇਸ਼ : ਰਿਵਰ ਸਾਈਡ ਇਲਾਕੇ ਵਿਚ
ਉਪਦੇਸ਼ : ਇਕ ਘੰਟਾ ਨਾਮ ਸਿਮਰਨ ਜ਼ਰੂਰ ਕੀਤਾ ਕਰੋ । ਫਿਲਮ ਟੀ. ਵੀ. ਤੇ ਵੀ ਨਾ ਵੇਖੋ । ਸ੍ਰੀ ਸਰਨਾ ਸਤਿਗੁਰੂ ਦਰਸ਼ਨ ਕਰ ਏਨਾ ਪ੍ਰੇਮ ਮੁਗਧ ਹੋਇਆ ਕਿ ਸੁਆਗਤ ਹਾਰ ਪਹਿਨਾਣਾ ਵੀ ਭੁੱਲ ਗਿਆ । ਵਾਪਸੀ ਸਮੇਂ ਕਾਰ ਵਿਚ ਬੈਠਿਆਂ ਨੂੰ ਆ ਹਾਰ ਪਹਿਨਾਇਆ । ਚਾਅ ਲਾਹਿਆ ।

4. ਸ. ਅਰਜਨ ਸਿੰਘ ਵਿਰਦੀ-ਬੀਬੀ ਚੰਨਣ ਕੌਰ
ਲੜਕਾ : ਪਰਮਿੰਦਰ ਸਿੰਘ-[ ਅਵਤਾਰ ਕੌਰ
ਅਜੀਤ ਕੌਰ

ਲੜਕੀਆਂ : ਗੁਰਦੇਵ ਕੌਰ, ਗੁਰਦਿਆਲ ਕੌਰ, ਜੁਗਿੰਦਰ ਕੌਰ, ਹਰਬੰਸ ਕੌਰ, ਪ੍ਰਕਾਸ਼ ਕੌਰ, ਮਹਿੰਦਰ ਕੌਰ, ਰਣਜੀਤ ਕੌਰ

ਸ. ਅਰਜਨ ਸਿੰਘ ਦੀ ਫਰਮ ਦਾ ਨਾਮ ਹੈ, ਸਟੈਂਡਰਡ ਸੈਨਿਟਰੀ ਐਂਡ ਕੰਟਰੈਕਟਰਜ਼ । ਮੈਨੂੰ ਦੱਸਿਆ ਗਿਆ 6-7 ਕਰੋੜ ਸ਼ਲਿੰਗ ਦੀ ਆਸਾਮੀ ਹਨ । ਸਤਿਗੁਰੂ ਜੀ ਨੇ ਉਪਦੇਸ਼ਿਆ : ਪਹਿਲਾਂ ਤੁਸੀਂ ਸੰਗਤ ਦੇ ਸਕੱਤਰ ਸਾਓ । ਹੁਣ ਜੇ ਸਤਿਗੁਰਾਂ ਪਦਾਰਥ ਵਲੋਂ ਕਿਰਪਾ ਕੀਤੀ ਹੈ ਤਾਂ ਤੁਸੀਂ ਸਾਧ ਸੰਗਤ ਤੋਂ ਦੂਰ ਨ ਜਾਓ । ਤੁਹਾਡੇ ਬੰਗਲੇ ਵਿਚ ਆਪਣੇ ਗੁਰੂਆਂ ਦੀ ਤਸਵੀਰ ਤਕ ਨਹੀਂ । ਆਦਿ ਆਦਿ । ਇਹਨਾਂ ਵੀ ਮੰਦਰ ਉਸਾਰੀ ਲਈ ਇਕ ਚੈੱਕ ਭੇਟ ਕੀਤਾ ।
ਇਲਾਕਾ : ਕਿਲੇ ਸੇਸ਼ਵਾ; ਨੈਰੋਬੀ ।

5. ਸ. ਜਸਪਾਲ ਸਿੰਘ ਭੋਗਲ
6. ਸ. ਸੋਹਣ ਸਿੰਘ ਚਾਨਾ-ਬੀਬੀ ਪ੍ਰਕਾਸ਼ ਕੌਰ
ਲੜਕੇ : ਭੁਪਿੰਦਰ ਸਿੰਘ, ਇੰਦਰਜੀਤ ਸਿੰਘ
ਲੜਕੀਆਂ : ਮਨਜੀਤ ਕੌਰ, ਦਲਜੀਤ ਕੌਰ
7. ਸ. ਪ੍ਰਿਤਪਾਲ ਸਿੰਘ ਆਰਚੀਟੈਕਟ-ਬੀਬੀ ਕਮਲਜੀਤ ਕੌਰ
ਲੜਕੇ : ਹਰਵਿੰਦਰਪਾਲ ਸਿੰਘ, ਗੁਰਦੀਪ ਸਿੰਘ
ਇਲਾਕਾ : ਅਪਰ ਹਿਲ, ਨੈਰੋਬੀ

ਇਸ ਸੱਜਣ ਦਾ ਬੰਗਲਾ ਵਿਸ਼ੇਸ਼ ਤਰ੍ਹਾਂ ਦੇ ਡੀਜ਼ਾਈਨ ਦੁਆਰਾ ਤਿਆਰ ਕੀਤਾ ਗਿਆ ਸੀ । ਉੱਚੇ ਮਜ਼ਾਕ ਨੇ ਘਰ ਵਿਚ ਥਾਂ ਥਾਂ ਆਪਣਾ ਪ੍ਰਗਟਾਵਾ ਕੀਤਾ ਹੋਇਆ ਸੀ । ਮੈਨੂੰ ਦੱਸਿਆ ਗਿਆ ਕਿ ਸ. ਪ੍ਰਿਤਪਾਲ ਸਿੰਘ ਨੇ ਹੀ.ਨੈਰੋਬੀ ਦਾ ਸੈਟੇਲਾਈਟ ਸਟੇਸ਼ਨ ਡੀਜ਼ਾਈਨ ਕੀਤਾ ਸੀ, ਜਿਸਨੂੰ ਬਣਾਇਆ ਵੀ ਨਾਮਧਾਰੀ ਠੇਕੇਦਾਰ ਸ. ਤਾਰਾ ਸਿੰਘ ਚਾਨਾ ਦੀ ਫਰਮ ਨੇ ।

8. ਸ. ਗੁਰਬਖ਼ਸ਼ ਸਿੰਘ ਉੱਬੀ-ਬੀਬੀ ਕੁਲਵੰਤ ਕੌਰ
ਲੜਕਾ : ਬਲਵਿੰਦਰ ਸਿੰਘ-ਕੁਲਦੀਪ ਕੌਰ
ਲੜਕੀਆਂ : ਕਮਲਦੀਪ ਕੌਰ, ਸਤਨਾਮ ਕੌਰ

ਪੋਤਰਾ : ਤੇਜਵੰਤ ਸਿੰਘ

ਇਲਾਕਾ : ਵੈਸਟ ਲੈਂਡ, ਨੈਰੋਬੀ।

ਸ. ਊੱਬੀ ਇਲੈਕਟ੍ਰੀਕਲ ਇੰਜੀਨੀਅਰ ਹੈ ਅਤੇ ਕਾਰਬਨ ਬਰੁਸ਼ ਬਣਾਂਦੇ ਹਨ।

9. ਸ. ਦਰਸ਼ਨ ਸਿੰਘ ਗਹੀਰ-ਬੀਬੀ ਪ੍ਰੀਤਮ ਕੌਰ

ਲੜਕੇ : ਹਰਭਜਨ ਸਿੰਘ-ਗੁਰਨਾਮ ਕੌਰ
ਅਮਰਜੀਤ ਸਿੰਘ, ਪਰਮਜੀਤ ਸਿੰਘ

ਲੜਕੀਆਂ : ਰਾਣੀ ਗਹੀਰ, ਬਲਬੀਰ ਕੌਰ-ਗੁਰਦਿਆਲ ਸਿੰਘ ਕੈਨੇਡਾ

ਰਿਹਾਇਸ਼ : ਸਾਊਥ ਸੀ ਇਲਾਕਾ, ਨੈਰੋਬੀ।

ਮੰਦਰ ਉਸਾਰੀ ਹਿਤ ਭੇਟਾ ਇਹਨਾਂ ਵੀ ਦਿੱਤੀ।

ਸਤਿਗੁਰੂ ਜੀ ਨੇ ਬੱਚਿਆਂ ਨੂੰ ਅਠੀਂ ਦਿਨੀਂ ਨਾਮਧਾਰੀ ਵਸਤਰ ਪਹਿਨਣ ਦੀ ਪੱਕੀ ਕੀਤੀ। ਸਕੇਸ ਸ਼ਨਾਨ ਠੰਢੇ ਜਲ ਨਾਲ ਅਤੇ ਇਕ ਘੰਟਾ ਨਾਮ ਸਿਮਰਨ ਕਰਨ ਦਾ ਉਪਦੇਸ਼ ਦਿੱਤਾ।

10. ਸ. ਗੁਰਚਰਨ ਸਿੰਘ-ਬੀਬੀ ਜੀਤ ਕੌਰ (ਹੈਲਥ ਵਿਜ਼ਟ੍ਰੈਸ)

ਲੜਕੇ : ਚਰਨਜੀਤ ਸਿੰਘ, ਪਰਮਜੀਤ ਸਿੰਘ

ਲੜਕੀਆਂ : ਸੁਹੇਤ ਕੌਰ, ਗੁਰਮੀਤ ਕੌਰ, ਅਮਰੀਕ ਕੌਰ

ਕਾਰੋਬਾਰ : ਸਹਾਵਾ ਸਿੰਘ ਸਿੰਘ ਐਂਡ ਕੰਪਨੀ-ਆਟੋ ਗੈਰੇਜ।

11. ਸ. ਰਾਜਪਾਲ ਸਿੰਘ ਪਨੇਸਰ-ਬੀਬੀ ਬਲਦੀਪ ਕੌਰ

ਲੜਕਾ : ਮਾਲਵਿੰਦਰ ਸਿੰਘ

ਲੜਕੀ : ਪ੍ਰੀਤਮ ਕੰਵਲ ਕੌਰ

12. ਸੰਤ ਹਰਭਜਨ ਸਿੰਘ ਚਾਨਾ-ਬੀਬੀ ਪ੍ਰਕਾਸ਼ ਕੌਰ (ਸਪੁਤਰ ਸੰਤ ਸੇਵਾ ਸਿੰਘ ਚਚਰਾੜੀ-ਜਲੰਧਰ)

ਲੜਕੇ : ਦਰਸ਼ਨ ਸਿੰਘ, ਜਗਜੀਤ ਸਿੰਘ

ਲੜਕੀਆਂ : ਸੁਖਵਿੰਦਰ ਕੌਰ, ਅਮਰਜੀਤ ਕੌਰ

13. ਸ. ਸੁੱਚਾ ਸਿੰਘ-ਬੀਬੀ ਗੁਰਮੀਤ ਕੌਰ

14. ਸ. ਹਰਮਿੰਦਰ ਸਿੰਘ ਚਾਨਾ-ਬੀਬੀ ਸਵਰਨ ਕੌਰ

ਲੜਕੇ : ਸ. ਸਤਿਪਾਲ ਸਿੰਘ-ਬੀਬੀ ਭੁਪਿੰਦਰ ਕੌਰ
ਪਿਆਰਾ ਸਿੰਘ, ਓਅੰਕਾਰ ਸਿੰਘ
ਗੁਰਦੇਵ ਸਿੰਘ, ਇੰਦਰਜੀਤ ਸਿੰਘ (ਨਾਰਵੇ)

15. ਸ. ਹਰਭਜਨ ਸਿੰਘ ਸੈਂਭੀ-ਬੀਬੀ ਪ੍ਰੀਤਮ ਕੌਰ

ਲੜਕੇ : ਬਲਵਿੰਦਰ ਸਿੰਘ-ਅਮਰੀਕ ਕੌਰ
ਲਾਭ ਸਿੰਘ, ਅਮਰਜੀਤ ਸਿੰਘ

ਲੜਕੀਆਂ : ਮਾਨ ਕੌਰ, ਅਜੀਤ ਕੌਰ

16. ਸੰਤ ਸਾਧੂ ਸਿੰਘ ਵਿਰਦੀ-ਬੀਬੀ ਊਧਮ ਕੌਰ

ਲੜਕੇ : ਦਿਲਬਾਗ ਸਿੰਘ, ਕਮਲਜੀਤ ਸਿੰਘ, ਜੱਸਾ ਸਿੰਘ,

ਲੜਕੀਆਂ : ਗੁਰਮੀਤ ਕੌਰ, ਰਵਿੰਦਰ ਕੌਰ, ਜਗਜੀਤ ਕੌਰ

ਇਲਾਕਾ : ਈਸਟਲੇ ਨੈਰੋਬੀ ।

17. ਮਿਸਤਰੀ ਗੁਰਬਖਸ਼ ਸਿੰਘ-ਬੀਬੀ ਜਸਵੰਤ ਕੌਰ

ਲੜਕੇ : ਹਰਮਿੰਦਰ ਸਿੰਘ, ਰਵਿੰਦਰ ਸਿੰਘ, ਹਰਪਾਲ ਸਿੰਘ,
ਸਤਵਿੰਦਰ ਸਿੰਘ

ਲੜਕੀ : ਜਸਵਿੰਦਰ ਕੌਰ

ਇਲਾਕਾ : ਈਸਟਲੇ, ਨੈਰੋਬੀ ।

ਇਸ ਪਰਵਾਰ ਨੇ ਕਾਰ ਦੁਆਰ ਤੋਂ ਘਰ ਦੁਆਰ ਤਕ ਬਸਤਰ ਵਿਛਾ ਕੇ ਵਿਸ਼ੇਸ਼ ਸਤਿਕਾਰ ਕਰਕੇ ਸਤਿਗੁਰੂ ਜੀ ਨੂੰ ਲਿਆਂਦਾ ।

18. ਸੰਤ ਪ੍ਰੀਤਮ ਸਿੰਘ ਮਠਾੜੂ-ਬੀਬੀ ਚੰਨਣ ਕੌਰ

ਲੜਕਾ : ਗੁਰਦੇਵ ਸਿੰਘ-ਅੰਮ੍ਰਿਤਪਾਲ ਕੌਰ

ਲੜਕੀਆਂ : ਜੁਗਿੰਦਰ ਕੌਰ, ਪਰਵਿੰਦਰ ਕੌਰ, ਰਵਿੰਦਰ ਕੌਰ
ਸੁਰਿੰਦਰ ਕੌਰ, ਮਹਿੰਦਰ ਕੌਰ, ਰਾਜਦੇਵ ਕੌਰ

ਪੋਤਰੀ : ਲਖਵਿੰਦਰ

ਦੋਵੇਂ ਜੀ ਹੀ ਵਡੀ ਮਰਿਆਦਾ ਦੇ ਧਾਰਨੀ ਹਨ । ਅਫਰੀਕਾ ਵਿਚ ਰੀਕਾਰਡ ।

19. ਸ. ਰਣਜੀਤ ਸਿੰਘ ਮਠਾੜੂ-ਬੀਬੀ ਅਮਰ ਕੌਰ

ਲੜਕਾ : ਰਵਿੰਦਰ ਸਿੰਘ-ਊਸ਼ਵਿੰਦਰ ਕੌਰ

ਪੋਤਰਾ : ਅੰਮ੍ਰਿਤਪਾਲ ਸਿੰਘ

ਸ. ਰਣਜੀਤ ਸਿੰਘ ਸੰਤ ਪ੍ਰੀਤਮ ਸਿੰਘ ਦਾ ਵੱਡਾ ਭਰਾ ਹੈ ।

20. ਸ. ਧਰਮ ਸਿੰਘ ਸੈਂਭੀ-ਬੀਬੀ ਦਲੀਪ ਕੌਰ

ਲੜਕੇ : ਕਮਲਜੀਤ ਸਿੰਘ, ਤੇਜਿੰਦਰ ਸਿੰਘ

ਲੜਕੀ : ਅਨਿੰਦਰ ਕੌਰ

ਇਹ ਸੱਜਨ ਪੁਲਿਸ ਇਨਸਪੈਕਟਰ ਹਨ । ਨੌਜੁਆਨ, ਦਾੜ੍ਹੀ ਕਾਟਵੀਂ, ਸਾਰਾ ਪਰਵਾਰ ਅਜੋਕੇ ਫੈਸ਼ਨ ਦਾ । ਸਤਿਗੁਰੂ ਜੀ ਨੇ ਇਹਨਾਂ ਨੂੰ ਸਿੱਖੀ ਦਾ ਉਪਦੇਸ਼ ਦਿੱਤਾ । ਸੈਂਭੀ ਸਾਹਿਬ ਨੂੰ ਬੱਚਿਆਂ ਵਿਚ ਮੁੜ ਸਿੱਖੀ ਭਾਵਨਾ ਪੈਦਾ ਕਰਨ ਲਈ ਪ੍ਰੇਰਿਤ ਕੀਤਾ ।

ਹੁਣ 12.30 ਹੋ ਗਏ ਸਨ । ਸਤਿਗੁਰੂ ਜੀ ਡੇਰੇ ਨੂੰ ਮੁੜ ਆਏ । ਇਸ਼ਨਾਨ ਕਰ, ਪ੍ਰਸ਼ਾਦ ਛਕ, ਆਰਾਮ ਲਈ ਪਲੰਘ ਨੂੰ ਨਿਵਾਜਿਆ ।

ਅੱਜ ਸ਼ਾਮ ਦਾ ਜਲਪਾਨ ਨਾਮਧਾਰੀ ਸੰਗਤ ਦੇ ਸਕੱਤਰ ਸ. ਹਰਭਜਨ ਸਿੰਘ ਸੀਰ੍ਹਾ ਵਲ ਸੀ । ਇਹ ਸੱਜਣ ਸੰਤ ਨਿਰੰਜਨ ਸਿੰਘ ਪਿੰਡ ਨਗਰ (ਫਲੌਰ) ਜਿ: ਜਲੰਧਰ ਦਾ ਸੁਪੁੱਤਰ ਅਤੇ ਸੂਬਾ ਦਸੌਂਧਾ ਸਿੰਘ ਜੀ ਨਗਰ ਵਾਲਿਆਂ ਦਾ ਪੋਤਰਾ ਹੈ । ਸਤਿਗੁਰੂ ਜੀ ਨੇ ਇਸ ਦੇ ਘਰ ਕੋਲ ਵੀ ਦੋ ਤਿੰਨ ਸਰੀਰਾਂ ਘਰੀਂ ਚਰਨ ਪਾਏ । ਫਿਰ

ਪ੍ਰਧਾਨ ਸਰਵਣ ਸਿੰਘ ਅਤੇ ਸ. ਗਿਆਨ ਸਿੰਘ ਦੇ ਘਰੀਂ ਚਰਨ ਪਾ ਖੁਸ਼ੀਆਂ ਬਖ਼ਸ਼, ਕੁਝ ਵਰਕਸ਼ਾਪਾਂ ਵਿਚ ਵੀ ਚਰਨ ਪਾ ਕੇ ਪਵਿਤਰਤਾ ਬਖ਼ਸ਼ੀ। ਇਸ ਸਮੇਂ ਮੈਂ ਨਾਲ ਨਹੀਂ ਜਾ ਸਕਿਆ। ਪਰ ਜੋ ਕੁਛ ਨਾਮ ਮੈਨੂੰ ਸੀਰ੍ਹਾ ਜੀ ਨੇ ਲਿਖਾਏ ਉਹ ਦਰਜ ਕਰਦਾ ਹਾਂ। ਸੀਰ੍ਹਾ ਜੀ ਨੇ ਆਪਣੇ ਘਰ ਜਲਪਾਨ ਸਮੇਂ ਸਿਮ੍ਰਤੀ ਮੰਦਰ ਵਾਸਤੇ ਕੁਛ ਸ਼ਲਿੰਗ ਸਤਿਗੁਰੂ ਜੀ ਨੂੰ ਭੇਟ ਕੀਤੇ।

21. ਸ. ਕੇਵਲ ਸਿੰਘ ਫਲੌਰਾ–ਬੀਬੀ ਤ੍ਰਿਲੋਚਨ ਕੌਰ
ਲੜਕਾ : ਗੁਰਸੇਵ ਸਿੰਘ
ਲੜਕੀਆਂ : ਨਿਰਮਲ ਕੌਰ, ਜਸਵਿੰਦਰ ਕੌਰ, ਸਤਵਿੰਦਰ ਕੌਰ ਅਤੇ ਸੰਜੀਤ

22. ਸ. ਹਰਭਜਨ ਸਿੰਘ ਸੀਰ੍ਹਾ–
ਲੜਕੇ : ਕੁਲਦੀਪ ਸਿੰਘ, ਗੁਰਮੁਖ ਸਿੰਘ
ਲੜਕੀਆਂ : ਬਲਵਿੰਦਰ ਕੌਰ, ਹਰਪਾਲ ਕੌਰ

23. ਸੰਤ ਗਿਆਨ ਸਿੰਘ–ਬੀਬੀ ਦਰਸ਼ਨ ਕੌਰ
ਲੜਕੇ : ਸੁਖਵਿੰਦਰ ਸਿੰਘ, ਮਨਜਿੰਦਰ ਸਿੰਘ
ਲੜਕੀਆਂ : ਸੁਖਵਿੰਦਰ ਕੌਰ, ਕੁਲਵਿੰਦਰ ਕੌਰ, ਚਰਨਜੀਤ ਕੌਰ

24. ਸੰਤ ਗਿਆਨ ਸਿੰਘ (ਸ. ਗੁਰਚੈਨ ਸਿੰਘ ਦਾ ਸੰਬੰਧੀ)

25. ਸ. ਤਾਰਾ ਸਿੰਘ ਚਾਨਾ–ਬੀਬੀ ਸ਼ਾਨਤੀ
ਲੜਕੇ : ਸ. ਭਜਨ ਸਿੰਘ, ਸ. ਮਹਿੰਦਰ ਸਿੰਘ, ਸ. ਹਰਮਹਿੰਦਰ ਸਿੰਘ
ਸ. ਜੀਤ ਸਿੰਘ, ਸ. ਅਮਰੀਕ ਸਿੰਘ, ਸ. ਸੁਰਿੰਦਰ ਸਿੰਘ
ਲੜਕੀਆਂ : ਸਵਰਨ ਕੌਰ, ਅਜੀਤ ਕੌਰ, ਦਰਸ਼ਨ ਕੌਰ, ਮਨਮੋਹਨ ਕੌਰ
ਅਮ੍ਰਿਤ ਕੌਰ

26. ਸੰਤ ਸੰਤਰਾਮ ਸਿੰਘ–ਬੀਬੀ ਸਤਨਾਮ ਕੌਰ (ਭਾਰਤ ਵਿਚ)
ਲੜਕੇ : ਸ. ਰਘੁਬੀਰ ਸਿੰਘ–ਬੀਬੀ ਸੁਰਜੀਤ ਕੌਰ
ਲੜਕੀਆਂ : ਮਨਜੀਤ ਕੌਰ, ਪਰਮਿੰਦਰ ਕੌਰ, ਪਿੰਕੀ, ਸੁਸ਼ੀਲ ਕੌਰ (ਸੰਤਰਾਮ ਸਿੰਘ ਪਰਵਾਰ ਚੋਂ ਇਕੱਲੇ ਹੀ ਅਪਣੇ ਭਰਾ ਸ. ਤਾਰਾ ਸਿੰਘ ਚਾਨਾ ਨਾਲ ਰਹਿੰਦੇ ਹਨ। ਇਹਨਾਂ ਦੇ ਪਰਵਾਰ ਨੇ ਸ਼ੰਕਰ ਜਿ: ਜਲੰਧਰ ਦਾ ਘਰ ਬਾਰ ਸੰਭਾਲਿਆ ਹੋਇਆ ਹੈ।)

ਸ਼ਾਮ ਦਾ ਦੀਵਾਨ ਵਿਧੀਵਤ ਨਾਮਧਾਰੀ ਧਰਮਸਾਲਾ ਵਿਖੇ ਸਜਿਆ ਜਿਸ ਵਿਚ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਬੈਠ ਪਹਿਲਾਂ ਸੰਗਤ ਨੇ ਸਮੂਹਿਕ ਨਾਮ–ਸਿਮਰਨ ਕੀਤਾ, ਫੇਰ ਕੀਰਤਨ ਹੋਇਆ : ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨੋ-(ਰਾਗ ਭੀਮ ਪਲਾਸੀ)

### ਪਾਠ ਦਾ ਭੋਗ

ਅੱਜ ਸ. ਅਮਰ ਸਿੰਘ ਦੇਉਗਨ ਦੇ ਘਰੋਂ, ਸ. ਮਨਜੀਤ ਸਿੰਘ ਦੀ ਮਾਤਾ ਜੀ ਨਮਿਤ, ਜੋ ਕਿ ਪਿਛਲੇ ਦਿਨੀਂ ਹੀ ਪਰਲੋਕ ਪਿਆਨਾ ਕੀਤੇ, ਸਾਧਾਰਨ ਪਾਠ ਦਾ ਭੋਗ

ਪਾਇਆ ਗਿਆ ਸੰਗਤ ਦੀ ਹਾਜ਼ਰੀ, ਪਹਿਲੇ ਸਭ ਦਿਨਾਂ ਤੋਂ ਵਧੇਰੀ ਸੀ। ਫੇਰ ਪੰਡਿਤ ਜੀ ਦੀ ਤਕਰੀਰ ਸੀ : 'ਲੀਕੇਂ ਰਹਿ ਜਾਤ ਪਾਛੇ ਜਸ ਅਪਜਸ ਕੀ' ਉਤੇ।

8.30 ਵਜੇ ਕੀਰਤਨ ਦੇ ਅੰਤ ਤੇ ਸ. ਸੀਰ੍ਹਾ ਨੇ ਸੰਗਤ ਨੂੰ ਬੇਨਤੀ ਕੀਤੀ ਕਿ ਜਿਵੇਂ ਤੇ ਜਿਸ ਢੰਗ ਨਾਲ ਉਹ 1976 ਤੋਂ ਦਸਵੰਧ ਦੇ ਰਹੀ ਹੈ, ਇਹ ਪਰਿਪਾਟੀ ਜਾਰੀ ਰਖੇ। ਧਰਮ ਕਾਰਜ ਤਾਂ ਹੀ ਸੁਚਾਰੂ ਰੂਪ ਵਿਚ ਚਲਦੇ ਰਹਿ ਸਕਦੇ ਹਨ।

## ਸ. ਭਗਤ ਸਿੰਘ ਰਾਓ

ਸੱਚੇ ਪਾਤਸ਼ਾਹ ਜੀ ਧਰਮਸਾਲਾ ਤੋਂ ਸੂਬਾ ਜੀ ਦੇ ਬੰਗਲੇ, ਡੇਰੇ ਆਏ। ਏਥੇ ਮੈਨੂੰ ਇਕ ਸੱਜਣ ਸ. ਭਗਤ ਸਿੰਘ ਰਾਓ ਨਾਂ ਦੇ ਮਿਲੇ। ਇਹ ਸ਼ਹਿਰ ਕਟਾਲੀ ਤੋਂ ਉਚੇਚਿਆਂ ਦਰਸ਼ਨ ਖ਼ਾਤਰ ਆਏ ਸਨ। ਕਟਾਲੀ ਦਾ ਫ਼ਾਸਲਾ ਨੈਰੋਬੀ ਤੋਂ 250-300 ਕਿਲੋਮੀਟਰ ਹੈ। ਬਹੁਤ ਵਧੀਆ ਪਾਠਕ ਹਨ। 'ਸਤਿਜੁਗ' ਨਾਮਧਾਰੀ ਕੇਂਦਰ ਦਾ ਅਖ਼ਬਾਰ ਲਗਾਤਾਰ ਮੰਗਵਾਂਦੇ ਅਤੇ ਧਿਆਨ ਨਾਲ ਪੜ੍ਹਦੇ ਹਨ। ਇਹਨਾਂ ਨੂੰ ਜਦੋਂ "ਵਰਿਆਮ" ਬਾਰੇ ਦੱਸਿਆ ਗਿਆ ਕਿ ਇਹ ਸਾਹਿਤਕ ਪਰਚਾ ਵੀ ਇਕ ਚੜ੍ਹਦੀ ਕਲਾ ਦੇ ਨਾਮਧਾਰੀ ਜਵਾਨ ਦਾ ਹੈ ਤਾਂ ਇਨ੍ਹਾਂ ਫੌਰਨ 125 ਸ਼ਲਿੰਗ ਇਹਦਾ ਚੰਦਾ ਵੀ ਦੇ ਦਿੱਤਾ। ਇਹਨਾਂ ਦਾ ਪਰਵਾਰਕ ਵੇਰਵਾ ਇਸ ਪਰਕਾਰ ਹੈ :

27. ਸ. ਭਗਤ ਸਿੰਘ ਰਾਓ-ਬੀਬੀ ਪ੍ਰੀਤਮ ਕੌਰ

ਲੜਕੇ : ਸ. ਚਰਨਜੀਤ ਸਿੰਘ-ਮਹਿੰਦਰ ਕੌਰ
ਸ. ਗੁਰਚਰਨ ਸਿੰਘ-ਮਨਜੀਤ ਕੌਰ
ਪਿਆਰਾ ਸਿੰਘ, ਬਲਵੰਤ ਸਿੰਘ,
ਭਜਨ ਸਿੰਘ

## 30 ਜੁਲਾਈ, 1979, ਸੋਮਵਾਰ
## ਨੈਰੋਬੀ

ਆਸਾ ਦੀ ਵਾਰ ਦਾ ਕੀਰਤਨ ਸ਼੍ਰੀ ਸਤਿਗੁਰੂ ਜੀ ਦੇ ਸਨਮੁਖ ਸੰਤ ਹਰਬੰਸ ਸਿੰਘ-ਸੰਤ ਖਜ਼ਾਨ ਸਿੰਘ ਰਾਗੀ ਨੇ ਕੀਤਾ। ਸਾਧ ਸੰਗਤ ਵਡੀ ਗਿਣਤੀ ਵਿਚ ਸੀ। ਪਰ ਅੱਜ ਸਵੇਰ ਦਾ ਦੀਵਾਨ ਧਰਮਸਾਲਾ ਵਿਖੇ ਨਾ ਹੋ ਕੇ, ਸੂਬਾ ਗੰਡਾ ਸਿੰਘ ਜੀ ਦਿੱਲੀ ਦੇ ਪੋਤਰੇ ਸ. ਸਰਮੁਖ ਸਿੰਘ ਦੇ ਘਰ ਹੋਇਆ। ਮੈਂ ਨਹੀਂ ਪਹੁੰਚ ਸਕਿਆ।

## ਸ. ਤਾਰਾ ਸਿੰਘ ਚਾਨਾ

ਕਿਉਂਕਿ ਸ. ਚਾਨਾ ਨੂੰ ਸ. ਸਰਮੁਖ ਸਿੰਘ ਦੇ ਘਰ ਦਾ ਪਤਾ ਨਹੀਂ ਸੀ ਮਾਲੂਮ ਸੋ ਇਹ ਅਜ ਮੈਨੂੰ ਰਾਮਗੜ੍ਹੀਆ ਸਭਾ ਦੇ ਗੁਰਦੁਆਰੇ ਲੈ ਗਏ। ਤਿੰਨ ਏਕੜ ਵਿਚ ਸ਼ਾਨਦਾਰ ਇਮਾਰਤ ਅਤੇ ਹੋਰ ਪ੍ਰਬੰਧ। ਉਪਰਲੀ ਮਨਜ਼ਲੇ ਜਦੋਂ ਆਸਾ ਦੀ ਵਾਰ ਸੁਣਨ ਪਹੁੰਚੇ ਤਾਂ 6.00 ਵਜੇ ਦਿਨੇ ਤਿੰਨ ਕੀਰਤਨ ਕਰਨ ਵਾਲੇ ਤੇ ਇਕ ਗ੍ਰੰਥੀ ਤੋਂ ਇਲਾਵਾ ਕੇਵਲ ਦੋ ਸੱਜਣ ਹੀ ਸਰੋਤੇ ਸਨ। ਏਥੇ ਰੋਜ਼ ਕੜਾਹ ਪ੍ਰਸ਼ਾਦ ਕਰਵਾਣ

ਵਾਲਿਆਂ ਦੀ ਫਹਿਰਿਸਤ ਸੁਣਾਈ ਜਾਂਦੀ ਹੈ । ਅਰਦਾਸ ਸਮੇਂ ਕੜਾਹ ਪ੍ਰਸ਼ਾਦੀਆਂ, ਤੀਹਾਂ, ਵਿਚੋਂ ਅੱਜ ਕੇਵਲ ਦਸ ਸਰੀਰ ਹੀ ਆਪਣੇ ਨਾਅ ਦੀ 9.30 ਵਜੇ ਅਰਦਾਸ ਸੁਣ ਸਕੇ । ਸ. ਚਾਨਾ ਵੀ ਰੋਜ਼ਾਨਾ 10 ਸ਼ਲਿੰਗ ਦਾ ਕੜਾਹ ਪ੍ਰਸ਼ਾਦ ਕਰਵਾਣ ਵਾਲਿਆਂ ਚੋਂ ਹਨ । 30 ਸਰੀਰ ਰੋਚਾਨਾ 10-10 ਸ਼ਲਿੰਗ ਪ੍ਰਸ਼ਾਦ ਲਈ ਹਾਜ਼ਰ ਕਰਦੇ ਹਨ । ਇਸ ਤਰ੍ਹਾਂ 300 ਸ਼ਲਿੰਗ ਰੋਜ਼ਾਨਾ ਗੁਰਦੁਆਰੇ ਦੀ ਬੱਝੀ ਹੋਈ ਆਮਦਨੀ ਹੈ । ਇਸ ਗੁਰਦੁਆਰੇ ਦਾ ਨੀਂਹ ਪੱਥਰ ਵੀ ਸ. ਤਾਰਾ ਸਿੰਘ ਚਾਨਾ ਨੇ ਹੀ ਰਖਿਆ ਹੋਇਆ ਹੈ : ਨੈਰੋਬੀ ਦੇ ਹੋਰ ਵੀ 8-9 ਗੁਰਦੁਆਰਿਆਂ ਦਾ ਨੀਂਹ ਪੱਥਰ ਰਖ ਕੇ ਸ. ਤਾਰਾ ਸਿੰਘ ਨੇ ਵਡੀ ਸਹਾਇਤਾ ਦਿਤੀ ਹੈ । ਜਿਵੇਂ ਇਸੇ, ਰਾਮਗੜ੍ਹੀਆ ਸਭਾ ਦੇ ਗੁਰਦੁਆਰੇ ਨੂੰ ਹੀ ਸਵਾ ਲਖ ਸ਼ਲਿੰਗ ਸਹਾਇਤਾ ਦਿਤੀ ਗਈ ਹੈ । ਸ. ਤਾਰਾ ਸਿੰਘ ਨੇ ਨਾਮਧਾਰੀ ਧਰਮਸਾਲਾ ਤੇ ਫਲੈਟਾਂ ਵਿਚ ਇਕ ਲਖ ਪੈਂਤੀ ਹਜ਼ਾਰ ਸ਼ਲਿੰਗ ਦੀ ਸਹਾਇਤਾ ਕੀਤੀ ਹੈ ।

ਇਸ ਵਾਰ ਸਤਿਗੁਰੂ ਜੀ ਨੇ ਸ. ਤਾਰਾ ਸਿੰਘ ਨੂੰ ਨਾਮਧਾਰੀ ਧਰਮਸਾਲਾ ਵਲ ਵਿਸ਼ੇਸ਼ ਧਿਆਨ ਦੇਣ ਲਈ ਆਖਿਆ ਹੈ ਤਾਕਿ ਏਥੇ ਸਕੂਲ ਬਣੇ, ਪੰਜਾਬੀ ਬੋਲੀ ਦਾ ਪਰਚਾਰ ਪਰਸਾਰ ਹੋਵੇ ।

ਸਾਡੇ ਨਾਲ ਬੀਬੀ ਸ਼ਾਨਤੀ ਵੀ ਗਈ ਸੀ । ਮੈਨੂੰ ਦੱਸਿਆ ਗਿਆ ਕਿ ਨਾਮਧਾਰੀ ਧਰਮਸਾਲਾ ਵਿਚੋਂ ਆਸਾ ਦੀ ਵਾਰ ਸੁਣ, ਇਹ ਜੋੜੀ ਰਾਮਗੜ੍ਹੀਆ ਗੁਰਦੁਆਰੇ ਦੇ ਕੀਰਤਨ ਦਾ ਲਾਭ ਵੀ ਰੋਜ਼ ਉਠਾਂਦੀ ਹੈ ।

## ਸ. ਪ੍ਰਤਾਪ ਸਿੰਘ ਫਲੋਰਾ

ਅੱਜ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ. ਗੁਰਚੈਨ ਸਿੰਘ ਦੇ ਬੰਗਲੇ ਗਿਆਂ, ਮੈਨੂੰ ਫਲੋਰਿਆਂ ਦੇ ਪਿਤਾ ਸ. ਪ੍ਰਤਾਪ ਸਿੰਘ ਫਲੋਰਾ, ਆਪਣੇ ਲੜਕੇ ਦੀ ਗੱਡੀ ਵਿਚ ਬੈਠਾਅ ਆਪਣੇ ਬੰਗਲੇ ਹੀ ਲੈ ਗਏ । ਇਹਨਾਂ ਦੱਸਿਆ ਕਿ 20 ਜੁਲਾਈ 79 ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਹਨਾਂ ਦੇ ਬੰਗਲੇ ਇਕ ਅਖੰਡ ਪਾਠ ਦਾ ਭੋਗ ਪਾਇਆ ਗਿਆ ਅਤੇ ਆਈ ਸਮੁਚੀ ਸੰਗਤ ਨੂੰ ਸਵਾਦਿਸ਼ਟ ਲੰਗਰ ਛਕਾਇਆ ਗਿਆ ।

ਖੁਲ੍ਹੇ-ਚੌੜੇ, ਸੁੰਦਰ ਬਣੇ ਅਤੇ ਸ਼ੌਕ ਭਰਪੂਰ ਰੱਖੇ ਇਸ ਬੰਗਲੇ ਦੇ ਕਮਰਿਆਂ ਵਲ ਝਾਤ ਪੁਆਂਦਿਆਂ ਸ. ਪ੍ਰਤਾਪ ਸਿੰਘ ਨੇ ਦੱਸਿਆ ਕਿ ਉਹ ਉਂਜ ਤਾਂ 1928 ਈ: ਤੋਂ ਹੀ ਨੈਰੋਬੀ ਵਿਖੇ ਆਉਂਦੇ-ਜਾਂਦੇ ਰਹੇ ਹਨ ਪਰ 1948 ਤੋਂ ਪੱਕੇ ਤੌਰ ਤੇ ਏਥੋਂ ਦੇ ਵਸਨੀਕ ਹੋ ਗਏ ।

ਸ. ਪ੍ਰਤਾਪ ਸਿੰਘ ਜੀ ਨੇ ਆਪਣੀਆਂ ਲੜਕੀਆਂ ਦੀਆਂ ਸ਼ਾਦੀਆਂ ਸਤਿਗੁਰਾਂ ਦੀ ਇਛਾ ਅਨੁਸਾਰ ਹੀ ਕੀਤੀਆਂ । ਜਿਵੇਂ ਇਕ ਲੜਕੀ ਸੂਬਾ ਗੰਡਾ ਸਿੰਘ ਜੀ ਦੇ ਪੋਤਰੇ ਸਰਮੁਖ ਸਿੰਘ ਸਪੁਤਰ ਸੰਤ ਗੁਰਮੁਖ ਸਿੰਘ ਵਲ, ਦਜੀ ਲੜਕੀ ਗਿਆਨੀ ਜਸਵੰਤ ਸਿੰਘ ਦੇ ਲੜਕੇ ਪ੍ਰੇਮ ਸਿੰਘ ਵੱਲ ਅਤੇ ਤੀਜੀ ਬੀਬੀ ਮਹਾਰਾਜ ਨਿਹਾਲ ਸਿੰਘ ਜੀ ਦੇ ਛੋਟੇ ਲੜਕੇ ਸ਼੍ਰੀ ਵਲਭ ਵਿਸ਼ੇਸ਼ਰ ਸਿੰਘ ਜੀ ਵਲ ਵਿਆਹੀ । ਸਾਰੀਆਂ ਲੜਕੀਆਂ ਆਪਣੇ ਘਰੀਂ ਸੰਤੁਸ਼ਟ ਹਨ । ਦੋ ਤਿੰਨ ਲੜਕੀਆਂ ਹੋਰ ਵੀ ਹਨ ।

## ਸ਼੍ਰੀ ਤਿਲਕਰਾਜ ਸਰਨਾ

ਸਤਿਗੁਰੂ ਜੀ ਸ. ਗੁਰਚੈਨ ਸਿੰਘ ਫਲੋਰਾ ਦੇ ਬੰਗਲੇ ਆ ਨਿਤ ਵਾਂਗ ਵਰਜ਼ਸ਼ਾਂ ਕਰਨ ਤੋਂ ਇਲਾਵਾ ਕੁਛ ਸਲਾਈਡਾਂ ਵੇਖ ਅਤੇ ਕੁਛ ਕਲਾਸੀਕਲ ਮਿਊਜ਼ਿਕ ਦੀਆਂ ਕੈਸਟਾਂ ਤੋਂ ਵੀ ਸਵਰ-ਆਨੰਦ ਅਰਜਿਤ ਕੀਤਾ। ਫੇਰ ਸ਼੍ਰੀ ਸਤਿਗੁਰੂ ਜੀ 11 ਵਜੇ ਸ਼੍ਰੀ ਤਿਲਕਰਾਜ ਸਰਨਾ, ਸੁਨਾਰ ਦੇ ਬੰਗਲੇ ਨਾਲ ਨਵੇਂ ਬਣਾਏ ਜਾਣ ਵਾਲੇ ਫਲੈਟਾਂ ਦਾ ਨੀਂਹ ਪੱਥਰ ਰੱਖਣ ਲਈ ਪਧਾਰੇ। ਸੂਬਾ ਜੀ, ਪ੍ਰਧਾਨ ਜੀ, ਸਕੱਤਰ ਜੀ ਅਤੇ ਚਾਨਾ ਜੀ ਆਦਿ ਗੱਡੀਆਂ ਲੈ ਕੇ ਹਜ਼ੂਰੀ ਵਿਚ ਰਹੇ।

ਪੁੱਟੀਆਂ ਗਈਆਂ ਗਹਿਰੀਆਂ ਨੀਂਹਾਂ ਵਿਚ ਸਤਿਗੁਰੂ ਜੀ ਲੱਕੜੀ ਦੇ ਫੱਟਿਆਂ ਉਤੇ ਪਊਇਆਂ ਨਾਲ ਜਰਾਬਾਂ ਵਾਲੇ ਚਰਨ ਰਖਦੇ ਇਕ ਵਿਸ਼ੇਸ਼ ਸਥਾਨ ਤੇ ਅਪੜੇ ਅਤੇ ਸੂਬਾ ਜੀ ਨੂੰ ਨਾਲ ਲੈ ਇਕ ਲੰਮਾ ਪੱਥਰ ਹਸਤ ਕੰਵਲਾਂ ਨਾਲ ਉਠਾ ਕੇ ਇਕ ਕੋਣ ਤੇ ਰਖਿਆ, ਇਸ ਸੰਬੰਧ ਵਿਚ ਪਹਿਲਾਂ ਪੂਰਬਾ ਜੀ ਦੁਆਰਾ ਅਰਦਾਸ ਹੋਈ। ਲੱਡੂਆਂ ਦਾ ਪ੍ਰਸ਼ਾਦ ਅਪਰਵਾਨ ਕੀਤਾ ਗਿਆ। ਗੁੜ ਦਾ ਪ੍ਰਸ਼ਾਦ ਆਉਣ ਤੇ ਹੀ ਅਰਦਾਸ ਹੋਈ।

ਉਪ੍ਰੰਤ ਸਰਨਾ ਪਰਵਾਰ ਦੇ ਪ੍ਰੇਮ ਨੂੰ ਵੇਖ ਕੁਛ ਸਮਾਂ ਸਰਨਾ-ਬੰਗਲੇ ਵਿਚ ਵੀ ਦਰਸ਼ਨ ਦਿਤੇ। ਸਰਨਾ ਕਾ ਸਾਰਾ ਪਰਵਾਰ ਇਕ ਇਕ ਕਰਕੇ ਚਰਨੀਂ ਲਗਾ, ਸੱਚੇ ਪਾਤਸ਼ਾਹ ਜੀ ਨੇ ਸਭ ਦੀ ਜਾਣਕਾਰੀ ਲਈ। ਅਤੇ ਫਿਰ ਸ਼੍ਰੀ ਤਿਲਕਰਾਜ ਨੇ ਅਰਜ਼ ਕੀਤੀ ਕਿ ਉਸ ਦੀ ਕਾਰ ਨੂੰ ਵੀ ਚਰਨ ਸਪਰਸ਼ ਦੇ ਕੇ ਨਿਵਾਜਿਆ ਜਾਇ। ਸਤਿਗੁਰੂ ਜੀ ਨੇ, ਸਫੈਦ ਮਰਸੀਡੀਜ਼ ਜਿਸ ਦਾ ਨੰ: K V K 840 ਹੈ, ਵਿਚ ਬੈਠ ਕੇ ਨੈਰੋਬੀ ਨੈਸ਼ਨਲ ਪਾਰਕ ਵਲ ਚਲਣ ਦੀ ਆਗਿਆ ਕੀਤੀ। ਕਾਰ ਨਵੇਂ ਮਾਡਲ ਦੀ ਹੈ।

ਪਰਵਾਰਕ ਜਾਣਕਾਰੀ :

28. ਸ਼੍ਰੀ ਤਿਲਕਰਾਜ ਸਰਨਾ-ਬੀਬੀ ਹਰਬੰਸ ਕੌਰ
    ਲੜਕੇ : ਸ਼੍ਰੀ ਰਾਜੇਸ਼ ਕੁਮਾਰ-ਊਸ਼ਾ ਰਾਣੀ
    ਯਸਵਿਨ ਅਤੇ ਰਤਨ ਦੀਪ
    ਲੜਕੀਆਂ : ਕਿਰਨ ਜੋਤ (ਵਿਵਾਹਿਤ), ਯਸ਼ਮਾ

## ਪੰਡਿਤ ਸ਼ਿਵ ਕੁਮਾਰ ਸ਼ਰਮਾ

ਸਤਿਗੁਰੂ ਜੀ ਨੇ ਸ਼੍ਰੀ ਤਿਲਕਰਾਜ ਸਰਨਾ ਦੇ ਘਰ ਦਰਸ਼ਨ ਦੇਣ ਤੋਂ ਪਹਿਲਾਂ ਮੇਰੇ ਨਾਲ ਬਚਨ ਕੀਤਾ : ਜਦੋਂ ਵੀ ਕਿਤੇ ਬਾਹਰ ਆਈ-ਜਾਈ ਦਾ ਹੈ, ਸੰਤੂਰ ਵਾਦਕ ਸ਼ਿਵ ਕੁਮਾਰ ਨੂੰ ਫੋਨ ਦੁਆਰਾ ਯਾਦ ਕਰਦਾ ਹਾਂ। ਉਸ ਨੂੰ ਵੀ ਇਸ ਨਾਲ ਆਨੰਦ ਉਪਜਦਾ ਹੈ। ਮੈਨੂੰ ਗੱਲ ਕਰਨ ਦਾ ਬਹਾਨਾ ਮਿਲ ਜਾਂਦਾ ਹੈ। ਅੱਜ ਇਹ ਡਿਊਟੀ ਮਹਾਰਾਜ ਜੀ ਦੇ ਜ਼ਿੰਮੇ ਲਾਈ ਸੀ ਕਿ ਮੇਰੀ ਸਤਿ ਸ਼੍ਰੀ ਅਕਾਲ ਸ਼ਰਮਾ ਜੀ ਨੂੰ ਕਹਿ ਦੇਣੀ। ਸ਼੍ਰੀ ਸਤਿਗੁਰੂ ਜੀ ਅਨੇਕਾਂ ਸਰੀਰਾਂ ਨੂੰ ਅਜਿਹੇ ਨਿੱਕੇ ਪਰ ਮਹਾਨ ਸੁਖ ਬਖ਼ਸ਼ਦੇ ਹਨ।

ਜੰਮੂ ਦੇ ਜੰਮ ਪਲ, ਬੰਬਈ ਵਿਚ ਸਥਾਪਤ, ਸੰਸਾਰ ਪ੍ਰਸਿਧ ਸੰਤੂਰ ਵਾਦਕ ਪੰ: ਸ਼ਿਵ ਕੁਮਾਰ ਸ਼ਰਮਾ ਪਾਸ ਸਤਿਗੁਰੂ ਜੀ ਨੇ ਦੋ ਸ਼ਾਗਿਰਦ ਵੀ ਦਿੱਤੇ ਹੋਏ ਹਨ, ਸ੍ਰੀ ਹਰਜਿੰਦਰ ਸਿੰਘ ਜੱਬਲ ਪੁਰ ਅਤੇ ਵਲੈਤ ਵਾਸੀ ਸ੍ਰੀ ਕਿਰਨ ਪਾਲ ਸਿੰਘ।

ਸੰਤੂਰ ਇਕ ਕਸ਼ਮੀਰੀ ਤੰਤੂ ਸਾਜ਼ ਹੈ (ਸੌ ਤਾਰਾਂ ਵਾਲਾ) ਜਿਸ ਨੂੰ ਸੰਸਾਰ ਸਤਹ ਤੇ ਲਿਆਉਣ ਵਾਲੇ ਵੀ ਪੰ: ਸ਼ਿਵ ਕੁਮਾਰ ਹੀ ਹਨ। ਇਸ ਨੂੰ ਉਹ ਪੂਰੀ ਸ਼ਾਸਤਰੀ ਪੱਧਤੀ ਨਾਲ ਵਜਾਂਦੇ ਅਤੇ ਸਰੋਤਿਆਂ ਨੂੰ ਨਿਹਾਲ ਕਰਦੇ ਹਨ।

## ਨੈਰੋਬੀ ਨੈਸ਼ਨਲ ਪਾਰਕ

ਇਸ ਪਾਰਕ ਦੇ ਪਰਵੇਸ਼ ਦੁਆਰ ਦੇ ਪਾਸ ਹੀ ਇਕ "ਜ਼ੂ" ਹੈ ਜਿਸ ਵਿਚ ਸਾਡੇ ਚਿੜੀਆ ਘਰਾਂ ਵਾਂਗ ਭਾਂਤ-ਭਾਂਤ ਦੇ ਜਾਨਵਰ ਸੰਭਾਲ ਕੇ ਰਖੇ ਹੋਏ ਹਨ। 5 ਸ਼ਲਿੰਗ ਦੀ ਪ੍ਰਤੀ ਵਿਅਕਤੀ ਅਤੇ ਪ੍ਰਤੀ ਕਾਰ ਟਿਕਟ ਲੈ ਕੇ ਅਸੀਂ ਜ਼ੂ ਅੰਦਰ ਦਾਖ਼ਲ ਹੋਏ।

ਸਭ ਤੋਂ ਪਹਿਲੋਂ ਗੁੱਰਿਲਿਆਂ ਅਰਥਾਤ ਬਣ-ਮਾਣਸਾਂ ਨੂੰ ਦਰਸ਼ਨ ਦੇ ਜਿਉਂ ਹੀ ਸੱਚੇ ਪਾਤਸ਼ਾਹ, ਗਲਮੇ ਪਾਸ ਚਿੱਟੀ ਝਾਲਰ ਵਾਲੇ ਬੰਦਰਾਂ ਪਾਸ ਪਹੁੰਚੇ, ਦੋ ਕੁ ਮਿੰਟ ਰੁਕ ਸੰਤ ਹਰਭਜਨ ਸਿੰਘ ਚਾਨਾ ਨੂੰ ਕਹਿਣ ਲਗੇ : ਮੇਰਾ ਜੀ ਕਰਦਾ ਸੀ ਕਵੀ ਹੁਰਾਂ ਨੂੰ ਇਹ ਬੰਦਰ ਜ਼ਰੂਰ ਦਿਖਾਵਾਂ। ਮੈਨੂੰ ਤਾਂ ਭੁੱਖ ਬਹੁਤ ਲਗ ਪਈ ਹੈ, ਮੈਂ ਡੇਰੇ ਚਲਦਾ ਹਾਂ। ਤੁਸੀਂ ਕਵੀ ਹੁਰਾਂ ਨੂੰ ਧਿਆਨ ਨਾਲ ਸਾਰਾ ਜ਼ੂ ਦਿਖਾਲ ਕੇ ਲਿਆਇਓ।

ਅਤੇ ਆਪ ਜੀ ਸੰਗਤ ਸਮੇਤ ਡੇਰੇ ਨੂੰ ਵਾਪਸ ਹੋ ਗਏ।

ਸੰਤ ਚਾਨਾ, ਸ. ਜੁਗਿੰਦਰ ਸਿਘ ਸੱਗੂ ਅਤੇ ਮੈਂ ਇਸ "ਜ਼ੂ" ਦੇ ਬਣ-ਮਾਣਸ, ਬੰਦਰ, ਸ਼ੇਰ, ਗੈਂਡੇ, ਬਬਰ ਸ਼ੇਰ, ਹਾਇਨਾ, ਬਘਿਆੜ ਆਦਿ ਅਨੇਕਾਂ ਜਾਨਵਰ ਵੇਖ ਕੇ ਵਾਪਸ ਡੇਰੇ ਆ ਗਏ।

## ਡੀਠ ਵਰਣ ਸਤਿਗੁਰੂ ਜੀ ਦਾ

'ਡੀਠ ਵਰਣੀ' ਕਵੀ ਉਨ੍ਹਾਂ ਸ਼ਾਇਰਾਂ ਨੂੰ ਕਿਹਾ ਜਾਂਦਾ ਹੈ, ਜੋ ਤੁਰਤ. ਮੌਕੇ ਨੂੰ ਵੇਖ, ਤੋਲ-ਤੁਕਾਂਤ ਅਨੁਸਾਰ ਕਵਿਤਾ ਰਚ ਦੇਣ। ਮੈਂ, ਸੱਗੂ ਅਤੇ ਚਾਨਾ ਜਦੋਂ ਜ਼ੂ ਤੋਂ ਵਾਪਸ ਆਏ ਤਾਂ ਮੈਂ ਸਿਰ ਤੇ ਪੱਗ ਦਾ ਮੁੜਾਸਾ ਜਿਹਾ ਮਾਰ ਕੇ ਪ੍ਰਸ਼ਾਦਾ ਛਕਣ ਲਗਾ। ਐਨ ਏਸ ਮੌਕੇ ਸੰਤ ਖਜ਼ਾਨ ਸਿੰਘ ਰਾਗੀ ਕੋਲੋਂ ਦੀ ਲੰਘ ਤੁਰਿਆ। ਮੈਨੂੰ ਸੂਬਾ ਜੀ ਦੇ ਸਪੁੱਤਰ ਨਰਿੰਦਰ ਸਿੰਘ ਅਤੇ ਸਤਨਾਮ ਸਿੰਘ ਪ੍ਰਸ਼ਾਦ ਛਕਾ ਰਹੇ ਸਨ। ਸਤਿਗੁਰੂ ਜੀ ਆਪਣੇ ਸੀਸ ਉਪਰ ਦਸਤਾਰ ਦਾ ਇਕ ਪੱਲਾ ਲਈ ਪ੍ਰਸ਼ਾਦ ਛਕ ਕੇ ਨਾਲ ਦੇ ਅੰਦਰੋਂ ਨਿਕਲੇ ਸਨ। ਮੈਨੂੰ ਵੇਖਦਿਆਂ ਹੀ ਕੋਲ ਆ ਗਏ। ਪ੍ਰਸ਼ਾਦੇ ਦੇ ਸਤਿਕਾਰ ਕਾਰਨ ਮੈਂ ਆਦਰ ਵਜੋਂ ਉੱਠਿਆ ਨਹੀਂ। ਇਹ ਮਰਿਆਦਾ ਹੈ। ਸਤਿਗੁਰੂ ਜੀ ਨੇ ਨਜ਼ਦੀਕ ਆਉਂਦਿਆਂ ਹੀ ਜਿਸ ਕੁੰਡਲੀਏ ਦੀ ਰਚਨਾ ਕੀਤੀ, ਉਹਦੀਆਂ ਚਾਰ ਸਤਰਾਂ ਤਾਂ ਯਾਦ ਰਹਿ ਗਈਆਂ ਬਾਕੀ ਨਹੀਂ, ਉਹ ਚਾਰੇ ਪਾਠਕਾਂ ਨਾਲ ਸਾਂਝੀਆਂ ਕਰਦਾ ਹਾਂ। ਰਚਨਾ ਵਿਅੰਗ ਪੂਰਣ ਹੈ :

ਮਾਰ ਮੁੜਾਸਾ ਪੱਗ ਦਾ ਲੱਗਾ ਰੋਟੀ ਖਾਣ ।
ਕੋਲੋਂ ਦੀ ਤਦ ਲੰਘਿਆ ਰਾਗੀ ਸਿੰਘ ਖਜਾਣ ।
ਰਾਗੀ ਸਿੰਘ ਖਜਾਣ ਬੂਹੇ ਦੇ ਅੰਦਰ ਵੜ ਕੇ ।
ਲਗਾ ਪਾਣੀ ਪਾਣ ਨਲਕੇ ਦੀ ਹਥੀ ਫੜ ਕੇ ।

ਚੱਦਰ ਦੀ ਬੁੱਕਲ ਮਾਰੀ ਧੁੱਪੇ ਖਲੋਤੇ ਹੋਏ ਸਨ ਤੇ ਇਹ ਰਚਨਾ ਸੁਣ ਕੇ ਸਾਡੀਆਂ ਖ਼ੁਸ਼ੀਆਂ ਦਾ ਕੀ ਠਿਕਾਣਾ ਸੀ । ਥੋੜੇ ਚਿਰ ਬਾਅਦ ਸਤਿਗੁਰੂ ਜੀ ਤਾਂ ਸੂਬਾ ਜੀ, ਚਾਨਾ ਜੀ ਨਾਲ ਅੰਦਰ ਚਲੇ ਗਏ ਆਰਾਮ ਕਰਨ । ਖਜ਼ਾਨ ਸਿੰਘ ਰਾਗੀ ਹੁਰਾਂ ਨੂੰ ਵੀ ਚੋਂਦਾ ਚੋਂਦਾ ਇਕ ਬੰਦ ਯਾਦ ਆ ਗਿਆ । ਉਹ ਬੋਲੇ :

ਜਿਹੜੇ ਇਹਨਾਂ ਦੇ ਹੱਥਾਂ ਵਿਚ ਆ ਗਏ ਨੇ
ਉਹ ਤਾਂ ਕੰਨਾਂ ਨੂੰ ਹੱਥ ਲਗਾ ਗਏ ਨੇ
ਹੱਥੋਂ ਵਕਤ ਗਿਆ, ਹੱਥ ਨਹੀਂ ਆਉਣਾ
ਕਿਤੇ ਹੱਥ ਨਾਲ ਹੱਥ ਲਗਾ ਨ ਬਹੀਂ ।

## ਸ. ਅਜੀਤ ਸਿੰਘ ਵਲ

ਸ਼੍ਰੀ ਸਤਿਗੁਰੂ ਜੀ ਨੇ ਆਰਾਮ ਫ਼ਰਮਾ, ਇਸ਼ਨਾਨ ਆਦਿ ਕਰ 3 ਤੋਂ 5 ਤਕ ਸ਼ਾਮੀਂ ਇਕ ਘੰਟਾ ਨਿਤਨੇਮ ਅਤੇ ਜਲਪਾਨ ਵਾਸਤੇ ਸ. ਅਜੀਤ ਸਿੰਘ-ਸਤਿਪਾਲ ਸਿੰਘ ਭੱਟੀ ਨੂੰ ਖ਼ੁਸ਼ੀਆਂ ਦੇਣ-ਲੈਣ ਲਈ ਨਿਵਾਜਿਆ । ਕੁਛ ਸੰਗਤ ਨੇ ਇਹਨਾਂ ਦੇ ਘਰ ਸਤਿਗੁਰੂ ਜੀ ਨਾਲ ਬੈਠ ਕੇ ਨਾਮ ਸਿਮਰਨ ਕੀਤਾ । ਮੈਨੂੰ ਇਸ ਘਰ ਜਾਣ ਦਾ ਮੌਕਾ ਨਹੀਂ ਮਿਲ ਸਕਿਆ ।

ਅਜੀਤ ਸਿੰਘ ਆਪਣੀ ਲਾਲ ਕਾਰ ਸਮੇਤ ਲਗਾਤਾਰ ਸਤਿਗੁਰੂ ਜੀ ਦੀ ਸੇਵਾ ਵਿਚ ਰਿਹਾ ਹੈ । ਇਹ ਸਤਿਗੁਰਾਂ ਦੇ ਵਿਸ਼ੇਸ਼ ਦਰਸ਼ਨਾਂ ਦਾ ਚਾਹਵਾਨ ਸੀ । ਕੁਛ ਜਲਪਾਨ ਕਰ ਆਪ ਜੀ ਅੱਜ ਫਿਰ ਉਰੂਰੂ ਝੀਲ ਵਿਚ ਨੌਕਾ ਵਿਹਾਰ ਲਈ ਪਧਾਰੇ । ਮਾਤਾ ਜੀ, ਸੂਬਾ ਜੀ, ਪੂਰਬਾ, ਮਨਚੰਦਾ ਆਦਿ ਅਜਿਹੇ ਸਮਿਆਂ ਤੇ ਜ਼ਰੂਰ ਨਾਲ ਹੁੰਦੇ ਹਨ ।

## ਸ਼ਾਮ ਦਾ ਦੀਵਾਨ

ਨਾਮ ਸਿਮਰਨ ਦੇ ਸਮੇਂ ਅਰਥਾਤ 6 ਵਜੇ ਸ਼੍ਰੀ ਸਤਿਗੁਰੂ ਜੀ ਜਥੇ ਸਮੇਤ ਧਰਮਸਾਲਾ ਵਿਖੇ ਪਹੁੰਚ ਗਏ । ਨੈਰੋਬੀ ਦੀ ਸਮੁੱਚੀ ਸੰਗਤ ਨੇ ਨਾਮ ਸਿਮਰਨ ਸਮੇਂ ਸਤਿਗੁਰਾਂ ਦੇ ਦਰਸ਼ਨਾਂ ਦਾ ਸੁਖ ਵੀ ਲਿਆ । ਨਾਮ ਸਿਮਰਨ ਦੇ ਆਰੰਭ ਤੋਂ 15 ਮਿੰਟ ਦੇ ਅੰਦਰ ਅੰਦਰ, ਜਿਨ੍ਹਾਂ ਦੀਵਾਨ ਜਾਂ ਕੀਰਤਨ ਵਿਚ ਹਾਜ਼ਰੀ ਭਰਨੀ ਹੁੰਦੀ ਹੈ ਉਹ ਜ਼ਰੂਰ ਹੀ ਪਹੁੰਚ ਜਾਂਦੇ ਹਨ ।

ਰਾਗੀਆਂ ਦਾ ਅੱਜ ਸ਼ਬਦ ਸੀ : ਸਖੀ ਮਿਲੁ ਉਦਮੁ ਕਰੇਹਾ ਮਨਾਇ ਲੇਹਿ ਹਰਿ ਕੰਤੈ । ਪ੍ਰਭਾਵਸ਼ਾਲੀ ਸ਼ਬਦ ਤੋਂ ਪਿਛੋਂ ਪੰਡਿਤ ਗੋਪਾਲ ਸਿੰਘ ਜੀ ਨੇ ਕਥਾ ਦਾ

ਮਾਸਟਰ ਪੀਸ ਪ੍ਰਸੰਗ "ਸੁਨ ਹੇ ਮਹਾਰਾਜ ਮੈਂ ਗੁਜਰੀ ਹੂੰ..." ਸੁਣਾਇਆ । ਇਹਦਾ ਪੂਰਾ ਸਵਈਆ ਘਟਨਾਵਲੀ ਤਾ ਦੱਸ ਹੀ ਦੇਵੇਗਾ, ਬਾਕੀ, ਪੰਡਤ ਜੀ ਦੇ ਬਿਆਨ ਕਰਨ ਦੇ ਢੰਗ ਦੀਆਂ ਕੀ ਰੀਸਾਂ ! ਮੋਹ ਲਿਆ ਉਹਨਾਂ ਇਹ ਕਥਾਨਕ ਸੁਣਾ ਕੇ । ਪਾਠਕਾਂ ਦੀ ਸਹੂਲਤ ਲਈ ਪੇਸ਼ ਕਰਦਾ ਹਾਂ ਸਾਰੀ ਕਥਾ ਦਾ ਆਧਾਰ ਹੇਠ ਲਿਖਿਆ ਸਵੈਯਾ :

ਨ੍ਰਿਪ ਮਾਰ ਚਲੀ, ਪਤਿ ਆਪਨ ਸਿਉਂ
ਪੀਆ ਸਾਂਪ ਡਸਿਓ, ਦੁਖ ਹੌਂ ਭਰਿ ਹੌਂ ।
ਬਨ ਮਾਂਝ ਗਈ, ਬਨ ਭਾਰ ਲਈ,
ਤਿਨ ਬੇਚ ਦਈ ਗਨਿਕਾ ਗ੍ਰਿਹਿ ਹੌਂ ।
ਸੁਤ ਸੰਗ ਕੀਆ, ਤਬ ਜਰਨ ਚਲੀ,
ਮਿਲ ਕਾਠ ਕੇ ਸੰਗ ਨਦੀ ਤਰ ਹੌਂ ।
ਸੁਨ ਹੇ ਮਹਾਰਾਜ, ਮੈਂ ਗੁਜਰੀ ਹੂੰ,
ਅਬ ਛਾਛ ਕੀ ਸੋਚ ਕਹਾ ਕਰਿ ਹੌਂ ।

## ਲੰਗਰਾਂ ਦਾ ਵੇਰਵਾ

ਸ਼ਾਮ ਦੇ ਦੀਵਾਨ ਦੀ ਅਰਦਾਸ ਉਪ੍ਰੰਤ ਸਤਿਗੁਰੂ ਜੀ ਤਾਂ ਆਪਣੇ ਡੇਰੇ ਨੂੰ ਪਧਾਰੇ ਅਤੇ ਸੰਗਤਾਂ ਨੇ ਭੋਜਨ ਪਾਉਣ ਹਿਤ ਧਰਮਸਾਲਾ ਅੰਦਰ ਪੰਗਤਾਂ ਲਗਾ ਦਿੱਤੀਆਂ । ਸਤਿਗੁਰੂ ਜੀ 15 ਜੁਲਾਈ ਦੇ ਨੈਰੋਬੀ ਦਰਸ਼ਨ ਦੇ ਰਹੇ ਹਨ । ਤਦ ਤੋਂ ਹੀ ਸਾਧ ਸੰਗਤ ਵਿਚੋਂ ਸ਼ਰਧਾਲੂ ਅਤੇ ਸਮਰਥਾਵਾਨ ਪਰਵਾਰ ਸੰਗਤ ਦੇ ਲੰਗਰ ਵਾਸਤੇ ਦੁਪਹਿਰ ਤੋਂ ਰਾਸ਼ਨ ਪਾਣੀ ਲੈ ਆਉਂਦੇ ਹਨ । ਧਰਮਸਾਲਾ ਪ੍ਰਬੰਧਕ ਸੰਤ ਦਿਆਲ ਸਿੰਘ-ਪਰਵਾਰ ਦਾਲ ਸਬਜ਼ੀ ਆਦਿ ਸਮੇਂ ਸਿਰ ਤਿਆਰ ਕਰਵਾ ਦਿੰਦਾ ਹੈ। ਲੰਗਰ ਕਰਵਾਣ ਵਾਲਾ ਪਰਵਾਰ ਵੀ ਹੱਥ ਵਟਾਉਂਦਾ ਹੈ । ਅਤੇ ਪ੍ਰਸ਼ਾਦੇ ਆਦਿ ਪਕਾਉਂਦਾ ਪਕਵਾਉਂਦਾ ਹੈ ! ਨਾਮਧਾਰੀ ਧਰਮਸਾਲਾ ਦੇ ਦੀਵਾਨ ਹਾਲ ਦੇ ਨਾਲ ਹੀ ਭੋਜਨਸ਼ਾਲਾ ਹੈ ਜਿਸ ਵਿਚ ਸੋਧ ਮਰਿਆਦਾ ਵਾਲਿਆਂ ਅਤੇ ਦੂਜੀ ਸੰਗਤ ਲਈ ਲੰਗਰ ਪਕਾਣ ਦਾ ਵਖ ਵਖ ਪ੍ਰਬੰਧ ਹੈ । ਇਸ ਥਾਂ ਰਸੋਈ ਗੈਸ ਦਾ ਇੰਤਜ਼ਾਮ ਹੈ । ਦਾਲਾ ਅਤੇ ਪ੍ਰਸ਼ਾਦੇ ਗੈਸ ਦੇ ਚੁਲ੍ਹਿਆਂ ਤੇ ਹੀ ਤਿਆਰ ਹੁੰਦੇ ਹਨ ।

ਸੰਤ ਦਿਆਲ ਸਿੰਘ ਹੁਰਾਂ ਦੇ ਘਰੋਂ ਬੀਬੀ ਅਵਤਾਰ ਕੌਰ ਨੇ ਦੱਸਿਆ ਕਿ ਅੱਵਲ ਤਾਂ ਹਰ ਰੋਜ਼ ਹੀ ਸਾਧ ਸੰਗਤ ਵਲੋਂ ਕੋਈ ਨ ਕੋਈ ਲੰਗਰ ਕਰਵਾਣ ਲਈ ਤਿਆਰ ਹੋ ਜਾਂਦਾ ਹੈ, ਜਿਸ ਦਿਨ ਕੋਈ ਵੀ ਨ ਹੋਵੇ ਉਸ ਦਿਨ ਧਰਮਸਾਲਾ ਵਲੋਂ ਲੰਗਰ ਦੀ ਤਿਆਰੀ ਹੋ ਜਾਂਦੀ ਹੈ ।

ਬੀਬੀ ਅਵਤਾਰ ਨੇ ਹੇਠ ਲਿਖੇ ਪਰਵਾਰਾਂ ਦੇ ਨਾਮ ਨੋਟ ਕਰਵਾਏ ਜਿਨ੍ਹਾਂ ਨੇ ਇਸ ਦੌਰੇ ਸਮੇਂ ਰਾਤ ਦੇ ਲੰਗਰ, ਸਾਧ ਸੰਗਤ ਵਾਸਤੇ, ਕਰਵਾਏ :

1. ਸ. ਤਾਰਾ ਸਿੰਘ ਚਾਨਾ, 2. ਸ. ਸਰਵਣ ਸਿੰਘ ਨੂਰਪੁਰ,
3. ਸ. ਪਿਆਰਾ ਸਿੰਘ ਭੋਗਲ, 4. ਫਿਰ ਸ. ਭੋਗਲ

5. ਇਕ ਪਰਵਾਰ ਵਲੋਂ ਗੁਪਤ, 6. ਸ. ਗੁਰਬਚਨ ਸਿੰਘ ਭੁੱਲਰ, 7. ਸ. ਕਿਰਪਾਲ ਸਿੰਘ ਢਿੱਲੋਂ, 8. ਸ. ਰਾਜਿੰਦਰ ਸਿੰਘ ਸੁਕਲਾ, 9. ਸ. ਅਮਰਜੀਤ ਸਿੰਘ ਸੰਧੂ, 10. ਸ. ਪ੍ਰਿਤਪਾਲ ਸਿੰਘ ਸੰਧੂ, 11. ਸ. ਜੁਗਿੰਦਰ ਸਿੰਘ ਨੰਧਰਾ, 12. ਸ. ਸਹਾਵਾ ਸਿੰਘ, 13. ਸ. ਤ੍ਰਿਲੋਕ ਸਿੰਘ, 14. ਸ. ਤਾਰਾ ਸਿੰਘ ਚਾਨਾ ਵਲੋਂ ਜਲੇਬੀਆਂ ਦਾ ਲੰਗਰ ।

### ਨੈਰੋਬੀ ਰੇਡੀਓ ਤੋਂ

ਅੱਜ ਰਾਤੀਂ 9.15 ਵਜੇ ਨੈਰੋਬੀ ਰੇਡੀਓ ਤੋਂ ਧਾਰਮਿਕ ਪ੍ਰੋਗਰਾਮ ਵਿਚ ਨਾਮਧਾਰੀ ਧਰਮਸਾਲਾ ਦੇ ਗ੍ਰੰਥੀ ਸੰਤ ਦਿਆਲ ਸਿੰਘ ਲੁਹਾਰਾਂ ਦਾ ਭਾਸ਼ਨ ਸੁਣਨ ਨੂੰ ਮਿਲਿਆ । ਦਿਆਲ ਸਿੰਘ ਜੀ ਨੈਰੋਬੀ ਦੇ ਸਾਰੇ ਸਿੱਖ ਸਮਾਜ ਵਿਚ ਪਿਆਰੇ ਸਤਿਕਾਰੇ ਜਾਂਦੇ ਹਨ । ਸੂਬਾ ਦਰਸ਼ਨ ਸਿੰਘ ਜੀ ਨੇ ਦੱਸਿਆ ਕਿ ਏਨਾ ਵਿਦਵਾਨ ਪੁਰਸ਼ ਕਿਸੇ ਸੰਸਥਾ ਵਿਚ ਨਹੀਂ । ਸੋ ਅੱਜ 8 ਕੁ ਮਿੰਟ ਵਾਸਤੇ ਉਨ੍ਹਾਂ ਦਾ "ਸਤਿ ਸੰਗਤ" ਵਿਸ਼ੇ ਉਤੇ ਗੁਰਬਾਣੀ ਗੁੰਦਾ, ਸਿਆਣਾ ਭਾਸ਼ਣ ਸੁਣਨ ਨੂੰ ਮਿਲਿਆ ।

## 31 ਜੁਲਾਈ 1979, ਮੰਗਲਵਾਰ
## ਮਾਰਾ ਸੇਰੇਨਾ ਲਾਜ (ਕੀਨੀਆ)

### ਆਸਾ ਦੀਆਂ ਵਾਰਾਂ

ਅੱਜ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦਾ ਕੀਰਤਨ ਲੋਕਲ ਜਥੇ, ਪਿਤਾ-ਪੁੱਤਰ, ਸੰਤ ਦਿਆਲ ਸਿੰਘ-ਗੁਰਦੇਵ ਸਿੰਘ ਨੇ ਕੀਤਾ । ਪਰ ਅੱਜ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਧਰਮਸਾਲਾ ਵਿਖੇ ਨਹੀਂ ਹੋ ਸਕੇ । ਸਾਧ ਸੰਗਤ ਨੂੰ ਰਾਤ ਦੇ ਦੀਵਾਨ ਸਮੇਂ ਹੀ ਸੂਚਨਾ ਦੇ ਦਿੱਤੀ ਗਈ ਸੀ ਕਿ ਸੱਚੇ ਪਾਤਸ਼ਾਹ ਜੀ ਸਵੇਰੇ ਮਾਰਾ ਸੈਰੇਨਾ ਲਾਜ ਵਲ ਜਾਣਗੇ ਅਤੇ ਉਹਨਾਂ ਦਾ ਵਾਰ ਸੁਣਨ ਦਾ ਆਪਣਾ ਹੀ ਪ੍ਰੋਗਰਾਮ ਹੋਵੇਗਾ ।

ਜਦੋਂ ਸੂਬਾ ਦਰਸ਼ਨ ਸਿੰਘ ਜੀ ਮਾਤਾ ਜੀ ਵਾਲੇ ਕਮਰੇ ਵਿਚ ਸਵੇਰੇ 4 ਵਜੇ ਆਏ ਤਾਂ ਮਿਲਾਈ ਮਸ਼ੀਨਾਂ ਉਠਾ, ਏਥੇ ਸ੍ਰੀ ਸਤਿਗੁਰੂ ਜੀ ਆਪ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ ਅਤੇ ਨਿਜੀ ਸੇਵਕ ਮਹਿੰਦਰ ਸਿੰਘ ਪੂਰਬਾ ਪਉੜੀਆਂ ਪੜ੍ਹਦਿਆਂ ਵੇਖਿਆ । ਜਦੋਂ ਕੁ ਨੂੰ ਅਸੀਂ ਸ. ਚਾਨਾ ਦੇ ਬੰਗਲਿਓਂ ਆਏ (ਮੇਰੇ ਨਾਲ ਸੰਤ ਖਜ਼ਾਨ ਸਿੰਘ ਰਾਗੀ ਅਤੇ ਹਰਬੰਸ ਸਿੰਘ ਘੁੱਲਾ ਹੁਰੀਂ ਸਨ) ਤਾਂ ਜਾ ਕੇ ਤਬਲਾ ਵਾਜਾ ਖੁਲ੍ਹਿਆ । ਸਤਿਗੁਰੂ ਜੀ ਨੇ ਅੱਜ ਕੀਰਤਨ ਸਮੇਂ ਤਿੰਨ ਤਰ੍ਹਾਂ ਦੀਆਂ ਆਵਾਜ਼ਾਂ ਵਾਲੀਆਂ ਤਾਲੀਆਂ ਨਾਲ ਲੈਅਕਾਰੀ ਕੀਤੀ ਤੇ ਬਾਰ ਬਾਰ ਤਿਹਾਈਆਂ ਲਗਾਈਆਂ ।

ਸੂਬਾ ਜੀ ਦੇ ਸਪੁੱਤਰ ਸ. ਸਤਨਾਮ ਸਿੰਘ ਨੂੰ ਸਤਿਗੁਰੂ ਜੀ ਨੇ ਪੰਜਾਬੀ ਵਿਚ ਇਕ ਰੁੱਕਾ ਲਿਖ ਕੇ ਦਿੱਤਾ, ਪ੍ਰਬੰਧ ਬਾਰੇ । ਕਿਉਂਕਿ ਅੱਜ ਸਵਖਤੇ ਹੀ ਸਫ਼ਰ ਸ਼ੁਰੂ ਹੋਣਾ ਸੀ, ਸਤਨਾਮ ਸਿੰਘ ਰੁੱਕਾ ਨ ਪੜ੍ਹ ਸਕਿਆ ਪੰਜਾਬੀ ਨਾ ਆਉਂਦੀ ਹੋਣ ਕਰਕੇ ।

ਫਿਰ ਅੰਗਰੇਜ਼ੀ ਵਿਚ ਲਿਖ ਸਮਝਾਇਆ। ਸਤਿਗੁਰੂ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰ ਫਿਰ ਸੂਰਜ ਉਦੇ ਹੋਣ ਤਕ ਕੋਈ ਬਚਨ ਕਿਸੇ ਨਾਲ ਨਹੀਂ ਕਰਦੇ। ਚੰਡੀ ਦੀ ਵਾਰ ਦੀ ਅਰਦਾਸ ਕਰ, ਪ੍ਰਥਮ ਚੀਜ਼ ਇਲਾਇਚੀ ਮੁਖ ਵਿਚ ਪਾਂਦੇ, ਚਬਾਂਦੇ ਹਨ, ਫਿਰ ਹੀ ਕੋਈ ਗੱਲ-ਬਾਤ ਹੁੰਦੀ ਹੈ।

## ਲਾਜ਼ ਨੂੰ ਤਿਆਰੀਆਂ

ਵਾਰ ਦੀ ਸਮਾਪਤੀ 5.05 ਤੇ ਹੋ ਗਈ ਅਤੇ 7.20 ਤਕ ਲੰਗਰ ਵੀ ਤਿਆਰ ਹੋ ਗਿਆ, ਆਲੂਆਂ ਵਾਲੇ ਪਰਾਉਂਠੇ, ਦਹੀਂ ਅਤੇ ਚਾਹਟਾ। ਲੱਤਵੰਦਾਂ ਭੋਜਨ ਤ੍ਰਿਪਤੀ ਕਰ ਲਈ, ਸਾਮਾਨ ਗੱਡੀਆਂ ਵਿਚ ਰਖ ਲਿਆ। ਅਤੇ ਸਫ਼ਰ ਦੀ ਅਰਦਾਸ ਹੋ ਗਈ।

ਹੇਠ ਲਿਖੇ ਅਨੁਸਾਰ ਗੱਡੀਆਂ ਅਤੇ ਸਵਾਰੀਆਂ ਨੈਰੋਬੀ ਤੋਂ ਮਾਰਾ ਸਰੀਨਾ ਲਾਜ ਵਾਸਤੇ ਚੱਲੀਆਂ :

1. ਰੇਂਜ ਰੋਵਰ (ਸਰਦਾਰ ਤਾਰਾ ਸਿੰਘ ਦੀ ਗੱਡੀ) : ਚਾਲਕ ਸ. ਗੁਰਚੈਨ ਸਿੰਘ—ਸ਼੍ਰੀ ਸਤਿਗੁਰੂ ਜੀ, ਸ. ਮਨਚੰਦਾ ਸੁਰਿੰਦਰ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ;
2. ਪੀਜੋ KRN 504 : ਮਾਲਿਕ ਤੇ ਚਾਲਕ ਸੰਤ ਹਰਭਜਨ ਸਿੰਘ ਚਾਨਾ—ਸੂਬਾ ਦਰਸ਼ਨ ਸਿੰਘ ਜੀ, ਸੰਤ ਖਜ਼ਾਨ ਸਿੰਘ ਰਾਗੀ, ਸੰਤ ਹਰਬੰਸ ਸਿੰਘ ਘੁੱਲਾ;
3. ਮਰਸੀਡੀਜ਼ KQY 001 : ਮਾਲਿਕ ਤੇ ਚਾਲਕ ਸ. ਅਜੀਤ ਸਿੰਘ ਭੱਟੀ—ਪ੍ਰਧਾਨ ਸਰਵਣ ਸਿੰਘ, ਸਕੱਤਰ ਹਰਭਜਨ ਸਿੰਘ ਸੀਰ੍ਹਾ ਅਤੇ ਪ੍ਰੀਤਮ ਸਿੰਘ ਕਵੀ;
4. KUA 933 : (ਸੂਬਾ ਜੀ ਦੀ ਗੱਡੀ) ਚਾਲਕ ਸ. ਸਤਨਾਮ ਸਿੰਘ—ਸ਼੍ਰੀ ਮਾਤਾ ਚੰਦ ਕੌਰ ਜੀ, ਬੀਬੀ ਸੁਖਵਿੰਦਰ ਕੌਰ ਪੂਰਬਾ, ਸ. ਜੁਗਿੰਦਰ ਸਿੰਘ ਸੱਗੂ;
5. ਪਿੱਕ ਅੱਪ : ਮਾਲਿਕ ਅਤੇ ਚਾਲਕ ਸ. ਬਲਵਿੰਦਰ ਸਿੰਘ (ਫੋਟੋਗ੍ਰਾਫਰ ਵੀ)-ਜਲ-ਪਾਣੀ ਤੇ ਖਾਣ ਸਮਗਰੀ।
6. ਪੀਕੋ : ਮਾਲਿਕ ਤੇ ਚਾਲਕ ਸ. ਕੁਲਦੀਪ ਸਿੰਘ ਫਲੌਰਾ-ਅੰਮ੍ਰਿਤ ਪਾਲ ਸਿੰਘ, ਅੰਮ੍ਰਿਤ ਕੌਰ ਤੇ ਇਨ੍ਹਾਂ ਦੀ ਮਾਤਾ ਬੀਬੀ ਰਛਪਾਲ ਕੌਰ।

## ਵੇਖ ਭਾਈ ਬਾਲਿਆ...

7.25 ਸਵੇਰੇ ਉਪ੍ਰੋਕਤ ਗੱਡੀਆਂ ਤੇ ਸਵਾਰੀਆਂ ਨੈਰੋਬੀ-ਨਕੂਰੂ ਰੋਡ ਤੇ ਪੈ ਗਈਆਂ। ਨੈਰੋਬੀ ਦੇ ਲਾਗੇ ਤਾਂ ਖ਼ੂਬ ਹਰਿਆਲੀ ਸੀ, ਸੜਕ ਵੀ ਸਾਫ਼। ਪਰ ਛੇਤੀ ਹੀ ਸੜਕ ਊਭੜ-ਖਾਭੜ, ਪਾਸੇ ਸੇਕਣ ਵਾਲੀ ਬਣ ਗਈ। ਸੜਕ ਦੇ ਦੋਵੱਲੀਂ ਮੱਕੀ ਅਤੇ ਅਰਹਰ ਆਦਿ ਫਸਲਾਂ ਦੇ ਜੀ-ਲਾਵੇਂ ਖੇਤ, ਨਿਵਾਣਾਂ ਅਤੇ ਉਚਾਣਾ ਅਤੇ 8 ਵਜੇ ਤਕ ਧੁੰਧ ਹੀ ਧੁੰਧ! ਅਗਲੇ ਘੰਟੇ ਵਿਚ ਧੁਪ ਦਾ ਜ਼ੋਰ ਅਤਿਸੈ ਕਰਕੇ ਵਧ ਗਿਆ।

9.30 ਹੁੰਦਿਆਂ ਅੰਮ੍ਰਿਤ ਪਾਲ ਨੇ ਜੋ ਪੇਟ ਦਰਦ ਛੁਪਾ ਕੇ ਰਖੀ ਸੀ, ਜ਼ੋਰ

ਪਕੜ ਗਈ। ਕਿਸੇ ਹਸਪਤਾਲ ਪੁਚਾਣਾ ਜ਼ਰੂਰੀ ਹੋ ਗਿਆ। ਗੱਡੀਆਂ ਸੜਕ ਦੇ ਕਿਨਾਰੇ ਲਾ ਰੋਕ ਦਿੱਤੀਆਂ ਗਈਆਂ। ਅਤੇ ਸਮੇਤ ਗੱਡੀ ਅੰਮ੍ਰਿਤ ਪਾਲ ਸਿੰਘ ਨੂੰ ਨੇੜੇ ਦੇ ਸ਼ਹਿਰ ਡਾਕਟਰੀ ਸਹੂਲਤਾਂ ਹਾਸਲ ਕਰਨ ਹਿਤ ਭੇਜ ਦਿੱਤਾ ਗਿਆ। ਏਨੇ ਵਿਚ ਸੰਤ ਦਿਆਲ ਸਿੰਘ ਵਾਲੀ ਰੇਡੀਓ ਟਾਕ ਦੀ ਕੈਸਿਟ ਸ਼੍ਰੀ ਸਤਿਗੁਰੂ ਜੀ ਹਵਾਲੇ ਕੀਤੀ। ਸਤਿਗੁਰੂ ਜੀ ਰੇਡੀਓ ਤੇ ਜਾਣ ਦੇ ਉੱਦਮ ਤੇ ਪ੍ਰਸੰਨ ਸਨ ਪਰ ਕੁਛ ਅਸ਼ੁਧੀ ਬਾਰੇ ਵੀ ਸੁਚੇਤ !

## ਜੰਗਲ ਹੀ ਜੰਗਲ

ਨਕੂਰੂ ਵਾਲੀ ਸੜਕ ਤੇ ਚੱਲਿਆਂ 192 ਕਿਲੋਮੀਟਰ ਦੇ ਫਾਸਲੇ ਤੇ ਸ਼ਹਿਰ 'ਨੈਰਿਕ' ਆ ਗਿਆ। ਜਿਥੋਂ ਗੱਡੀਆਂ ਵਿਚ ਲੋੜੀਂਦਾ ਪੈਟਰੋਲ ਪੁਆਇਆ ਗਿਆ ਤੇ ਮਨੁੱਖਾ ਸਰੀਰਾਂ ਨੇ ਜਲਪਾਨ ਕੀਤਾ। ਏਥੋਂ ਸਿੱਧਾ ਹੀ ਜੰਗਲ ਵਿਚ ਦਾਖ਼ਲ ਹੋਣਾ ਸੀ। ਅੱਗੇ ਕੱਚੀ ਸੜਕ ਕਾਲੀ ਮਿੱਟੀ ਦੀ। ਇਸ ਸ਼ਹਿਰ ਵਿਚ ਆਇਆਂ ਮਸਾਹੀ ਕਬੀਲੇ ਦੇ ਲੋਕ ਬਹੁਤ ਨਜ਼ਰ ਪਏ। ਇਹ ਅਜੇ ਵੀ ਪੂਰੇ ਜੰਗਲੀ ਹਨ। ਸ਼ਹਿਰ ਵਿਚ ਉਹ ਲਾਲ ਕੱਪੜੇ ਦੀਆਂ ਚੱਦਰਾਂ ਦੀ ਇਕ ਪਾਸੜ ਗਿਲਤੀਆਂ ਮਾਰ ਮੋਢੇ ਤੇ ਗੰਢ ਦੇ ਲੈਂਦੇ ਹਨ ਤੇ ਚੱਦਰ ਕੱਜੇ ਨੰਗੇ ਨਿਧੜਕ ਫਿਰਦੇ ਰਹਿੰਦੇ ਹਨ। ਇਹਨਾਂ ਦੇ ਹੱਥ ਵਿਚ ਭਾਲਾ, ਇਕ ਦੋ ਪਤਲੀਆਂ ਲੱਕੜਾਂ, ਛੜਾਂ ਵਾਂਗ ਹੁੰਦੀਆਂ ਹਨ। ਤੁਰਦਿਆਂ ਅੱਧੇ ਚਿੱਤੜ ਨੰਗੇ। ਰੰਗੋਂ ਰੱਜ ਕੇ ਕਾਲੇ, ਦੰਦ ਉੱਚੇ, ਮੂੰਹ ਖਿੱਚੇ ਹੋਏ ਤੇ ਚਿੰਨ੍ਹਤ। ਆਮ ਕਰਕੇ ਨੰਗੇ ਪਿੰਡੇ, ਪੈਰੀਂ ਨਿਕੰਮੀਆਂ ਜਿਹੀਆਂ ਚੱਪਲਾਂ।

ਇਹ ਇਲਾਕਾ ਮਸਾਹੀ ਕਬੀਲੇ ਨਾਲ ਸੰਬੰਧਤ ਹੈ। ਜਿਥੇ ਅਸੀਂ ਜਾਣਾ ਚਾਹ ਰਹੇ ਹਾਂ ਉਸ ਨੂੰ 'ਮਸਾਹੀ ਲਾਜ਼' ਵੀ ਕਿਹਾ ਜਾਂਦਾ ਹੈ।

ਜੰਗਲ ਵਿਚ ਦਾਖਲ ਹੋਣ ਤੇ 15 ਕਿ. ਮੀ. ਦੇ ਫਾਸਲੇ ਤੇ ਇਕ ਨਿਗਰਾਨ ਚੋਕੀ ਦੇ ਕੋਲ ਦੀ ਹਾਜ਼ਰੀਆਂ ਲੁਆ ਕੇ ਲੰਘੇ। ਜੰਗਲ ਦੇ ਦੋਹੀਂ ਬੰਨੀਂ ਪਹਿਲਾਂ ਤਾਂ ਵਣੇ ਦੇ ਬੂਟੇ ਦਿੱਸਦੇ ਰਹੇ, ਫਿਰ ਇਕ ਖੇਤਰ ਅਜਿਹਾ ਆ ਗਿਆ ਜਿਥੇ ਬਹੁਤਾਤ ਡੰਡਾ ਥੋਹਰ ਦੀ ਸੀ। ਚੌਕੀ ਤੋਂ 20 ਕੁ ਕਿਲੋਮੀਟਰ ਅਗੇ ਜਾ ਕੇ ਇਕ ਮੋੜ ਤੇ ਅਸੀਂ ਰਾਹ ਭੁਲ ਗਏ। ਇਹ ਗ਼ਲਤੀ 30 ਕਿਲੋਮੀਟਰ ਅਗੇ ਜਾ ਕੇ ਪਤਾ ਲਗੀ। ਰਾਹ ਵਿਚ ਆਦਮੀ ਦੀ ਜ਼ਾਤ ਕਿਤੇ ਨਜ਼ਰ ਨਹੀਂ ਸੀ ਪੈਂਦੀ। ਅੰਤ, 11 ਕੁ ਵਜੇ ਜੰਗਲ ਦੇ ਅੰਦਰਵਾਰ ਕਰ ਗੱਡੀਆਂ ਖਲ੍ਹਾਰ ਲਈਆਂ ਗਈਆਂ।

ਏਥੇ ਸ਼੍ਰੀ ਸਤਿਗੁਰੂ ਜੀ ਨੇ ਕੁਛ ਰੁਖਾਂ ਦੇ ਉਹਲੇ ਹੋ ਮਾਲਸ਼ ਕਰ ਇਸ਼ਨਾਨ ਸਾਧਿਆ। ਸੋਧ ਵਾਲੀਆਂ ਬੀਬੀਆਂ ਨੂੰ ਵੀ ਰੁੱਖਾਂ ਤੇ ਗੱਡੀਆਂ ਦੇ ਉਹਲੇ ਨੇ ਸਾਥ ਦਿੱਤਾ। ਨਾਲ ਆਈ ਸਾਰੀ ਸੰਗਤ ਨੇ ਏਥੇ ਹੀ, ਘਰੋਂ ਪਕਾ ਕੇ ਲਿਆਂਦਾ ਪ੍ਰਸ਼ਾਦਾ ਛਕਿਆ। ਪਾਣੀ ਦੀ ਬੜੀ ਘਾਟ ਸੀ ਸੋ ਸੰਜਮ ਪ੍ਰਧਾਨ ਹੋ ਗਿਆ।

ਪ੍ਰਸ਼ਾਦ ਛਕਣ ਉਪਰੰਤ ਸਤਿਗੁਰੂ ਜੀ ਨੇ ਇਹਨਾਂ ਜੰਗਲਾਂ ਦੀ ਇਕ ਬੀਤੀ ਬਾਤ ਸੁਣਾਈ : ਇਕ ਵਾਰ ਏਸੇ ਤਰ੍ਹਾਂ ਜੰਗਲ ਵਿਚ ਡੇਰੇ ਜਮਾਈ ਪ੍ਰਸਾਦ ਛਕ ਰਹੇ ਸਾਂ। ਪ੍ਰਧਾਨ ਜੀ ਦਾ ਲੜਕਾ ਨਾਰਾਇਣ ਓਦੋਂ ਛੋਟਾ ਜਿਹਾ ਸੀ। ਉਸ ਨੂੰ ਫਰਲਾ (ਪਿਸ਼ਾਬ

ਕਰਾਣ) ਛਡਾਣ ਮਾਤਾ ਊਧਮ ਕੋਰ ਜ਼ਰਾ ਦੂਰ ਹਟਵੀਆਂ ਝਾੜੀਆਂ ਕੋਲ ਲੈ ਗਈ। ਜਿਉਂ ਹੀ ਬੀਬੀ ਪਿਛਾਂਹ ਪਰਤਣ ਲਗੀ ਤਾਂ ਉਸ ਨੂੰ ਨਾਲ ਹੀ ਝਾੜੀ ਕੋਲ ਸ਼ੇਰਾਂ ਦਾ ਜੋੜ੍ਹਾ ਨਜ਼ਰੀਂ ਪਿਆ। ਜੋ ਸਹਿਜ ਭਾ ਊਧਮ ਕੌਰ ਵੱਲ ਤੱਕੀ ਜਾ ਰਿਹਾ ਸੀ। ਇਹ ਗੱਲ ਤਾਂ ਹੀ ਸਿਮ੍ਰਤੀ ਵਿਚ ਆਈ ਸੀ ਕਿ ਇਹ ਜੰਗਲ ਤੇ ਇਹ ਸਮਾਂ ਵੀ ਉਹੋ ਜਿਹਾ ਸੀ।

ਸਾਡੇ ਖਲੋਤਿਆਂ ਹੀ ਇਕ ਮਸਾਹੀ ਮੁੰਡਾ ਆ ਗਿਆ। ਨੰਗਾ ਪਿੰਡਾ, ਨੰਗੇ ਪੈਰ। ਲਕ ਵਲ੍ਹੇਟਿਆ ਮਟਮੈਲਾ ਸਾਫ਼ਾ। ਹੱਥ ਵਿਚ ਪਾਣੀ ਵਾਲੀ ਤੂੰਬੀ ਤੇ ਦੋ ਕੁ ਛਟੀਆਂ। ਪਾਟੇ ਹੋਏ ਕੰਨ ਵਿਚ ਲਕੜ ਦਾ ਹੀ ਗੁੱਲਾ। ਇਕ ਹੱਥ ਵਿਚ ਲੰਮੀ ਸੋਟੀ। ਫੋਟੋ ਗ੍ਰਾਫ਼ਰ ਜੰਗਲ ਦੇ ਇਸ ਅਸਲੀ ਪ੍ਰਤੀਨਿਧ ਨੂੰ ਸੰਭਾਲਣ ਲਈ ਕੈਮਰਿਆਂ ਨੂੰ ਹੱਥ ਪਾ ਹੀ ਰਹੇ ਸਨ। ਸਤਿਗੁਰੂ ਜੀ ਨੇ ਰੋਕਿਆ : ਨਾ, ਇਹਨਾਂ ਦੀ ਫੋਟੋ ਨਾ ਲੈਣਾ। ਇਹ ਕੋਈ ਵੀ ਬਿਪਤਾ ਪੈਦਾ ਕਰ ਸਕਦੇ ਹਨ।

ਸੂਬਾ ਜੀ ਨੇ ਕੇਲੇ ਸੰਤਰੇ ਆਦਿ ਫਲ ਦੇ ਕੇ ਮਸਾਹੀ ਮੁੰਡੇ ਦੀਆਂ ਖੁਸ਼ੀਆਂ ਲਈਆਂ।

ਸੂਬਾ ਜੀ ਨੇ ਦੱਸਿਆ ਕਿ ਮਸਾਹੀ ਕਬੀਲੇ ਦਾ ਜਵਾਨ ਸ਼ੇਰ ਦਾ ਸ਼ਿਕਾਰ ਕੀਤੇ ਬਿਨਾ ਵਿਆਹਿਆ ਨਹੀਂ ਜਾਂਦਾ। ਸ਼ੇਰ ਨੂੰ ਆਪਣੇ ਜੰਗਲੀ ਹਥਿਆਰਾਂ (ਤੀਰ ਕਮਾਨ, ਭਾਲਾ, ਲਕੜੀ ਆਦਿ) ਨਾਲ ਮਾਰ, ਉਸ ਦਾ ਲਹੂ ਪੀ ਅਤੇ ਖੱਲ ਤੇੜ ਪਹਿਨ ਕੇ ਬਹੁਤ ਖੁਸ਼ ਹੁੰਦੇ ਹਨ ਮਸਾਹੀ ਲੋਕ।

### ਕੁਛ ਹੋਰ ਦ੍ਰਿਸ਼

12.30 ਹੋਏ, ਜ਼ਰਾ ਵਿਸਮ ਕੇ ਕਾਰਾਂ ਦਾ ਕਾਫ਼ਲਾ ਫਿਰ ਤੁਰ ਪਿਆ। ਅਗਵਾਈ ਸਤਿਗੁਰੂ ਜੀ ਕਰ ਰਹੇ ਸਨ। ਅਜੀਤ ਸਿੰਘ ਭੱਟੀ ਨੇ ਆਪ ਦੱਸ ਕੇ ਪਹਿਲਾਂ ਗ਼ਲਤ ਸੜਕੇ ਪਾ ਦਿੱਤਾ ਸੀ। ਹੁਣ ਫ਼ੈਸਲਾ ਵਾਪਸ ਮੁੜਨ ਦਾ ਨਹੀਂ ਸੀ, 'ਆਗੈ ਹੋਇ ਸੁ ਹੋਇ' ਦਾ ਸੀ। ਐਸੇ ਲੰਮੇ ਰਸਤੇ ਤੇ ਪੈ ਗਏ ਜਿਵੇਂ ਅੱਜ ਸਾਰੇ ਹੀ ਜੰਗਲ ਦੀ ਪਰਕਰਮਾ ਕਰਨੀ ਅਥਵਾ ਖ਼ਾਕ ਛਾਣਨੀ ਹੋਵੇ ! ਕੰਡਿਆਲੇ ਝੀਂਡੇ, ਅੱਧ-ਸੁੱਕੀਆਂ ਝਾੜੀਆਂ, ਕਿਤੇ ਕਿਤੇ ਹਰਿਆਲੇ ਵਣੋ ਅਤੇ ਹੋਰ ਕਈ ਪਰਕਾਰ ਦੇ ਰੁੱਖ। ਤਿਆਰ, ਨਾ-ਤਿਆਰ ਸੜਕਾਂ ਉਤਦੀ ਸਫ਼ਰ ਕਰਦੇ ਬਿਨਾ ਕੋਈ ਖ਼ਾਸ ਜਾਨਵਰ ਤੱਕਿਆਂ ਹੀ ਅਸਾਂ ਸਵਾ ਸੋ ਕਿਲੋਮੀਟਰ ਸਫ਼ਰ ਕਰ ਲਿਆ। ਇਹ ਵੀ ਕੋਈ ਪਤਾ ਨਹੀਂ ਸੀ ਕਿ ਅਸੀਂ ਕਿਧਰ ਜਾ ਰਹੇ ਸਾਂ ! ਸਤਿਗੁਰੂ ਹੀ ਜਾਣਦੇ ਸਨ ਜਿਨ੍ਹਾਂ ਦੀ ਅਗਵਾਈ ਸੀ !

ਹੁਣ ਛੋਟੇ ਹਰਿਆਲੇ ਬਿਰਛਾਂ ਦਾ ਖੇਤਰ ਮੁੱਕ ਚੁੱਕਾ ਸ'। ਸੁਨਹਿਰੀ, ਉੱਚੇ-ਉੱਚੇ ਸੁੱਕੇ ਘਾਹ ਦਾ ਮੀਲਾਂ ਬੱਧੀ ਇਲਾਕਾ ਸਾਡੇ ਸਾਹਵੇਂ ਵਿਛਿਆ ਪਿਆ ਸੀ। ਸੁਨਹਿਰੀ ਭਾਅ ਮਾਰਦੇ ਸਮੁੰਦਰ ਨਾਲ ਵੀ ਤੁਲਨਾ ਦਿਤੀ ਜਾ ਸਕਦੀ ਹੈ। ਗੱਡੀਆਂ ਘੂਕਦੀਆਂ ਜਾ ਰਹੀਆਂ ਸਨ। ਹੁਣ ਪਸ਼ੂ ਦਰਸ਼ਨ ਹੋਣ ਲਗੇ—ਹਿਰਨਾਂ ਦੇ ਵੱਖ ਵੱਖ ਕਿਸਮਾਂ ਦੇ ਗਰੋਹ। ਕਿਸੇ ਦੇ ਵੱਖੀ ਤੇ ਕਾਲੀ ਧਾਰੀ, ਕਿਸੇ ਦੀ ਪੂਛ ਚਿੱਟੀ, ਕੋਈ ਚਿੱਤਰ ਮਿੱਤਰਾ, ਚੈਬਰਿਆਂ ਦੇ ਝੁੰਡ, ਏਸ ਗਧੇ ਨੂੰ ਵੇਖ ਗਧੇ ਦੀ ਅਸਲੀ ਖ਼ੂਬਸੂਰਤੀ ਅਤੇ ਮਟਕ ਦਾ

ਪਰਿਚੈ ਵੀ ਹੋ ਜਾਂਦਾ ਹੈ, ਹਾਇਨਾ (ਲਕੜ ਬਘਾ, ਦੂਜਾ ਨਾਂ ਤਰਕ, ਕੁੱਤੇ ਦੇ ਸਾਈਜ਼ ਦਾ ਵਿਸ਼ੇਸ਼ ਜਾਨਵਰ) ਜੰਗਲੀ ਮੈਹੇਂ, ਕਿਤੇ ਕਿਤੇ ਰੁੱਖਾਂ ਦੀਆਂ ਚੋਟੀਆਂ ਲਾਪਰਦੇ ਜ਼ੀਰਾਫ਼ ਵੀ ਨਜ਼ਰ ਪੈਂਦੇ । ਦਾੜ੍ਹੀਦਾਰ ਗੌਕੀ ਕਿਸਮ ਦੇ ਜਾਨਵਰ (ਇਹਨਾਂ ਨੂੰ ਜੰਗਲੀ ਬੈਲ ਕਿਹਾ ਜਾ ਸਕਦਾ ਹੈ) ਹਜ਼ਾਰਾਂ ਦੇ ਝੁੰਡਾਂ ਵਿਚ ਬੇਪਰਵਾਹ ਵਿਚਰਦੇ ਫਿਰ ਰਹੇ ਸਨ ।

ਅੱਗੇ ਇਕ ਪਹਾੜੀ ਦੀਵਾਰ ਦੇ ਪੈਰਾਂ ਵਿਚ ਦੁਵੱਲੀ ਦੀ ਹਰਿਆਲੀ ਨੂੰ ਸੁੰਦਰਤਾ ਪਰਦਾਨ ਕਰਦੀ ਨਦੀ ਵਹਿ ਰਹੀ ਸੀ । ਇਸ ਨੂੰ 'ਮਾਰਾ ਸਾਰਾ' ਆਖਦੇ ਹਨ । ਸਤਿਗੁਰੂ ਜੀ ਨੇ ਤਾਂ ਗੱਡੀ ਉਤਾਰ ਓਧਰ ਜਾਂਦੀ ਸੜਕ ਤੇ ਕਰ ਲਈ । ਆ ਕੇ ਸੱਚੇ ਪਾਤਸ਼ਾਹ ਜੀ ਨੇ ਦੱਸਿਆ ਕਿ ਕਬੱਕੇ (ਦਰਿਆਈ ਘੋੜੇ)-ਹਿੱਪੋਆਂ-ਦੇ ਗਰੋਹ ਪਾਣੀ ਵਿਚ ਬੈਠੇ ਸਨ ਅਤੇ ਮਗਰਮੱਛਾਂ ਦਾ ਖ਼ਤਰਾ ਵੀ ਸਨਮੁਖ ਸੀ । ਅਸੀਂ ਚਿਰ ਬਾਅਦ ਹੀ ਪਹੁੰਚੇ ਸਾਂ । ਇਕ ਨਿੱਕੇ ਜਿਹੇ ਕੱਚੀਆਂ ਕੰਧਾਂ ਦੇ ਪਿੰਡ ਪਾਸੋਂ 'ਮਾਰਾ ਸਾਰਾ' ਨਦੀ ਦਾ ਪੁਲ ਪਾਹ ਕੀਤਾ । ਏਥੇ ਗਊਆਂ ਦੇ ਵੱਗ ਤੇ ਛੇੜੂ ਮੁੰਡੇ ਵੀ ਦਿੱਸੇ । ਪਰ ਅਜੇ 'ਮਾਰਾ ਸਰੀਨਾ ਲਾਜ' ਬੜੀ ਦੂਰ ਦੀ ਗੱਲ ਜਾਪਦੀ ਸੀ । ਡੇਢ ਸੌ ਕਿਲੋਮੀਟਰ ਦਾ ਵਾਧੂ ਰਸਤਾ ਮਾਪਦਿਆਂ ਜੰਗਲ ਦੀ ਹਕੀਕਤ ਦਾ ਅਵਲੋਕਨ ਕਰ ਲਿਆ ਸੀ ।

ਸਾਹਮਣੇ ਦਿਸਦਾ ਪਰਬਤ ਤਨਜ਼ਾਨੀਆ ਦੇਸ ਦਾ ਬਾਰਡਰ ਸੀ । ਏਥੇ 'ਕਿਹਵਾ ਟੋਂਬੋ' ਅਰਥਾਤ 'ਹਾਥੀ ਦਾ ਸਿਰ' ਕੈਂਪ ਸੀ । ਘੱਟਾ ਉਡਾਂਦੀਆਂ ਗੱਡੀਆਂ ਉੱਡਦੀਆਂ ਜਾ ਰਹੀਆਂ ਸਨ । ਇਹ ਪਤਾ ਨਹੀਂ ਲਗ ਰਿਹਾ ਕਿ ਅਜਾਂ ਕਦੋਂ ਤਕ ਹੋਰ ਸਫ਼ਰ ਕਰਨਾ ਹੈ । ਕਾਰਾਂ-ਮੋਟਰਾਂ ਦੀ ਖ਼ੁਰਾਕ ਦੀ ਚਿੰਤਾ ਵੀ ਸੀ । ਦੋੜਦੀਆਂ ਮੋਟਰਾਂ ਨੂੰ ਇਕ, ਨੈਸ਼ਨਲ ਪਾਰਕ ਦੀ ਚੋਕੀ ਮਿਲ ਗਈ । 'ਮਾਰਾ ਨੈਸ਼ਨਲ ਰੀਜ਼ਰਵ' ਇਸ ਚੋਕੀ ਦਾ ਨਾਮ ਸੀ ।

## ਮਾਰਾ ਨੈਸ਼ਨਲ ਰੀਜ਼ਰਵ

ਦਿਨ ਢਲ ਗਿਆ । 2.30 ਵਜ ਗਏ ਸਨ । ਏਥੇ ਪਹੁੰਚ ਕੁਛ ਸੁਖ ਦਾ ਸਾਹ ਆਇਆ । ਸਤਿਗੁਰੂ ਜੀ 'ਮਾਰਾ ਸਾਰਾ' ਨਦੀ ਤੋਂ ਹੀ ਸਾਡੇ ਨਾਲੋਂ ਵਿਛੜੇ ਹੋਏ ਸਨ । ਸਾਡੇ ਰੁਕਿਆਂ, ਏਥੇ ਆ ਮਿਲੇ । ਸਾਹਮਣੇ ਦਿਸਦੀ ਇਕ ਨਿਵਾਣ, ਜਿਸ ਵਿਚ ਫੁਟ ਦੋ ਫੁਟ ਉੱਚਾ ਸੁੱਕਾ ਘਾਹ ਸੀ, ਵੱਲ ਝਾਤੀ ਪਾਈ ਤਾਂ ਖੁਲ੍ਹੇ ਚੋੜੇ ਮੈਦਾਨ ਵਿਚ ਐਉਂ ਲਗਾ ਜਿਵੇਂ ਸਾਰੀ ਦੁਨੀਆਂ ਦੇ ਜਾਨਵਰ ਏਥੇ ਆ ਗਏ ਹੋਣ । ਦੂਰਬੀਨਾਂ ਨਿਕਲ ਆਈਆਂ, ਹਰ ਕੋਈ ਜਾਨਵਰਾਂ ਦੇ ਇਸ ਜੰਗਲ ਨੂੰ ਵੇਖਣ ਦਾ ਮੁਸ਼ਤਾਕ ਸੀ । ਮੈਂ ਵੀ ਦੂਰਬੀਨ ਨਾਲ ਅੱਖਾਂ ਜੋੜੀਆਂ । ਪੰਜ ਮੀਲ ਦੀ ਦੂਰਾਈ ਤੇ ਖੜੀਆਂ ਚੀਜ਼ਾਂ ਜਿਵੇਂ ਅੱਧ ਮੀਲ ਵਾਟ ਤੇ ਆ ਖਲੋਤੀਆਂ ਹੋਣ ! ਜ਼ੈਬਰੇ ਏਧਰ ਓਧਰ ਘੁੰਮ ਰਹੇ ਸਨ, ਜ਼ੀਰਾਫ਼ ਬਿਜਲੀ ਦੇ ਖੰਭਿਆਂ ਵਾਂਗ, ਲੱਤਾਂ ਚੌੜੀਆਂ ਕਰੀ ਥਾਂ-ਥਾਂ ਨਜ਼ਰ ਆਏ । ਦੜ੍ਹੀਅਲ ਜਾਨਵਰਾਂ (Wilde Beast) ਦੇ ਵੱਗਾਂ ਦਾ ਕੋਈ ਅੰਤ ਹੀ ਨਹੀਂ ਸੀ । ਸਹਿਜ ਨਾਲ ਹੀ ਗੁਰਬਾਣੀ ਦੀ ਤੁਕ ਮਸਤਕ ਵਿਚ ਕੌਂਧ ਗਈ : ਬਲਿਹਾਰੀ ਕੁਦਰਤ ਵਸਿਆ । ਤੇਰਾ ਅੰਤੁ ਨ ਜਾਈ ਲਖਿਆ ।

ਅਸਾਂ ਏਹਨਾਂ ਜਾਨਵਰ-ਝੁੰਡਾਂ ਵਲ ਹੀ ਜਾਣਾ ਸੀ ।

ਜਿਥੇ ਖਲੋਤੇ ਸਾਂ, ਏਥੇ ਠੰਢੀਆਂ ਛਾਵਾਂ ਹੇਠ ਤੰਬੋਟੀਆਂ ਦਾ ਕੈਂਪ ਬਣਿਆ ਹੋਇਆ ਸੀ । ਕੁਝ ਲੋਕਲ ਕਿਸਮ ਦੇ ਘਾਹ-ਫੂਸ ਤੇ ਮਿੱਟੀ ਦੇ ਸੰਜੋਗ ਨਾਲ ਬਣਾਏ ਘਰ ਵੀ ਸਨ । ਅਤੇ 'ਮਾਰਾ ਨੈਸ਼ਨਲ ਰੀਜ਼ਰਵ' ਦੀ ਚੌਕੀ ਸੀ, ਜਿਥੋਂ ਅਸੀਂ 20 ਸ਼ਲਿੰਗ ਫੀ ਆਦਮੀ ਤੇ 20 ਸ਼ਲਿੰਗ ਕਾਰਾਂ ਦਾ, ਦਾਖ਼ਲਾ ਭਰ ਕੇ ਅੱਗੇ ਨੂੰ ਲੰਘੇ । ਏਥੋਂ 'ਮਾਰਾ ਸਰੀਨਾ ਲਾਜ' ਅਜੇ ਵੀ ਇਕ ਘੰਟੇ ਦਾ ਕਾਰ-ਪੰਧ ਸੀ ।

### ਜੰਗਲ ਦਾ ਬਾਦਸ਼ਾਹ

ਅਸੀਂ ਕਾਰਾਂ ਭਜਾਈ ਲਿਜਾ ਰਹੇ ਸਾਂ ਕਿ ਇਕ ਥਾਂ ਅਚਾਨਕ ਸਾਡੀਆਂ ਬ੍ਰੇਕਾਂ ਲਗ ਗਈਆਂ । ਸ੍ਰੀ ਸਤਿਗੁਰੂ ਜੀ ਦੀ ਗੱਡੀ ਰੁਕ ਗਈ । ਦੂਰਬੀਨ ਨਾਲ ਸੱਜੇ ਪਾਸੇ ਦੇ ਘਾਹ-ਜੰਗਲ ਨੂੰ ਘੋਖਿਆ ਜਾ ਰਿਹਾ ਸੀ । ਨੇੜੇ ਹੀ ਇੱਕ ਸੁੱਕੇ ਰੁੱਖ ਦੇ ਨਜ਼ਦੀਕ ਘਾਹ-ਬਿਸਤਰ ਤੇ ਲੇਟੇ ਸ਼ੇਰ ਅਤੇ ਸ਼ੇਰਨੀ ਆਰਾਮ ਫ਼ਰਮਾ ਰਹੇ ਸਨ । ਭਾਵੇਂ ਸਾਡੀਆਂ 6 ਗੱਡੀਆਂ ਇਕ ਇਕ ਕਰਕੇ ਏਥੇ ਆ ਰੁਕੀਆਂ ਸਨ ਪਰ ਇਸ ਜੋੜੇ ਦੇ ਕੰਨਾਂ ਤੇ ਜੂੰ ਤਕ ਨਹੀਂ ਸਰਕੀ । ਅਸੀਂ ਸਭੇ ਹੀ ਅੱਖਾਂ ਪਾੜ ਪਾੜ ਕੇ ਇਸ ਜੰਗਲ ਦੇ ਬਾਦਸ਼ਾਹ ਜੋੜੇ ਵਲ ਵੇਖ ਰਹੇ ਸਾਂ ਤੇ ਚਾਹ ਰਹੇ ਸਾਂ ਕਿ ਇਹ ਜੋੜਾ ਜਾਗੇ, ਅੰਗੜਾਈਆਂ ਲਵੇ ਅਤੇ ਸਾਨੂੰ ਆਪਣਾ ਆਪ ਦੱਸੇ ! (ਵਾਹ ਉਇ ਬੰਦਿਆ, ਕਾਰਾਂ ਵਿਚ ਬੰਦ ਹੋਇਆ ਖਲੋਤਾ ਸ਼ੇਰਾਂ ਦੀਆਂ ਅੰਗੜਾਈਆਂ ਵੇਖਣਾ ਚਾਹ ਰਿਹਾ ਏਂ ! ਹੁੰਦੋਂ ਕਿਤੇ ਇਕੱਲਾ, ਪੈਦਲ, ਫੇਰ ਵੇਖਦੇ ਤੇਰੀਆਂ ਹਿੰਮਤਾਂ ! ਅਤੇ ਸ਼ੌਕ !! ਜੇ...) ਇਹਨਾਂ ਦੀ ਜਵਾਨੀ ਜਾਂ ਬੁਢਾਪਾ ਵੇਖ ਸਕੀਏ । ਪਰ ਸਾਡੀ ਪੰਦਰਾਂ ਕੁ ਮਿੰਟਾਂ ਦੀ ਉਡੀਕ ਉਹਨਾ ਨੂੰ ਟੱਸ ਤੋਂ ਮੱਸ ਨਾ ਕਰ ਸਕੀ । ਕਦੇ ਕਦੇ ਇਕ ਸ਼ੇਰ ਮੁਖ ਉਚੇਰਾ ਹੋ ਜਾਂਦਾ ਫਿਰ ਮੋਹ ਨਿੰਦਰਾ ਵਿਚ ਖੋ ਜਾਂਦਾ ।

### ਮਾਰਾ ਸਰੀਨਾ ਲਾਜ

ਹਾਰ ਕੇ ਅਸੀਂ ਤੁਰ ਪਏ । ਦੂਰ, ਇਕ ਉੱਚੀ ਜ਼ਮੀਨੀ ਟਿੱਕਰੀ ਤੇ, ਜੋ ਦੁਆਲੇ ਦੀ ਨੀਵੀਂ ਧਰਤੀ ਦੇ ਘਾਹ-ਸਮੁੰਦਰ ਨਾਲ ਘਿਰੀ ਹੋਈ ਸੀ, ਹਰਿਆਲੀ ਦਾ ਇਕ ਕੇਂਦਰ ਨਜ਼ਰ ਪਿਆ । ਜਿਵੇਂ ਮਾਰੂ ਸਹਿਰਾਵਾਂ ਵਿਚ ਨਖ਼ਲਿਸਤਾਨ । ਐਉਂ ਲੱਗਾ ਜਿਵੇਂ ਮਾਰਾ ਸਰੀਨਾ ਲਾਜ ਕਿਸੇ ਉੱਚੇ ਪਹਾੜ ਦੀ ਨੁੱਕਰ ਤੇ ਕਿਸੇ ਨਵਾਬ ਦੀ ਗੜ੍ਹੀ ਹੋਵੇ । ਜਦੋਂ ਘਾਹੀ ਮੈਦਾਨਾਂ ਵਿਚਲੀ ਕੱਚੀ ਸੜਕ ਤੋਂ ਵਲ ਖਾਂਦੇ ਅਸੀਂ 3.00 ਵਜੇ ਮਾਰਾ ਸਰੀਨਾ ਲਾਜ ਤੇ ਪੁਜੇ ਤਾਂ ਸਾਨੂੰ ਮਨਜ਼ਲ ਤੇ ਪਹੁੰਚ ਜਾਣ ਦਾ ਸੰਤੋਖ ਸੀ । ਸਵੇਰੇ 7.30 ਦੇ ਤੁਰੇ ਹੋਏ ਮਸਾਂ 3.30 ਤੇ ਪੁੱਜੇ ਸਾਂ । ਤਾਂ ਵੀ, ਸ਼ੁਕਰ ਸੀ ਕਿ ਪੁੱਜ ਗਏ ਸਾਂ ।

8 ਕਮਰੇ ਕਰਾਏ ਤੇ ਲਏ ਗਏ । ਹਰ ਕਮਰੇ ਦਾ ਇਕ ਰਾਤ ਦਾ ਕਰਾਇਆ 800 ਸ਼ਲਿੰਗ । ਅਤੇ ਇਹ ਆਫ਼ ਸੀਜ਼ਨ (ਮੌਸਮ ਲੰਘੇ ਦੀ) ਰਿਆਇਤ ਸੀ, ਨਹੀਂ ਤੇ 1000 ਸ਼ਲਿੰਗ ਪ੍ਰਤੀ ਕਮਰਾ ਦੇਣਾ ਪੈਂਦਾ ! ਉਂਜ ਹਰੇਕ ਕਮਰੇ ਵਿਚ ਦੋ ਬਿਸਤਰਿਆਂ ਦਾ ਪ੍ਰਬੰਧ ਹੁੰਦਾ ਹੈ, ਸਾਡੇ ਕਮਰਿਆਂ ਵਿਚ ਤਿੰਨ ਤਿੰਨ ਸਨ । ਇਹ ਪ੍ਰਬੰਧ ਨੈਰੋਬੀ ਤੋਂ

ਹੀ ਫੋਨ ਦੁਆਰਾ ਕਰ ਲਿਆ ਗਿਆ ਸੀ। ਸਾਡੇ ਚੋਂ ਬਹੁਤਿਆਂ ਨੇ ਨਾਲ ਲਿਆਂਦਾ ਭੋਜਨ ਹੀ ਛਕਣਾ ਸੀ।

ਸਤਿਗੁਰੂ ਜੀ ਦਾ ਇਕ ਕਮਰੇ ਵਿਚ ਨਿਵਾਸ, ਅਤੇ ਇਕ ਵਿਚ ਸ੍ਰੀ ਪੂਰਬਾ-ਪਰਵਾਰ। ਬਾਕੀ ਸਭ ਤਿੰਨ ਤਿੰਨ।

ਮਾਰਾ ਸਰੀਨਾ ਲਾਜ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਪੰਜਾਬ ਦੇ ਲਾਲ ਮਿਟੀ ਵਾਲੇ ਇਲਾਕਿਆਂ ਦੇ ਕੱਚੇ ਕੋਠਿਆਂ ਦੇ ਪਿੰਡਾਂ ਵਰਗਾ ਲਗਦਾ ਹੈ। ਕੰਧਾਂ ਦੇ ਬਾਹਰ ਪੋਚੇ ਹੱਥ ਦੇ ਫਿਰੇ ਹੋਏ ਪੇਂਡੂ ਕਲਚਰ ਯਾਦ ਕਰਵਾ ਰਹੇ ਸਨ। ਅਤੇ ਇਹ ਸਾਰਾ ਹੋਟਲ ਹੀ ਲਾਲ ਮਿੱਟੀ ਦਾ ਪੁਤਿਆ ਲਗਦਾ ਸੀ, ਭਾਵੇਂ ਸੀਮਿੰਟ ਨੂੰ ਹੀ ਮਿੱਟੀ ਦਾ ਰੰਗ ਦਿਤਾ ਗਿਆ ਤੇ ਦੀਵਾਰਾਂ ਤੇ ਹੱਥਾਂ ਨਾਲ ਹੀ ਲਿੰਬਿਆ ਗਿਆ ਸੀ। ਇਸ ਹੋਟਲ ਵਿਚ ਵੱਡੇ ਛੋਟੇ ਕਈ ਪਰਕਾਰ ਦੇ ਕਮਰੇ ਹਨ। ਕੇਵਲ ਰਿਹਾਇਸ਼ੀ 53 ਕਮਰੇ। ਬਾਹਰੋਂ ਵੇਖਣ ਨੂੰ ਕੱਚੇ ਪਿੰਡਾ ਵਾਲੇ ਘਰ। ਦਫਤਰ ਅਤੇ ਵਡੇ ਹਾਲ ਵਿਚ ਬਲਬਾਂ ਦੇ ਸ਼ੇਡ ਮਿੱਟੀ ਦੀਆਂ ਖੂਹ-ਟਿੰਡਾਂ ਵਰਗੇ। ਲੈਟਰ ਬਾਕਸ ਕਿਸੇ ਵੱਡੀ ਤੂੰਬੀ ਦਾ ਬਣਿਆ ਲਗਦਾ ਹੈ ਜੋ ਵੱਡੀ ਚਾਟੀ ਦੇ ਆਕਾਰ ਜਿੰਨਾ ਹੈ। ਬੈਠਣ ਨੂੰ ਬੈਂਚ, ਥੜੇ ਉਤੇ ਪਾਲਿਸ਼ ਕੀਤੀਆਂ ਲਕੜ ਦੀਆਂ ਚਪਟੀਆਂ ਠੋਕ ਕੇ ਸ਼ਿੰਗਾਰੇ ਹੋਏ। ਸਮੁਚਾ ਲਾਜ (ਹੋਟਲ) ਕਿਸੇ ਜਾਗੀਰਦਾਰ ਦੀ ਹਵੇਲੀ ਪ੍ਰਤੀਤ ਦਿੰਦਾ ਹੈ। ਪਰ ਅਜੋਕੀਆਂ ਸਹੂਲਤਾਂ ਨਾਲ ਭਰਪੂਰ। ਕਮਰਿਆਂ ਵਿਚ ਰੋਸ਼ਨਦਾਨਾਂ ਦੀ ਥਾਂ ਝਰੋਖੇ ਬਾਹਰ ਵਾਧਰਿਆਂ ਨਾਲ ਉਪਰੋਂ ਢੱਕੇ।

ਕਮਰਿਆਂ ਵਿਚ ਬੱਤੀਆਂ ਅਣਦਿੱਸੇ ਹੀ ਚਾਨਣ ਦਿੰਦੀਆਂ ਹਨ। ਕਮਰਿਆਂ ਵਿਚ ਗੁਸਲ ਟੱਬ, ਫਲੱਸ਼, ਡਰੈਸਿੰਗ ਟੇਬਲ ਆਦਿ ਦੇ ਉੱਤਮ ਹੋ ਕੇ ਵੀ ਸਾਦਗੀ ਦਾ ਪ੍ਰਭਾਵ ਦਿੰਦੇ ਹਨ। ਹਰ ਕਮਰੇ ਵਿਚ ਫੋਨ, ਅਤੇ ਖੱਸੀ ਦੇ ਮੂੜ੍ਹੇ। ਸ਼ਿੰਗਾਰ ਮੇਜ਼ ਦੀ ਵਰਤੋਂ ਕਾਨਿਆਂ ਦੇ ਮੂੜ੍ਹੇ ਤੇ ਬੈਠ ਕੇ ਹੋਵੇਗੀ। ਵਿਸ਼ਾਲ, ਨੀਵੇਂ ਤੇ ਘਾਹ ਕੱਜੇ ਇਲਾਕਿਆਂ ਵਲ ਤਾਕੀਆਂ ਖੁਲ੍ਹਦੀਆਂ ਹਨ। ਕਮਰਿਆਂ ਉਤੇ ਨੰਬਰ ਪਲੇਟਾਂ ਅਤੇ ਪਹੁੰਚਣ ਲਈ ਪਥਰ ਸਿਲਾਂ ਦੀਆਂ ਡੰਡੀਆਂ।

ਗੱਲ ਕੀ, ਸ਼ਕਲੋਂ ਨਿਪਟ ਦਿਹਾਤੀ, ਸਹੂਲਤੋਂ ਵਧੀਆ ਸ਼ਹਿਰੀ-ਸੁਖ ਮੁਹਈਆ ਕਰਦਾ ਇਹ ਹੋਟਲ ਸਚਮੁਚ ਜੰਗਲ ਵਿਚ ਮੰਗਲ ਹੈ। ਇਸ ਹੋਟਲ ਤੋਂ ਆਬਾਦੀ ਦੋ-ਦੋ ਸੌ ਕਿਲੋਮੀਟਰ ਦੂਰ ਹੋਵੇਗੀ। ਏਥੇ ਹੀ ਲਾਂਡਰੀ, ਭੋਜਨਾਲਿਆ, ਪੈਟਰੋਲ ਪੰਪ, ਰੀਪੇਅਰਿੰਗ ਸ਼ਾਪ ਅਤੇ ਸ਼ੌਕੀਆ ਵਸਤਾਂ ਦੀਆਂ ਦੁਕਾਨਾਂ ਹਨ। ਫਿਲਮਾਂ, ਪੁਸਤਕਾਂ ਅਤੇ ਹਥ ਕਿਰਤਾਂ ਮਿਲ ਸਕਦੀਆਂ ਹਨ।

ਅਸਾਂ ਆਪਣੇ ਕਮਰੇ ਸੰਭਾਲੇ। ਥੱਕਿਆਂ ਨੇ ਆਰਾਮ ਕੀਤਾ। ਪਰ ਮੇਰੇ ਵਰਗੇ ਮਨਚਲੇ ਨੇ ਇਸਮਾਈਲੀਆਂ ਦੀ ਮਾਲਕੀ ਵਾਲੇ ਹੋਟਲ ਦਾ ਕੋਨਾ ਕੋਨਾ ਗਾਹ ਮਾਰਿਆ। ਤਰਨ-ਤਾਲ ਦਾ ਦ੍ਰਿਸ਼ ਵੀ ਸੁਹਾਵਣਾ, ਛਪਰੀਆਂ ਹੇਠ ਕੁਰਸੀਆਂ ਤੇ ਬੈਠ ਸੁਖ ਮਾਣਿਆ।

## ਕੁਝ ਨਿਰਣੇ

ਥੋੜਾ ਚਿਰ ਆਰਾਮ ਕਰ, 6 ਕੁ ਵਜੇ ਸ਼ਾਮੀ ਸਤਿਗੁਰੂ ਜੀ ਸਾਡੇ ਵਾਲੇ ਕਮਰਿਆਂ ਦੇ ਪਿਛਵਾੜੇ ਨਿਵਾਣਾਂ ਦੇ ਦ੍ਰਿਸ਼ ਵੇਖਣ ਲਈ ਆ ਖੜ੍ਹੇ। ਬੈਠਣ ਲਈ ਅੰਦਰੋਂ ਕੁਰਸੀ ਆ ਗਈ। ਚਟਾਈ ਤੇ ਮਾਤਾ ਜੀ ਬੈਠ ਗਏ। ਹੋਰ ਵੀ ਕਈ ਸਰੀਰ ਦੁਆਲੇ ਆ ਜੁੜੇ। ਸਤਿਗੁਰੂ ਜੀ ਨੇ ਦੂਰ, ਇਕ ਨੁਕਤੇ ਤੇ ਦੂਰਬੀਨ ਸੇਧ ਪੁੱਛਿਆ : ਇਹ ਹਾਥੀ ਹਨ ਕਿ ਭੈਂਸੇ ? ਮਨਚੰਦਾ ਨੇ ਵੇਖਿਆ, ਪੂਰਬਾ ਨੇ ਤੱਕਿਆ, ਮੈਨੂੰ ਵੀ ਵਖਾਏ ਗਏ। ਗੁਰਚੈਨ ਸਿੰਘ ਹੁਰਾਂ ਵਾਲੀ ਦੂਰਬੀਨ, ਉਹਨਾਂ ਵਾਂਗ ਹੀ, ਵਧੇਰੇ ਸਾਫ਼ ਤੇ ਸਥਿਰ ਸੀ। ਉਸਨੇ ਸਪਸ਼ਟ ਕੀਤਾ, ਇਹ ਭੈਂਸੇ ਹੀ ਹਨ, ਹਾਥੀ ਨਹੀਂ।

ਏਥੇ ਬੈਠਿਆਂ ਪ੍ਰਧਾਨ ਜੀ ਤੇ ਸਕੱਤਰ ਸਾਹਿਬ ਵਲੋਂ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਗਈ ਕਿ ਆਪ ਜੀ ਨਿਰਣਾ ਦੇਣ ਕਿ ਡਾਈ ਕੀਤੇ (ਰੰਗੇ ਹੋਏ) ਵਾਲਾਂ ਵਾਲੇ ਇਸਤਰੀ ਪੁਰਸ਼ ਸੋਧੀ (ਸੁੱਚੇ) ਹੋ ਸਕਦੇ ਹਨ ? ਸਤਿਗੁਰੂ ਜੀ ਨੇ ਨਿਰਣਾ ਦਿਤਾ : ਵਾਲ ਰੰਗਣ ਵਾਲੇ ਸੋਧੀ ਨਹੀਂ ਹੋ ਸਕਦੇ। ਇਹ ਨੇਮ ਤਾਂ ਵੱਧ ਤੋਂ ਵੱਧ ਕੁਦਰਤੀ ਰਹਿਣ ਵਾਲਾ ਹੀ ਭੁਗਤਾ ਸਕਦਾ ਹੈ।

ਸ. ਤਾਰਾ ਸਿੰਘ ਚਾਨਾ ਬਾਰੇ ਵੀ ਗੱਲ ਚੱਲੀ ਤਾਂ ਸਤਿਗੁਰਾਂ ਬਚਨ ਕੀਤਾ : ਉਸ ਵਲ ਉਦਾਰ ਪਹੁੰਚ ਹੀ ਦਰਕਾਰ ਹੈ। ਅਜੇ ਉਹ ਦੋ ਕੁ ਸਾਲ ਤੋਂ ਹੀ ਸਾਡੇ ਵਿਚ ਆਉਣ ਲਗਾ ਹੈ ਅਤੇ ਭਾਵਨਾ ਭਰਪੂਰ ਵਿਅਕਤੀ ਹੈ। ਸਤਿਗੁਰੂ ਹਰ ਤਰ੍ਹਾਂ ਠੀਕ ਬਿਧਾਂ ਮੇਲ ਦਿੰਦਾ ਹੈ।

ਨਿਕੇ ਮੋਟੇ ਹੋਰ ਬਚਨ ਹੁੰਦਿਆਂ ਨਦੀ ਤੋਂ ਜਲ ਲਿਆਉਣ ਦਾ ਪ੍ਰੋਗਰਾਮ ਬਣ ਗਿਆ। ਸਤਿਗੁਰੂ ਜੀ ਵੀ ਨਾਲ ਪਧਾਰੇ। ਨਦੀ ਕਿਨਾਰੇ ਪਹੁੰਚ ਕੇ ਕੋਬੋਕੋ ਦੇ ਚਿੰਨ੍ਹ ਵੀ ਵੇਖੇ ਗਏ ਤੇ ਸੁਚਾ ਜਲ ਵੀ ਭਰ ਕੇ ਲਿਆਂਦਾ ਗਿਆ। ਸਤਿਗੁਰੂ ਜੀ ਨੇ ਇਸ਼ਨਾਨ ਵੀ ਕਰ ਲਿਆ। ਮਾਰਾ ਸਰੀਨਾ ਲਾਜ ਤੋਂ ਹਿਠਾਂਹ ਦੋ ਕੁ ਫਰਲਾਂਗ ਦੇ ਫਾਸਲੇ ਤੇ 'ਮਾਰਾ ਸਾਰਾ' ਨਦੀ ਵਹਿੰਦੀ ਹੈ। ਇਸ ਦੀ ਲਪੇਟ ਦੇ ਨਾਲ ਹਰੇ ਭਰੇ ਬਿਰਛਾਂ ਦੀ ਇਕ ਪੰਗਤੀ ਦੂਰ ਤਕ ਉਭਰਦੀ ਜਾਂਦੀ ਹੈ।

## ਆਪੋ ਆਪਣੇ ਕਮਰਿਆਂ ਵਿਚ

ਪਲੋ ਪਲੀ ਅਨ੍ਹੇਰੇ ਦਾ ਰਾਜ ਫੈਲ ਗਿਆ। ਸੋਧਿਆਂ ਕੀਤਾ ਗਿਆ ਸੀ ਕਿ ਕਾਰਾਂ ਦੇ ਅੰਦਰ ਜਾਂ ਡਿੱਕੀਆਂ ਵਿਚ ਫਲ ਆਦਿ ਨ ਰਖੇ ਰਹਿਣ। ਰਾਤ ਨੂੰ ਹਾਥੀ ਕਾਰਾਂ ਨੂੰ ਖਿਡਾਉਣਿਆਂ ਵਾਂਗ ਉਲਟਾਂਦਾ ਪਲਟਾਂਦਾ ਫਿਰੇਗਾ।

8 ਵਜੇ ਰਾਤੀਂ ਸਤਿਗੁਰੂ ਜੀ ਆਪਣੇ ਨਿਵਾਸ ਕਮਰੇ ਵਿਚ ਪਰਵੇਸ਼ ਕਰ ਗਏ। 9 ਵਜੇ ਤਕ ਸਾਡੇ ਸਾਰੇ ਸਾਥੀ ਹੀ ਬਿਰਾਜ ਗਏ। ਏਥੇ ਸਾਰੇ ਕਮਰੇ ਹੀ ਯੂਰਪੀਨ ਤੇ ਹੋਰ ਸੈਲਾਨੀਆਂ ਨਾਲ ਭਰਪੂਰ ਸਨ। ਇਸ ਘੜੀ ਇਹ ਹਸਦਾ ਵਸਦਾ ਜੰਗਲ ਦਾ ਇਕ ਕੇਂਦਰ ਹੌਲੀ ਹੌਲੀ ਖਾਮੋਸ਼ੀ ਅਰਥਾਤ ਨਿੰਦਰਾ ਦੀ ਗੋਦ ਵਿਚ ਚਲਾ ਗਿਆ।

## 1 ਅਗਸਤ 1979, ਬੁੱਧਵਾਰ
## ਮਾਰਾ ਸਰੀਨਾ ਲਾਜ—ਨੈਰੋਬੀ

### ਜੰਗਲ ਵਿਚ ਢੂੰਡ

ਇਹ ਕਾਰਜ ਕਰਮ ਰਾਤੀਂ ਹੀ ਤੈ ਕਰ ਲਿਆ ਗਿਆ ਸੀ ਕਿ ਹੋਟਲ ਵਾਲਿਆਂ ਦਾ ਗਾਈਡ, ਜਿਸਦੀ ਫੀਸ 200 ਸ਼ਲਿੰਗ ਸੀ ਅਤੇ ਦੋ ਗੱਡੀਆਂ ਮੋਟਾਡੋਰ, ਜਿਨ੍ਹਾਂ ਦਾ ਕੱਲੀ ਕੱਲੀ ਦਾ ਕਿਰਾਇਆ 350 ਸ਼ਲਿੰਗ ਸੀ, ਲੈ ਕੇ ਜੰਗਲ ਵਿਚ ਘੁੰਮਿਆਂ ਜਾਇ ਅਤੇ ਗੇਮ (ਜਾਨਵਰ ਵੇਖਣ ਨੂੰ ਕਹਿੰਦੇ ਹਨ) ਵੇਖੀ ਜਾਇ। ਇਸ ਲਈ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ 'ਨਜੀ ਪਾਠ ਕਰਨਾ ਮਿਥਿਆ ਗਿਆ। ਸਤਿਗੁਰੂ ਜੀ ਵਲੋਂ ਹਰ ਕਮਰੇ ਵਿਚ 3.30 ਵਜੇ ਹੀ ਸੂਚਨਾ ਪੁੱਜ ਗਈ ਕਿ 6 ਵਜਦੇ ਤਕ ਹਰ ਤਰ੍ਹਾਂ, ਹਰ ਕੋਈ, ਤਿਆਰ ਰਹੇ।

6.30 ਵਜੇ ਸਵੇਰੇ ਸਤਿਗੁਰੂ ਜੀ ਆਪਣੀ ਗੱਡੀ ਲੈਂਡ ਰੋਵਰ ਤੇ, ਅਤੇ ਅਸੀਂ ਬਾਕੀ ਦੇ ਸਾਰੇ ਦੋਹਾਂ ਹੋਟਲ-ਮੋਟਾਡੋਰਾਂ ਤੇ ਗਾਈਡ ਦੀ ਸਹਾਇਤਾ ਨਾਲ ਜੰਗਲ ਵਿਚ ਸ਼ੇਰ ਵੇਖਣ ਚਲੇ। ਸੂਰਜ ਦੀਆਂ ਕਮਜ਼ੋਰ ਜਿਹੀਆਂ ਕਿਰਨਾਂ ਨਾਲ ਹੀ ਸਾਰਾ ਜੰਗਲ ਜਗਮਗਾ ਉਠਿਆ। ਸੁੱਕੇ, ਸੁਨਹਿਰੀ ਘਾਹ ਭਰੇ ਮੈਦਾਨਾਂ ਵਿਚ ਬਣੀਆਂ ਕੱਚੀਆਂ ਸਾਫ ਸੜਕਾਂ ਮਾਨੋਂ ਸੈਲਾਨੀਆਂ ਨੂੰ ਆਵਾਜ਼ਾਂ ਮਾਰ ਬੁਲਾ ਰਹੀਆਂ ਹੋਣ! ਇਕ ਗੇਮ ਪ੍ਰੇਮੀ ਗਰੁਪ ਸਾਥੋਂ ਵੀ ਪਹਿਲਾਂ ਚਲ ਨਿਕਲਿਆ ਸੀ। ਗੱਡੀਆਂ ਦੌੜਦੀਆਂ ਜਾ ਰਹੀਆਂ ਸਨ। ਹਰ ਕੋਈ ਸੁਚੇਤ ਨਜ਼ਰਾਂ ਨਾਲ ਦੂਰ ਦੂਰ ਤਕ ਢੂੰਡ ਕਰੀ ਜਾ ਰਿਹਾ ਸੀ। ਹਾਇਨਾ, ਜ਼ੈਬਰੇ, ਦਰ੍ਹੀਅਲ ਬੈਲ, ਜੰਗਲੀ ਮੱਝਾਂ, ਹਿਰਨ, ਸ਼ੁਤਰ ਮੁਰਗ ਵੇਖਦਿਆਂ ਚਲੇ ਜਾ ਰਹੇ ਸਾਂ ਕਿ ਗਾਈਡ ਨੇ ਇਕ ਪਾਸੇ ਇੱਲਾਂ ਦਾ ਝੁਰਮੁਟ ਉਡਦਿਆਂ ਵੇਖ ਓਧਰ ਨੂੰ ਗੱਡੀ ਮੋੜ ਲਈ। ਅੱਧਾ ਘੰਟਾ ਚਲਦਿਆਂ ਸਤਿਗੁਰੂ ਜੀ ਦੀ ਗੱਡੀ ਇੱਲਾਂ ਵਾਲੇ ਪੁਆਇੰਟ ਤੇ ਜਾ ਪੁੱਜੀ। ਸਾਡਾ ਡਰਾਈਵਰ ਵੀ ਘਾਹ ਵਿਚਦੀ ਸਿੱਧਾ ਹੋ ਪਿਆ।

### ਅਹੁ ਵੇਖੋ, ਸ਼ੇਰ!

ਕੋਈ ਜਾਨਵਰ ਮਾਰ ਕੇ ਖਾਧਾ ਜਾ ਚੁਕਾ ਸੀ, ਰਹਿੰਦ-ਖੂੰਹਦ ਨੂੰ ਇੱਲਾਂ-ਗਿਰਝਾਂ ਚੂੰਡ ਚੂੰਡ ਸਾਫ਼ ਕਰ ਰਹੀਆਂ ਸਨ। ਇਹ ਚਿੰਨ੍ਹ ਸੀ ਕਿ ਸ਼ੇਰ ਏਥੇ ਕਿਤੇ ਨੇੜੇ ਹੀ ਹੈ। ਖੁੱਭਵੀਂ ਚੋਕਸੀ ਨਾਲ ਵੇਖਦੀਆਂ ਸਵਾਰੀਆਂ ਗੱਡੀਆਂ ਅਗਾਂਹ ਲੈ ਤੁਰੀਆਂ। ਸਭ ਨੇ ਸਾਹ ਰੋਕੇ ਹੋਏ ਸਨ। ਜਿਵੇਂ ਚੁੱਪ ਦਾ ਰਾਜ ਹੋਵੇ। ਤਾਂ ਹੀ ਖ਼ਬਰ ਜੁ ਕਿਸੇ ਨੇ ਆਖਿਆ: ਅਹੁ ਵੇਖੋ ਸ਼ੇਰਾਂ ਦਾ ਜੋੜਾ! 3 ਕੁ ਫਰਲਾਂਗ ਤੇ ਇਕ ਉੱਚੀ ਉੱਭਰੀ ਛੋਟੀ ਜਿਹੀ ਟਿੱਬੀ ਤੇ ਪਤੀ-ਪਤਨੀ ਸ਼ੇਰ ਬੈਠੇ ਹੋਏ ਨਜ਼ਰ ਪਏ। ਨਿਸਚਿੰਤ, ਨਿਰਭਉ, ਨਿਰਵੈਰ। ਸ਼ਾਇਦ ਉਨ੍ਹਾਂ ਨੂੰ ਏਸੇ ਲਈ ਜੰਗਲ ਦਾ ਬਾਦਸ਼ਾਹ ਕਿਹਾ ਜਾਂਦਾ ਹੈ। ਉਹਨਾਂ ਸਾਨੂੰ ਤੇ ਸਾਡੀਆਂ ਗੱਡੀਆਂ ਨੂੰ ਵੇਖ ਰਤਾ ਭਰ ਵੀ ਘਬਰਾਹਟ ਮਹਿਸੂਸ ਨਹੀਂ ਕੀਤੀ।

ਸਾਡੀਆਂ ਗੱਡੀਆਂ ਏਧਰ ਓਧਰ ਹੋ ਖਲੋ ਗਈਆਂ। ਦੂਰਬੀਨਾਂ, ਕੈਮਰੇ ਨਿਕਲ ਆਏ। ਮੈਂ ਭੀ ਕੁਛ ਫੋਟੋਗ੍ਰਾਫ਼ੀ ਕੀਤੀ। ਏਨਾ ਨੇੜੇ ਹੋ ਕੇ ਖੁਲ੍ਹਾ ਸ਼ੇਰ ਤਾਂ ਕਦੇ ਵੀ ਨਹੀਂ ਸੀ ਵੇਖਿਆ। ਕੇਵਲ 10 ਫੁਟ ਦੇ ਫਾਸਲੇ ਤੇ। ਅੱਜ ਦਾ ਇਹ ਜੰਗਲ ਭ੍ਰਮਨ ਕੇਵਲ ਸ਼ੇਰ-ਦਰਸ਼ਨ ਦੇ ਮਨੋਰਥ ਨਾਲ ਹੀ ਹੋ ਰਿਹਾ ਸੀ। 15 ਕੁ ਮਿੰਟ ਵੱਖ ਵੱਖ ਪੁਜ਼ੀਸ਼ਨਾਂ ਲੈ ਗਡੀਆਂ ਅਗਾਂਹ ਰੁਮਕ ਪਈਆਂ।

ਸ਼ੋਰ-ਸ਼ਰਾਬਾ ਜੰਗਲ ਦਾ ਨੇਮ ਨਹੀਂ। ਏਥੇ ਮਾਰਧਾੜ ਵੀ ਸ਼ਾਂਤੀ ਵਿਚ (ਛਹਿ ਕੇ) ਹੋ ਜਾਂਦੀ ਹੈ। ਸੋ ਗੱਡੀਆਂ ਵੀ ਮਨੋਰਥ ਸਿੱਧੀ ਕਰ ਆਹਿਸਤਾ-ਆਹਿਸਤਾ ਪੰਧੇ ਪੈ ਗਈਆਂ।

## ਵਾਹ, ਬਬਰ ਸ਼ੇਰ !

ਅਗੇ ਚਲਦਿਆਂ, 2-3 ਕਿਲੋਮੀਟਰ ਦੇ ਫਾਸਲੇ ਤੇ, ਛੋਟੀਆਂ ਛੋਟੀਆਂ ਉਭਰਵੀਆਂ ਉਚੇਰੀਆਂ ਥਾਵਾਂ ਤੇ ਜੋ ਸਾਥੋਂ ਮੁਸ਼ਕਲ ਨਾਲ ਹੀ 20-25 ਫੁਟ ਦਾ ਫਾਸਲਾ ਰਖਦੀਆਂ ਹੋਣ, ਦੋ ਬਬਰ ਸ਼ੇਰ ਮਿਲੇ। ਸ਼ਕਤੀ ਦਾ ਮੁਜਸਮਾ! ਬਾਦਾਮੀ ਰੰਗ, ਸਿਰ ਅਤੇ ਗ਼ਰਦਨ ਦੁਆਲੇ ਤਕੜੀ ਝੰਡ। ਇਹ ਭਲੇਮਾਣਸ ਵੀ ਨਾਸ਼ਤਾ ਕਰੀ ਬੈਠੇ ਲਗਦੇ ਸਨ ਕਿਉਂਕਿ ਸਾਡੀਆਂ ਅਸਲੋਂ ਨੇੜੇ ਹੋ ਚੁਕੀਆਂ ਗੱਡੀਆਂ ਤੋਂ ਅਸਲੋਂ ਵਿਚਲਿਤ ਨਹੀਂ ਹੋਏ! ਸਗੋਂ ਫੈਲਾਈਆਂ ਹੋਈਆਂ ਮੁਹਰਲੀਆਂ ਲੱਤਾਂ ਵਿਚ ਧਰੀ ਹੋਈ ਠੋਡੀ ਕਾਰਨ, ਸਾਡੇ ਵਲ ਕੌਤੂਹਲ ਭਰੀਆਂ ਅੱਖਾਂ ਨਾਲ ਵੇਖਦੇ ਹੀ ਰਹੇ। ਸਾਡੇ ਵਲੋਂ ਕੈਮਰੇ ਸੈੱਟ ਹੋਏ। ਕਲਿੱਕ ਕਲਿੱਕ ਕੀਤੀ ਗਈ। ਅਤੇ, 10-15 ਮਿੰਟ ਦਾ ਨਜ਼ਾਰਾ ਲੈ ਅਸੀਂ ਅਗਾਂਹ ਨੂੰ ਤੁਰੇ।

## ਹਾਥੀ ਮੇਰੇ ਸਾਥੀ

ਜੰਗਲ ਦਾ ਰਸਤਾ ਨਾਪਦਿਆਂ ਹਰੇ ਅਤੇ ਉੱਚੇ ਰੁੱਖਾਂ ਦੀ ਲੰਮੀ ਝਿੜੀ ਪਾਸ ਹਾਥੀਆਂ ਦਾ ਇਕ ਝੁੰਡ ਨਜ਼ਰ ਪਿਆ। ਦੂਜੀਆਂ ਗੱਡੀਆਂ ਤਾਂ ਇਹਨਾਂ ਨੂੰ ਨਿਹਾਰਦੀਆਂ ਅਗੇ ਲੰਘ ਗਈਆਂ, ਪਰ ਸਾਡਾ ਡਰਾਈਵਰ ਤਾਂ ਅੱਜ ਆਪਣੇ ਕਰਤਬ ਦਿਖਾਣ ਲਈ ਉਤੇਜਿਤ ਹੋ ਉਠਿਆ। ਉਹ ਇਹਨਾਂ ਦਾ ਪਿੱਛਾ ਕਰਦਿਆਂ ਜੰਗਲ ਵਿਚ ਬੇ-ਰਾਹੇ ਹੀ ਸਿੱਧਾ ਹੋ ਪਿਆ। ਹਾਥੀ-ਝੁੰਡ ਭਲੇ ਮਾਣਸਾਂ ਵਾਂਗ ਅੱਗੇ ਅੱਗੇ ਦੁੜਕ ਰਿਹਾ ਸੀ। ਇਕ ਦਲੇਰ ਤੇ ਤਕੜੇ ਹਾਥੀ ਨੇ, ਪਿੱਛਾ ਛੁੱਟਦਾ ਨ ਵੇਖ, ਪਿਛਾਂਹ ਮੁੜ ਕੇ, ਸੁੰਡ ਨਰਸਿੰਘੇ ਵਾਂਗ ਚੁੱਕੀ ਤੇ ਘੁਰ ਘੁਰ ਕੀਤਾ। ਅਰਥਾਤ ਸੂਚਨਾ ਦਿੱਤੀ ਕਿ ਸਾਨੂੰ ਗੱਸਾ ਵੀ ਆ ਸਕਦਾ ਹੈ। ਪਰ ਅਸੀਂ ਨਿਡਰਤਾ ਨਾਲ ਗੱਡੀ ਅੱਗੇ ਲੈ ਗਏ। ਮਨੁੱਖ ਨੇ ਕਦੋਂ ਕਿਸੇ ਤੋਂ ਹਾਰ ਮੰਨੀ ਹੈ! ਡਰਾਈਵਰ ਨੇ ਸਾਨੂੰ ਦੱਸਿਆ: ਭਾਵੇਂ ਇਹ ਸਾਨੂੰ ਡਰਾਂਦਾ ਹੈ ਪਰ ਜੇ ਪਰਵਾਹ ਨ ਕਰਕੇ ਢੀਠਾਂ ਵਾਂਗੂੰ ਮਗਰ ਪਏ ਰਹੀਏ ਤਾਂ ਡਰ ਇਹ ਵੀ ਜਾਂਦਾ ਹੈ। ਪਰ ਜੇ ਇਹਦੇ ਕ੍ਰੋਧ ਦੇ ਆਖਰੀ ਪੁਆਇੰਟ ਨੂੰ ਛੂਹ ਲਈਏ ਤਾਂ ਸਾਡੀਆਂ ਗੱਡੀਆਂ ਗੁੱਡੀਆਂ ਵਾਂਗ ਉਡਦੀਆਂ ਜਾਣ!

## ਝੁੰਡ ਹਿਪੋਆਂ ਦਾ

ਹਾਥੀਆਂ ਨੂੰ ਆਪਣੀ ਬਹਾਦਰੀ ਦਿਖਾ, ਜਦੋਂ ਉਨ੍ਹਾਂ ਨੂੰ ਰੁੱਖਾਂ ਦੇ ਜੰਗਲ ਵਿਚ ਵਾੜ ਕੇ ਜੰਗਲੀ ਸੜਕੇ ਆਏ ਤਾਂ ਮੂਹਰਲੀਆਂ ਗੱਡੀਆਂ, ਅੱਗੇ, ਕੁਝ ਫਾਸਲੇ ਤੇ 'ਮਾਰਾ ਸਾਰਾ' ਦਰਿਆ ਦੇ ਨਾਲ ਲਗਦੀ ਇਕ ਝਿੜੀ ਵਿਚ ਜਾ ਖਲੋਤੀਆਂ। ਜਦੋਂ ਅਸੀਂ ਏਥੇ ਪਹੁੰਚੇ ਤਾਂ ਲਕੜੀ ਦੇ ਫੱਟਿਆਂ ਦੇ 6 ਫੁਟੇ ਰਸਤੇ ਪਾਸ, ਜੁ ਦਰਿਆ ਦੇ ਕੰਢੇ ਪਾਸ ਜਾ ਰੁਕਦਾ ਸੀ, ਨਾਲਾ-ਨੁਮਾ ਦਰਿਆ ਦੇ ਪਾਣੀ ਵਿਚ ਸਰੀਰੋਂ ਬਹੁਤ ਬਲਵਾਨ, ਲਾਲੀ ਮਿਲੇ ਰੰਗ ਦੇ ਚਮੜੇ ਵਾਲੇ ਹਿੱਪੋ ਨਜ਼ਰ ਪਏ। ਪਿੰਡਾਂ ਦੀਆਂ ਰੱਜੀਆਂ, ਭਾਰੀ ਸਰੀਰ ਵਾਲੀਆਂ ਮੱਝਾਂ ਵਾਂਗ, ਸ਼ਾਂਤ ਪਾਣੀ ਵਿਚ ਬੈਠੇ ਪਲਸੇਟੇ ਮਾਰ ਰਹੇ ਸਨ। ਨਿੱਕੇ ਨਿੱਕੇ ਕੰਨ ਤੇ ਖੁਲ੍ਹੀਆਂ ਨਾਸਾਂ ਪਾਣੀ ਤੋਂ ਉੱਪਰ ਉਠੀਆਂ ਹੋਈਆਂ—ਸਰੀਰ ਪਾਣੀ ਵਿਚ ਡੁੱਬੇ ਹੋਏ !

ਕੋਲ ਹੀ ਪਰ੍ਹਾਂ, ਪਾਣੀ ਵਿਚ ਫਿਟ ਹੋਇਆ, ਕੁਦਰਤੀ ਹੀ ਇਕ ਮੋਟਾ ਟਾਹਣ ਇੰਜ ਪਾਣੀ ਦੇ ਛੂਹਣ ਨਾਲ ਸਿਲਸਿਲੇਵਾਰ ਹਿੱਲ ਰਿਹਾ ਸੀ, ਜਿਵੇਂ ਕੋਈ ਮਸ਼ੀਨ ਗੱਡੀ ਹੋਏ !

## ਮੁੜ ਕੇ ਮਾਰਾ ਸਰੀਨਾ ਵਿਚ

ਪੰਦਰਾਂ ਕੁ ਮਿੰਟ ਇਨ੍ਹਾਂ ਕੋਥੋਕੋਆਂ ਦੀ ਜਲ-ਕ੍ਰੀੜਾ ਵੇਖ ਕੇ ਮੁੜ ਮਾਰਾ ਸਰੀਨਾ ਲਾਜ ਨੂੰ ਹੋ ਪਏ। ਏਨੇ ਵਿਚ ਹੀ ਅਸਾਂ 40-50 ਕਿਲੋਮੀਟਰ ਦਾ ਘੁੰਮ-ਘੁਮਾ ਕਰ ਲਿਆ ਹੋਵੇਗਾ। 8.30 ਵਜ ਗਏ। ਜਲਪਾਨ ਵੀ ਸਭ ਨੇ ਕਰਨਾ ਸੀ ਅਤੇ ਅਗਲੀ ਤਿਆਰੀ ਵੀ।

ਲਾਜ ਵਿਚ ਆਇਆਂ ਜਦੋਂ ਸ. ਗੁਰਚੈਨ ਸਿੰਘ ਮਿਲੇ ਤਾਂ ਉਨ੍ਹਾਂ ਦੱਸਿਆ : ਇਕ ਹਾਥੀ ਰਾਤੀਂ 12 ਵਜੇ ਆਣ ਕੇ ਉਨ੍ਹਾਂ ਦੀ ਜੰਗਲ ਵਲ ਦੀ ਬਾਰੀ ਨਾਲ ਛੇੜ ਖਾਨੀ ਕਰਨ ਲਗਾ। ਪੈਰ ਓਥੇ ਮਾਰ ਨਹੀਂ ਸੀ ਸਕਦਾ, ਬਾਰੀ ਉੱਚੀ ਸੀ। ਸੁੰਡ ਮਾਰਿਆਂ ਜਾਲੀ ਦੀ ਚੁਭਨ ਡਾਢੀ ਸੀ। ਤਾਂ ਵੀ ਅੰਦਰੋਂ ਉਠਦੀ ਫਲਾਂ ਦੀ ਖ਼ੁਸ਼ਬੋ ਉਸਨੂੰ ਬੇਚੈਨ ਕਰ ਰਹੀ ਸੀ। ਅਤੇ ਉਹ ਵਿਚਾਰਾ ਪੌਣਾਂ ਘੰਟਾ ਟੱਕਰਾਂ ਮਾਰਦਿਆਂ ਥੋੜੀ ਕੁ ਜਾਲੀ ਹੀ ਅੰਦਰ ਧੱਕ ਸਕਿਆ। ਫੇਰ ਮਾਤਾ ਚੰਦ ਕੌਰ ਜੀ, ਸ੍ਰੀ ਮਹਿਲਾਂ ਨੇ ਦੱਸਿਆ ਕਿ ਅੱਧੀ ਰਾਤੀਂ ਉਨ੍ਹਾਂ ਦੇ ਕਮਰੇ ਨਾਲ ਵੀ ਇਕ ਹਾਥੀ ਖਹਿਸਰਦਾ ਰਿਹਾ ਹੈ। ਐਉਂ ਲਗਦਾ ਸੀ ਜਿਵੇਂ ਉਹ ਸਾਡੇ ਸਭ ਕਮਰਿਆਂ ਦਾ ਨਿਰੀਖਿਅਣ ਕਰਨ ਟਿੱਲੇ ਉਤੇ ਚੜ੍ਹ ਆਇਆ ਹੋਵੇ !

## ਹਾਥੀ ਲੀਲ੍ਹਾ

11.30 ਵਜੇ ਅਸਾਂ ਅਪਣੇ ਕਮਰੇ ਤਿਆਗ ਦਿੱਤੇ। ਹੋਟਲ ਵਿਚ ਕਾਫ਼ੀ ਰੌਣਕਾਂ ਸਨ। ਜੰਗਲ ਨ ਹੋ ਕੇ ਇਹ ਮੰਗਲ ਸਥਲ ਹੀ ਸੀ। ਹਰ ਪ੍ਰਕਾਰ ਦੇ ਖਾਣੇ ਏਥੇ ਮਿਲ ਸਕਦੇ ਸਨ। ਹੋਟਲ ਦੇ ਡਾਈਨਿੰਗ ਹਾਲ ਦੇ ਪਾਸ ਖਲੋ ਕੇ ਤਕਿਆ ਤਾਂ ਹੇਠਾਂ ਵਲ

ਢਲਦੀ ਢਲਵਾਨ ਤੇ ਇਕ ਤਰਨ-ਤਾਲ ਸੀ। ਜਲ ਦਾ ਨੀਲੀ ਭਾਹ ਮਾਰਦਾ ਇਹ ਤਾਲ ਅਤਿਥੀ ਬੁਲ਼ਾ ਰਿਹਾ। ਜੀ ਤੇ ਮੇਰਾ ਵੀ ਕਰਦਾ ਸੀ ਸਣ ਕਪੜੀਂ ਛਾਲ ਮਾਰ ਦਿਆਂ, ਪਰ ਅਸੀਂ ਖ਼ਬਰੇ ਹੁਣੇ ਹੀ ਵਾਪਸ ਮੁੜਨ ਵਾਲੇ ਸਾਂ ! ਤਰਨ-ਤਾਲ ਤੋਂ ਹੇਠਲੇ ਖੇਤਰ ਵਿਚ ਜੰਗਲੀ ਜਾਨਵਰਾਂ ਲਈ ਉਪਹਾਰ ਸਰੂਪ ਨਮਕੀਨ ਪਾਣੀ ਦੇ ਕੁੰਡ ਸਨ। ਏਸੇ ਸਿਮਤ ਵਿਚ ਹੋਰ ਹੇਠ ਇਕ ਜਲ ਨਾਲਾ ਵਹਿ ਰਿਹਾ ਸੀ। ਹੋਟਲ ਮਾਰਾ ਸਰੀਨਾ ਨੂੰ ਕਿਸੇ ਬੜਾ ਸੋਚ ਸਮਝ ਕੇ ਬਣਾਇਆ ਸੀ। ਅਤੇ ਅਸੀਂ ਇਸ ਸੁਖ-ਸਥਾਨ ਨੂੰ ਹੁਣੇ ਛੱਡਣ ਵਾਲੇ ਸਾਂ।

ਸਾਮਾਨ ਲੈ ਜਦੋਂ ਅਸੀਂ ਆਪਣੀਆਂ ਕਾਰਾਂ ਕੋਲ ਆਏ ਤਾਂ ਇਕ ਚੋਖਾ ਵਡਾ ਹਾਥੀ-ਮਹਾਸ਼ੈ ਇਕ ਹਥ-ਰੇੜ੍ਹੀ ਵਿਚ ਪਏ ਕੂੜਾ ਕਰਕਟ ਨੂੰ ਟਟੋਲ ਰਿਹਾ ਸੀ। ਹੋਟਲ ਵਾਲਾ ਅਮਲਾ ਫੈਲਾ ਅਤੇ ਹੋਰ ਦਰਸ਼ਕ ਵੀ ਉਸਦੀ ਲੀਲ੍ਹਾ ਨਿਹਾਰ ਰਹੇ ਸਨ। ਫਲਾਂ ਦੀ ਖੁਸ਼ਬੂ ਉਸਨੂੰ ਪਰੇਸ਼ਾਨ ਕਰ ਰਹੀ ਸੀ ਅਤੇ ਏਥੇ ਕੂੜਾ ਕਰਕਟ ਹੀ ਕੱਠਾ ਹੋਇਆ ਪਿਆ ਸੀ। ਉਸਨੇ ਜਿਵੇਂ ਤਮਾਮ ਕੂੜੇ ਦੀ ਜਾਮਾ ਤਲਾਸ਼ੀ ਲਈ। ਜਿੰਨੇ ਕੁ ਹਾਥੀ ਅਸੀਂ ਹੁਣ ਤਕ ਇਨ੍ਹਾਂ ਜੰਗਲਾਂ ਵਿਚ ਵੇਖੇ ਸਨ, ਇਹ ਉਹਨਾਂ ਤੋਂ ਬਹੁਤ ਵਡਾ ਸੀ ਆਕਾਰ ਪਰਕਾਰ ਵਿਚ। ਅਤੇ ਜਿਨ੍ਹਾਂ ਨੂੰ ਅਸਾਂ ਅੱਜ ਜੰਗਲ ਵਲ ਖਦੇੜਿਆ ਸੀ ਉਹ ਵੀ ਕੱਦੋਂ ਕਾਠੋਂ ਬਹੁਤ ਵਡੇਰੇ ਸਨ। ਜਿਵੇਂ 'ਮਾਰਾ ਸਰੀਨਾ ਲਾਜ' ਦੇ ਹਾਥੀਆਂ ਦੀ ਵਿਸ਼ਿਸ਼ਟ ਕਿਸਮ ਹੋਵੇ। ਹਥ ਰੇੜ੍ਹੀ ਵਾਲੇ ਹਾਥੀ ਦੀ ਨਾ ਤਸੱਲੀ ਹੋ ਰਹੀ ਸੀ ਅਤੇ ਨਾ ਉਹ ਇਹਨੂੰ ਛੱਡ ਹੀ ਰਿਹਾ ਸੀ।

ਮਸਾਹੀ ਕਬੀਲੇ ਦੇ ਹੋਟਲ ਕਾਰਿੰਦਿਆਂ ਵਿਚੋਂ ਕਿਸੇ ਇਕ ਨੇ ਦੱਸਿਆ ਕਿ ਇਹ ਹਾਥੀ ਫਲਾਹਾਰੀ ਹੈ ਅਤੇ ਏਥੇ ਰੋਜ਼ ਦਰਸ਼ਨ ਦਿੰਦਾ ਹੈ। ਇਕੱਠੇ ਹੋਏ ਫਲ ਛਿਲਕੇ ਅਤੇ ਹੋਰ ਆਪਣੇ ਕੰਮ ਦੀਆਂ ਚੀਜ਼ਾਂ ਖਾ ਜਾਂਦਾ ਹੈ।

ਸਾਨੂੰ ਡਰ ਸੀ ਕੋਲ ਖਲੋਤੀਆਂ ਕਾਰਾਂ ਨਾਲ ਨ ਕਿਤੇ ਅਠਖੇਲੀਆਂ ਕਰਨ ਲਗ ਪਏ।

ਇੰਨੇ ਨੂੰ ਇਸ ਐਰਾਵਤ ਦਾ ਇਕ ਪੁੱਤਰ ਵੀ ਆ ਗਿਆ। ਉਹ ਹੋਟਲ ਦੀ ਜਲ ਟੈਂਕੀ ਨੂੰ ਜਾਣਦਾ ਸੀ। ਉਸਨੇ ਦੀਵਾਰ ਨਾਲ ਲਗ ਕੇ, ਸੁੰਡ ਉਚੀ ਕਰ ਟੈਂਕੀ ਵਿਚ ਪਾ ਦਿਤੀ ਅਤੇ ਜਲ ਡੀਕਣ ਲਗਾ। ਇਹੋ 'ਸੁੱਚਾ' ਜਲ ਸਾਰੇ ਹੋਟਲ ਵਿਚ ਪਾਈਪਾਂ ਦੁਆਰਾ ਜਾਂਦਾ ਹੈ। ਇਹ ਨੌਜਵਾਨ ਹਾਥੀ ਜਲ ਨਾਲ ਪੂਰੀ ਤਰ੍ਹਾਂ ਸੰਤੁਸ਼ਟ ਹੋ ਕੇ ਰੁੱਖਾਂ ਅਤੇ ਕਾਰਾਂ ਵਿਚਦੀ ਸਾਊਆਂ ਵਾਂਗ ਲੰਘਦਾ ਆਪਣੇ ਪਿਤਾ ਜੀ ਪਾਸ ਪਹੁੰਚ ਗਿਆ। ਸਾਰੇ ਦਰਸ਼ਕ ਪਿਉ ਪੁਤਰਾਂ ਦੇ ਸੰਜੋਗੀ ਮੇਲੇ ਨੂੰ ਬੜੀ ਉਤਸੁਕਤਾ ਨਾਲ ਵੇਖਦੇ ਰਹੇ।

## ਤੁਰ ਪਿਆ ਕਾਰ ਕਾਫ਼ਲਾ

12 ਵਜ ਗਏ ਸਨ। ਸੂਰਜ ਅਸਮਾਨ ਦੇ ਅੱਧ ਵਿਚਾਲੇ ਸੀ। ਪਰਛਾਈਆਂ ਪੈਰਾਂ ਹੇਠ ਆ ਗਈਆਂ ਸਨ। ਸਾਡਾ ਅਗਲਾ ਸਫ਼ਰ ਲੰਮਾ ਹੀ ਦਿੱਸਦਾ ਸੀ। ਸਤਿਗੁਰੂ ਜੀ ਨੇ ਲੈਂਡ ਰੋਵਰ ਨੂੰ ਕਿਰਤਾਰਥ ਕੀਤਾ ਅਤੇ ਅਸਾਂ ਸਭਨਾਂ ਆਪਣੀਆਂ ਆਪਣੀਆਂ ਗੱਡੀਆਂ ਮੱਲੀਆਂ ਅਤੇ ਪੈਟਰੋਲ ਭਰੀਆਂ ਕਾਰਾਂ ਨੇ ਦੌੜਨਾ ਸ਼ੁਰੂ ਕਰ ਦਿੱਤਾ। ਬਾਰ

ਬਾਰ ਮਨ ਵਿਚ ਆਵੇ, ਅਸੀਂ ਇਹ ਘਾਹ ਦਾਰ ਜੰਗਲ ਪਾਰ ਵੀ ਕਰ ਲਵਾਂਗੇ ? ਮੇਰੇ ਮਨ ਵਿਚ ਰਹਿ ਰਹਿ ਕੇ ਆਉਂਦਾ, ਵਾਹ ਉਇ ਮੇਰਿਆ ਸਤਿਗੁਰਾ ! ਕਿਵੇਂ ਤੂੰ ਮੈਨੂੰ ਆਪਣੇ ਹਿਰਦੇ ਵਿਚ ਥਾਂ ਦਿੱਤੀ ਰਖੀ ! 1972 ਵਿਚ ਥਾਈਲੈਂਡ ਘੁਮਾਇਆ, 1974 ਵਿਚ ਇੰਗਲੈਂਡ, ਅਮਰੀਕਾ ਅਤੇ ਕੈਨੇਡਾ ਦਾ ਟੂਰ ਲੁਆਇਆ ਅਤੇ ਪਾਲਮ ਏਅਰਪੋਰਟ ਤੇ ਉਤਰਦਿਆਂ ਹੀ ਕੰਨ ਵਿਚ ਫੂਕ ਮਾਰ ਦਿੱਤੀ : ਹੁਣ ਕਵੀ ਜੀ, ਤੁਹਾਨੂੰ ਅਫਰੀਕਾ ਵਖਾਣਾ ਹੈ। ਅਤੇ ਮੈਨੂੰ ਇਕ ਵਾਰ ਵੀ ਯਾਦ ਕਰਵਾਣ ਦੀ ਲੋੜ ਨਹੀਂ ਪਈ ।

ਦੋ ਸਾਲ ਪਹਿਲਾਂ, ਜੋ ਅਫਰੀਕਾ ਨੂੰ ਤੁਰੇ ਤਾਂ ਆਪ ਹੀ ਕਹਿ ਗਏ : ਇਸ ਵਾਰ 5 ਕੁ ਦਿਨਾਂ ਲਈ ਚਲਿਆ ਹਾਂ । ਪੰਦਰਾਂ ਵੀਹ ਦਿਨ ਤਾਂ ਹੋਣ ਨ, ਜਦੋਂ ਤੁਹਾਨੂੰ ਨਾਲ ਖੜੀਏ ! ਸੈਰ ਸਪਾਟਾ ਚੰਗੀ ਤਰ੍ਹਾਂ ਹੋਵੇ ਤਾਂ ਹੀ ਏ ਨ ? ਅਤੇ ਮੈਨੂੰ ਪਤਾ ਸੀ ਕਿ ਸਤਿਗੁਰੂ ਜੀ ਨੂੰ ਚੇਤੇ ਕਰਵਾਣ ਦੀ ਲੋੜ ਨਹੀਂ, ਮੈਂ ਉਨ੍ਹਾਂ ਦੀ ਅੰਦਰਲੀ ਕਿਤਾਬ ਵਿਚ ਹਾਂ ।

ਐਤਕਾਂ ਇਕ ਵਾਰ ਅਫਰੀਕਾ ਦੌਰੇ ਵਿਚ ਮੇਰਾ ਨਾਮ ਸ਼ਾਮਲ ਹੋਇਆ, ਕੁਛ 'ਸ਼ਕਤੀਸ਼ਾਲੀਆਂ' ਨੇ ਕਿਸੇ ਬਹਾਨੇ ਮੇਰਾ ਨਾਮ ਕਟਵਾ ਦਿੱਤਾ । ਪਰ ਅੰਦਰਲੀ ਫਹਿਰਿਸਤ ਤੋਂ ਮੇਰੇ ਨਾਂ ਤੇ ਕਾਟਾ ਨਹੀਂ ਸੀ ਵੱਜਾ । ਸ੍ਰੀ ਹਜ਼ੂਰ ਨੇ ਇਹਨਾਂ ਪ੍ਰੇਮੀਆਂ ਦੀ ਵੀ ਰੱਖ ਲਈ, ਮੈਨੂੰ ਨਾਲ ਨਾ ਖੜ ਕੇ । ਅਤੇ ਆਪਣੀ ਅੰਦਰਲੀ ਫਹਿਰਿਸਤ ਉਤੇ ਵੀ 'ਠੀਕਾ'✓ਲਾ ਦਿੱਤਾ, ਮੈਨੂੰ ਨੈਰੋਬੀਓਂ ਕਾਲ ਕਰ, ਬੁਲਾ ਕੇ : ਚਲੋ ਆਓ ਕਵੀ ਜੀ, ਇਕੱਲੇ ਹੀ, ਕੋਈ ਪਰੇਸ਼ਾਨੀ ਨਹੀਂ ਹੋਵੇਗੀ । ਅਤੇ ਹੁਣ ਦਿਨ ਰਾਤ ਅਣਥਕ ਰੂਪ ਵਿਚ ਘੁੰਮਦਿਆਂ ਸਤਿਗੁਰੂ ਜੀ ਕਵੀ ਨੂੰ ਸੈਰ ਕਰਵਾ ਰਹੇ ਹਨ ! ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ।...

ਕਾਰ ਕਾਫ਼ਲਾ ਸੁਕੇ ਘਾਹ ਦੇ ਸਮੁੰਦਰ ਵਿਚ ਲਾਲ ਮਟਮੀਲੀਆਂ, ਕੱਚੀਆਂ, ਪੱਧਰੀਆਂ ਸੜਕਾਂ ਤੇ ਉਡਦਾ ਜਾ ਰਿਹਾ ਸੀ । ਦੁਆਲੇ ਜਿਥੋਂ ਤਕ ਦ੍ਰਿਸ਼ਟੀ ਦਿੱਖ ਹੋ ਸਕਦੀ ਸੀ ਦੜ੍ਹੀਅਲ ਜਾਨਵਰਾਂ (ਵਿਲਡ ਬੀਸਟ) ਦਾ ਇਕ ਅਮੁੱਕ ਪਾਸਾਰ, ਏਧਰ-ਓਧਰ ਚਰਦਾ ਜਾਂ ਤੁਰਦਾ-ਫਿਰਦਾ ਨਜ਼ਰ ਆ ਰਿਹਾ ਸੀ । ਸੈਂਕੜੇ ਕਿਲੋਮੀਟਰ ਘਾਹ ਇਹਨਾਂ ਲੱਖਾਂ ਦੜ੍ਹੀਅਲ ਜਾਨਵਰਾਂ ਦੀ ਤ੍ਰਿਪਤੀ ਤੋਂ ਵਾਧੂ ਦਿਸਦਾ ਸੀ । ਕੁਦਰਤ ਦਾ ਅਸਚਰਜ ਸੀ । ਇਹ ਦਾੜ੍ਹੀ ਵਾਲੇ ਬੈਲ, ਜ਼ੈਬਰੇ, ਹਰਨੋਟੇ, ਮੈਹੇਂ ਹਜ਼ਾਰਾਂ ਲੱਖਾਂ ਦੀ ਤਾਦਾਦ ਦੇ ਏਥੇ ਉਗੀ ਘਾਹ ਨੂੰ ਮੁਕਾ ਨਹੀਂ ਸਕਦੇ ਪਏ । ਪਰ ਦੜ੍ਹੀਅਲ ਜਾਨਵਰਾਂ ਦਾ ਏਥੇ ਅੰਤ ਨਹੀਂ ਸੀ । ਗੱਡੀਆਂ ਘੂਕਦੀਆਂ ਜਾ ਰਹੀਆਂ ਸਨ ਅਤੇ ਉਹ ਪਸ਼ੂ ਵੀ ਹੋਰ ਤੋਂ ਹੋਰ ਦ੍ਰਿਸ਼ਟੀ-ਖੇਤਰ ਵਿਚ ਆ ਰਹੇ ਸਨ । ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਅਸੀਂ ਇਹਨਾਂ ਦੀ ਬਾਦਸ਼ਾਹਤ ਵਿਚ ਹੀ ਆ ਵੜੇ ਹੋਵੀਏ !

## ਕੀਕਰੋਚ ਲਾਜ

ਇਸ ਵੇਲੇ ਸਾਡੀ ਪਹੁੰਚ ਦਾ ਨਿਸ਼ਾਨਾ 'ਕੀਕਰੋਚ ਲਾਜ' ਅਰਥਾਤ ਹੋਟਲ ਹੀ ਸੀ ਜੁ ਮਾਰਾ ਸਰੀਨਾ ਲਾਜ ਤੋਂ ਕੇਵਲ 50 ਕਿਲੋਮੀਟਰ ਦੇ ਫਾਸਲੇ ਤੇ ਸੀ । ਇਸ ਖੇਤਰ

ਦੇ ਨੇੜੇ ਫਿਰ ਇਕ ਉੱਚੇ ਤੇ ਹਰਿਆਲੇ ਰੁੱਖਾਂ ਦੀ ਫਸਵੀਂ ਲੰਮੀ ਰੇਖਾ ਸੀ। ਸ਼ਾਇਦ ਇਹਦੇ ਥੱਲੇ ਕੋਈ ਜਲ-ਨਾਲਾ ਹੋਵੇ। ਇਕ ਹਾਥੀ ਪਰਵਾਰ ਨੂੰ ਏਥੇ ਘਾਹ ਛਕਦੇ ਵੇਖਿਆ। ਹਾਥੀ ਇਕ ਉੱਚੇ ਘਾਹ ਦੇ ਖੇਤ ਵਿਚ ਖਲੋਤੇ ਸਨ, ਸੁੰਡ ਦੀ ਮੁੱਠ ਨਾਲ ਉਹ ਘਾਹ ਦੀ ਦੱਥੀ ਨੂੰ ਜੜ੍ਹੋਂ ਹੀ ਉਖਾੜਦੇ, ਫਿਰ ਗੋਡੇ ਤੇ ਮਾਰ ਮਾਰ ਘਾਹ ਨੂੰ ਮਿੱਟੀ ਰਹਿਤ ਕਰ, ਆਲੇ ਵਰਗੇ ਮੂੰਹ ਵਿਚ ਸੁਟਦੇ ਰਹੇ। ਥੋੜਾ ਕੁ ਚਿਰ ਇਹਨਾਂ ਨੂੰ ਨਿਹਾਰ ਅਗੇ ਵਧੇ ਤਾਂ ਇਕ ਨਗਰ ਨੁਮਾ ਕੈਂਪ ਦਿੱਸਿਆ। ਇਹੋ 'ਕੀਕਰੋਚ ਲਾਜ' ਸੀ। ਓਥੇ ਪੁਜੇ ਤਾਂ ਵਖ ਵਖ ਛਪਰਦਾਰ ਝੁਗੀਆਂ ਦਾ ਇਕ ਘੇਰਾ ਅਤੇ ਅੰਦਰ ਵਾਰ ਇਕ ਪਾਸੇ ਬੋਘਣ ਬਿਲੀਆ ਦੇ ਲਾਲ ਅਤੇ ਗਾਜਰਦੀ ਫੁੱਲਾਂ ਹੇਠ ਇਕ ਦਰਵਾਜਾ ਖੁਲ੍ਹਦਾ ਸੀ ਜੁ ਮੁਖ ਹੋਟਲ ਨਾਲ ਸੰਬੰਧਤ ਸੀ। ਬੜੀ ਦੁਨੀਆਂ ਕੁਰਸੀਆਂ ਮੇਜ਼ਾਂ ਤੇ ਡਟੀ ਰੋਟੀ ਵੇਲਾ ਨਿਬਾਹ ਰਹੀ ਸੀ। ਪਹਿਲਾਂ ਸਾਡਾ ਇਰਾਦਾ ਵੀ ਇਸ ਮੋਕਲੇ ਤੇ ਹਵਾਦਾਰ ਥਾਂ ਵਿਚ ਬੈਠ ਕੇ ਪ੍ਰਸ਼ਾਦ ਛਕਣ ਦਾ ਸੀ। ਪਰ ਛੇਤੀ ਹੀ ਅਸੀਂ ਅਗਲੇਰਾ ਰਾਹ ਲੈ ਲਿਆ।

ਦੋ ਕਿਲੋਮੀਟਰ ਦੇ ਫਾਸਲੇ ਤੇ ਇਕ ਵਹਿੰਦੇ ਪਾਣੀ ਕੋਲ ਬੈਠ ਸ੍ਰੀ ਸਤਿਗੁਰੂ ਜੀ ਨੇ ਏਥੇ ਇਕ ਨਿਪਟ ਬਚਪਨ ਦੀ ਯਾਦ ਸੁਣਾਈ : ਇਕ ਵਾਰ, ਬਹੁਤ ਛੋਟੇ ਹੁੰਦਿਆਂ, ਮੇਰੇ ਲਾਲ-ਲਾਲ ਕੋਮਲ ਅੰਗਾਂ ਨੂੰ ਇਕ ਚੂਹੇ ਨੇ ਪਤਾ ਨਹੀਂ ਕੀ ਸਮਝ ਲਿਆ, ਮੇਰੇ ਕੰਨ ਤੇ ਆ ਕੇ ਦੰਦੀ ਵੱਢੀ ਅਤੇ ਲਹੂ ਨਿਕਲ ਤੁਰਿਆ। ਚੂਹਾ ਤਾਂ ਆਪਣਾ ਕੰਮ ਕਰਕੇ ਤੁਰ ਗਿਆ ਪਰ ਮੇਰੇ ਕੰਨ ਵਿਚੋਂ ਲਹੂ ਧਾਰਾ ਕਾਫ਼ੀ ਚਿਰ ਵਹਿੰਦੀ ਰਹੀ।

## ਨੈਰੋਬੀ ਨੂੰ

ਜਲ ਨਾਲੇ ਤੋਂ, ਨਾਲ ਲਿਆਂਦਾ ਭੋਜਨ ਆਦਿ ਛਕ ਕੇ ਤੁਰੇ ਅਤੇ ਮਸਾਂ ਹੀ ਦਿਨ ਦੇ ਢਲਣ ਤਕ ਜੰਗਲ ਨੂੰ ਪਾਰ ਕਰ ਸਕੇ। ਵਾਪਸੀ ਦਾ ਰਸਤਾ ਠੀਕ ਅਤੇ ਛੋਟਾ ਸੀ। 4.00 ਵਜੇ ਤਕ ਫਿਰ ਨੈਰਿਕ ਸ਼ਹਿਰ ਪਹੁੰਚ ਗਏ। ਏਥੋਂ ਨੈਰੋਬੀ ਅਜੇ ਵੀ 133 ਕਿਲੋਮੀਟਰ ਸੀ। ਪੈਟਰੋਲ ਪੁਆਏ ਅਤੇ ਦੌੜ ਫਿਰ ਜਾਰੀ ਹੋ ਗਈ। ਆਗਿਆ ਅਨੁਸਾਰ ਸੂਬਾ ਜੀ ਦੇ ਘਰ ਫੋਨ ਕਰ ਦਿੱਤਾ ਗਿਆ ਸੀ ਕਿ 5.30 ਤਕ ਫ਼ੌਜਾਂ ਵਾਪਸ ਪਰਤ ਰਹੀਆਂ ਹਨ। ਸੱਚੇ ਪਾਤਸ਼ਾਹ ਜੀ ਦੇ ਕੇਸੀ ਸ਼ਨਾਨ ਲਈ ਗਰੀ ਘੋਟ ਕੇ ਤਿਆਰ ਰਖੀ ਜਾਇ।

ਜਿਉਂ ਜਿਉਂ ਨੈਰੋਬੀ ਦਾ ਨੇੜਾ ਆਉਂਦਾ ਗਿਆ, ਹਰਿਆਲੀ ਅਤੇ ਫਸਲਾਂ ਭਰੇ ਖੇਤ ਵਧਦੇ ਗਏ। ਪਹਾੜੀਆਂ ਦੀਆਂ ਵਖੀਆਂ ਨੂੰ ਕੁਤਕੁਤਾਂਦੀਆਂ ਕਾਰਾਂ ਉੱਪਰ, ਉੱਪਰ ਤੇ ਹੋਰ ਉੱਪਰ ਚੜ੍ਹਦੀਆਂ ਜਾ ਰਹੀਆਂ ਸਨ। ਧੁੰਦ, ਅਨ੍ਹੇਰੇ ਅਤੇ ਹਰਿਆਲੇ ਰੁੱਖਾਂ ਨੂੰ ਪਾਰ ਕਰਦੇ, ਰੋਲ ਬੋਲੇ ਦੇ ਸਮੇਂ, 5.35 ਤੇ, ਸਤਿਗੁਰੂ ਜੀ ਸੂਬਾ ਜੀ ਦੇ ਬੰਗਲੇ ਪਹੁੰਚ ਗਏ। ਬੀਬੀ ਹਰਜੀਤ ਕੌਰ ਸੂਬਾ ਜੀ ਦੀ ਸੁਪਤਨੀ ਨੇ ਸਮੇਂ ਦੇ ਸਤਿਗੁਰੂ ਜੀ ਦੇ ਗਲੇ ਪੁਸ਼ਪ-ਹਾਰ ਪਹਿਨਾਅ ਕੇ ਸੁਆਗਤ ਕੀਤਾ। ਅਤੇ ਸ੍ਰੀ ਚਰਨ ਪਰਸ ਕੇ ਆਓ ਜੀ, ਆਓ ਜੀ, ਕਹਿੰਦੇ ਕਮਰਿਆਂ ਦੇ ਬੂਹੇ ਖੋਲ੍ਹ ਦਿੱਤੇ।

## ਮਠਾੜੂ ਦੀ ਮਾਤਾ ਨਮਿਤ ਭੋਗ

ਨਿਤ ਵਾਂਗ ਨਾਮਧਾਰੀ ਧਰਮਸਾਲਾ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਾਧ ਸੰਗਤ ਵਲੋਂ ਇਕ ਘੰਟਾ ਨਾਮ ਸਿਮਰਨ, ਅੱਧਾ ਘੰਟਾ ਕੀਰਤਨ ਅਤੇ ਫਿਰ ਪੰਡਿਤ ਗੋਪਾਲ ਸਿੰਘ ਜੀ ਤੋਂ ਵਖਿਆਨ ਰੂਪ ਕਥਾ ਸੁਣੀ ਗਈ। 8.15 ਤੋਂ ਪਿਛੋਂ ਸੰਤ ਪ੍ਰੀਤਮ ਸਿੰਘ ਮਠਾੜੂ ਦੀ ਮਾਤਾ ਬੀਬੀ ਹਰਬੰਸ ਕੌਰ ਨਮਿਤ ਇਕ ਪਾਠ ਦਾ ਭੋਗ ਪਾਇਆ ਗਿਆ। ਇਹ ਦੇਸ ਵਿਚ ਸਨ ਅਤੇ ਉਥੇ (ਭਾਰਤ ਵਿਚ) ਹੀ ਸੁਰਗਵਾਸ ਹੋਏ ਸਨ। ਪ੍ਰੀਤਮ ਸਿੰਘ ਹੁਰਾਂ ਨੂੰ ਏਥੇ ਸੂਚਨਾ 29.7.79 ਨੂੰ ਮਿਲੀ। ਸਿੱਖ ਨੇ ਆਪਣੇ ਵਲੋਂ ਮਾਤਾ ਜੀ ਨਮਿਤ ਭੋਗ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਾਉਣਾ ਬਿਹਤਰ ਸਮਝਿਆ।

## ਦੁਖਦਾਈ ਖ਼ਬਰ

ਦੀਵਾਨ ਦੀ ਸਮਾਪਤੀ ਉਪਰੰਤ ਲੰਗਰ ਜਾਰੀ ਹੋ ਗਿਆ। ਸਤਿਗੁਰੂ ਜੀ ਆਪਣੇ ਡੇਰੇ ਪਧਾਰੇ। ਮੈਂ ਵੀ 8.45 ਤੇ ਗੁਰੂ ਕੇ ਨਿਵਾਸ ਗਿਆ। ਏਥੇ ਮੈਨੂੰ ਸੂਬਾ ਦਰਸ਼ਨ ਸਿੰਘ ਜੀ ਨੇ ਇਹ ਦੁਖਦਾਈ ਖ਼ਬਰ ਸੁਣਾਈ ਕਿ ਪਿੰਡ ਨਕੌੜਾ (ਇਲਾਕਾ ਜੀਵਨ ਨਗਰ, ਹਰਿਆਣਾ) ਵਿਖੇ 28.7.79 ਨੂੰ ਸ੍ਰੀ ਅਮਰਜੀਤ ਸਿੰਘ ਸਪੁਤਰ ਸੰਤ ਸਰਧਾ ਸਿੰਘ ਨੂੰ ਕਤਲ ਕਰ ਦਿੱਤਾ ਗਿਆ ਹੈ। ਕਾਤਲ ਬੇਦੀ ਹੈ ਅਤੇ ਦੁਪਹਿਰੇ 2 ਵਜੇ ਕਤਲ ਹੋਇਆ ਹੈ।

ਸੰਤ ਮਹਿੰਦਰ ਸਿੰਘ ਪੂਰਬਾ ਨੂੰ ਮਿਲਿਆ ਤਾਂ ਉਸ ਵੀ ਇਸ ਖ਼ਬਰ ਤੇ ਬਹੁਤ ਦੁਖ ਦਾ ਪ੍ਰਗਟਾਵਾ ਕੀਤਾ। ਉਸ ਕਿਹਾ : ਅਮਰਜੀਤ ਬੜਾ ਸੂਰਮਾ, ਦਲੇਰ ਅਤੇ ਗੁਰੂ ਕੇ ਪਾਸੇ ਦਾ ਵਿਅਕਤੀ ਸੀ ਜਿਸ ਦਾ ਕਾਤਲ ਚੌਧਰੀ ਪਰਵਾਰ ਦਾ ਹਥਠੋਕਾ ਹੈ।

ਸਤਿਗੁਰੂ ਜੀ ਨਾਲ ਮੈਂ ਇਸ ਕਤਲ ਤੇ ਸ਼ੋਕ ਪ੍ਰਗਟ ਕੀਤਾ ਤਾਂ ਆਪ ਜੀ ਦਾ ਕਹਿਣ ਕੇਵਲ ਏਨਾ ਸੀ : ਸਤਿਗੁਰੂ ਦੀ ਰਜ਼ਾ ਹੀ ਐਸੀ ਸੀ, ਨਹੀਂ ਤਾਂ ਉਹ ਇੰਜ ਮਰਨ ਵਾਲਾ ਨਹੀਂ ਸੀ।

ਜੀਵਨ ਨਗਰ ਇਲਾਕੇ ਵਿਚ ਸੋਚੇ ਸਮਝੇ ਤਰੀਕੇ ਨਾਲ ਇਹ ਦੂਜਾ ਕਤਲ ਹੈ, ਜਿਸ ਵਿਚ ਇਕ ਨਾਮਧਾਰੀ ਜਵਾਨ ਨੂੰ ਬਲੀ ਦਾ ਬੱਕਰਾ ਬਣਾਇਆ ਗਿਆ ; ਪਹਿਲਾ ਕਤਲ ਪਿੰਡ ਹਾਰਨੀਆਂ ਦੇ ਇਕ ਸਿੰਘ, ਸੁਰਜਨ ਸਿੰਘ ਅਹਿਮਦਵਾਲੀ, ਦਾ ਸੀ।

## ਸ. ਨਰਿੰਦਰ ਸਿੰਘ

ਤਨਜ਼ਾਨੀਆ ਦੇਸ ਦੀ ਰਾਜਧਾਨੀ ਦਾਰਾ ਸਲਾਮ ਵਿਚ ਇਕ ਸ. ਨਰਿੰਦਰ ਸਿੰਘ ਰਹਿੰਦੇ ਹਨ। ਉਹਨਾਂ ਦਾ ਬੜਾ ਜੀਅ ਕਰਦਾ ਸੀ ਕਿ ਉਹ ਸਤਿਗੁਰੂ ਜੀ ਅਤੇ ਨਾਲ ਆਏ ਜਥੇ ਨੂੰ ਘਰ ਬੁਲਾਣ। ਪਿਛਲੇ ਹਫ਼ਤੇ ਤੋਂ ਹੀ ਉਹਨਾਂ ਜਤਨ ਜਾਰੀ ਕਰ ਰਖੇ ਸਨ ਕਿ ਕਿਸੇ ਤਰ੍ਹਾਂ ਹਵਾਈ ਸਫ਼ਰ ਕਰਕੇ ਸਤਿਗੁਰੂ ਜੀ ਦਾਰਾ ਸਲਾਮ ਦਰਸ਼ਨ ਦੇ ਸਕਣ। ਅੱਠ ਸਵਾਰੀਆਂ ਵਾਲਾ ਹਵਾਈ ਜਹਾਜ਼ ਵੀ ਬੁਕ ਕਰ ਲਿਆ

ਗਿਆ। ਪਰ ਸਰਕਾਰੀ ਤੌਰ ਤੇ ਇਸ ਯਾਤਰਾ ਲਈ ਪਰਮਿਸ਼ਨ (ਆਗਿਆ) ਨਹੀਂ ਮਿਲਿਆ। ਦਾਰਾ ਸਲਾਮ ਦੀਆਂ ਸਿੰਘ ਸਭਾਵਾਂ ਨੇ ਨਾਮਧਾਰੀਆਂ ਨੂੰ ਸਿੱਖ ਹੀ ਨਹੀਂ ਸਮਝਿਆ। ਉਹਨਾਂ ਸ. ਨਰਿੰਦਰ ਸਿੰਘ ਦੀ ਸਹਾਇਤਾ ਨਹੀਂ ਕੀਤੀ। ਸੋ ਕੱਲ੍ਹ ਸਵੇਰੇ ਦਾਰਾ ਸਲਾਮ ਜਾਣ ਦਾ ਪ੍ਰੋਗਰਾਮ ਛਡਣਾ ਪਿਆ।

## ਸੂਬਾ ਪ੍ਰੀਤਮ ਸਿੰਘ ਜੀ

ਯੂਗੰਡਾ (ਦੇਸ਼) ਦੇ ਇਕ ਦਰਮਿਆਨੀ ਉਮਰ ਦੇ ਸਿੰਘ ਦੇ ਦਰਸ਼ਨ ਕਰਵਾਂਦਿਆਂ ਸੂਬਾ ਦਰਸ਼ਨ ਸਿੰਘ ਜੀ ਨੇ ਮੈਨੂੰ ਦੱਸਿਆ : ਇਹ ਯੂਗੰਡਾ ਦੇ ਸੂਬਾ ਪ੍ਰੀਤਮ ਸਿੰਘ ਜੀ ਹਨ। ਭਾਵੇਂ ਯੂਗੰਡਾ ਦੇ ਸਾਰੇ ਹੀ ਸਿੱਖ ਇੰਗਲੈਂਡ ਚਲੇ ਗਏ ਹਨ ਪਰ ਇਹ ਇਕੱਲੇ ਹੀ ਉਥੇ ਸੌ ਸਿੰਘਾਂ ਵਰਗੇ ਹਨ। ਭਾਰੇ ਸਰੀਰ ਦੇ ਸੂਬਾ ਪ੍ਰੀਤਮ ਸਿੰਘ ਜੀ ਆਪਣੇ ਸਾਰੇ ਪਰਵਾਰ ਦੇ ਮੈਂਬਰਾਂ ਨਾਲ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਪਰਸਨ ਆਏ ਸਨ।

## ਕੈਪਟਨ ਗੁਰਦਿਆਲ ਸਿੰਘ

ਧਰਮ ਸਾਲਾ ਵਿਚੋਂ ਮੈਨੂੰ ਅੱਜ ਸ. ਗੁਰਦਿਆਲ ਸਿੰਘ ਕੈਪਟਨ ਸਪੁਤ੍ਰ ਸ. ਭਗਤ ਸਿੰਘ ਪਨੇਸਰ ਆਪਣੀ ਕਾਰ ਵਿਚ ਰਾਤੀ ਨੌਂ ਵਜੇ ਸਤਿਗੁਰਾਂ ਦੇ ਡੇਰੇ ਲਿਆਏ। ਉਹ ਅਜੇ ਡੇਰੇ ਹੀ ਸਨ ਕਿ ਸਤਿਗੁਰੂ ਜੀ ਆਰਾਮ ਕਮਰਿਓਂ ਬਾਹਰ ਆਏ। ਸ. ਭਗਤ ਸਿੰਘ ਚਰਨੀਂ ਹੱਥ ਲਾਉਣ ਲਈ ਝੁਕੇ। ਨਮਸਕਾਰ ਉਪਰੰਤ ਜਾਂ ਉਹ ਸਨਮੁਖ ਹੋਏ ਤਾਂ ਸਤਿਗੁਰੂ ਜੀ ਨੇ ਇਸ ਨੌਜਵਾਨ ਦੀ ਤ੍ਰੇਛਵੀਂ ਦਾੜ੍ਹੀ ਅਤੇ ਨੀਲੀ ਪਗੜੀ ਵੇਖ ਕੇ ਬਚਨ ਕੀਤਾ : ਤੈਨੂੰ ਨਹੀਂ ਪਤਾ, ਸਾਡੀ ਮਰਿਆਦਾ ਵਿਚ ਨੀਲਾ ਰੰਗ ਪਹਿਨਣਾ ਵਿਵਰਜਤ ਹੈ ?

"ਹਾਂ, ਸੱਚੇ ਪਾਤਸ਼ਾਹ, ਪਤਾ ਹੈ, ਪਰ ਮੇਰੀ ਨੌਕਰੀ ਸਿਵਲ ਐਵੀਏਸ਼ਨ ਵਿਚ ਹੈ। ਉਹਨਾਂ ਬਰਦੀ ਵਿਚ ਬਲਿਊ ਟਰਬਨ (ਨੀਲੀ ਪਗੜੀ) ਹੀ ਰੱਖੀ ਹੋਈ ਹੈ।"

"ਤਾਂ ਫਿਰ, ਤੂੰ ਇਹ ਨੌਕਰੀ ਛੱਡ ਦੇ। ਹੋਰ ਕਿਸੇ ਥਾਂ ਨੌਕਰੀ ਦੀ ਭਾਲ ਕਰ ਜਿਥੇ ਤੇਰੀ ਦਸਤਾਰ ਅਤੇ ਰੰਗ ਤੇ ਕੋਈ ਪਾਬੰਦੀ ਨ ਹੋਵੇ।"

"ਸਤਿ ਬਚਨ ਜੀ, ਦੀਨ ਦਿਆਲ !" ਸਿੱਖ ਨੇ ਸਿਰ ਝੁਕਾ ਆਗਿਆ ਪਰਵਾਨ ਕੀਤੀ। ਦਾੜ੍ਹੀ ਦੀ ਬੇਅਦਬੀ ਬਾਰੇ ਪਹਿਲਾਂ ਹੀ ਉਸ ਨੂੰ ਤਾੜਨਾ ਕੀਤੀ ਗਈ ਸੀ।

ਮੈਨੂੰ ਨਹੀਂ ਸੀ ਪਤਾ ਕਿ ਕੈਪਟਨ ਕੂਕਿਆਂ ਦਾ ਪੁੱਤਰ ਹੈ। ਮੈਂ ਉਸ ਤੋਂ ਖਿਮਾ ਮੰਗੀ ਕਿ ਮੇਰੇ ਕਾਰਨ ਉਸ ਨੂੰ ਨੌਕਰੀ ਤੋਂ ਹੱਥ ਧੋਣਾ ਪਊ। ਪਰ ਨੌਜੁਆਨ ਨੇ ਸਨਿੰਮਰ ਆਖਿਆ : "ਤੁਸੀਂ ਚਿੰਤਾ ਨ ਕਰੋ। ਸਤਿਗੁਰੂ ਜੀ ਨੇ ਜੋ ਹੁਕਮ ਕੀਤਾ ਹੈ, ਬਜਾ ਹੀ ਹੈ। ਮੈਂ ਬੁਰਾ ਮਹਿਸੂਸ ਨਹੀਂ ਕੀਤਾ।"

ਪਤਾ ਨਹੀਂ ਅੱਜ ਕਿਸ ਗੱਲ ਬਾਰੇ ਵਿਚਾਰ ਵਟਾਂਦਰਾ ਹੋਇਆ, ਸਤਿਗੁਰੂ ਜੀ ਨੇ ਸ. ਤਾਰਾ ਸਿੰਘ ਚਾਨਾ, ਸੂਬਾ ਦਰਸ਼ਨ ਸਿੰਘ ਜੀ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਨੂੰ ਅੰਦਰ ਬੁਲਾਇਆ ਅਤੇ ਦਰ ਬੰਦ ਕਰਵਾ ਦਿੱਤਾ।

### ਸ਼ੋਭਾ ਕਵੀ ਦੀ

ਪੌਣੇ 10 ਰਾਤ ਦਾ ਸਮਾਂ ਹੋਵੇਗਾ । ਮੈਨੂੰ ਮਾਤਾ ਚੰਦ ਕੌਰ ਜੀ ਦੇ ਦਰਸ਼ਨ ਹੋਏ । ਮੈਂ ਉਨ੍ਹਾਂ ਦੇ ਦਿਨ ਰਾਤ ਕੱਪੜੇ ਕੱਟਣ-ਸਿਊਣ ਵਿਚ ਰੁਝੇ ਰਹਿਣ ਬਾਰੇ ਚੰਦ ਸ਼ਬਦ ਆਖੇ ਤਾਂ ਮਾਤਾ ਜੀ ਨੇ ਆਖਿਆ : "ਕਵੀ ਜੀ ਹਰ ਇਕ ਨੂੰ ਖ਼ੁਸ਼ ਕਰਨ ਜਾਣਦੇ ਹਨ ।" ਵਡਿਆਈ ਕਹਨ ਗਿਆ ਕਵੀ, ਵਡਿਆਈ ਕਰਵਾ ਕੇ ਆ ਗਿਆ ।

**2 ਅਗਸਤ 1979, ਵੀਰਵਾਰ**
**ਨੈਰੋਬੀ**

### ਅਨੰਦ ਕਾਰਜ

ਸੰਤ ਹਰਬੰਸ ਸਿੰਘ ਘੁੱਲਾ ਅਤੇ ਸੰਤ ਖਜ਼ਾਨ ਸਿੰਘ ਦੁਆਰਾ ਆਸਾ ਦੀ ਵਾਰ ਦਾ ਕੀਰਤਨ, ਨਾਮਧਾਰੀ ਧਰਮਸਾਲਾ ਵਿਖੇ, ਸ਼੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਸਦਾ ਵਾਂਗ 4.30 ਤੋਂ ਜਾਰੀ ਸੀ । ਪਰ ਕੀਰਤਨਕਾਰਾਂ ਦੇ ਨਾਲ ਹੀ ਇਕ ਹੋਰ ਮੰਚ ਸਥਾਪਤ ਕਰਕੇ ਉਸ ਉਤੇ ਨਾਮਧਾਰੀ ਮਰਿਆਦਾ ਅਨੁਸਾਰ ਹਵਨ ਕਰਨ ਵਾਲੇ ਸਿੰਘ ਬੈਠ ਗਏ । ਇਹਨਾਂ ਅੰਮ੍ਰਿਤ ਵੀ ਤਿਆਰ ਕਰਨਾ ਸੀ ।

ਸ. ਸਰਵਣ ਸਿੰਘ ਪ੍ਰਧਾਨ, ਸ. ਹਰਭਜਨ ਸਿੰਘ ਸੀਰ੍ਹਾ ਸਕੱਤਰ, ਸੰਤ ਪ੍ਰੀਤਮ ਸਿੰਘ ਮਠਾੜੂ, ਸੰਤ ਦਿਆਲ ਸਿੰਘ ਗੁਥੀ (ਵਿਰਦੀ), ਸੰਤ ਗਿਆਨ ਸਿੰਘ, ਸੰਤ ਜਸਵੰਤ ਸਿੰਘ ਕੱਲ੍ਹਾ ਆਦਿ ਨੇ ਹਵਨ ਲਈ ਨਿਸ਼ਚਿਤ ਬਾਣੀਆਂ ਪੜ੍ਹਦਿਆਂ ਪ੍ਰਚੰਡ ਅਗਨੀ ਕੁੰਡ ਵਿਚ ਅਹੂਤੀਆਂ ਪਾਈਆਂ । ਨਾਲ ਹੀ, ਇਸੇ ਮੰਚ ਦੁਆਲੇ ਵੇਦੀ ਨੂੰ ਗੱਡ ਕੇ ਕੇਲਿਆਂ ਦੇ ਥੰਮਿਆਂ ਅਤੇ ਹਰਿਆਲੇ ਪੱਤਿਆਂ ਵਿਚ ਰੰਗ-ਰੰਗ ਦੇ ਫੁਲਾਂ ਨਾਲ ਇਸ ਨੂੰ ਸ਼ਿੰਗਾਰਿਆ ਗਿਆ । ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਵੇਲੇ ਮੰਡਪ ਦੀ ਮਹਾਨ ਸ਼ੋਭਾ ਸਨ ।

ਆਸਾ ਦੀ ਵਾਰ 6.05 ਤੇ ਹੀ ਸਮਾਪਤ ਕਰ ਲਈ ਗਈ । ਫਿਰ ਹਵਨ ਕੁੰਡ ਦੁਆਲੇ ਵਿਛੇ ਬਸਤਰਾਂ ਉਤੇ ਦੋ ਜੋੜੇ ਵਿਵਾਹ ਕਰਵਾਣ ਹਿਤ ਮਾਪਿਆਂ ਵਲੋਂ ਬੈਠਾ ਦਿੱਤੇ ਗਏ । ਵਿਧੀਵਤ ਭਜਨ ਦੱਸ ਕੇ, ਅੰਮ੍ਰਿਤ ਛਕਾ ਦਿੱਤਾ ਗਿਆ । ਫਿਰ ਸ਼੍ਰੀ ਹਜ਼ੂਰ ਵਲੋਂ ਆਗਿਆ ਮਿਲਣ ਤੇ ਸੰਤ ਦਿਆਲ ਸਿੰਘ ਵਿਰਦੀ ਅਤੇ ਸ. ਸੀਰ੍ਹਾ ਵਲੋਂ ਲਾਵਾਂ ਦਾ ਉਚਾਰਣ ਹੋਣ ਲਗਾ ਅਤੇ ਨਾਲ ਹੀ ਸੁੰਦਰ ਵੇਦੀ ਵਿਚ ਚਾਰ ਬੱਚਿਆਂ ਦੇ ਫੇਰੇ ਹੋਣ ਲਗ ਪਏ । ਦੁਹਾਂ ਜੋੜਿਆਂ ਦੇ ਮਾਪਿਆਂ ਵਲੋਂ ਦੋ ਪਾਠਾਂ ਦੇ ਭੋਗ ਵੀ ਪੁਆਏ ਗਏ । ਪੰਡਿਤ ਜੀ ਦੁਆਰਾ ਅਰਦਾਸ ਨਾਲ ਦੀਵਾਨ ਦੀ ਸਮਾਪਤੀ ਹੋ ਗਈ ।

### ਵਿਵਾਹਿਤ ਜੋੜੇ

ਸ਼੍ਰੀ ਸਤਿਗੁਰੂ ਜੀ ਦੇ ਇਸ ਵਾਰ ਨੈਰੋਬੀ ਦੌਰੇ ਸਮੇਂ ਚਾਰ ਪਰਵਾਰਾਂ ਨੇ ਬੱਚਿਆਂ ਦੀ ਸ਼ਾਦੀ ਦਾ ਲਾਭ ਲਿਆ । ਸੂਬਾ ਸੰਤ ਦਰਸ਼ਨ ਸਿੰਘ ਜੀ ਦਾ ਦੂਜਾ ਲੜਕਾ ਸ਼੍ਰੀ ਨਰਿੰਦਰ ਸਿੰਘ, ਜੋ ਬੜਾ ਉਦਾਰ, ਉਤਸ਼ਾਹੀ, ਖੁਸ਼ ਰਹਿਣਾ, ਉੱਚਾ ਲੰਮਾ, ਤਕੜੇ

ਜੁੱਸੇ ਵਾਲਾ ਜੁਆਨ ਹੈ, ਦਾ ਅਨੰਦ ਕਾਰਜ ਸੰਤ ਜਸਵੰਤ ਸਿੰਘ ਘੱਟਾਰੋੜਾ, ਮੁੰਬਾਸਾ ਵਾਲਿਆਂ ਦੀ ਪੁੱਤਰੀ, ਗੁਣਵਾਨ ਬੀਬੀ ਜਿਤਿੰਦਰ ਕੌਰ ਨਾਲ ਹੋਇਆ। ਲੜਕੀ ਪੜ੍ਹੀ ਲਿਖੀ, ਉੱਚੀ ਲੰਮੀ, ਗੋਰ ਵਰਣੀ ਅਤੇ ਸੇਵਾ ਸਤਿਕਾਰ ਵਿਚ ਪਾਰੰਗਤ ਹੈ।

ਦੂਜਾ ਜੋੜਾ ਬੰਬਈ ਦੇ ਪ੍ਰਸਿਧ ਠੇਕੇਦਾਰ ਸ. ਬਚਨ ਸਿੰਘ ਕਲਸੀ ਦੇ ਸਪੁਤਰ ਸ. ਬਲਦੇਵ ਸਿੰਘ ਅਤੇ ਨੈਰੋਬੀ ਦੇ ਸ. ਬਚਨ ਸਿੰਘ ਦੀ ਸਪੁਤਰੀ ਬੀਬੀ ਰਵਿੰਦਰ ਕੌਰ ਦਾ ਹੈ। ਬਲਦੇਵ ਸਿੰਘ ਰਾਤੀਂ ਹੀ ਬੰਬਈ ਤੋਂ ਹਵਾਈ ਸਫ਼ਰ ਦੁਆਰਾ ਏਥੇ ਪੁੱਜਾ ਹੈ। ਇਸ ਮੌਕੇ ਉਹਦਾ ਛੋਟਾ ਭਾਈ ਹੀ ਉਹਦੇ ਨਾਲ ਸੀ। ਪਰਵਾਰ ਦੇ ਜੀਆਂ 'ਚੋਂ ਹੋਰ ਕੋਈ ਕੋਲ ਨਹੀਂ ਸੀ।

ਅਰਦਾਸ ਉਪ੍ਰੰਤ ਸ. ਸੀਰ੍ਹੇ ਨੇ ਵਿਵਾਹਿਤ ਜੋੜਿਆਂ ਦੇ ਮਾਂ ਬਾਪ ਨੂੰ ਸੰਗਤ ਵਲੋਂ ਵਧਾਈ ਦਿੱਤੀ, ਸਤਿਗੁਰੂ ਜੀ ਦੀ ਆਸ਼ੀਰਵਾਦ ਦਾ ਕੋਟਾਨਕੋਟ ਧੰਨਵਾਦ ਕੀਤਾ। ਬੱਚਿਆਂ ਨੇ ਕੜਾਹ ਪ੍ਰਸ਼ਾਦ ਲੈ ਕੇ, ਛਕ ਕੇ, ਹੱਥ ਧੋ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਦੀ ਹਾਜ਼ਰੀ ਭਰੀ।

ਅੱਜ ਦਾ ਲੰਗਰ ਸੂਬਾ ਦਰਸ਼ਨ ਸਿੰਘ ਜੀ ਵਲੋਂ ਸਾਧ ਸੰਗਤ ਨੇ ਧਰਮਸਾਲਾ ਵਿਖੇ ਹੀ ਪ੍ਰੇਮ ਪੂਰਵਕ ਛਕਿਆ।

## ਸੂਬਾ ਪ੍ਰੀਤਮ ਸਿੰਘ ਜੀ

ਨਿਤ ਵਾਂਗ ਸਤਿਗੁਰੂ ਜੀ ਦੀਵਾਨ ਵਿਚੋਂ ਉਠ ਕੇ ਸ. ਗੁਰਚੈਨ ਸਿੰਘ ਦੇ ਬੰਗਲੇ ਪਧਾਰੇ। ਮੈਂ ਵੀ ਏਸੇ ਬੰਗਲੇ ਪੁੱਜਾ। 9 ਵਜੇ ਸੱਚੇ ਪਾਤਸ਼ਾਹ ਸਾਡੇ ਵੱਲ ਆਉਣ ਲਗੇ ਤਾਂ ਸੂਬਾ ਦਰਸ਼ਨ ਸਿੰਘ ਜੀ ਨੇ ਸੂਬਾ ਪ੍ਰੀਤਮ ਸਿੰਘ ਜੀ ਨੂੰ ਇਕਾਂਤ ਸਮਾ ਲੈ ਦਿੱਤਾ। ਸੂਬਾ ਜੀ ਰਾਹੀਂ ਯੁਗੰਡਾ ਵਾਲਿਆਂ ਦੀ ਸਾਰੀ ਵਿਥਿਆ ਸੁਣ ਸਤਿਗੁਰੂ ਜੀ ਉਨ੍ਹਾਂ ਨਾਲ ਡਰਾਇੰਗ ਰੂਮ ਵਿਚ ਪਧਾਰੇ ਜਿਥੇ ਸੂਬਾ ਦਰਸ਼ਨ ਸਿੰਘ ਜੀ, ਸੀਰ੍ਹਾ ਜੀ, ਲੇਖਕ ਅਤੇ ਸ. ਗਿਆਨ ਸਿੰਘ ਆਦਿ ਸੱਜਣ ਬੈਠੇ ਹੋਏ ਸਨ। ਕਾਲੇ ਫਰਨੀਚਰ ਨਾਲ ਸੁਸੱਜਿਤ ਇਹ ਕਮਰਾ ਜਿਵੇਂ ਰੌਣਕ ਨਾਲ ਭਰਪੂਰ ਹੋ ਗਿਆ।

ਦੀਨ ਦਿਆਲ ਜੀ ਨੇ ਮੈਨੂੰ ਮੁਖ਼ਾਤਿਬ ਕਰਦਿਆਂ ਫ਼ਰਮਾਇਆ : ਇਹ ਯੂਗੰਡਾ ਦੇ ਸੂਬਾ ਜੀ ਹਨ ਪ੍ਰੀਤਮ ਸਿੰਘ, ਤੁਹਾਡੇ ਸਰਨਾਵੀਏਂ। ਬੜੇ ਜੋਧੇ ਹਨ, ਕੱਲੇ ਹੀ ਯੂਗੰਡਾ ਵਿਚ ਡਟੇ ਹੋਏ ਹਨ। ਦੋ ਤਿੰਨ ਕਰੋੜ ਦਾ ਤਾਂ ਇਹਨਾਂ ਦਾ ਬੰਗਲਾ ਹੀ ਹੋਵੇਗਾ। ਜਿਸ ਕਪੜਾ ਮਿਲ ਦੇ ਇਹ 3-4 ਭਾਈਵਾਲ ਹਨ ਅੱਜ ਦੀਆਂ ਕੀਮਤਾਂ ਅਨੁਸਾਰ 50-60 ਕਰੋੜ ਸ਼ਲਿੰਗ ਦੀ ਉਹ ਵੀ ਹੋਵੇਗੀ। ਪਰ ਇਹਨਾਂ ਨੂੰ ਹੁਣ ਕੰਪਾਲਾ (ਯੁਗੰਡਾ ਦੀ ਰਾਜਧਾਨੀ) ਵਿਚ ਰਹਿਣਾ ਮੁਹਾਲ ਹੋ ਗਿਆ ਹੈ। ਇੱਦੀ ਆਮੀਨ (ਯੁਗੰਡਾ ਦਾ ਸਾਬਕਾ ਪ੍ਰੈਜ਼ੀਡੈਂਟ) ਦੇ ਤਾਂ ਇਹ ਵੱਡੇ ਭਾਈ ਹੀ ਗਿਣੇ ਜਾਂਦੇ ਹਨ। ਪਰ ਆਮੀਨ ਦਾ ਰਾਜ ਖ਼ਤਮ ਹੋ ਜਾਣ ਨਾਲ ਇਹਨਾਂ ਨੂੰ ਪਰੇਸ਼ਾਨ ਕੀਤਾ ਜਾ ਰਿਹਾ ਹੈ। ਇਹਨਾਂ ਦੀ ਗਾਥਾ ਸੁਣ ਲੈਣੀ। ਮੈਂ ਇਹਨਾਂ ਨੂੰ ਕਿਹਾ ਹੈ : ਦਿੱਲੀ ਆ ਜਾਣ। ਜਾਂ ਬੰਬਈ, ਕਲਕਤਾ ਜੋ ਵੀ ਇਹਨਾਂ ਨੂੰ ਪਸੰਦ ਹੋਵੇ। ਏਥੋਂ ਦਾ ਸਭ ਕੁਝ ਏਥੇ ਹੀ ਛੱਡ ਦੇਣ ਜਾਂ ਜੋ ਮਿਲਦਾ ਹੋਵੇ ਲੈ ਲੈਣ ਅਤੇ ਆ ਜਾਣ। ਭਾਰਤ ਵਿਚ ਅਸੀਂ ਇਹਨਾਂ ਨੂੰ ਰਿਹਾਇਸ਼ ਦਾ ਅਤੇ

ਕਾਰੋਬਾਰ ਦਾ ਪ੍ਰਬੰਧ ਕਰਕੇ ਦਿਆਂਗੇ। ਇਹ ਸੋਚ ਲੈਣ, ਕੀ ਕੁਝ ਇਹਨਾਂ ਦੇ ਹਿਤ ਵਿਚ ਹੈ।

ਪ੍ਰੀਤਮ ਸਿੰਘ ਜੀ ਦਾ ਅਜੇ ਕੰਪਾਲਾ ਛੱਡਣ ਤੇ ਜੀ ਨਹੀਂ ਕਰਦਾ। ਸਾਰੀ ਉਮਰ ਕੰਪਾਲੇ ਬਿਤਾਈ ਹੈ ਹੁਣ ਕਿਥੇ ਜਾਣ ? ਸਤਿਗੁਰੂ ਜੀ ਤਾਂ ਥੋੜਾ ਕੁ ਸਮਾ ਸਾਨੂੰ ਨਿਵਾਜ ਫਿਰ ਇਸ਼ਨਾਨ ਕਰਨ ਚਲੇ ਗਏ। ਅਸਾਂ ਸੂਬਾ ਜੀ ਦੇ ਸੰਘਰਸ਼ ਦੀ ਕਹਾਣੀ ਸੁਣ-ਸੰਭਾਲ ਲਈ। ਉਹ ਕਿਤੇ ਫੇਰ ਦਰਜ ਕਰਾਂਗਾ।

ਪਰਵਾਰਕ ਵੇਰਵਾ ਇਸ ਪਰਕਾਰ ਹੈ :

1. ਸੂਬਾ ਪ੍ਰੀਤਮ ਸਿੰਘ ਜੀ-ਬੀਬੀ ਸੁਰਿੰਦਰ ਕੌਰ
   ਲੜਕੇ : ਹਿੰਦ ਪਾਲ ਸਿੰਘ, ਦੇਸ਼ ਪਾਲ ਸਿੰਘ, ਹਰਜੀਤ ਸਿੰਘ
   ਲੜਕੀਆਂ : (ਪਹਿਲੇ ਟੱਬਰ ਗਿਆਨ ਕੌਰ ਦੁਆਰਾ)
   ਅੰਮ੍ਰਿਤ ਕੌਰ, ਹਰਿ ਕੀਰਤ ਕੌਰ, ਸਤਪਾਲ ਕੌਰ, ਬਲਵਿੰਦਰ ਕੌਰ
2. ਸ. ਰਘੁਬੀਰ ਸਿੰਘ ਭੱਟੀ-ਬੀਬੀ ਕਿਰਪਾਲ ਕੌਰ
   ਲੜਕੇ : ਸ. ਸਤਿਪਾਲ ਸਿੰਘ-ਬੀਬੀ ਅਮਰਜੀਤ ਕੌਰ
   ਸ. ਅਜੀਤ ਸਿੰਘ-ਬੀਬੀ ਅਮਰਜੀਤ ਕੌਰ
   ਸ. ਜਸਵਿੰਦਰ ਸਿੰਘ-ਬੀਬੀ ਪਰਮਿੰਦਰ ਕੌਰ (ਯੂ. ਕੇ.)
   ਸ. ਇੰਦਰ ਪਾਲ ਸਿੰਘ-ਰਾਣੀ (ਯੂ. ਕੇ.)
   ਅੰਮ੍ਰਿਤ ਪਾਲ ਸਿੰਘ...
   ਲੜਕੀਆਂ : ਬੀਬੀ ਮਨਮੋਹਨ ਕੌਰ (ਰੁਆਂਡਾ)
   ਬੀਬੀ ਕੁਲਦੀਪ ਕੌਰ (ਯੂ. ਕੇ.)

ਨੈਰੋਬੀ ਦੇ ਇਸ ਉਪ੍ਰੋਕਤ ਪਰਵਾਰ ਦੇ ਘਰ ਵੀ ਸਤਿਗੁਰੂ ਜੀ ਨੇ ਲਉਢੇ ਪਹਿਰ ਦਾ ਜਲਪਾਨ ਕੀਤਾ।

## ਸ. ਤਾਰਾ ਸਿੰਘ ਦੇ ਘਰ

ਕਿਉਂਕਿ ਕਲ੍ਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਨਾਲ ਆਏ ਜਥੇ ਨੇ ਸ਼ਾਮ ਤਕ ਭਾਰਤ ਨੂੰ ਉਡਣਾ ਹੈ ਇਸ ਲਈ ਅੱਜ ਦਾ ਦਿਨ ਖਾਸ ਕਰ ਧਿਆਨ, ਸਨੇਹ ਤੇ ਵਿਛੋੜੇ ਦੀਆਂ ਕਸਕਾਂ ਦੇ ਚੇਤੇ ਨਾਲ ਭਰਪੂਰ ਸੀ। ਇਸੇ ਦਿਨ ਨੂੰ ਨੈਰੋਬੀ ਵਿਚਲਾ ਅੰਤਮ ਦਿਨ ਮਿਥ ਕੇ ਸਵੇਰੇ ਅਨੰਦ ਕਾਰਜ ਕਰਕੇ, ਪਾਠ-ਭੋਗ ਪਾਏ ਗਏ। ਏਥੋਂ ਦੇ ਵਡੇ ਧਨਾਢ ਕਾਰੋਬਾਰੀ ਸ. ਤਾਰਾ ਸਿੰਘ ਚਾਨਾ ਨੇ ਵੀ ਆਪਣੇ ਘਰ ਸਤਿਗੁਰੂ ਜੀ ਦੇ ਚਰਨ ਪੁਆਣ ਅਤੇ ਜਲ ਪਾਨ ਕਰਵਾਣ ਦੀ, ਅੱਜ ਦੇ ਦਿਨ ਲਈ, ਬਿਨੈ ਗੁਜ਼ਾਰੀ ਹੋਈ ਸੀ। ਸ਼ਾਮੀ ਪੌਣੇ ਪੰਜ ਵਜੇ ਸ. ਤਾਰਾ ਸਿੰਘ ਸੱਚੇ ਪਾਤਸ਼ਾਹ ਜੀ ਨਾਲ ਆਏ ਸਾਰੇ ਸਰੀਰਾਂ ਨੂੰ ਅਤੇ ਕੁਛ ਨੈਰੋਬੀ ਦੇ ਚੋਣਵਿਆਂ ਨੂੰ ਪ੍ਰਸ਼ਾਦ ਛਕਣ ਜਾਂ ਜਲ ਪਾਣੀ ਲਈ ਬੁਲਾਇਆ ਹੋਇਆ ਸੀ।

ਦਿੱਤੇ ਹੋਏ ਸਮੇ ਅਨੁਸਾਰ ਸ੍ਰੀ ਸਤਿਗੁਰੂ ਜੀ, ਮਾਤਾ ਜੀ ਅਤੇ ਸੇਵਾ ਵਿਚ ਭਾਰਤੋਂ ਆਇਆ ਜਥਾ ਸ. ਚਾਨਾ ਦੇ ਬੰਗਲੇ ਪੁਜੇ। ਸਤਿਗੁਰੂ ਜੀ ਨੇ ਜਲਪਾਨ ਕੀਤਾ ਤਾਂ ਗ੍ਰਿਹਿ

ਸਵਾਮੀ ਅਤੇ ਸਵਾਮਿਨ ਮਾਇਆ, ਬਸਤਰ ਆਦਿ ਭੇਟਾ ਚਰਨਾਂ ਵਿਚ ਧਰ ਕ੍ਰਿਤ ਕ੍ਰਿਤ ਹੋਏ। ਸਾਰੇ ਪਾਸੇ ਖੁਸ਼ੀਆਂ ਦਾ ਬੋਲ ਬਾਲਾ ਸੀ।

### ਸ. ਬਲਦੇਵ ਸਿੰਘ ਭੋਗਲ

ਏਥੋਂ ਵਿਹਲੇ ਹੋ ਸ. ਬਲਦੇਵ ਸਿੰਘ ਭੋਗਲ ਦੇ ਘਰ ਚਰਨ ਪਾਏ ਗਏ। ਬੀਬੀ ਨੇ ਬਾਰ ਬਾਰ ਬੇਨਤੀ ਕੀਤੀ ਸੀ। ਸਬੱਬ ਨਾਲ ਸ. ਭੋਗਲ ਤਾਂ ਦਫਤਰੋਂ ਹੀ ਨ ਵਿਹਲੇ ਹੋ ਸਕੇ। ਬੀਬੀ ਗੁਰਮੀਤ ਕੌਰ ਅਤੇ ਬੱਚਿਆਂ ਨੇ ਹੀ ਭੇਟਾ ਧਰ-ਧਰ ਨਮਸਕਾਰ ਕੀਤੀ। 10 ਕੁ ਮਿੰਟ ਬੈਠ, ਬੱਚਿਆਂ ਨੂੰ ਸਦ ਉਪਦੇਸ਼ ਦੇ, ਆਪ ਜੀ ਨੇ ਪ੍ਰਸਥਾਨ ਕੀਤਾ।

### ਅੰਤਮ ਦੀਵਾਨ ਸ਼ਾਮ ਦਾ

ਹਰ ਕਿਸੇ ਨੂੰ ਪਤਾ ਸੀ ਕਿ ਅੱਜ ਦਾ, ਸ਼ਾਮ ਦਾ, ਦੀਵਾਨ ਗੁਰੂ ਕੀ ਹਜ਼ੂਰੀ ਵਿਚ ਨੈਰੋਬੀ ਵਿਖੇ ਅੰਤਮ ਹੈ। ਇਸ ਲਈ ਪਰਵਾਰਾਂ ਦੇ ਪਰਵਾਰ ਹੀ ਅੱਜ ਦਰਸ਼ਨਾਂ ਨੂੰ ਆਏ ਹੋਏ ਸਨ। ਨਾਮ ਸਿਮਰਨ ਉਪ੍ਰੰਤ ਅਰਦਾਸ ਹੋਈ ਤਾਂ ਰਾਗੀਆਂ ਦੇ ਸਾਜ਼ ਖੋਲ੍ਹਣ ਤੋਂ ਪਹਿਲਾਂ ਹੀ ਨਮਸਕਾਰ ਕਰਨ ਹਿਤ ਸ. ਅਜੀਤ ਸਿੰਘ ਮੁਤਲਾਸ਼ੀ, ਸ. ਕਿਰਨ ਪਾਲ ਸਿੰਘ ਅਤੇ ਸ੍ਰੀ ਹਰਪਾਲ ਸਿੰਘ ਭੱਲੀ ਗੁਰੂ ਚਰਨਾਂ ਵਿਚ ਹਾਜ਼ਰ ਹੋਏ।

ਸਤਿਗੁਰੂ ਜੀ : ਮੁਤਲਾਸ਼ੀ ਜੀ ਅੱਜ ਤੁਸੀਂ ਕਿਰਪਾ ਕਰੋ। ਕੋਈ ਸ਼ਬਦ ਸੁਣਾਓ।

ਮੁਤਲਾਸ਼ੀ : ਦੀਨ ਦਿਆਲ ਅਸੀਂ ਤਾਂ ਨਿਤ ਕਰਦੇ ਹੀ ਰਹਿੰਦੇ ਹਾਂ, ਸਾਨੂੰ ਹਜ਼ੂਰੀ ਰਾਗੀਆਂ ਤੋਂ ਲਾਹਾ ਲੈਣ ਦਿਓ।

ਸਤਿਗੁਰੂ ਜੀ : ਇਹੋ ਗੱਲ ਤਾਂ ਮੈਂ ਕਹਿੰਦਾ ਹਾਂ ਕਿ ਇਹਨਾਂ ਨੂੰ ਤਾਂ ਮੈਂ ਸੁਣਦਾ ਹੀ ਰਹਿੰਦਾ ਹਾਂ, ਆਪ ਨੂੰ ਸੁਣਨ ਦਾ ਮੌਕਾ ਕਦੇ ਕਦੇ ਹੀ ਮਿਲਦਾ ਹੈ।

ਮੁਤਲਾਸ਼ੀ ਜੀ 'ਸਤਿ ਬਚਨ ਜੀ' ਆਖ ਕੀਰਤਨ ਸਥਾਨ ਤੇ ਬੈਠ ਗਏ। ਹਰਮੋਨੀਅਮ ਖੁਲ੍ਹ ਗਿਆ। ਕਿਰਪਾਲ ਸਿੰਘ ਤਬਲਾ ਲੈ ਬੈਠੇ। ਮੁਤਲਾਸ਼ੀ (ਨਾਬੀਨੇ ਹਨ) ਜੀ ਨੇ ਸ਼ਬਦ ਆਰੰਭ ਕੀਤਾ।

ਇਸ ਅਨੰਦ ਦਾਇਕ ਸ਼ਬਦ ਤੋਂ ਪਿਛੋਂ ਸ੍ਰੀ ਸਤਿਗੁਰੂ ਜੀ ਨੇ ਧਰਮਸਾਲਾ ਪ੍ਰਬੰਧਕ ਸੰਤ ਦਿਆਲ ਸਿੰਘ ਦੇ ਲੜਕੇ ਗੁਰਦੇਵ ਸਿੰਘ ਨੂੰ ਆਵਾਜ਼ ਦਿੱਤੀ ਕਿ ਉਹ ਤਬਲਾ ਸੁਣਾਏ। ਗੁਰਦੇਵ ਸਿੰਘ ਨੇ ਪੂਰਾ ਸੁਰ ਕਰਕੇ ਜਾਂ ਸ੍ਰੀ ਮੁਤਲਾਸ਼ੀ ਦੇ ਨਗ਼ਮੇ ਨਾਲ ਸੰਗਤ ਕਰਨੀ ਸ਼ੁਰੂ ਕੀਤੀ ਤਾਂ ਵਾਤਾਵਰਣ ਕੌਤੂਹਲ ਪੂਰਣ ਹੋ ਗਿਆ। ਲੜਕਾ ਬੜੇ ਭਰੋਸੇ ਨਾਲ ਤਬਲਾ ਵਾਦਨ ਕਰ ਰਿਹਾ ਸੀ...ਪਰ ਲੈਅ ਤੋਂ ਦੋ ਤਿੰਨ ਵਾਰ ਉੱਖੜ ਹੀ ਗਿਆ।

ਇਕ ਸ਼ਬਦ ਹਰਬੰਸ ਸਿੰਘ-ਖਜ਼ਾਨ ਸਿੰਘ ਨੇ ਪੜ੍ਹਿਆ। ਇਹਦੀ ਸਮਾਪਤੀ ਉਪ੍ਰੰਤ ਸੰਗਤ ਸਕੱਤਰ ਸ. ਸੀਰ੍ਹਾ ਨੇ ਇਸ ਨੂੰ ਸ਼ਾਮ ਦਾ ਅੰਤਮ ਦੀਵਾਨ ਦੱਸ, ਸਤਿਗੁਰੂ ਜੀ ਦਾ ਕੋਟਾਨ ਕੋਟ ਧਨਵਾਦ ਕੀਤਾ ਕਿ ਆਪ ਜੀ ਨੇ ਕੀਨੀਆ ਦੀ ਸੰਗਤ ਦੀ ਬੇਨਤੀ ਪਰਵਾਨ

ਕਰਕੇ, ਅਪਣੇ ਜਥੇ ਨਾਲ ਨੈਰੋਬੀ ਵਿਖੇ ਦਰਸ਼ਨ ਦੇ ਏਨੇ ਦਿਨ ਸੰਗਤ ਨੂੰ ਨਿਵਾਜਿਆ । ਸ. ਸੀਰ੍ਹਾ ਨੇ ਫਿਰ, ਪੰਡਿਤ ਗੋਪਾਲ ਸਿੰਘ, ਕੀਰਤਨਕਾਰਾਂ ਹਜ਼ੂਰੀ ਰਾਗੀਆਂ ਅਤੇ ਪ੍ਰੀਤਮ ਸਿੰਘ ਕਵੀ ਦੀ ਤਾਰੀਫ਼ ਵਿਚ ਵੀ ਬੜੀ ਉਦਾਰਤਾ ਨਾਲ ਸ਼ਬਦ ਵਰਤੇ । ਅੰਤ ਉਤੇ ਸਨਿਮਰ ਬੇਨਤੀ ਕੀਤੀ ਕਿ ਸੇਵਾ ਸਤਿਕਾਰ ਵਿਚ ਜੋ ਕਮੀ ਰਹਿ ਗਈ ਹੋਵੇ ਸੱਚੇ ਪਾਤਸ਼ਾਹ ਜੀ ਅਤੇ ਨਾਲ ਆਈ ਸੰਗਤ ਖਿਮਾ ਕਰੇ ।

ਉੱਤਰ ਵਿਚ ਕੁਛ ਕਹਿਣ ਲਈ ਸਤਿਗੁਰੂ ਜੀ ਨੇ ਮੈਨੂੰ, ਅਰਥਾਤ ਇਸ ਲੇਖਕ ਨੂੰ ਇਸ਼ਾਰਾ ਕੀਤਾ । ਪੰਤਾਲੀ ਮਿੰਟਾਂ ਵਿਚ ਮੈਂ ਸਤਿਗੁਰੂ ਜੀ ਦੇ ਸੰਸਾਰ ਵਿਆਪਕ ਰੁਝੇਵੇਂ, ਸੈਂਕੜੇ ਹਜ਼ਾਰਾਂ ਮੀਲਾਂ ਦਾ ਲਗਭਗ ਰੋਜ਼ਾਨਾ ਸਫ਼ਰ, ਸੰਗਤਾਂ ਤੇ ਵਿਅਕਤੀਆਂ ਪ੍ਰਤੀ ਸਨੇਹ, ਗ਼ੈਰ ਨਾਮਧਾਰੀ ਸਮਾਗਮਾਂ ਅਤੇ ਸਮਾਜਕ ਕਾਰਜਾਂ ਬਾਰੇ ਵਕਤ ਦੇਣਾ, ਸੰਗੀਤ ਵਲ ਗਹਿਰੀ ਰੁਚੀ ਤੇ ਬੱਚਿਆਂ ਨੂੰ ਰਾਗ ਵਿੱਦਿਆ ਵਲ ਰੁਚਿਤ ਰਖਣਾ, ਉਸਾਰੀ ਵਿਚ ਏਨੀ ਦਿਲਚਸਪੀ ਕਿ ਤਿੰਨ ਸਾਲ ਵਿਚ ਭੈਣੀ ਸਾਹਿਬ ਨੂੰ ਅਸਲੋਂ ਨਵਿਆ ਦੇਣਾ; ਇੰਗਲੈਂਡ, ਅਮਰੀਕਾ, ਕੈਨੇਡਾ, ਥਾਈਲੈਂਡ ਆਦਿ ਦੇਸਾਂ ਵਿਚ ਬੈਠੇ ਹਜ਼ਾਰਾਂ ਪ੍ਰੇਮੀਆਂ ਦਾ ਦਰਸ਼ਨ ਨਿਵੇਦਨ—ਏਨਾ ਕੁਝ ਹੈ ਕਿ ਸਤਿਗੁਰੂ ਹੀ ਹਨ ਜੁ ਸੰਪੂਰਣਤਾ ਨਾਲ ਭੁਗਤਾ ਰਹੇ ਹਨ ਅਤੇ ਇਹ ਅਫਰੀਕਾ ਵਾਸੀ ਸੰਗਤ ਦਾ ਸਨੇਹ ਸਤਿਕਾਰ ਹੀ ਸੀ ਕਿ ਸਤਿਗੁਰੂ ਜੀ ਨੇ ਕਿੰਨੇ ਹੀ ਹੋਰ ਪ੍ਰੋਗਰਾਮਾਂ ਨੂੰ 'ਫੇਰ ਤੇ ਰਖ' ਏਥੇ ਆ ਦਰਸ਼ਨ ਦਿੱਤੇ ।

ਮੈਂ ਅਪਣੇ ਕਥਨ ਵਿਚ ਅਫਰੀਕਾ ਦੀ ਸੰਗਤ ਦੇ ਉੱਚੇ ਚਰਿੱਤਰ, ਏਕਤਾ, ਪ੍ਰੇਮ ਭਾਵ ਅਤੇ ਸ਼ਰਧਾ ਦਾ ਜ਼ਿਕਰ ਕਰਦਿਆਂ ਆਪਣੇ ਪ੍ਰਭਾਵਤ ਹੋਣ ਦੀ ਗੱਲ ਕੀਤੀ । ਨਾਲ ਦੇ ਸਾਥੀਆਂ ਵਲੋਂ ਸਾਰੀ ਸੰਗਤ, ਪ੍ਰਬੰਧਕਾਂ ਅਤੇ ਸੂਬਾ ਜੀ ਦਾ ਧੰਨਵਾਦ ਕੀਤਾ ਜਿਨ੍ਹਾਂ ਨੇ ਅਪਣੇ ਆਰਾਮ ਦੀ ਪਰਵਾਹ ਨ ਕਰ ਸਾਡੇ ਸੁਖ, ਆਰਾਮ ਅਤੇ ਦਿਲਚਸਪੀ ਲਈ ਹਰ ਬਿਧ ਅਪਣਾਈ ।

ਅੰਤ ਉਤੇ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ । ਅਸ਼ੀਰਵਾਦਾਤਮਕ ਕਥਨ ਦਾ ਸੰਖੇਪ ਇਸ ਪਰਕਾਰ ਹੈ :

—ਨੈਰੋਬੀ ਦੀ ਸਾਧ ਸੰਗਤ ਨੇ ਭਾਰਤ ਵਿਚੋਂ ਮੇਰੇ ਨਾਲ ਆਏ ਵਿਅਕਤੀਆਂ ਦੀ ਬਹੁਤ ਸੇਵਾ ਸਤਿਕਾਰ ਕੀਤਾ ਹੈ । ਹਰ ਕੋਈ ਸੰਤੁਸ਼ਟ ਰਿਹਾ ਹੈ ।

—ਭਾਵੇਂ ਕਿੰਨਾ ਭਜਨ ਬਾਣੀ ਕੀਤਾ ਜਾਇ ਜੇ ਉਹ ਗੁਰੂ ਆਦੇਸ਼ ਅਨੁਸਾਰ ਅਤੇ ਗੁਰੂ ਆਗਿਆ ਵਿਚ ਨਹੀਂ, ਗੁਰਮਤ ਅਨੁਸਾਰ ਉਸ ਨੂੰ ਪਰਵਾਨਗੀ ਨਹੀਂ ।

—ਮਨੁਖ ਪ੍ਰਭੂ ਵਲੋਂ ਵਿਮੁਖ ਹੋਣ ਨੂੰ ਸੁਖ ਅਤੇ ਮਾਇਆ ਨਾਲ ਜੁੜਨ ਦੇ ਜਤਨ ਕਰਦਿਆਂ ਉਸ ਦੀ ਨਾਪ੍ਰਾਪਤੀ ਨੂੰ ਦੁਖ ਸਮਝਦਾ ਹੈ । ਜਿਵੇਂ ਮਾਪੇ 20 ਸਾਲ ਦੇ ਜਵਾਨ ਨੂੰ ਵਡਾ, ਤਕੜਾ ਤੇ ਜਵਾਨ ਹੋਣਾ ਦਸਦੇ ਹੁਨ, ਇਹ ਨਹੀਂ ਸਮਝਦੇ ਕਿ ਉਹਦੀ 20 ਸਾਲ ਉਮਰ ਘਟ ਗਈ ਹੈ । ਕਬੀਰ ਜੀ ਨੇ ਕਿਹਾ ਹੈ :

ਜਨਨੀ ਜਾਨਤ ਸੁਤੁ ਬਡਾ ਹੋਤ ਹੈ
ਇਤਨਾ ਕੁ ਨ ਜਾਨੈ ਕਿ ਦਿਨਿ ਦਿਨਿ ਅਵਧ ਘਟਤੁ ਹੈ ।
ਐਸਾ ਤੈ ਜਗਿ ਭਰਮ ਲਾਇਆ
ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ।

—ਇਸ ਤਰ੍ਹਾਂ ਦੀ ਅਵਸਥਾ ਨਾਲ ਪ੍ਰਭੂ ਪ੍ਰੀਤਮ ਨਾਲ ਮੇਲ ਕਿਵੇਂ ਹੋਵੇ ?

ਜੋ ਪਰਾਇਆ ਸੋਈ ਅਪਨਾ
ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ
ਕਹਹੁ ਗੁਸਾਈ ਮਿਲੀਐ ਕੇਹ
ਜੋ ਬਿਬਰਜਤ ਤਿਸੁ ਸਿਉ ਨੇਹ
ਝੂਠ ਬਾਤ ਸਾ ਸਚੁ ਕਰਿ ਜਾਤੀ
ਸਤਿ ਹੋਵਨੁ ਮਨਿ ਲਗੈ ਨ ਰਾਤੀ

ਇਹ ਗੱਲਾਂ ਮੇਲ ਦੀਆਂ ਨਹੀਂ, ਦੂਰ ਜਾਣ ਦੀਆਂ ਹਨ ।

—ਸਤਿਗੁਰਾਂ ਤੁਹਾਡੇ ਉਤੇ ਕਿਰਪਾ ਕੀਤੀ ਹੈ, ਤੁਹਾਨੂੰ ਸਿਧੇ ਪਾਸੇ ਲਾਇਆ ਹੈ । ਏਸੇ ਲਈ ਸਤਿਗੁਰਾਂ ਨਾਲ ਪ੍ਰੇਮ, ਸ਼ਰਧਾ, ਅਤੇ ਭਗਤੀ ਸਾਨੂੰ ਅਪਨਾਣ ਦੀ ਲੋੜ ਹੈ ।

—ਸਾਇੰਸ ਵਿਚ ਸੰਸਾਰ ਬਹੁਤ ਅਗੇ ਵਧ ਗਿਆ ਹੈ ਪਰ ਅਜੇ ਉਸਨੇ ਅਗੇ ਜਾ ਕੇ ਮਿਲਣ ਵਾਲੀ ਗੱਲ ਦਾ ਪਤਾ ਨਹੀਂ ਕੀਤਾ ।

—ਸਤਿਗੁਰਾਂ ਸਾਨੂੰ ਪ੍ਰਭੂ ਪ੍ਰਾਪਤੀ ਦਾ ਛੋਟਾ ਰਸਤਾ ਦਸਿਆ ਹੈ : ਗੁਰਮੁਖਿ ਗਾਡੀ ਰਾਹ ਚਲਾਇਆ ।

—ਫਰੀਦ ਜੀ ਨੇ ਏਧਰਲੀ ਤਾਂਘ ਲਈ ਜਤਨਾਂ ਵਿਚ ਆਖਿਆ ਹੈ :

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਇ ।
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ।

ਸਿਲਸਿਲਾ ਅਜਿਹਾ ਬਣਨਾ ਚਾਹੀਦਾ ਹੈ ਕਿ ਜਿਹੜੇ ਪਰਿਵਾਰ ਸਾਥੋਂ ਪਰ੍ਹਾਂ ਹੁੰਦੇ ਚਲੇ ਜਾ ਰਹੇ ਹਨ ਉਨ੍ਹਾਂ ਨੂੰ ਸੂਝਬੂਝ ਤੇ ਸਨੇਹ ਨਾਲ ਨੇੜੇ ਲਿਆਂਦਾ ਜਾਇ । ਜਿਵੇਂ ਨਿਰੰਜਨ ਸਿੰਘ ਪਰਵਾਰ । ਜਿਨ੍ਹਾਂ ਜਿੰਨ੍ਹਾਂ ਦੇ ਲਿੰਕ ਉਨ੍ਹਾਂ ਨਾਲ ਹਨ ਉਨ੍ਹਾਂ ਨੂੰ ਮਿਲੋ ਅਤੇ ਕਹੋ ਕਿ ਤੁਹਾਡੇ ਘਰ ਹੀ ਪਹਿਲਾਂ ਪਹਿਲ ਸਤਿਗੁਰੂ ਪ੍ਰਤਾਪ ਸਿੰਘ ਜੀ ਆਏ ਸਨ, ਤੁਸੀਂ ਕਿਉਂ ਪਾਸੇ ਹੋਏ !

—ਦਾੜ੍ਹੀ ਮੁੰਨਣ ਵਾਲੇ, ਮਾਸ ਸ਼ਰਾਬ ਖਾਣ ਪੀਣ ਵਾਲਿਆਂ ਨੂੰ ਪਿਆਰ ਸਨੇਹ ਨਾਲ ਬੇਨਤੀ ਕਰਕੇ ਨੇੜੇ ਲਿਆਓ ।

—ਆਪਣੀ ਵਡਿਆਈ ਕਰਨ ਦੀ ਲੋੜ ਨਹੀਂ, ਇਹ ਤਾਂ ਸਤਿਗੁਰੂ ਹੀ ਕਿਰਪਾ ਕਰਨ ਕਿ ਅਸੀਂ ਰਾਹਿ ਰਾਸਤੀ ਤੇ ਚਲਦੇ ਰਹੀਏ ਫਿਰ ਦੁਨੀਆਂ ਹੀ ਉਪਮਾ ਕਰਨ ਲਗ ਜਾਂਦੀ ਹੈ । ਚੰਗੇ ਕਰਮਾਂ ਦੀ ਸਾਰਾ ਸੰਸਾਰ ਪ੍ਰਸੰਸਾ ਕਰਦਾ ਹੈ ।

—ਸੂਰਜ ਚੜ੍ਹਨ ਤੋਂ ਪਹਿਲੋਂ ਉਠ ਕੇ ਇਸ਼ਨਾਨ ਪਾਣੀ ਕਰਨ ਦੀ ਆਦਤ ਪਾਓ । ਇਕ ਘੰਟਾ ਸਿਮਰਨ ਜ਼ਰੂਰ ਕਰੋ । 8 ਘੰਟਿਆਂ ਦੀ ਦਿਹਾੜੀ ਵਿਚੋਂ ਕੇਵਲ ਇਕ ਘੰਟਾ ਭਜਨ ਕਰਨਾ ਕੋਈ ਬਹੁਤਾ ਨਹੀਂ । ਇਸ ਨਾਮ ਸਿਮਰਨ ਨਾਲ ਸਾਨੂੰ ਲਾਭ ਹੋਵੇਗਾ । ਏਦੂੰ ਵੱਧ ਜਿੰਨਾ ਕਰ ਸਕੋ ਲਾਭ ਹੀ ਲਾਭ ਹੈ ।

—ਸੈਣ ਨਾਈ ਦੀ ਸਾਖੀ ਸੁਣਾਕੇ ਬਚਨ ਕੀਤਾ ਜਿਹੜੇ ਉਹਦੇ ਹੋ ਜਾਂਦੇ ਹਨ ਉਹਨਾਂ ਦੇ ਕਾਰਜ ਉਹ ਆਪ ਹੀ ਕਰਦਾ ਰਹਿੰਦਾ ਹੈ ।

### ਜਲੇਬੀਆਂ ਦਾ ਲੰਗਰ

ਸਤਿਗੁਰੂ ਜੀ ਦੇ ਕਥਨ ਦੀ ਸਮਾਪਤੀ ਦੇ ਨਾਲ ਹੀ ਸ਼ਾਮ ਦੇ ਦੀਵਾਨ ਦੀ ਅਰਦਾਸ ਹੋ ਗਈ। ਅੱਜ ਸਾਧ ਸੰਗਤ ਲਈ ਸ. ਤਾਰਾ ਸਿੰਘ ਚਾਨਾ ਵਲੋਂ ਜਲੇਬੀਆਂ ਦਾ ਲੰਗਰ ਸੀ। ਅਤੇ ਹੋਰ ਵੀ ਵਧੀਆ ਮੌਕਾ ਇਹ ਸੀ ਕਿ ਸ੍ਰੀ ਸਤਿਗੁਰੂ ਜੀ ਨੇ ਆਪ ਸੰਗਤ ਨੂੰ ਇਹ ਲੰਗਰ ਵਰਤਾਉਣਾ ਸੀ। ਧਰਮਸਾਲਾ ਦੇ ਸਮੁਚੇ ਖੇਤਰ ਵਿਚ ਉਤਸ਼ਾਹ ਦੀਆਂ ਲਹਿਰਾਂ ਸੰਗਤਾਂ ਦੀਆਂ ਪੰਗਤਾਂ ਚੋਂ ਆਰ ਪਾਰ ਜਾ ਰਹੀਆਂ ਸਨ। ਹਰ ਕੋਈ ਪਰਮ ਸਤਿਕਾਰਤ ਹਸਤ ਕੰਵਲਾਂ ਦੁਆਰਾ ਜਲੇਬੀ ਪਰਸ਼ਾਦ ਦਾ ਇਛੁਕ ਸੀ ਅਤੇ ਸੱਚੇ ਪਾਤਸ਼ਾਹ ਜੀ ਨੇ ਪੰਗਤ ਵਿਚ ਬੈਠੇ ਹਰ ਵਿਅਕਤੀ ਨੂੰ ਉਹਦੀ ਲੋੜ ਅਨੁਸਾਰ ਜਲੇਬੀਆਂ ਵਰਤਾ ਕੇ ਕਿਰਤਾਰਥ ਕੀਤਾ।

## 3 ਅਗਸਤ 1979, ਸ਼ੁਕਰਵਾਰ
## ਪ੍ਰਸਥਾਨ ਦਿਨ
## ਨੈਰੋਬੀ ਤੋਂ ਭਾਰਤ

### ਦਸਤਾਰ ਬੰਧਨ

ਨਾਮਧਾਰੀ ਧਰਮਸਾਲਾ ਨੈਰੋਬੀ ਵਿਚ ਆਸਾ ਦੀ ਵਾਰ ਦਾ ਅੰਤਮ ਸ਼ਲੋਕ ਗੰਵਿਆਂ ਜਾ ਰਿਹਾ ਸੀ ਕਿ ਦੀਵਾਨ ਦੀ ਭਰਪੂਰ ਹਾਜ਼ਰੀ ਵਿਚ, ਸ੍ਰੀ ਸਤਿਗੁਰੂ ਜੀ ਦੇ ਸਨਮੁਖ ਸੂਬਾ ਪ੍ਰੀਤਮ ਸਿੰਘ ਜੀ ਯੁਗੰਡਾ ਆਪਣੇ ਬੱਚਿਆਂ ਸਮੇਤ ਦਰਸ਼ਨ ਕਰਨ ਆਏ। ਬੱਚੇ 8 ਤੋਂ 11 ਸਾਲ ਤਕ ਦੀ ਉਮਰ ਦੇ ਲਗਦੇ ਸਨ। ਗੁਰੂ ਕੇ ਖਜ਼ਾਨਚੀ ਨੇ ਦੋ ਦਸਤਾਰਾਂ ਇਹਨਾਂ ਲਈ ਲਿਆ ਹਾਜ਼ਰ ਕੀਤੀਆਂ। ਸੱਚੇ ਪਾਤਸ਼ਾਹ ਜੀ ਨੇ ਦੋਹਾਂ ਬਚਿਆਂ ਦੇ ਸਿਰਾਂ ਤੇ ਦਸਤਾਰਾਂ ਆਪ ਸਜਾਣ ਦੀ ਕਿਰਪਾ ਕੀਤੀ ਅਤੇ ਪੂਰਬਾ ਜੀ ਨੂੰ ਕਹਿ ਕੇ ਭਜਨ ਦਿਵਾਇਆ।

ਇਕ ਜੋੜੇ ਨੇ ਬੀਤੀ ਰਾਤੀਂ ਵੀ ਭਜਨ ਪੁੱਛਿਆ ਸੀ।

### ਵਿਚਾਰ ਵਟਾਂਦਰਾ

6.30 ਤਕ ਧਰਮਸਾਲਾ ਵਿਚ ਸਮਾਗਮ ਹੋ ਗਿਆ। 9.45 ਤਕ ਸਤਿਗੁਰੂ ਜੀ ਫਲੋਰਾ ਬੰਗਲਿਓਂ ਵੀ ਹੋ ਆਏ। ਸੂਬਾ ਜੀ ਦੇ ਬੰਗਲੇ ਪਹੁੰਚ ਕੇ ਆਮ ਪੱਧਰ ਤੋਂ ਨੀਵੇਂ ਘਾਹ ਕਿੱਤੇ ਵਿਚ ਧੁੱਪੇ ਚਟਾਈਆਂ ਵਿਛ ਗਈਆਂ। ਏਥੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ, ਸੂਬਾ ਜੀ, ਸ. ਤਾਰਾ ਸਿੰਘ ਚਾਨਾ, ਸ. ਮਨਜੀਤ ਸਿੰਘ ਆਦਿ ਕੁਝ ਸਰੀਰਾਂ ਬੈਠ ਕੇ ਨੈਰੋਬੀ ਦੀ ਸੰਗਤ ਦੀ ਹੋਰ ਉੱਨਤੀ ਬਾਰੇ ਵਿਚਾਰਾਂ ਕੀਤੀਆਂ। ਮੁੱਖ ਮਸਲਾ ਸਰਕਾਰੀ ਤੌਰ ਤੇ ਪਰਵਾਨਤ ਧਰਮਸਾਲਾ ਨਾਲ ਲਗਦੀ ਜ਼ਮੀਨ ਨੂੰ ਘੇਰਨਾ, ਬਿਲਡਿੰਗ ਉਸਾਰੀ, ਨਾਮਧਾਰੀ ਬਚਿਆਂ ਲਈ ਸਕੂਲ ਆਦਿ ਬਾਰੇ ਚਰਚਾ ਸੀ। ਇਕ ਘੰਟੇ ਤੋਂ ਵੱਧ ਸਮਾਂ ਸਤਿਗੁਰਾਂ ਧੁੱਪੇ ਹੀ ਬਿਤਾਇਆ। ਸਰਦੀ ਕਾਫ਼ੀ ਵਧ ਜਾਣ ਕਾਰਨ ਧੁੱਪ ਸੁਖਾਵੀਂ ਲਗਦੀ ਸੀ।

ਮੈਂ ਇੱਕ ਨੁੱਕਰੇ ਬੈਠ, ਦਿੱਲੀ ਦੇ ਰਮੇਸ਼ ਨਗਰੋਂ ਆਏ ਇੰਜੀਨੀਅਰ ਜੁਆਨ ਸ. ਜੁਗਿੰਦਰ ਸਿੰਘ ਸੱਗੂ ਦੀ ਜਦੋਜਹਿਦ ਦੀ ਦਾਸਤਾਨ ਸੁਣ ਰਿਹਾ ਸਾਂ।

### ਸੁਨਹਿਰੀ ਐਨਕ

ਸਤਿਗੁਰੂ ਜੀ ਨੇ ਅੱਜ ਇਕ ਸੁਨਹਿਰੀ ਫਰੇਮ ਵਾਲੀ ਐਨਕ ਪਹਿਨੀ ਹੋਈ ਸੀ। ਉਸਦਾ ਜਚਾਅ ਬੜਾ ਚਿੱਤਾਕਰਸ਼ਕ ਸੀ। ਮੈਂ ਉਹਦੇ ਬਾਰੇ ਕੁਛ ਕਹਿਣ ਨੂੰ ਉਤਾਵਲਾ ਹੀ ਸਾਂ, ਪਰ ਸਤਿਗੁਰੂ ਜੀ ਪਹਿਲ ਕਰ ਗਏ। ਉਹਨਾਂ ਮੈਨੂੰ ਨੇਤਰਾਂ ਤੋਂ ਐਨਕ ਲਾਹ ਕੇ ਵਖਾਈ ਅਤੇ ਇਕ ਸੱਜਣ ਦਾ ਨਾਮ ਲਿਆ, (ਅਫਸੋਸ ਹੈ ਇਸ ਪਿਆਰੇ ਬੰਦੇ ਦਾ ਨਾਮ ਮੈਨੂੰ ਲਿਖਣ ਵੇਲੇ ਤਕ ਯਾਦ ਨਹੀਂ ਰਿਹਾ) ਅਤੇ ਕਿਹਾ : ਉਸਨੇ ਬਹੁਤ ਜ਼ਿਦ ਕੀਤੀ। ਮੈਂ ਬਥੇਰਾ ਆਖਿਆ ਕਿ ਇਹ ਵਾਧੂ ਵਿਖਾਵਾ ਹੈ, ਪਰ ਪ੍ਰੇਮ ਕਦੋਂ ਕੋਈ ਨੇਮ ਰਹਿਣ ਦਿੰਦਾ ਹੈ। ਅੰਤ ਨੂੰ ਸੁਨਹਿਰੀ ਫਰੇਮ ਵਾਲੀ ਐਨਕ ਮੈਨੂੰ ਪਹਿਨਣੀ ਹੀ ਪਈ।

### ਤਿਆਰੀ ਪਿਆਰੀ

ਹਰੇਕ ਜਾਣ ਵਾਲੇ ਦੇ ਮਨ ਵਿਚ ਕਾਹਲ ਸੀ। ਹਰ ਕੋਈ ਜਾਣ ਦੀ ਤਿਆਰੀ ਲਈ ਦੌੜ ਭੱਜ ਕਰ ਰਿਹਾ ਸੀ, ਬਿਨਾ ਸਤਿਗੁਰੂ ਜੀ ਦੇ। ਸ੍ਰੀ ਪੂਰਬਾ, ਸ. ਮਨਚੰਦਾ ਅਤੇ ਮਾਤਾ ਜੀ ਗੁਰੂ ਕੇ ਸਾਮਾਨ ਦਾ ਬੰਨ੍ਹਣ-ਬਨ੍ਹਾਣ ਕਰ ਰਹੇ ਸਨ। ਪਰ ਸਤਿਗੁਰੂ ਜੀ ਦਾ ਸਾਮਾਨ ਹੀ ਕਿਹੜਾ ਸੀ, ਬਿਨਾ ਦੋ ਜੋੜੇ ਗਲ ਪਾਣ ਵਾਲੇ ਬਸਤਰਾਂ ਦੇ, ਪਰ ਸਾਰਾ ਸਾਮਾਨ ਹੀ ਤਾਂ ਉਹਨਾਂ ਦਾ ਸੀ, ਸਮੇਤ ਸਾਡੇ। ਮਾਤਾ ਜੀ ਨੇ ਦੇਸ ਬੈਠੇ ਸੇਵਕਾਂ ਦੇ, ਉਹ ਸੇਵਕ ਲੰਗਰ ਦੇ ਸਨ, ਜਾਂ ਮਾਲ ਦੇ, ਬਿਰਧਾਂ ਦੇ ਸਨ ਜਾਂ ਅਖੰਡ ਵਰਨੀ ਵਿਚ ਲਗੇ, ਹੋਰ ਪ੍ਰਬੰਧ ਕਰਤਿਆਂ ਦਾ ਧਿਆਨ ਵੀ ਕਿਨ ਰਖਣਾ ਸੀ, ਬਿਨਾ ਮਾਤਾ ਜੀ ਤੋਂ। ਮਾਤਾ ਜੀ ਨੇ ਜਿਹੜੇ ਕਪੜੇ ਹੁਣ ਤਕ ਕੱਟੇ ਸਿਲਵਾਏ ਸਨ, ਉਹ ਹੁਣ ਸੰਭਾਲਣੇ ਸਨ।

ਰਾਗੀ ਸਿੰਘਾਂ, ਪੰਡਿਤ ਜੀ ਅਤੇ ਮੇਰਾ ਅਜਿਹਾ ਸਾਮਾਨ ਲੈਣਾ ਤੇ ਸੰਭਾਲਣਾ ਜ਼ਰੂਰੀ ਸੀ ਜੁ ਅਸੀਂ ਮਨ ਵਿਚ ਧਾਰ ਕੇ ਆਏ ਹੋਏ ਸਾਂ।

ਨੈਰੋਬੀ ਦੀ ਸੰਗਤ ਵਿਚੋਂ ਬਹੁਤ ਸਾਰੇ ਸਰੀਰ ਕਾਰਾਂ ਲੈ ਕੇ ਆ ਗਏ, ਸਾਮਾਨ ਅਤੇ ਸਰੀਰਾਂ ਨੂੰ ਜੋਮੋ ਕਨਿਆਟਾ ਏਅਰਪੋਰਟ ਤੇ ਲੈ ਜਾਣ ਲਈ 3.15 ਲਉਢੇ ਪਹਿਰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੰਡਿਤ ਜੀ ਨੇ ਭਾਰਤ ਵਾਪਸੀ ਲਈ ਅਰਦਾਸ ਕੀਤੀ ਅਤੇ ਸਵਾਰੀਆਂ ਨਿਸਚਿਤ ਗੱਡੀਆਂ ਵਿਚ ਬੈਠ ਹਵਾਈ ਅੱਡੇ ਨੂੰ ਚਲ ਪਈਆਂ।

ਚੱਲਣ ਤੋਂ ਪਹਿਲਾਂ ਸਤਿਗੁਰੂ ਜੀ ਨੇ ਦੋ ਤਿੰਨ ਘੰਟੇ ਉਤੰਤ੍ਰਿਤੀ ਵੱਖ ਵੱਖ ਸਰੀਰਾਂ ਨਾਲ, ਇਕੱਲਿਆਂ ਜਾਂ ਗਰੁਪਾਂ ਵਿਚ ਆਪਣੇ ਕਮਰੇ ਵਿਚ ਬੈਠ ਪੰਥ ਉੱਨਤੀ ਬਾਰੇ ਵਿਚਾਰ-ਵਟਾਂਦਰਾ ਕੀਤਾ। ਮਾਲੂਮ ਹੁੰਦਾ ਹੈ ਕਿ ਈ. ਏ. ਨਾਮਧਾਰੀ ਸੰਗਤ ਜੋ ਪਹਿਲਾਂ ਹੀ ਇਕ ਸੂਤ ਪਰੁੱਤੀ ਆਪਣੀ ਆਰਥਕ ਹਾਲਤ ਦੀ ਹੋਰ ਬਿਹਤਰੀ ਵਲ ਵਧ ਰਹੀ ਹੈ, ਉਸੇ ਦੀ ਸੁਦ੍ਰਿੜ੍ਹਤਾ ਲਈ ਹੀ ਗੱਲ ਬਾਤ ਹੋਈ।

## ਏਅਰਪਰਟ ਉਤੇ

ਤਕੜਾ ਕਾਰ-ਕਾਫ਼ਲਾ ਜ਼ੋਮੋ ਕਨਿਆਟਾ ਹਵਾਈ ਅਡੇ ਤੇ ਪੌਣੇ ਚਾਰ ਵਜੇ ਤਕ ਪਹੁੰਚ ਗਿਆ। ਸਤਿਗੁਰੂ ਜੀ ਏਅਰ ਪੋਰਟ ਅੰਦਰ ਇਕ ਵਿਸ਼ੇਸ਼ ਸਥਾਨ ਤੇ, ਇਕ ਸੋਫ਼ੇ ਤੇ ਬੈਠ ਗਏ। ਨੈਰੋਬੀਓਂ ਨਾਲ ਆਈ ਸੰਗਤ, ਵਿਛੋੜੇ ਦੀਆਂ ਕਸਕਾਂ ਦਾ ਚੇਤਾ ਕਰਦੀ ਇਕ ਟਕ ਗੁਰੂ ਮੁਖ ਦੇਖਦੀ ਗਰੂ ਸੁਖ ਪਾ ਰਹੀ ਸੀ। ਹਰ ਕੋਈ ਆ-ਆ ਨਮਸਕਾਰ ਕਰ ਇਉਂ ਮਹਿਸੂਸਣ ਲਗਾ ਜਿਵੇਂ ਸਤਿਗੁਰੂ ਸੂਰਜ ਦੂਜੇ ਦੇਸ਼ ਨੂੰ ਤੁਰ ਚੱਲਿਆ ਹੋਵੇ! ਅੰਧਕਾਰ ਦਾ ਚੇਤਾ ਕਰ ਕਰ ਹਰ ਕੋਈ ਘਬਰਾ ਰਿਹਾ ਸੀ। ਸਤਿਗੁਰੂ ਹਰ ਕਿਸੇ ਨਾਲ ਦੋ ਸ਼ਬਦ ਸਾਂਝੇ ਕਰਦੇ। ਤੜਕੇ ਉਠ ਇਸ਼ਨਾਨ ਕਰਨ, ਭਜਨ ਬਾਣੀ ਕਰਨ, ਸਿੱਧੇ ਪਹਿਰਾਵੇ ਰੱਖਣ ਆਦਿ ਦਾ ਉਪਦੇਸ਼ ਦਿੰਦੇ। ਸੂਬਾ ਜੀ, ਫਲੋਰਾ ਜੀ, ਸੀਰ੍ਹਾ ਜੀ, ਸੋਖੀ ਜੀ ਆਦਿ ਕੋਲ ਹੋ ਕੇ ਬੈਠੇ ਕੱਲ੍ਹ ਨੂੰ ਹੋ ਜਾਣ ਵਾਲੀ ਇਕੱਲ ਦਾ ਚੇਤਾ ਕਰ-ਕਰ ਅਰੱਜ ਦ੍ਰਿਸ਼ਟੀ ਨਾਲ ਸਤਿਗੁਰੂ ਜੀ ਨੂੰ ਨਿਹਾਰ ਰਹੇ ਸਨ।

ਸ. ਮਨਜੀਤ ਸਿੰਘ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਸੰਬੰਧਤ ਕਸਟਮ ਅਧਿਕਾਰੀਆਂ ਨੂੰ ਮਿਲ ਮਿਲਾ ਰਹੇ ਸਨ।

ਅਨੇਕਾਂ ਸਰੀਰ ਵਿਦਾ ਹੋਣ ਵਾਲਿਆਂ ਨੂੰ ਭਿੱਜੀਆਂ ਅੱਖਾਂ ਨਾਲ ਅਲਵਿਦਾ ਕਹਿ ਰਹੇ ਸਨ। ਗੁਰਦੇਵ ਸਿੰਘ ਵਰਗਿਆਂ ਦੀ ਮਾਤਾ ਵਿਆਕੁਲ ਸੀ ਕਿ ਇਕਲੌਤਾ ਬੇਟਾ ਰੋ-ਰੋ ਕੇ ਆਪਣਾ ਆਪ ਨ ਗਵਾ ਲਏ।

## ਵਿਦਾਇਗੀ

ਜਹਾਜ਼ ਤੁਰਨ ਵਿਚ 15 ਮਿੰਟ ਰਹਿ ਗਏ ਸਨ ਕਿ ਸ੍ਰੀ ਸਤਿਗੁਰੂ ਜੀ ਦੇ ਪਿੱਛੇ ਪਿੱਛੇ ਵਿਦਾ ਕਰਨ ਆਏ ਵਿਸ਼ਿਸ਼ਟ ਵਿਅਕਤੀ ਅਤੇ ਹੁਣੇ ਹਵਾਈ ਉਡਾਰੀ ਮਾਰਨ ਵਾਲੇ ਆ ਰਹੇ ਸਨ। ਤੁਰੇ-ਤੁਰੇ ਆਉਂਦੇ ਸਤਿਗੁਰੂ ਜੀ ਉਤਸੁਕ ਜਵਾਨਾਂ ਨੂੰ ਨਾਂ ਲੈ-ਲੈ ਪੁਕਾਰਦੇ, ਭਜਨ ਬੰਦਗੀ ਕਰਨ ਦੀ ਪੱਕੀ ਕਰਦੇ ਚਲੇ ਜਾ ਰਹੇ ਸਨ। ਫੋਟੋਗ੍ਰਾਫ਼ਰ ਸੱਜਣ ਵੀ ਕਲਿੱਕ ਕਲਿੱਕ ਕਰਦੇ ਰੱਜ ਨਹੀਂ ਰਹੇ ਸਨ।

ਸ. ਕੇਵਲ ਸਿੰਘ ਫਲੌਰਾ ਨੂੰ ਉਚੇਚਿਆਂ ਆਵਾਜ਼ ਦੇ ਕੇ ਸਤਿਗੁਰੂ ਜੀ ਬਚਨ ਕੀਤਾ : ਕੇਵਲ, ਭਜਨ ਬਾਣੀ ਜ਼ਰੂਰ ਕਰਨਾ ਅਤੇ ਸਮੂਹਿਕ ਨਿਤਨੇਮ ਦੇ ਸਮੇਂ ਧਰਮਸਾਲਾ ਜ਼ਰੂਰ ਪਹੁੰਚਣਾ।

ਯਾਦ ਆ ਗਿਆ, ਘਰੋਂ ਤੁਰਨ ਲਗਿਆਂ ਲੜਕੀਆਂ-ਬੀਬੀਆਂ ਕਹਿ ਰਹੀਆਂ ਸਨ : ਰੱਬ ਕਰੇ ਅੱਜ ਜਹਾਜ ਨਾ ਹੀ ਆਵੇ! ਲੇਟ ਹੀ ਹੋ ਜਾਵੇ!! ਫਿਰ ਤਾਂ ਭਾਗਾਂ ਨਾਲ ਹੀ ਇਹ ਦਰਸ਼ਨ, ਇਹ ਮੇਲੇ! ਅਤੇ ਏਧਰ ਜਹਾਜ਼ ਲੇਟ ਹੋ ਹੀ ਗਿਆ।

## ਏਅਰ ਪੋਰਟ ਦਾ ਮੈਨੇਜਰ

ਹੁਣ ਜਦੋਂ ਜਹਾਜ਼ ਵਿਚ ਦਾਖ਼ਲ ਹੋਣ ਲਈ ਤੁਰਨ ਵਾਲੇ ਸਾਂ ਤਾਂ ਸ. ਗੁਰਚੇਨ

ਸਿੰਘ ਅਤੇ ਸ. ਮਨਜੀਤ ਸਿੰਘ ਦੀ ਪ੍ਰੇਰਨਾ ਨਾਲ ਜੋਮੋ ਕਨਿਆਟਾ ਏਅਰੋਡਰੋਮ ਦਾ ਅਫਰੀਕਨ ਮੈਨੇਜਰ ਅਤੇ ਉਸ ਦਾ ਸਹਾਇਕ ਚੁਪ ਕੀਤੇ ਆ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਢਹਿ ਪਏ। ਉੱਠਣ ਤੇ ਸਤਿਗੁਰੂ ਜੀ ਦੇ ਆਸ਼ੀਰਵਾਦਾਤਮਿਕ ਸ਼ਬਦ ਗੁਰਚੈਨ ਸਿੰਘ ਹੁਰਾਂ ਅਧਿਕਾਰੀਆਂ ਪਾਸ ਉਲਥਾਏ। ਅਧਿਕਾਰੀਆਂ ਨੇ ਸਭ ਤੋਂ ਪਹਿਲਾਂ ਖਾਲੀ ਜਹਾਜ਼ ਗੌਰੀ ਸ਼ੰਕਰ AI 208 (707 ਬੋਇੰਗ) ਵਿਚ ਸ੍ਰੀ ਸਤਿਗੁਰੂ ਜੀ ਨੂੰ ਤੇ ਸੇਵਾ ਵਿਚ ਆਏ ਜਥੇ ਨੂੰ ਦਾਖ਼ਲ ਹੋਣ ਦੀ ਬੇਨਤੀ ਕੀਤੀ।

ਸਤਿਗੁਰਾਂ ਦੀ ਅਗਵਾਈ ਵਿਚ ਅਸੀਂ ਸਾਰੇ ਜਹਾਜ਼ ਅੰਦਰ ਆਏ। ਸਤਿਗੁਰੂ ਜੀ ਦੀ ਸੇਵਾ ਵਿਚ ਸੂਬਾ ਜੀ ਅਤੇ ਪ੍ਰਧਾਨ ਜੀ ਨਾਲ ਆਏ। ਸਤਿਗੁਰੂ ਜੀ, ਮਾਤਾ ਜੀ ਅਤੇ ਅਸਾਡੇ ਸੀਟਾਂ ਤੇ ਬੈਠਣ ਤੇ ਪ੍ਰਧਾਨ ਸਾਹਿਬ ਤਾਂ ਚਲੇ ਗਏ ਪਰ ਸੂਬਾ ਜੀ ਦਾ ਸਨੇਹ ਉਹਨਾਂ ਨੂੰ ਹਿੱਲਣ ਨਹੀਂ ਸੀ ਦੇ ਰਿਹਾ। ਜਹਾਜ਼ ਤੁਰਣ ਲਗਾ ਤਾਂ ਸੂਬਾ ਜੀ ਉਤਰੇ। 3.45 ਦੀ ਥਾਂ ਜਹਾਜ਼ 5.01 ਸ਼ਾਮ ਨੂੰ ਹੀ ਹਰਕਤ ਵਿਚ ਆਇਆ।

### ਧਰਤ ਵਿਛੋੜਾ

ਪ੍ਰੇਮ, ਸੇਵਾ, ਸਤਿਕਾਰ, ਸਮਰਿਧੀ, ਉਦਾਰਤਾ ਅਤੇ ਸਾਧ ਸੰਗਤ ਦਾ ਭਾਵਨਾ ਭਰਪੂਰ ਇਕੱਠ ਪਿਛੇ ਰਹਿ ਗਿਆ ਸੀ ਅਤੇ ਅਸੀਂ ਸਭ ਭਾਰਤ ਪਹੁੰਚਣ, ਆਪਣੇ ਪਿਆਰੇ ਦੇਸ਼ ਵਿਚ ਪਰਤਨ ਦੇ ਵਿਚਾਰਾਂ ਵਿਚ ਗੜੂੰਦ ਹੋ ਗਏ। ਜਹਾਜ਼ ਉਡ ਰਿਹਾ ਸੀ। ਸਤਿਗੁਰੂ ਜੀ ਅਤੇ ਸੇਵਾ ਵਿਚ ਨਾਲ ਆਏ ਸਰੀਰ ਅਰਦਾਸੇ ਕਰ ਸਿਮਰਨ ਮਗਨ ਹੋ ਚੁਕੇ ਸਨ। ਜਹਾਜ਼ ਅਦਨ ਦੇ ਪੰਧੇ ਪੈ ਗਿਆ। ਅਦਨ ਤਕ ਜਾਂਦਿਆਂ ਅਨ੍ਹੇਰਾ ਹੋ ਚੁਕਾ ਸੀ। ਸਮੁੰਦਰ ਘਿਰਿਆ ਇਹ ਖੁਸ਼ਕ ਟਾਪੂ ਨੈਰੋਬੀ ਟਾਈਮ 8.05 ਸ਼ਾਮ ਅਤੇ ਭਾਰਤੀ ਟਾਈਮ 10.35 ਤੇ ਗੌਰੀ ਸ਼ੰਕਰ ਨੂੰ ਆਪਣੀ ਗੋਦ ਵਿਚ ਲੈ ਸਕਿਆ।

9.10 ਵਜੇ ਰਾਤੀਂ (ਨੈਰੋਬੀ ਸਮਾਂ) ਜਹਾਜ਼ ਨੇ ਫਿਰ ਪਰ ਫੜਫੜਾਏ ਅਤੇ ਏਥੋਂ 3100 ਕਿਲੋਮੀਟਰ ਬੰਬਈ ਲਈ ਉਡਾਰੀ ਮਾਰ ਲਈ।

## 4 ਅਗਸਤ 1979, ਸ਼ਨੀਵਾਰ
## ਬੰਬਈ—ਦਿੱਲੀ

ਸਾਡੇ ਜਹਾਜ਼ ਦਾ ਭਾਰਤ ਵਿਚ ਸੁਆਗਤ ਗਹਿਰੀ ਬਰਸਾਤ ਨੇ ਕੀਤਾ। ਭਾਰਤੀ ਸਮੇਂ ਅਨੁਸਾਰ ਸਵੇਰੇ 4 ਵਜੇ ਅਸੀਂ ਬੰਬਈ ਪਹੁੰਚ ਗਏ। ਨੈਰੋਬੀ ਦੇ ਅਜੇ 1.55 ਹੀ ਹੋਏ ਸਨ। ਕਸਟਮ ਅਧਿਕਾਰੀਆਂ ਪੂਰੀ ਚੈਕਿੰਗ ਕੀਤੀ। ਪੰਡਿਤ ਜੀ ਨੂੰ 840 ਰੁਪਏ ਕਸਟਮ ਅਦਾਇਗੀ ਕਰਨੀ ਪਈ। ਬਾਕੀ ਦੇ ਸੁਰਖਰੂ ਹੋ ਗਏ।

ਬਾਹਰ ਨਿਕਲੇ ਤਾਂ ਬੰਬਈ ਦੀ ਸੰਗਤ ਦੇ ਅਨੇਕਾਂ ਸਰੀਰ ਤੇ ਸੰਗਤ ਦੇ ਮੁਖੀ ਗੁਰੂ ਕੇ ਦਰਸ਼ਨਾਂ ਨੂੰ ਆਏ ਹੋਏ ਸਨ। ਕੁਛ ਨਾਮ ਹਨ : ਸੰਤ ਹਜ਼ੂਰ ਸਿੰਘ ਗੁਲਾਟੀ ਠੇਕੇਦਾਰ ਬਚਨ ਸਿੰਘ ਕਲਸੀ, ਠੇਕੇਦਾਰ ਅਜੀਤ ਸਿੰਘ ਕਲਸੀ, ਠੇਕੇਦਾਰ ਦਲੀਪ ਸਿੰਘ, ਸ੍ਰੀ ਵਰਿਆਮ ਸਿੰਘ ਗੁਲਾਟੀ, ਸੰਤ ਮਨਫੂਲ ਸਿੰਘ, ਸੰਤ ਸੁਦਾਗਰ ਸਿੰਘ,

ਸੰਤ ਦੀਵਾਨ ਸਿੰਘ ਮਠਾੜੂ, ਸੰਤ ਸਾਧੂ ਸਿੰਘ, ਸੰਤ ਭਜਨ ਸਿੰਘ ਮਠਾੜੂ, ਸ. ਬਚਿਤਰ ਸਿੰਘ ਡਾਲਟਨ ਗੰਜ, ਸ. ਅਵਤਾਰ ਸਿੰਘ, ਬੰਬਈ ਸੰਗਤ ਦੇ ਪ੍ਰਧਾਨ ਸ. ਕਰਤਾਰ ਸਿੰਘ, ਸ੍ਰੀ ਗੁਰਮਿੰਦਰ ਸਿੰਘ, ਸ੍ਰੀ ਬਲਬੀਰ ਸਿੰਘ ਮੰਡੀ, ਬੀਬੀ ਮਾਇਆ ਦੇਵੀ, ਬੀਬੀ ਸੁਰਜੀਤ ਕੌਰ।

ਸਤਿਗੁਰੂ ਜੀ ਦੀ ਕ੍ਰਿਪਾ ਅਤੇ ਪ੍ਰੇਰਨਾ ਨਾਲ ਬੰਬਈ ਵਿਚ ਸੰਗੀਤ ਸਿਖਦੇ ਨਾਮਧਾਰੀ ਬੱਚੇ ਸ੍ਰੀ ਕਿਰਨ ਪਾਲ ਸਿੰਘ (ਯੂ ਕੇ.) ਸ੍ਰੀ ਹਰਜਿੰਦਰ ਸਿੰਘ (ਜਬਲਪੁਰ) ਦਿੱਲੀ ਦੇ ਸੰਤ ਪਿਆਰਾ ਸਿੰਘ ਦਾ ਲੜਕਾ ਸੁਰਜੀਤ ਸਿੰਘ ਵੀ ਦਰਸ਼ਨਾਂ ਨੂੰ ਅ ਏ।

ਘਮ ਘਮ ਵਸਦੀ ਬਰਸਾਤ ਵਿਚ ਅਸੀਂ ਸਿੰਘਾਂ ਦੀਆਂ ਲਿਆਂਦੀਆਂ ਟੈਕਸੀਆਂ ਤੇ ਸਵਾਰ ਹੋ ਠੇਕੇਦਾਰ ਬਚਨ ਸਿੰਘ ਕਲਸੀ ਦੇ ਘਰ ਆਣ ਉਤਰੇ। ਬਾਹਰ ਬਰਸਾਤ ਦਾ ਜ਼ੋਰ ਸੀ, ਅੰਦਰ ਸੇਵਾ ਸਤਿਕਾਰ ਦਾ।

ਜਿਸ ਏਅਰ ਬਸ ਨੇ ਸਵੇਰੇ 6 ਵਜੇ ਦਿੱਲੀ ਵਾਸਤੇ ਉਡਣਾ ਸੀ, ਉਹ 10 30 ਤਕ ਲੇਟ ਹੋ ਗਈ। ਇਸ਼ਨਾਨ ਪਾਣੀ ਅਤੇ ਲੰਗਰ ਦਾ ਇੰਤਜ਼ਾਮ ਬੰਬਈ ਵਿਚ ਕੀਤਾ ਗਿਆ।

ਕਿਉਂਕਿ ਬੰਬਈ ਵਿਚ ਕੋਈ ਵੀ ਸੋਧੀ ਪਰਵਾਰ ਨਹੀਂ ਸੀ, ਇਸ ਲਈ ਸ੍ਰੀਮਾਤਾ ਜੀ ਨੇ ਪੂਰਬਾ ਪਤਨੀ ਸੁਖਵਿੰਦਰ ਕੌਰ ਦੀ ਮਦਦ ਨਾਲ ਵੱਖਰੀ ਰਸੋਈ ਪਕਾਈ। ਪੂਰਬਾ-ਮਨਚੰਦਾ ਵੀ ਰਸੋਈ ਵਿਚ ਸਹਾਇਕ ਹੋਏ।

ਬਰਸਾਤ ਦੇ ਜ਼ਰਾ ਕੁ ਥੰਮ ਜਾਣ ਤੇ ਅਸੀਂ 9 ਵਜੇ ਬੰਬਈ ਦੀ ਸਾਂਤਾਕਰੂਜ਼ ਏਅਰ ਪੋਰਟ ਤੇ ਪਹੁੰਚ ਗਏ। 10.30 ਤੇ ਏਅਰ ਬਸ ਤੇ ਸਵਾਰ ਹੋ ਕੇ ਚਲੇ ਤਾਂ ਪੰਡਿਤ ਗੋਪਾਲ ਸਿੰਘ ਜੀ ਨੇ ਮੇਰੇ ਨਾਲ ਦੀ ਸੀਟ ਤੇ ਬੈਠਣ ਵਿਚ ਦਿਲਚਸਪੀ ਲਈ।

## ਸੰਤ ਗੁਲਜ਼ਾਰ ਸਿੰਘ

ਮੈਨੂੰ ਕਿਸੇ ਦੱਸਿਆ ਕਿ ਸੰਤ ਗੁਲਜ਼ਾਰ ਸਿੰਘ, ਸਤਿਗੁਰੂ ਜੀ ਦਾ ਰਹਿ ਚੁਕਾ ਨਿਜੀ ਸੇਵਕ, ਪਹਿਲਾਂ ਤਾਂ ਸਾਧਾਰਨ ਸੇਵਕ ਹੀ ਸੀ। ਇਹ ਸਤਿਗੁਰੂ ਜੀ ਨੂੰ ਤਰਲੇ ਪਾਇਆ ਕਰਦਾ ਸੀ ਕਿ ਆਪ ਜਦੋਂ ਗੁਰਗੱਦੀ ਦੇ ਮਾਲਿਕ ਬਣੇ ਮੈਨੂੰ ਨਾ ਵਿਸਾਰਣਾ ਨਾਲ ਹੀ ਰੱਖਣਾ। ਪਰ, ਸਤਿਗੁਰੂ ਜਗਜੀਤ ਸਿੰਘ ਜੀ ਦੇ ਗੱਦੀ ਨਸ਼ੀਨ ਹੁੰਦਿਆਂ ਹੀ ਇਸ ਨਿਜੀ ਸੇਵਕ ਦੀਆਂ ਤਮੰਨਾਵਾਂ ਦਾ ਘੇਰਾ ਵਿਸ਼ਾਲ ਹੋਣ ਲਗਾ। ਗੁਰੂ ਘਰ ਨੂੰ ਨਿਜੀ ਕਾਰੋਬਾਰ ਸਮਝ ਕੇ, ਮਹਾਰਾਜ ਜੀ ਦਾ ਸਾਥੀ ਬਣ, ਸਤਿਗੁਰੂ ਜੀ ਉਤੇ ਵੀ ਫੈਸਲੇ ਥੋਪਣ ਲਗਾ।

ਬੜੇ ਨੇੜੇ ਦੇ ਇਕ ਸਿੱਖ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਇਕ ਦਿਨ ਆਪ ਬਚਨ ਕੀਤਾ : ਗੁਲਜ਼ਾਰ ਸਿੰਘ ਦਾ ਅਭਿਮਾਨ ਏਨਾ ਵਧ ਗਿਆ ਅਤੇ ਨੀਅਤ ਏਨੀ ਖੋਟੀ ਹੋ ਗਈ ਕਿ ਇਕ ਦਿਨ ਮੈਨੂੰ ਹੀ ਆਖਣ ਲਗਾ, ਜੇ ਅਸਾਂ ਤੁਹਾਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਹਾਰਾਜ ਨਿਹਾਲ ਸਿੰਘ ਵਾਲੇ ਥਾਂ ਨ ਲਿਆਂਦਾ ਤਾ ਆਖਣਾ। ਸਤਿਗੁਰੂ ਜੀ ਇਹ ਸੁਣ ਕੇ ਦੂਰ ਤਕ ਵਿਚਾਰਦੇ ਗਏ ਅਤੇ ਉਸੇ ਦਿਨ ਤੋਂ ਸੁਚੇਤ ਹੋ ਗਏ। ਫਾਸਲੇ ਵਧਦੇ ਗਏ। ਬੰਦਾ ਸਿਆਣਾ ਹੈ, ਹੁਣ ਵੀ ਲੋਕਾਂ ਅੰਦਰ ਭਰਮ ਭਾ

ਬਣਾਈ ਰਖਣ ਲਈ ਕਦੇ ਨ ਕਦੇ ਕੋਲ ਆ ਕੇ ਬੈਠ ਜਾਂਦਾ ਹੈ ।

ਇਕ ਦਿਨ, ਹੋਰ ਇਕ ਨੇੜੇ ਦੇ ਸੇਵਕ ਨੇ ਦੱਸਿਆ : ਕਿਸੇ ਗੱਲੋਂ ਸਤਿਗੁਰਾਂ ਗੁਲਜ਼ਾਰ ਸਿੰਘ ਨੂੰ ਝਿੜਕਿਆ : ਤਖਤੋਂ ਲੱਥੇ ਫਿਰਦੇ ਹੋ, ਕੁਝ ਲੱਜਿਆ ਵਾਲੀ ਗੱਲ ਵੀ ਕਰੋ । ਤਾਂ ਗੁਲਜ਼ਾਰ ਸਿੰਘ ਨੇ ਭੜਕ ਕੇ ਉੱਤਰ ਦਿੱਤਾ : ਹਲਾ, ਅਸੀਂ ਤਖਤੋਂ ਲੱਥੇ ਫਿਰਦੇ ਹਾਂ !

## ਦਿੱਲੀ

ਏਅਰ ਬਸ, ਸਾਡੇ ਗੱਲਾਂ ਬਾਤਾਂ ਕਰਦਿਆਂ ਨਿਰੰਤਰ ਉੱਡੀ ਆਈ ਅਤੇ ਅਸੀਂ 12 ਵਜੇ ਦੁਪਹਿਰ ਤਕ ਦਿੱਲੀ ਦੇ ਪਾਲਮ ਏਅਰ ਪੋਰਟ ਤੇ ਆਣ ਉਤਰੇ । ਏਥੇ ਮੁੜ ਚੈਕਿੰਗ ਦੀ ਪਰੇਸ਼ਾਨੀ ਨਹੀਂ ਸੀ । ਜਿਉਂ ਹੀ ਸਤਿਗੁਰੂ ਜੀ ਅਤੇ ਅਸੀਂ ਆਪ ਜੀ ਦੇ ਸੇਵਕ ਸੁਆਗਤ ਹਾਲ ਵਿਚ ਪਹੁੰਚੇ, ਦਿੱਲੀ ਦੇ ਨਾਮਧਾਰੀਆਂ ਦੀ ਇਕ ਤਕੜੀ ਗਿਣਤੀ ਸੁਆਗਤ ਸਤਿਕਾਰ ਵਾਸਤੇ ਹਾਜ਼ਰ ਸੀ : ਬੀਬਾ ਸਾਹਿਬ ਕੌਰ ਜੀ (ਗੁਰੂ ਸਪੁਤਰੀ) ਬੀਬੀ ਮਹਿੰਦਰ (ਬੀਬਾ ਜੀ ਦੀ ਉਸਤਾਨੀ) ਠਾਕੁਰ ਜੀ ਵੱਡੇ ਅਤੇ ਛੋਟੇ, ਠਾਕੁਰ ਸ਼ਮਸ਼ੇਰ ਸਿੰਘ ਜੀ ਬਮਹਿ ਪਤਨੀ ਬੀਬੀ ਗੁਰਸ਼ਰਨ ਕੌਰ, ਸ. ਹਰਵਿੰਦਰ ਸਿੰਘ ਹੰਸਪਾਲ ਸੇਠ ਸਪੁਤਰ ਧਰਮ ਸਿੰਘ-ਸ਼ੇਰ ਸਿੰਘ-ਭੁਪਿੰਦਰ ਸਿੰਘ-ਲਾਲ ਜੀ, ਗੁਰਦੇਵ ਸਿੰਘ ਸਰੋਦ, ਹਰਭਜਨ ਸਿੰਘ ਸਿਤਾਰ, ਮੋਹਣ ਸਿੰਘ, ਸੁਖਦੇਵ ਸਿੰਘ ਭੈ: ਸਾ:, ਜਗਮੋਹਣ ਸਿੰਘ ਪੰਡਿਤ, ਤਰੈਵੇ ਢੋਡੇ, ਗੁਰਦੀਪ ਸਿੰਘ-ਹਰਭਜਨ ਸਿੰਘ-ਹਰਮੀਤ ਸਿੰਘ, ਮੇਰਾ ਪਰਵਾਰ ਸੁਪਤਨੀ ਗੁਰਬਚਨ ਕੌਰ, ਸਪੁਤਰ ਮਨਧੀਰ ਸਿੰਘ ਸੰਧੂ, ਸ. ਸੇਵਾ ਸਿੰਘ, ਬੀਬੀ ਪਵਨਜੀਤ ਕੌਰ ਤੇ ਸਪੁਤਰ ਸ. ਭੂਪਿੰਦਰ ਸਿੰਘ; ਸ. ਮਨਮੋਹਣ ਸਿੰਘ ਅਤੇ ਚਰਨਜੀਤ ਸਿੰਘ ਆਦਿ ।

ਸਭ ਨੇ ਨਮਸਕਾਰਾਂ ਕੀਤੀਆਂ ਅਤੇ ਪਿਆਰ ਲਏ । ਮੈਂ ਤਾਂ ਟੈਕਸੀ ਲੈ, ਸਿੱਧਾ ਜੇ-3/199 ਏ ਰਾਜੌਰੀ ਗਾਰਡਨ ਪਹੁੰਚ ਗਿਆ, ਥਕਾਵਟ ਨਾਲ ਚੂਰ ਹੋਇਆ ਪਿਆ ਸਾਂ ।

## ਆਗਾਮੀ ਕਾਰਜ ਕਰਮ

ਪਰ ਸਤਿਗੁਰੂ ਜੀ ਦਾ ਸਫਰ ਕਦੋਂ ਮੁੱਕੇ ! ਉਹ ਤਾਂ ਹੜਿਆਈ ਨਦੀ ਵਾਂਗ ਕਾਹਲੇ-ਕਾਹਲੇ ਚਲਦੇ ਹੀ ਰਹਿੰਦੇ ਹਨ । ਏਅਰ ਪੋਰਟੋਂ ਕੋਠੀ ਜਾ ਕੇ ਕਾਰ ਲੈਣੀ ਹੈ ਅਤੇ ਸ਼ਾਮ ਤਕ ਸ੍ਰੀ ਭੈਣੀ ਸਾਹਿਬ ਪਹੁੰਚਣਾ ਹੈ । ਅਗਲੀ ਸਵੇਰ ਰਾਇਕੋਟ ਸ਼ਹੀਦੀ ਮੇਲੇ ਤੇ ਦਰਸ਼ਨ ਦੇਣੇ ਹਨ । ਅੱਜ ਦੱਸਿਆ ਗਿਆ ਸਤਿਗੁਰਾਂ ਦਾ "ਪ੍ਰੋਗਰਾਮ ਇਸ ਪਰਕਾਰ ਹੈ :

4.8.79 ਦਿੱਲੀਓਂ ਭੈਣੀ ਸਾਹਿਬ
5.8 79 ਸ਼ਹੀਦੀ ਮੇਲਾ ਰਾਇਕੋਟ
6-7-8 ਭੈਣੀ ਸਾਹਿਬ
8 ਤੋਂ 10.8.79 ਜੀਵਨ ਨਗਰ ਇਲਾਕਾ

11–12.8.79 ਦਿੱਲੀ

12.8.79 ਤੋਂ 16.9.79 ਤਕ ਯੂਰਪ ਦਾ ਦੌਰਾ; ਇੰਗਲੈਂਡ, ਅਮਰੀਕਾ ਅਤੇ ਕੈਨੇਡਾ।

## ਸਰੀਰਕ ਵਜ਼ਨ ਘਟਾਉਣ ਦਾ ਨੁਸਖ਼ਾ

(ਸ. ਗੁਰਚੈਨ ਸਿੰਘ ਫਲੋਰਾ ਦੁਆਰਾ)

ਪਹਿਲਾ ਦਿਨ : ਕੇਵਲ ਜਲ ਛਕਣਾ ਜਦੋਂ ਵੀ ਭੁਖ ਜਾਂ ਤੇਹ ਲਗੇ। ਪਾਣੀ ਤੋਂ ਬਿਨਾ ਸਰੀਰ ਅੰਦਰ ਹੋਰ ਕੁਛ ਨਹੀਂ ਜਾਣ ਦੇਣਾ।

ਦੂਜਾ ਦਿਨ : ਸੀਟਰਸ ਫਲਾਂ (ਸੰਤਰਾ, ਮਾਲਟਾ, ਮੁਸੰਮੀ ਆਦਿ) ਦਾ ਤਾਜ਼ਾ ਜੂਸ (ਰਸ) ਅਤੇ ਲੋੜ ਅਨੁਸਾਰ ਫੋਕਾ ਪਾਣੀ।

ਤੀਜਾ ਦਿਨ : ਪਪੀਤਾ, ਖ਼ਰਬੂਜ਼ਾ, ਅੰਬ ਜਾਂ ਮੁਸੰਮੀ (ਕੇਲੇ ਅਤੇ ਸੇਬ ਤੋਂ ਬਿਨਾ)।

ਚੌਥਾ ਦਿਨ : ਉਪ੍ਰੋਕਤ ਫਲਾਂ ਤੋਂ ਇਲਾਵਾ, ਕੇਲਾ ਅਤੇ ਸੇਉ ਵੀ, ਨਾਲ ਠੰਢਾ ਚੁਆਵਾਂ ਦੁੱਧ।

ਪੰਜਵਾਂ ਦਿਨ : ਫਲ ਅਤੇ ਦਹੀਂ। ਦੁਧ। ਸ਼ਹਿਦ। 4 ਗਿਰੀ ਬਾਦਾਮ। 4 ਗਿਰੀ ਕਾਜੂ।

ਛੇਵਾਂ ਦਿਨ : ਉਬਲੀਆਂ ਸਬਜ਼ੀਆਂ, ਪਾਣੀ ਤੋਂ ਅਛੂਹ। ਭਾਪ ਨਾਲ ਤਿਆਰ ਕੀਤੀਆਂ। ਫਲ ਆਦਿ ਜਾਰੀ ਰਹਿਣ।

ਸਤਵਾਂ ਦਿਨ : ਅੱਧਾ ਫੁਲਕਾ, ਸਬਜ਼ੀਆਂ ਅਤੇ ਫਲ।

ਇਸ ਤਰਤੀਬ ਨਾਲ ਚੱਲਿਆਂ ਜਿੰਨਾ ਜੀ ਕਰੇ ਭਾਰ ਘਟਾ ਲਓ। ਸ਼ਕਤੀ ਖੀਣਤਾ ਨਹੀਂ ਆਏਗੀ।

## 5 ਅਗਸਤ 1979, ਐਤਵਾਰ
## ਨਵੀਂ ਦਿੱਲੀ

### ਪ੍ਰਤਾਪ ਸਿੰਘ ਸੇਠ ਸੁਰਗਵਾਸ

ਅਪਣੀ ਸੁਪਤਨੀ ਗੁਰਬਚਨ ਕੌਰ ਨਾਲ, ਹਰੀ ਨਗਰ, ਡਾ: ਅਮਰ ਭਾਰਤੀ ਨੂੰ ਮਿਲਣ ਗਿਆ। ਪਤਾ ਲਗਾ ਸੀ, ਉਸਦਾ ਵੱਡਾ ਭਰਾ ਸੇਠ ਪ੍ਰਤਾਪ ਸਿੰਘ, ਖਾਪੜ ਖੇੜੀ (ਜ਼ਿਲਾ ਅੰਮ੍ਰਿਤਸਰ), ਪਿਛਲੇ ਦਿਨੀਂ ਗੁਜ਼ਰ ਗਿਆ ਹੈ। ਸੇਠ ਪ੍ਰਤਾਪ ਸਿੰਘ ਸਤਿਗੁਰੂ ਜੀ ਦਾ ਅਨਿੰਨ ਪ੍ਰੇਮੀ ਸੀ। ਆਪਣੇ ਇਲਾਕੇ ਵਿਚ ਆਪਣੇ ਚੰਗੇ ਕਿਰਦਾਰ ਕਰਕੇ ਸਲਾਹਿਆ ਸਤਿਕਾਰਿਆ ਜਾਂਦਾ ਸੀ। ਇਸਨੇ ਅਨੇਕਾਂ ਲੋਕਾਂ ਨੂੰ ਸਦਮਾਰਗ ਤੇ ਤੋਰਿਆ। ਮੈਂ ਵੀ ਉਸਨੂੰ ਜੁਆਨੀ ਵੇਲੇ ਤੋਂ ਜਾਣਦਾ ਹਾਂ, ਸੰਤ ਮੰਗਲ ਸਿੰਘ ਲਾਇਲਪੁਰੀ ਪਰਵਾਰ ਨਾਲ 1940 ਤੋਂ ਹੀ ਵਾਸਤਾ ਹੋਣ ਕਾਰਨ ਮੇਰਾ ਇਨ੍ਹਾਂ ਸਾਰੇ ਪਰਵਾਰਾਂ ਨਾਲ ਗੂੜ੍ਹ ਹੈ।

ਡਾ: ਭਾਰਤੀ ਨੂੰ ਕੁਆਣ-ਬੁਲਾਣ ਬਾਅਦ ਪਤਾ ਲਗਾ ਕਿ ਉਹ ਹੁਣੇ ਹੀ ਦਿੱਲੀ

ਦੇ ਰਿਸ਼ਤੇਦਾਰ ਪਰਵਾਰਾਂ ਨਾਲ ਛੇਹਰਟੇ (ਖਾਪੜ ਖੇੜੀ ਇਸਦੇ ਨਾਲ ਪੈਂਦਾ ਹੈ) ਜਾ ਰਿਹਾ ਹੈ। ਛਿਹਰਟੇ ਜਾਣ ਵਾਲੇ ਪਰਵਾਰ ਹਨ : ਸਵਰਗਵਾਸੀ ਸ. ਸੁਰਜੀਤ ਸਿੰਘ ਸੇਠੀ ਦਾ ਪਰਵਾਰ, ਸ. ਇਕਬਾਲ ਸਿੰਘ ਸੇਠੀ ਦਾ ਟੱਬਰ, ਸ. ਸਵਰਨ ਸਿੰਘ-ਬਲਬੀਰ (ਸੰਤ ਮੰਗਲ ਸਿੰਘ ਲਾਇਲਪੁਰੀ ਦੀ ਪੁੱਤਰੀ), ਮਨਧੀਰ (ਐਸ. ਐਸ.) ਪਰਵਾਰ, ਬੀਬੀ ਭਾਗ ਵੰਤੀ ਸੰਤ ਮੰਗਲ ਸਿੰਘ ਪਤਨੀ, ਛੋਟਾ ਪੁੱਤਰ ਕਰਤਾਰ ਸਿੰਘ ਬਾਲੀ ਨਗਰ ਆਦਿ। ਮੈਨੂੰ ਦੱਸਿਆ ਗਿਆ ਕਿ 7 ਅਗਸਤ 1979 ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਪਿੰਡ ਖਾਪੜ ਖੇੜੀ ਵਿਖੇ ਭੋਗ ਪਏ ਹਨ।

**ਡਾ: ਅਮਰ ਭਾਰਤੀ**

ਅੱਜ ਕੱਲ ਡਾ: ਅਮਰ ਭਾਰਤੀ ਆਪਣੀ ਥਾਈਲੈਂਡ ਵਾਲੀ ਪਤਨੀ, ਬੀਬੀ ਹਰਬੰਸ ਕੌਰ ਨਾਲ ਇਕ ਸੁਰ ਹੈ ਅਤੇ ਉਹ ਘਰ ਵਿਚ ਮੌਜੂਦ ਹੈ। ਮਗਰਲੇ ਦਿਨੀਂ ਉਸਨੇ ਆਪਣੀ (ਪਤਨੀ ਵਲੋਂ) ਧੀ ਦੀ ਸ਼ਾਦੀ ਵੀ ਕੀਤੀ-ਕਰਵਾਈ ਹੈ। ਬੀਬੀ ਹਰਬੰਸ ਕੌਰ ਦਾ, ਭਾਰਤੀ ਦੀ ਵਿਆਹ ਇੱਛਾ ਦੀ ਪੂਰਤੀ ਲਈ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਚਾਦਰੀ ਕਰਨ 1972 ਵਿਚ, ਬੈਂਕੋਕ ਵਿਖੇ ਕੀਤਾ ਗਿਆ ਸੀ।

ਭਾਰਤੀ ਪਤਨੀ ਤੋਂ ਤ੍ਰਹਿੰਦਾ ਵੀ ਰਿਹਾ। ਗਿਲੇ ਸ਼ਿਕਵੇ ਵੀ ਸਤਹ ਉਤੇ ਆਏ। ਕਿਉਂਕਿ ਇਸਤਰੀ ਤਾਂ ਪਹਿਲਾਂ ਬੈਂਕੋਕ (ਥਾਈਲੈਂਡ) ਵਿਚ ਸੁਤੰਤਰ ਕਾਰੋਬਾਰੀ ਸੀ, ਆਪਣੇ ਬੱਚਿਆਂ ਨੂੰ ਪਾਲ ਪੋਸ ਰਹੀ ਸੀ। ਏਧਰ ਭਾਰਤੀ ਇਕੱਲੇ ਰਹਿਣ ਦਾ ਆਦੀ ਅਤੇ ਘੱਟ ਕਮਾਈ ਵਾਲਾ ਸੀ। ਇਹਨਾਂ ਦੋਹਾਂ ਨੂੰ ਅੱਜ ਇਕ ਸੁਰ ਹੋਇਆਂ ਵੇਖ ਖੁਸ਼ੀ ਹੋਈ।

**7 ਅਗਸਤ 1979, ਮੰਗਲਵਾਰ**

**ਨਵੀਂ ਦਿੱਲੀ**

**ਅਚਾਨਕ ਬੁਲਾਵਾ**

ਅੱਜ ਸ. ਸੁਰਿੰਦਰ ਸਿੰਘ ਮਨਚੰਦਾ ਨੂੰ ਮਿਲਣ ਉਸਦੇ ਅਸ਼ੋਕਾ ਬਿਸਕੁਟ ਸਟੋਰ ਕਰੋਲ ਬਾਗ਼ ਵਿਖੇ ਗਿਆ ਤਾਂ ਮੈਨੂੰ ਮਨਚੰਦਾ ਦੇ ਕਾਰਿੰਦਿਆਂ ਦੱਸਿਆ ਕਿ ਅੱਜ ਅੰਮ੍ਰਿਤ ਵੇਲੇ ਤੋਂ ਸ. ਮਨਚੰਦਾ, ਸੇਠ ਤਰਲੋਕ ਸਿੰਘ, (ਜੁ ਰਾਤੀਂ ਹੀ ਬੈਂਕੋਕ ਤੋਂ ਆਏ ਸਨ) ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਕਾਰ ਦੁਆਰਾ ਸਫ਼ਰ ਕਰਦੇ ਭੈਣੀ ਸਾਹਿਬ ਪਹੁੰਚੇ ਹਨ। ਰਾਤੀਂ ਸਤਿਗੁਰਾਂ ਵਲੋਂ ਫੋਨ ਦੁਆਰਾ ਇਨ੍ਹਾਂ ਨੂੰ ਬੁਲਾਇਆ ਗਿਆ ਸੀ।

ਗੁਰਭਜਨ ਸਿੰਘ ਸਾਬਕਾ ਨਿਜੀ ਸਕੱਤਰ ਨੇ ਦੱਸਿਆ ਕਿ ਵਲਾਇਤ ਦੇ ਦੌਰੇ, ਸਤਿਗੁਰਾਂ ਦੇ ਨਾਲ ਜਾਣ ਵਾਲਿਆਂ ਦੀ ਫਹਿਰਿਸਤ ਅਤੇ ਦਿਨਾਂ ਦਾ ਪ੍ਰੋਗਰਾਮ ਤੈ ਕਰਨਾ ਹੈ। ਭਾਵੇਂ ਇਹਨਾਂ ਵਿਅਕਤੀਆਂ ਦਿੱਲੀ ਵਿਚ ਇਹ ਪ੍ਰੋਗਰਾਮ ਬਣਾਇਆ ਸੀ ਪਰ ਇਸਦੀ ਅੰਤਮ ਮਨਜ਼ੂਰੀ ਮਹਾਰਾਜ ਬੀਰ ਸਿੰਘ ਜੀ ਦੇ ਵਿਚਾਰ ਵਿਮਰਸ਼ ਉਪ੍ਰੰਤ ਮਹਾਰਾਜ ਜੀ ਤੋਂ ਹੀ ਮਿਲਣੀ ਸੀ।

## 9 ਅਗਸਤ 1979, ਵੀਰਵਾਰ
## ਨਵੀਂ ਦਿੱਲੀ

### ਪ੍ਰੋਗਰਾਮ ਤੇ ਮੁਹਰ

ਕਰੋਲ ਬਾਗ ਵਿਖੇ ਸ. ਮਨਚੰਦਾ ਨੂੰ ਮਿਲਿਆਂ ਪਰਸੋਂ ਮਿਲੀ ਰੀਪੋਰਟ ਦੀ ਤਸਦੀਕ ਹੋ ਗਈ। ਇਹ ਲੋਕ ਸਤਿਗੁਰਾਂ ਦੇ ਵਿਦੇਸ਼ ਦੌਰੇ ਦੇ ਕਾਰਜ ਕਰਮ ਦੀ ਮਨਜ਼ੂਰੀ ਲੈਣ ਹੀ ਗਏ ਸਨ। ਇਹਨਾਂ ਨੂੰ ਸਤਿਗੁਰਾਂ ਪਾਸ ਬੈਠਣ ਦਾ ਸਮਾ 7.8.79 ਨੂੰ ਰਾਤੀਂ 9 ਤੋਂ 12.30 ਤਕ ਹੀ ਮਿਲਿਆ। ਹੁਣ ਪ੍ਰੋਗਰਾਮ ਹੇਠ ਲਿਖੇ ਅਨੁਸਾਰ ਨਿਸਚਿਤ ਹੈ :

—ਸਤਿਗੁਰੂ ਜੀ 11.8 79 ਰਾਤ ਤਕ ਭੈਣੀ ਸਾਹਿਬ ਪਹੁੰਚ ਜਾਣਗੇ।

12.8.79. ਸਵੇਰੇ 5 ਵਜੇ ਦੇ ਜਹਾਜ਼ ਤੇ ਸ੍ਰੀ ਸਤਿਗੁਰੂ ਜੀ, ਮਾਤਾ ਜੀ, ਪੂਰਬਾ ਅਤੇ ਮਨਚੰਦਾ ਫਰੈਂਕਫਰਟ (ਜਰਮਨੀ) ਲਈ ਦਿੱਲੀਓਂ ਉਡਣਗੇ। ਕੋਪਨ ਹੇਗਨ, (ਡੈਨਮਾਰਕ) ਜੈਨੇਵਾ (ਸਵਿਟਜ਼ਰਲੈਂਡ) ਅਤੇ ਪੈਰਿਸ (ਫਰਾਂਸ) ਤੋਂ ਹੁੰਦੇ ਹੋਏ 16.8.79 ਨੂੰ ਇੰਗਲੈਂਡ ਪਹੁੰਚਣਗੇ।

16.8.79. ਰਾਗੀ ਹਰਬੰਸ ਸਿੰਘ ਘੁੱਲਾ-ਸੰਤ ਖਜ਼ਾਨ ਸਿੰਘ, ਪੰਡਿਤ ਗੋਪਾਲ ਸਿੰਘ, ਸ. ਹੰਸਪਾਲ ਤੇ ਉਹਦੀ ਪਤਨੀ, ਦੋ ਤਿੰਨ ਜਣੇ ਹੋਰ ਵੀ ਇੰਗਲੈਂਡ ਲਈ ਜਹਾਜ਼ ਫੜਨਗੇ।

27.8.79. ਤਕ ਇੰਗਲੈਂਡ ਦਾ ਦੌਰਾ ਰਹੇਗਾ। 27 ਜਾਂ 28 ਨੂੰ 4 ਦਿਨਾਂ ਲਈ ਨਿਊਯਾਰਕ ਸੇਠ ਤਰਲੋਕ ਸਿੰਘ ਦੇ ਲੜਕਿਆਂ, ਸੋਹਣ ਸਿੰਘ-ਬਲਦੇਵ ਸਿੰਘ ਪਾਸ ਮੁਕਾਮ ਰੱਖ ਦਰਸ਼ਨੀਅ-ਥਾਵਾਂ ਵੇਖੀਆਂ ਜਾਣਗੀਆਂ।

ਫਿਰ 4 ਦਿਨ ਟੋਰਾਂਟੋ (ਕੈਨੇਡਾ), 6 ਦਿਨ ਵੈਨਕੂਵਰ ਦਰਸ਼ਨ ਦੇ ਕੇ ਸੱਚੇ ਪਾਤਸ਼ਾਹ ਵਾਪਸ ਇੰਗਲੈਂਡ ਪਹੁੰਚਣਗੇ।

19.9.79. ਨੂੰ ਸਤਿਗੁਰੂ ਜੀ ਦੇ ਮੁੜ ਭਾਰਤ ਵਿਚ ਦਰਸ਼ਨ ਹੋ ਸਕਣ ਗੇ। ਸੇਠ ਤਰਲੋਕ ਸਿੰਘ ਅਮਰੀਕਾ ਨਿਵਾਸ ਸਮੇ ਨਾਲ ਹੋਣਗੇ, ਵਾਪਸੀ ਇਹਨਾਂ ਦੀ ਵੀ ਇੰਗਲੈਂਡ ਦੇ ਰਸਤੇ ਹੋਵੇਗੀ।

### ਮਸਲੇ ਹੋਰ ਵੀ

ਮੇਰੇ ਪੁਛਣ ਤੇ ਕਿ ਤੁਹਾਨੂੰ ਸਵੇਰ ਦੇ ਦਿੱਲੀਓਂ ਗਿਆਂ ਹੋਇਆਂ ਨੂੰ ਸਤਿਗੁਰੂ ਜੀ ਨਾਲ ਬੈਠਣ ਦਾ ਸਮਾ ਰਾਤੀਂ 9 ਵਜੇ ਹੀ ਕਿਉਂ ਮਿਲਿਆ, ਸ. ਮਨਚੰਦਾ ਨੇ ਦੱਸਿਆ ਕਿ ਅੱਜ ਸਤਿਗੁਰੂ ਜੀ ਦਾ ਡਾਢਾ ਮਸਰੂਫ਼ ਦਿਨ ਸੀ। ਮਿਲਣ ਵਾਲੇ ਅਤੇ ਮਸਲਿਆਂ ਤੇ ਵਿਚਾਰਾਂ ਕਰਨ ਵਾਲੇ ਬਹੁਤੇ ਸਨ। ਜਿਵੇਂ :

ਇਕ ਪ੍ਰੇਮੀ ਸਿੰਘ ਨੇ ਅਪਣੇ ਲੜਕੇ ਦੀ ਸ਼ਾਦੀ ਕਿਸੇ ਓਸ ਸਿੰਘ ਦੀ ਲੜਕੀ ਨਾਲ ਕਰਨੀ ਸੀ ਜਿਸ ਨੇ ਪਹਿਲਾਂ ਇਕ ਗ਼ਲਤ ਥਾਂ ਤੇ ਵਿਆਹ ਕੀਤਾ ਸੀ ਆਪਣੇ ਲੜਕੇ ਜਾਂ ਲੜਕੀ ਦਾ। ਇਹ ਉਸ ਨੂੰ ਖਿਮਾ ਯਾਚਨਾ ਲਈ ਨਾਲ ਲਿਆਏ ਸਨ।

ਉਸ ਨੂੰ 10,000/- ਡੰਨ ਲਾ ਕੇ ਸਤਿਗੁਰਾਂ ਨਾ ਚਾਹੁੰਦਿਆਂ ਵੀ ਪਰਵਾਨਗੀ ਦੇ ਦਿੱਤੀ।

ਇਕ ਬੈਠਕ ਪੋਸ਼ੀਦਾ ਕਿਸਮ ਦੀ, ਸ. ਸੇਵਾ ਸਿੰਘ ਨਾਮਧਾਰੀ ਏਜੈਂਸੀਜ਼, ਸੇਠ ਕਿਰਪਾਲ ਸਿੰਘ, ਸੰਤ ਅਮਰ ਸਿੰਘ, ਸ. ਸੁਰਿੰਦਰ ਸਿੰਘ (ਤਿੰਨੇ ਭਾਈ ਡਾਲਟਨ ਗੰਜ਼ ਦੇ) ਰਾਤੀਂ 6 ਤੋਂ 9 ਵਜੇ ਤਕ ਚਲੀ। ਏਜੰਡਾ ਨਹੀਂ ਪਤਾ ਲਗਿਆ।

## ਕੰਕਰਡ ਤੇ ਪ੍ਰਥਮ ਯਾਤਰਾ

ਸੁਰਿੰਦਰ ਸਿੰਘ ਮਨਚੰਦਾ ਨੇ ਬੜੇ ਸ਼ੌਕ ਦਾ ਪ੍ਰਗਟਾਵਾ ਕਰਦਿਆਂ ਦੱਸਿਆ ਕਿ ਉਸ ਨੂੰ ਸ੍ਰੀ ਸਤਿਗੁਰੂ ਜੀ ਨਾਲ ਪ੍ਰਥਮ ਕੰਕਰਡ ਸਫ਼ਰ ਕਰਨ ਦਾ ਅਵਸਰ ਮਿਲੇਗਾ। ਸਤਿਗੁਰੂ ਜੀ ਵੀ ਇਸ ਮਹਾਂ ਤੇਜ਼ ਰਫ਼ਤਾਰ ਜਹਾਜ਼ ਤੇ ਪਹਿਲੀ ਵਾਰ ਹੀ ਉੱਡਣਗੇ। ਇਹ ਜਹਾਜ਼ ਲੰਡਨ ਦੇ ਹੀਥਰੋ ਏਅਰ ਪੋਰਟ ਤੋਂ ਨਿਊਯਾਰਕ, ਅਮਰੀਕਾ ਲਈ, ਲਿਆ ਜਾਵੇਗਾ। ਸ੍ਰੀ ਸਤਿਗੁਰੂ ਜੀ, ਮਾਤਾ ਜੀ ਅਤੇ ਮਨਚੰਦਾ ਹੀ ਇਸਦੀ ਯਾਤਰਾ ਦਾ ਲਾਭ ਲੈਣਗੇ। 8 ਘੰਟੇ ਦਾ ਸਫ਼ਰ 4 ਘੰਟੇ ਵਿਚ ਖ਼ਤਮ ਹੋ ਜਾਵੇਗਾ। ਕੰਕਰਡ ਜਹਾਜ਼ ਦੀ ਭਿਆਨਕ ਅਤੇ ਜ਼ਬਰਦਸਤ ਆਵਾਜ਼ ਕਾਰਨ ਭਾਰਤ ਸਰਕਾਰ ਨੇ ਅਜੇ ਤਕ ਆਪਣੇ ਦੇਸ਼ ਦੇ ਉਤੋਂ ਦੀ ਲੰਘਣਾ ਵੀ ਬੰਦ ਕੀਤਾ ਹੋਇਆ ਹੈ।

## ਮਾਤਾ ਜੀ ਤੇ ਪੂਰਬਾ ਦਿੱਲੀ

ਕਰੋਲ ਬਾਗ ਵਿਖੇ ਬਿਨਾਂ ਸਤਿਗੁਰਾਂ ਤੋਂ, ਅਚਾਨਕ ਮਹਿੰਦਰ ਸਿੰਘ ਪੂਰਬਾ ਨਿੱਜੀ ਸੇਵਕ ਨੂੰ ਵੇਖ ਮੈਂ ਹੈਰਾਨ ਸਾਂ, ਉਹ ਕੱਲਾ ਕਿਵੇਂ ? ਪੂਰਬੇ ਦੱਸਿਆ ਕਿ ਸ੍ਰੀ ਮਾਤਾ ਚੰਦ ਕੌਰ ਜੀ ਕੱਲ੍ਹ ਸਵੇਰ ਦੇ ਆਏ ਹੋਏ ਹਨ ਅਤੇ ਉਹ ਕੱਲ੍ਹ ਰਾਤ ਦਾ। ਵਿਦੇਸ਼ ਯਾਤਰਾ ਨਾਲ ਸੰਬੰਧਤ ਕੁਝ ਕਾਗਜ਼ ਪੱਤਰਾਂ ਤੇ ਦਸਤਖ਼ਤ ਲੋੜੀਂਦੇ ਸਨ ਅਤੇ ਕੁਛ ਕੰਮ ਨਾਲ ਹੋਰ ਵੀ ਰਲਾ ਲਏ ਗਏ।

## ਪੰਡਿਤ ਜੀ ਦੇ ਦੀਵਾਨ

ਪੰ: ਗੋਪਾਲ ਸਿੰਘ ਹੁਰਾਂ ਨੈਰੋਬੀ ਵਿਚ ਇੰਗਲੈਂਡ ਜਾਣਾ ਪਰਵਾਨ ਨਹੀਂ ਸੀ ਕੀਤਾ, ਪਰ ਪਿੰਡੋਂ ਹੋ ਕੇ ਦਿੱਲੀ ਵਿਚ ਆ, ਉਨ੍ਹਾਂ ਦੀਵਾਨਾਂ ਦਾ ਸਿਲਸਿਲਾ ਰੋਜ਼ਾਨਾ ਜਾਰੀ ਕਰ ਦਿੱਤਾ ਹੈ। ਨਾਮਧਾਰੀਆਂ ਵਿਚ ਪੰ: ਗੋਪਾਲ ਸਿੰਘ ਹੀ ਪੈਸੇ ਅਤੇ ਗਿਆਨ ਵਲੋਂ ਸਮਰਿਧ ਜਥੇਦਾਰ ਹਨ। ਪੰਡਿਤ ਜੀ ਦੀ ਪ੍ਰਖਰ ਬੁੱਧੀ ਅਤੇ ਵਿਦਵਤਾ ਵਿਰੋਧੀਆਂ ਨੂੰ ਵੀ ਮਨਵਾ ਦਿੰਦੀ ਹੈ ਕਿ ਇਸ ਆਦਮੀ ਦਾ ਜੇ ਸਮਾਜ ਵਿਚ ਪਰਮ-ਉਚ ਸਥਾਨ ਹੈ ਤਾਂ ਯੋਗ ਹੀ ਹੈ। ਪੰਡਿਤ ਜੀ 16.8.79 ਤਕ ਦਿੱਲੀ ਵਿਚ ਹੀ ਪਰਚਾਰ ਕਾਰਜ ਕਰਨਗੇ।

## 10 ਅਗਸਤ 1979, ਸ਼ੁਕਰਵਾਰ
## ਨਵੀਂ ਦਿੱਲੀ

### ਸ਼੍ਰੀ ਰਾਮ ਸਰੂਪ ਰਾਣੀਆਂ

ਪੂਸਾ ਰੋਡ ਜਾਣ ਦਾ ਅਵਸਰ ਮਿਲਿਆ ਤਾਂ ਸੇਠ ਜੀ ਤਰਲੋਕ ਸਿੰਘ ਦੀ ਕੋਠੀ ਵਿਚ ਸਰਸਾ ਜ਼ਿਲੇ ਦੇ ਕਸਬਾ ਰਾਣੀਆਂ ਦਾ ਸਾਬਕਾ ਸਰਪੰਚ ਸ਼੍ਰੀ ਰਾਮ ਸਰੂਪ ਬੈਠਾ ਮਿਲਿਆ। ਪਿਛਲੀ ਵਾਰ ਦੀ ਜਾਣ ਪਛਾਣ ਕਾਰਨ ਇਸ ਨੂੰ ਮੇਰੇ ਮਿਲਣ ਨਾਲ ਉਤਸਾਹ ਜਾਗ ਉਠਿਆ। ਵਿਹਾਰਕ ਅਤੇ ਪਰਵਾਰਕ ਗੱਲਾਂ ਕਰਦਿਆਂ ਸ਼੍ਰੀ ਰਾਮ ਸਰੂਪ ਨੇ ਸ. ਅਮਰਜੀਤ ਸਿੰਘ ਨਕੋੜਾ ਦੇ ਕਤਲ ਦੀ ਸਵਿਸਥਾਰ ਗਾਥਾ ਸੁਣਾਈ।

ਸ਼੍ਰੀ ਰਾਮ ਸਰੂਪ ਨੇ ਮੈਨੂੰ ਆਪਣੀ ਕਹਾਣੀ ਵੀ ਸੁਣਾਈ ਕਿ ਉਹ ਕਿਵੇਂ ਨਾਮਧਾਰੀ ਬਣਿਆਂ। ਉਸਨੇ ਦੱਸਿਆ : "ਚੌਧਰੀ ਦੇਵੀ ਲਾਲ ਮੇਰੇ ਦੂਰ ਦੇ ਸੰਬੰਧੀਆਂ ਅਤੇ ਨੇੜੇ ਦੇ ਮਿੱਤਰਾਂ ਵਿਚੋਂ ਸੀ। ਉਸਨੂੰ ਪਤਾ ਸੀ ਕਿ ਰਾਣੀਆਂ ਹਲਕੇ ਵਿਚ ਮੇਰਾ (ਰਾਮ ਸਰੂਪ) ਬੜਾ ਪੁੰਨ ਪਰਤਾਪ ਹੈ। ਸੋ ਮੇਰੇ ਪਾਸ ਆਉਂਦਿਆਂ ਜਾਂਦਿਆਂ ਉਸਨੂੰ ਵੀ ਲਾਭ ਸੀ, ਮੈਨੂੰ ਵੀ ਉਸ ਦਾ ਮਿੱਤਰ ਹੋਣ ਕਰਕੇ ਸ਼ਕਤੀ ਪ੍ਰਾਪਤ ਰਹਿੰਦੀ। ਮੇਰਾ ਨਾਮਧਾਰੀ ਆਗੂਆਂ ਨਾਲ ਵੀ ਉਠਣ-ਬਹਿਣ ਸੀ। ਸਰਪੰਚੀ ਦੀਆਂ ਚੋਣਾਂ ਦਾ ਸਮਾਂ ਆ ਗਿਆ। ਮੈਨੂੰ ਕਿਸੇ ਨੇ ਸਲਾਹ ਦੇ ਦਿਤੀ ਕਿ ਜੇ ਮੈਂ ਨਾਮਧਾਰੀਆਂ ਦੀਆਂ ਵੋਟਾਂ ਹਾਸਲ ਕਰ ਲਵਾਂ ਤਾਂ ਸਰਪੰਚੀ ਜਿੱਤ ਸਕਦਾ ਹਾਂ। ਕਿਸੇ ਤਰ੍ਹਾਂ ਸ੍ਰੀ ਸਤਿਗੁਰੂ ਜੀ ਵਲੋਂ ਮੈਨੂੰ ਵੋਟਾਂ ਦੀ 'ਹਾਂ' ਹੋ ਗਈ। ਸਤਿਗੁਰੂ ਜੀ ਦੇ ਆਦਮੀਆਂ ਰਾਣੀਆਂ ਵਿਚ ਮੇਰੇ ਹੱਕ ਵਿਚ ਪਰਚੀ ਪਾਉਣ ਦੀ ਪ੍ਰੇਰਨਾ ਦਿਤੀ ਪਰ ਨਾਮਧਾਰੀਆਂ ਨੇ ਮੈਨੂੰ ਬਹੁਤ ਹੀ ਘੱਟ ਵੋਟਾਂ ਪਾਈਆਂ ਅਤੇ ਮੈਂ ਹਾਰ ਗਿਆ।

"ਚੋਣਾਂ ਤੋਂ ਝਬਦੇ ਪਿਛੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਰਾਣੀਆਂ ਆਏ। ਨਾਮਧਾਰੀ ਧਰਮਸਾਲਾ ਵਿਚ ਇਕੱਠ ਹੋਇਆ। ਮੈਨੂੰ ਵੀ ਬੁਲਾਇਆ ਗਿਆ। ਸਤਿਗੁਰਾਂ ਦੀ ਆਪਣੇ ਵੱਲ ਪਹੁੰਚ ਵੇਖ ਕੇ ਮੇਰੇ ਤੇ ਬੜਾ ਪ੍ਰਭਾਵ ਪਿਆ ਕਿ ਅਜਿਹੇ ਨਿਹਸੁਆਰਥੇ ਪੁਰਸ਼ ਵੀ ਹਨ ਸੰਸਾਰ ਤੇ। ਮੈਨੂੰ ਤਾਂ ਸ਼ੰਕਾ ਸੀ ਕਿ ਕਿਤੇ ਗੁਰੂ ਜੀ ਨੇ ਮੈਨੂੰ ਚੌਧਰੀ ਦੇਵੀ ਲਾਲ ਦਾ ਸੰਬੰਧੀ ਤੇ ਮਿੱਤਰ ਜਾਣ ਕੇ ਧੋਖਾ ਹੀ ਨਾ ਕੀਤਾ ਹੋਵੇ। ਪਰ ਉਨ੍ਹਾਂ ਦੇ ਵਤੀਰੇ ਨੇ ਮੇਰੇ ਅੰਦਰ ਉਨ੍ਹਾਂ ਦਾ ਪਿਆਰ ਅਤੇ ਸਤਿਕਾਰ ਜਗਾ ਦਿਤਾ। ਮੈਂ ਆਮ ਜੀਵਨ ਨਗਰ ਜਾਣ-ਆਉਣ ਲਗ ਪਿਆ। ਫਿਰ ਭਜਨ ਪੁੱਛ ਲਿਆ ਸਹਿਜਧਾਰੀ ਦੇ ਰੂਪ ਵਿਚ। ਅਤੇ ਮੈਂ ਦੇਵੀ ਲਾਲ ਨੂੰ ਸੁਨੇਹਾ ਭੇਜਿਆ ਕਿ ਉਹ ਮੇਰੇ ਤੋਂ ਨਾਮਧਾਰੀਆਂ ਖ਼ਿਲਾਫ਼ ਕੋਈ ਆਸ ਨ ਰਖੇ ਤੇ ਨਾ ਹੀ ਕੋਈ ਮੇਰ ਨਾਲ ਸੰਬੰਧ ਰਖੇ।

"ਮੇਰੀ ਨੇੜਤਾ ਉਚ ਨਾਮਧਾਰੀ ਸਰਕਲ ਨਾਲ ਹੋ ਗਈ। ਅਤੇ ਇਹ ਧੜਾ ਮੈਨੂੰ ਬਾਹਲਾ ਠੀਕ ਜਾਪਣ ਲਗਾ। ਮੈਨੂੰ ਸਪਸ਼ਟ ਹੋ ਗਿਆ ਕਿ ਚੌਧਰੀ ਦੇਵੀ ਲਾਲ ਧੜੇ ਬੰਦੀ ਕਾਰਨ ਹੀ ਨਿਰਦੋਸ਼ ਕੂਕਿਆਂ ਅਤੇ ਗੁਰੂ ਪਰਵਾਰ ਉਤੇ ਵਿਗੜੇ ਹੋਏ ਦੋ ਚਾਰ ਨਾਮਧਾਰੀਆਂ ਤੋਂ ਮੁਕਦਮੇ ਬਣਵਾਂਦਾ ਹੈ।

''ਮੈਂ ਅਨੇਕ ਵਾਰ ਪਰਤਾਇਆ ਹੈ ਕਿ ਸਤਿਗੁਰੂ ਜੀ ਅਸਲੀ ਅਰਥਾਂ ਵਿਚ ਸਤਿਗੁਰੂ ਹਨ।''

ਸ਼੍ਰੀ ਰਾਮ ਸਰੂਪ ਨੇ ਮੈਨੂੰ ਮੁਨਾਸਬ ਆਦਮੀ ਸਮਝ ਆਪਣੇ ਮਨ ਦੀ ਗੰਢ ਖੋਲ੍ਹੀ : ਕਵੀ ਜੀ, ਮੈਂ ਅੱਗਰਵਾਲ ਬਾਣੀਆਂ ਹਾਂ। ਸਾਡੇ ਵਿਚ ਲੜਕੀਆਂ ਦੀਆਂ ਸ਼ਾਦੀਆਂ ਤੇ ਬਹੁਤ ਖਰਚ ਹੁੰਦਾ ਹੈ। ਮੇਰਾ ਭਰਾ (ਛੋਟਾ ਕਿ ਵਡਾ) ਪਿਛੇ ਜੁਆਨ ਲੜਕੀਆਂ ਲੜਕੇ ਛੱਡ ਕੇ ਗੁਜ਼ਰ ਗਿਆ। ਮੈਂ ਉਸ ਪਰਵਾਰ ਦੀ ਪਿਉਆਂ ਵਾਂਗ ਪ੍ਰਿਤਪਾਲਾ ਕੀਤੀ। ਅਤੇ ਕੁੜੀਆਂ ਦੇ ਵਿਆਹ 50-50 ਹਜ਼ਾਰ ਰੁਪਏ ਤਕ ਦਾ ਸੋਨਾ ਪਾ ਕੇ ਕੀਤੇ। ਪਰ ਜਦ ਮੇਰੇ ਬੱਚੇ ਜੁਆਨ ਹੋਣ ਤੇ ਆਏ ਤਾਂ ਮੈਂ ਮੁਸ਼ਕਲ ਵਿਚ ਫਸ ਗਿਆ। ਮੇਰਾ ਕਾਰੋਬਾਰ ਉਸ ਪੱਧਰ ਦਾ ਨਹੀਂ ਸੀ ਕਿ ਮੈਂ ਪਹਿਲੇ ਵਿਆਹਾਂ ਵਾਂਗ ਆਪਣੇ ਬੱਚਿਆਂ ਦੀਆਂ ਸ਼ਾਦੀਆਂ ਵੀ ਕਰ ਸਕਦਾ।

ਦੂਸਰੇ ਭਰਾ ਦੇ ਪਰਵਾਰ ਨੂੰ ਵੱਖ ਕਰ ਦਿਤਾ ਤਾ ਕਿ ਨਾ ਕੋਈ ਭਰਾ-ਭਰਜਾਈ ਦੀਆਂ ਗੱਲਾਂ ਕਰੇ ਤੇ ਨਾ ਹੀ ਭਤੀਜੇ ਆਪਣੀ ਉਨਤੀ ਵਿਚ ਮੈਨੂੰ ਰੋਕ ਸਮਝਣ। ਹੌਲੀ ਹੌਲੀ ਭਤੀਜੇ ਤਾਂ ਤਕੜੇ ਹੋ ਗਏ ਅਤੇ ਮੈਂ ਮਾੜਾ (ਆਰਥਕ ਪਖੋਂ) ਹੁੰਦਾ ਚਲਾ ਗਿਆ। ਉਹਨਾਂ ਦੇ ਘਰ ਤਾਂ ਲੱਖ ਰੁਪਏ ਦਾ ਸੋਨਾ ਆ ਗਿਆ, ਮੇਰੇ ਹਥੋਂ ਡੇਢ ਲਖ ਦਾ ਨਿਕਲ ਗਿਆ। ਇਹ ਗੱਲ ਅਜਿਹੀ ਸੀ ਕਿ ਆਪਣਾ ਢਿੱਡ ਹੀ ਨੰਗਾ ਕਰਨਾ ਸੀ। ਕਿਸੇ ਪਾਸੋਂ ਕੁਛ ਮੰਗ ਕੇ ਜ਼ਲੀਲ ਨਹੀਂ ਸਾਂ ਹੋਣਾ ਚਾਹੁੰਦਾ। ਜਿਨ੍ਹੀਂ ਦਿਨੀਂ ਦੇਵੀ ਲਾਲ ਹਰਿਆਣੇ ਦਾ ਮੁਖ ਮੰਤਰੀ ਸੀ, ਉਸ ਸੁਨੇਹਾ ਭੇਜਿਆ ਕਿ ਮੈਂ ਉਸ ਪਾਸ ਆਵਾਂ ਤੇ ਕੋਈ ਕੋਟਾ ਪਰਮਿਟ ਲੈ ਜਾਵਾਂ ਤੇ ਘਰ ਬੈਠੇ ਹੀ ਲਾਭ ਉਠਾਵਾਂ। ਪਰ ਇੰਜ ਕਰਨ ਦੀ ਆਗਿਆ ਮੇਰੀ ਜ਼ਮੀਰ ਨੇ ਨਹੀਂ ਦਿਤੀ।

''ਲੰਮੀਆਂ-ਚੌੜੀਆਂ ਸੋਚਾਂ ਸੋਚ, ਇਕ ਦਿਨ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਅੱਗੇ ਹੀ ਆਪਣਾ ਢਿਡ ਜਾ ਫੋਲਿਆ। ਸਤਿਗੁਰੂ ਜੀ ਹੀ ਐਸੇ ਸਨ ਜਿਨ੍ਹਾਂ ਤੋਂ ਮੰਗਿਆ ਵੀ ਜਾ ਸਕਦਾ ਸੀ ਅਤੇ ਆਸ਼ੀਰਵਾਦ ਵੀ ਲਈ ਜਾ ਸਕਦੀ ਸੀ। ਸੋ ਇਕ ਪਲੈਨ ਬਣਾ ਕੇ ਸਤਿਗੁਰੂ ਜੀ ਪਾਸ ਅਰਜ਼ ਕੀਤੀ ਕਿ ਉਹ ਕਿਸੇ ਧੰਧੇਬਾਜ਼ ਤੋਂ ਮੈਨੂੰ 70,000/- (ਸੱਤਰ ਹਜ਼ਾਰ ਰੁਪੈਆ) ਲੈ ਦੇਣ, ਮੈਂ ਸੂਦ ਸਮੇਤ ਕਿਸ਼ਤਾਂ ਨਾਲ ਵਾਪਸ ਕਰ ਦਿਆਂਗਾ। ਪਹਿਲਾਂ ਮੇਰਾ ਪਲੈਨ ਸੀਮੈਂਟ ਸੀਵਰੇਜ ਪਾਈਪ ਬਣਾਉਣ ਦਾ ਸੀ। ਖਿਆਲ ਸੀ ਇਸ ਪਲੈਨ ਅਤੇ ਇਸ ਪੈਸੇ ਨਾਲ ਮੈਂ ਸਰਕਾਰ ਪਾਸੋਂ 3-4 ਲਖ ਰੁਪੈ ਦੀ ਮਦਦ ਲੈ ਸਕਾਂਗਾ।

''ਸਤਿਗੁਰੂ ਜੀ ਨੇ ਮੇਰੀ ਅਰਜ਼ ਸੁਣ, ਪਰਵਾਨ ਕਰਦਿਆਂ ਆਪਣੇ ਕਿਸੇ ਚਲਦੇ-ਪੁਰਜ਼ੇ ਸਿਖ ਨਾਲ ਪਲੈਨ ਬਾਰੇ ਦੱਸਣ ਦੀ ਆਗਿਆ ਕੀਤੀ। ਉਸ ਨੇ ਮੇਰੀ ਪਲੈਨਿੰਗ ਸੁਣ ਕੇ ਮੈਨੂੰ ਸੁਚੇਤ ਕੀਤਾ ਕਿ ਇਸ ਸਰਕਾਰੀ ਪੈਸੇ ਦਾ ਵਿਆਜ ਹੀ ਏਨਾ ਹੋ ਜਾਇਗਾ ਕਿ ਫੈਕਟਰੀ ਚਾਲੂ ਹੋਣ ਤਕ ਵਿਆਜ ਹੀ ਮੂਧੇ ਮੂੰਹ ਪਾ ਦੇਵੇਗਾ। ਗੱਲ ਮੇਰੀ ਸਮਝ ਆ ਗਈ। ਪਿਛਲੀ ਵਾਰ ਵੀ ਮੈਂ ਏਸੇ ਕਾਰਨ ਆਇਆ ਸਾਂ। ਹੁਣ ਵੀ ਜਦੋਂ ਪਰਸੋਂ, ਸਤਿਗੁਰੂ ਜੀ ਦੇ ਦਰਸ਼ਨ ਹੋਏ ਤਾਂ ਉਨ੍ਹਾਂ ਕਿਹਾ : ਤੂੰ ਦਿੱਲੀ ਜਾਹ ਅਤੇ ਆਪਣੀ ਰਕਮ ਲੈ ਆ। ਹੁਣ ਮੈਂ ਰਕਮ ਲੈਣ ਆਇਆ ਹਾਂ। ਪਰ ਕੰਮ ਦਾ ਪਲੈਨ ਬਦਲ ਲਿਆ

ਹੈ। ਫੌਰੀ ਕੰਮ, ਫੌਰੀ ਲਾਭ ਲਈ ਮੈਂ ਆਪਣੇ ਭਤੀਜਿਆਂ ਨਾਲ ਠੇਕੇਦਾਰੀ ਕਰਾਂਗਾ। ਸੜਕਾਂ ਆਦਿ ਤੇ ਮਿੱਟੀ ਪੁਆਣੀ ਜਾਂ ਇੱਟਾਂ ਪੱਥਰ ਸੁਟਾਣੇ ਆਦਿ।..."

ਬਾਅਦ ਵਿਚ ਮੈਨੂੰ ਮਾਲੂਮ ਹੋਇਆ ਕਿ ਚੌਧਰੀ ਰਾਮ ਸਰੂਪ ਦੀ ਗੱਲ ਕਿਸੇ ਦਿੱਲੀ ਦੀ ਪਾਰਟੀ ਨਾਲ ਕਰਵਾ ਦਿਤੀ ਗਈ ਹੈ ਤੇ ਉਹ ਪਹਿਲੇ ਮਹੀਨੇ 10, ਦੂਜੇ ਮਹੀਨੇ 20, ਤੀਜੇ ਮਹੀਨੇ 40 ਹਜ਼ਾਰ ਰੁਪੈਆ ਦੇ ਕੇ 70,000/- ਪੂਰਾ ਕਰੇਗੀ। ਉਸ ਦੀ ਜ਼ਰੂਰਤ ਮੁਤਾਬਕ ਰਾਮ ਸਰੂਪ ਜੀ ਲਿਖਾ ਪੜ੍ਹੀ ਕਰ ਲੈਣਗੇ।

## ਅੰਦਰੋਂ ਬਾਹਰੋਂ ਇਕ

ਸਤਿਗੁਰੂ ਜੀ ਦੀ ਕਿਰਪਾ, ਉਦਾਰਤਾ ਅਤੇ ਬਖ਼ਸ਼ਸ਼ ਦਾ ਜ਼ਿਕਰ ਕਰਦਿਆਂ ਸ੍ਰੀ ਰਾਮ ਸਰੂਪ ਜੀ ਨੇ ਸਤਿਗੁਰੂ ਜੀ ਨਾਲ ਕਿਸੇ ਨੇੜੇ ਦੇ ਦਰਸ਼ਨ ਮੇਲੇ ਦੀ ਗੱਲ ਸੁਣਾਈ: ਸਤਿਗੁਰੂ ਜੀ ਪਾਸ ਆਪ ਜੀ ਦੇ ਕੁਝ ਬਹੁਤ ਨੇੜੇ ਦੇ ਆਦਮੀ ਬੈਠੇ ਸਨ ਕਿ ਸਤਿਗੁਰੂ ਜੀ ਨੇ ਉਨ੍ਹਾਂ ਦੇ ਹੁੰਦਿਆਂ ਮੈਨੂੰ (ਰਾਮ ਸਰੂਪ) ਮਾਣ ਦਿਤਾ। ਆਖਿਆ: ਤੁਸੀਂ (ਕੋਲ ਬੈਠੇ ਖਾਸ) ਅੰਦਰੋਂ ਬਾਹਰੋਂ ਇਕ ਨਹੀਂ, ਪਰ ਇਹ (ਰਾਮ ਸਰੂਪ) ਜੈਸਾ ਅੰਦਰੋਂ ਹੈ ਵੈਸਾ ਹੀ ਬਾਹਰੋਂ। ਇਹ ਮਾਣ ਮੇਰੇ ਲਈ ਕੋਈ ਥੋੜ੍ਹਾ ਨਹੀਂ ਸੀ। ਮੇਰੀ ਹੁਣ ਵੀ ਅਰਦਾਸ ਹੈ, ਸਤਿਗੁਰੂ ਮੇਰੇ ਕੰਮਾਂ ਵਿਚ ਬਰਕਤ ਪਾਉਣ ਤੇ ਮੈਂ ਵੱਧ ਤੋਂ ਵੱਧ ਸੰਗਤ ਦੇ ਕੰਮ ਆ ਸਕਾਂ।

### 11 ਅਗਸਤ 1979, ਸ਼ਨੀਵਾਰ
### ਨਵੀਂ ਦਿੱਲੀ

ਰਾਤ ਨੂੰ ਵੀ ਸ੍ਰੀ ਰਾਮ ਸਰੂਪ ਨੂੰ ਮੈਂ ਘਰ ਹੀ ਲੈ ਆਇਆ। ਉਹ ਕੋਠੀ ਵਿਚ ਇਕਲਾਪੇਪਣ ਤੋਂ ਡਰਦਾ ਸੀ। ਜਿਸ ਬੰਦੇ ਨੂੰ ਉਸ ਮਿਲਣਾ ਸੀ, ਸਤਿਗੁਰਾਂ ਦੇ ਆਇਆਂ ਹੀ ਉਸ ਮਿਲ ਸਕਣਾ ਸੀ। ਅੱਜ ਸ਼ਾਮੀਂ 4 ਵਜੇ ਸ੍ਰੀ ਹਜ਼ੂਰ ਦੇ ਆਉਣ ਦੀ ਆਸ ਹੈ। ਸੋ ਅਸੀਂ ਇਕੱਠੇ ਹੀ ਘੁੰਮਦੇ ਫਿਰਦੇ ਰਹੇ।

## ਸ਼ਾਮ ਦਾ ਦੀਵਾਨ

ਸ਼ਾਮੀਂ 4.30 ਵਜੇ ਅਸੀਂ ਕੋਠੀ ਪੂਸਾ ਰੋਡ ਪਹੁੰਚੇ ਤਾਂ ਇਹ ਜਾਣ ਕੇ ਹੈਰਾਨ ਰਹਿ ਗਏ ਕਿ ਸੱਚੇ ਪਾਤਸ਼ਾਹ ਤਾਂ ਸਵੇਰੇ 9 ਵਜੇ ਦੇ ਹੀ ਦਿੱਲੀ ਪਧਾਰੇ ਹੋਏ ਸਨ। ਪੌਣੇ ਪੰਜ ਵਜੇ ਹੀ ਸਾਨੂੰ ਦਰਸ਼ਨ ਹੋ ਸਕੇ ਜਦੋਂ ਆਪ ਜੀ ਰਮੇਸ਼ ਨਗਰ ਧਰਮਸਾਲਾ ਵਿਚ ਦੀਵਾਨ ਸਮੇਂ ਦਰਸ਼ਨ ਦੇਣ ਦੇ ਖਿਆਲ ਨਾਲ ਜਾਣ ਲਈ ਅੰਦਰੋਂ ਬਾਹਰ ਨਿਕਲੇ। ਮੈਨੂੰ ਤਕਦਿਆਂ ਹੀ ਹਜ਼ੂਰ ਨੇ ਫ਼ਰਮਾਇਆ ਕਿ ਮੈਂ ਦਮੇ ਵਾਲਾ ਨੁਸਖਾ ਲਿਖ ਕੇ ਅਤੇ ਉਹ ਚੀਜ਼ਾਂ ਲੈ ਕੇ ਆਪ ਜੀ ਨੂੰ ਆਣ ਦਿਆਂ ਤੇ ਮੈਂ ਘਰ ਆ ਗਿਆ। ਨੁਸਖ਼ਾ ਤੇ ਸਾਮਾਨ ਮੇਰੇ ਪਾਸ ਘਰ ਜਿਉਂ ਦਾ ਤਿਉਂ ਪਿਆ ਸੀ। ਸਤਿਗੁਰੂ ਜੀ ਦੇ ਰਮੇਸ਼ ਨਗਰੋਂ ਵਾਪਸੀ ਤਕ ਮੈਂ ਸਮਗਰੀ ਲੈ ਕੇ ਕੋਠੀ ਆ ਗਿਆ।

## ਉਸਤਾਦ ਅਮਜਦ ਨਾਲ

ਸਤਿਗੁਰੂ ਜੀ 5 ਤੋਂ 7 ਤਕ ਸ਼ਾਮੀ ਧਰਮਸਾਲਾ ਵਿਖੇ ਰਹੇ ਸਨ। ਆਪ ਜੀ ਨੂੰ ਉਸਤਾਦ ਅਮਜਦ ਅਲੀ ਖਾਂ ਪ੍ਰਸਿਧ ਸਰੋਦ ਵਾਦਕ ਮਿਲਣਾ ਚਾਹੁੰਦੇ ਸਨ ਕਿਉਂਕਿ ਉਹ ਜਰਮਨੋਂ ਵਾਪਸੀ ਤੇ ਹਜ਼ੂਰ ਦੇ ਦਰਸ਼ਨ ਨਹੀਂ ਸਨ ਕਰ ਸਕੇ। ਖਾਂ ਸਾਹਿਬ ਨੂੰ ਮਾਣ ਦੇਣਾ ਸਤਿਗੁਰੂ ਜੀ ਦੀ ਵੀ ਲੋੜ ਸੀ। ਗੁਰਦੇਵ ਸਿੰਘ-ਹਰਭਜਨ ਸਿੰਘ ਆਦਿ ਨੂੰ ਫੋਨ ਕਰਕੇ 8 ਵਜੇ ਤਕ ਖਾਂ ਸਾਹਿਬ ਨੂੰ ਵੀ ਕੋਠੀ ਬੁਲਾ ਲਿਆ ਗਿਆ।

ਹੇਠਲੇ ਹਾਲ ਵਿਚ ਬੈਠਣ ਦੀ ਤਿਆਰੀ ਹੋ ਗਈ। ਹੇਠ ਲਿਖੇ ਸਰੀਰ ਹਾਲ ਵਿਚ ਬੈਠ ਗਏ: ਮਾਤਾ ਜੀ, ਦੋਵੇਂ ਠਾਕਰ ਜੀ, ਬੀਬਾ ਜੀ, ਮਨਚੰਦਾ, ਆਰਚੀਟੈਕਟ ਸੰਤ ਸੁਖਦਰਸ਼ਨ ਸਿੰਘ, ਨਰਿੰਦਰ ਸਿੰਘ-ਹਰਭਜਨ ਕੌਰ, ਸੰਤ ਬਲੀ ਸਿੰਘ (ਮਾਤਾ ਜੀ ਦਾ ਭਾਈ) ਗੁਰਚਰਨ ਸਿੰਘ ਮਲੂਵਾਲੀ, ਬਲਦੇਵ ਸਿੰਘ ਸੇਵਕ, ਪ੍ਰਧਾਨ ਜਸਪਾਲ ਸਿੰਘ ਬੈਂਕੋਕ, ਸ. ਹੰਸਪਾਲ, ਸੁਰਿੰਦਰ ਸਿੰਘ ਲੁਧਿਆਣਾ, ਸੇਠ ਚਾਵਲਾ ਪਰਵਾਰ, ਸੰਤ ਗੁਲਜ਼ਾਰ ਸਿੰਘ ਸਾਬਕਾ ਸੇਵਕ (ਸੁਣਿਐਂ, ਇਹ ਵੀ ਸਤਿਗੁਰੂ ਜੀ ਨਾਲ ਵਲਾਇਤ ਜਾ ਰਿਹਾ ਹੈ) ਸ. ਲਛਮਣ ਸਿੰਘ ਫਗਵਾੜਾ, ਜੀਵਨ ਨਗਰੋਂ ਆਏ ਹੋਏ ਮਹਾਰਾਜ ਜੀ ਦੀ ਘੜੀ ਕੁ ਲਈ, ਵੇਟ ਲਿਫਟਰ ਦਲਬੀਰ ਸਿੰਘ ਤੇ ਇਹਦਾ ਭਾਈ ਪਰਮਜੀਤ ਸਿੰਘ, ਗੁਰਦੇਵ ਸਿੰਘ-ਹਰਭਜਨ ਸਿੰਘ (ਸੰਗੀਤਕਾਰ) ਸੰਤ ਖ਼ਜ਼ਾਨ ਸਿੰਘ ਅਤੇ ਹਰਬੰਸ ਸਿੰਘ ਘੁੱਲਾ ਰਾਗੀ, ਸ. ਅਮਰ ਸਿੰਘ ਚਾਂਦ ਨਗਰ, ਤਬਲਾ ਵਾਦਕ ਠਾਕੁਰ ਸ਼ਿਵ ਪ੍ਰਸਾਦ ਸਿੰਘ ਅਤੇ ਇਨ੍ਹਾਂ ਦੇ ਘਰੋਂ ਹੋਰ ਵੀ ਕੁਛ ਇਸਤਰੀ ਪੁਰਸ਼ ਹਾਜ਼ਰ ਸਨ। ਨਿਜੀ ਸੇਵਕ ਜਾਣ ਦੀਆਂ ਤਿਆਰੀਆਂ ਵਿਚ ਰੁਝੇ ਹੋਏ ਹਨ।

ਖਾਂ ਸਾਹਿਬ ਦੇ ਬੈਠਣ ਉਪ੍ਰੰਤ 10 ਕੁ ਮਿੰਟ ਬਾਅਦ ਸਤਿਗੁਰੂ ਜੀ ਇਸ ਸਭਾ ਸਥਾਨ ਵਿਚ ਆਪਣੇ ਆਸਣ ਤੇ ਆ ਸ਼ਸ਼ੋਭਤ ਹੋਏ।

ਖਾਂ ਸਾਹਿਬ ਨਾਲ ਗੱਲ ਬਾਤ :·

ਸਤਿਗੁਰੂ ਜੀ : ਰੰਧਾਵਾ ਬਹੁਤ ਅੱਛਾ ਆਦਮੀ ਹੈ, ਉਸ ਨੇ ਟੈਲੀਫੋਨ ਪਰ ਮੇਲ ਕਰਾ ਦੀਆ।

ਖਾਂ ਸਾਹਿਬ : ਹਾਂ ਜੀ, ਉਨ ਪਰ ਤੋ ਆਪ ਕੀ ਬਹੁਤ ਕ੍ਰਿਪਾ ਹੈ।

ਸਤਿਗੁਰੂ ਜੀ : ਕੈਸੀ ਰਹੀ ਆਪ ਕੀ ਬਰਲਿਨ ਯਾਤਰਾ ?

ਖਾਂ ਸਾਹਿਬ : ਬਹੁਤ ਅੱਛੀ ਹਜ਼ੂਰ ! ਬਰਲਨ ਤੋ ਐਸਾ ਹੋ ਗਿਆ ਹੈ ਜੈਸੇ ਹਿੰਦੁਸਤਾਨ ਮੇਂ ਕਲਕਤਾ। ਵਹਿ ਲੋਗ ਕਲਾਕਾਰ ਕੋ ਬਹੁਤ ਚਾਹਤੇ ਹੈਂ।

ਸਤਿਗੁਰੂ ਜੀ : ਗੁਰਦੇਵ ਜਾਇਗਾ ਤੋ ਇਸ ਕੋ ਸੁਨੇਂਗੇ ਨ !

ਖਾਂ ਸਾਹਿਬ : ਆਪ ਕਾ ਆਸ਼ੀਰਵਾਦ ਹੈ। ਵੋਹ ਹਿੰਦੁਸਤਾਨੀ ਸੰਗੀਤ ਕੇ ਦਿਲਦਾਦਾ ਹੈਂ।

ਸਤਿਗੁਰੂ ਜੀ : ਵਲਾਇਤ ਸੇ ਮੁਝੇ ਫੋਨ ਆਇਆ ਥਾ, ਵਹਿ ਲੋਗ ਏਕ ਵੈਜੀਟੇਰੀਅਨ ਕਾਂਗ੍ਰੇਸ ਕਰ ਰਹੇ ਹੈਂ। ਅਮਰਜੀਤ ਹੈ ਨ ? ਭਮਰਾ ? ? ਵਹਿ ਕਰ ਰਹੇ ਹੈਂ। ਮੁਝੇ ਕਹਿਨੇ ਲਗੇ, ਹਮਨੇ ਏਕ (ਸੰਗੀਤ) ਨਾਈਟ ਰਖੀ ਹੈ।

ਕਿਸ ਕੋ ਸੰਗੀਤ ਕੇ ਲੀਏ ਬੁਲਾਏਂ ? ਮੈਨੇ ਕਹਾ ਧਰਮਵੀਰ ਇਧਰ ਆਇਆ ਹੂਆ ਹੈ, ਉਸ ਕੋ ਰਖ ਲੋ । ਉਸ ਕੇ ਬਾਦ 8-10 ਰੋਜ਼ ਨੈਰੋਬੀ ਮੇਂ ਰਹਾ ਹੂੰ, ਮੁਝੇ ਕੁਛ ਨਹੀਂ ਬਤਾਇਆ ਗਇਆ, ਕਿਆ ਹੂਆ ਹੈ, ਕਿਆ ਨਹੀਂ ! ਆਜ ਯਹਾਂ ਫੋਨ ਆਇਆ ਹੈ ਕਿ ਧਰਮਵੀਰ ਕੋ ਮਿਲੇ ਥੇ, ਵੁਹ ਕਹਿਨੇ ਲਗਾ ਗੁਰਦੇਵ (ਸਰੋਦ) ਕੋ ਬੁਲਾ ਲੋ ਵਹਾਂ ਸੇ । ਜੋ ਆਇਆ ਹੈ ਵੁਹ ਨ ਬਜਾਏ । ਲੇਕਿਨ ਹਿੰਦੁਸਤਾਨ ਸੇ ਬੁਲਾਇਆ ਜਾਏ ।

ਖਾਂ ਸਾਹਿਬ : ਆਪ ਕੇ ਆਸ਼ੀਰਵਾਦ ਸੇ ਮੇਰਾ ਨਾਮ ਵਹਾਂ ਹੋ ਗਇਆ । ਪਾਸਪੋਰਟ ਚੋਰੀ ਹੋ ਗਇਆ, ਵਹਾਂ ਲੰਡਨ ਮੇਂ । ਮੈਂ ਏਕ ਜਗਹ ਕੋਟ ਖਰੀਦਨੇ ਗਇਆ ਪਿਕਾਡਿਲੀ ਸਟ੍ਰੀਟ ਮੈਂ । ਏਕ ਬਹੁਤ ਬੜੀ ਦੁਕਾਨ ਹੈ ਲਿਲ੍ਹੀ ਵਾਈਟ, ਵਹਾਂ ਮੈਨੇ ਸ਼ਾਪਿੰਗ (ਖਰੀਦਾਰੀ) ਕਰਨੀ ਥੀ । ਮੈਂ ਨੇ ਰੰਧਾਵਾ ਜੀ ਸੇ ਕਹਾ, ਮੈਂ ਜ਼ਰਾ ਸ਼ਾਪਿੰਗ ਕਰ ਆਊਂ । ਤੋ ਮੇਰਾ ਬਟੂਆ ਜਿਸ ਮੇਂ ਰਕਮ ਥੀ, ਉਸ ਊਪਰ ਕੋਟ ਰਖਾ । ਬਸ ਥੋੜਾ ਇਧਰ ਉਧਰ ਝਾਂਕਾ ਔਰ ਫਿਰ ਦੇਖਾ ਤੋ ਬਟੂਆ ਗ਼ਾਇਬ ! ਬਹੁਤ ਢੂੰਡ ਭਾਲ ਕੀ । ਦੁਕਾਨਦਾਰ ਕੋ ਕਹਾ, ਸਕਿਊਰਿਟੀ ਮੈਂ ਕਹਾ, ਪੁਲਿਸ ਕੋ ਰੀਪੋਰਟ ਲਿਖਵਾਈ । ਪੁਲਿਸ ਵਾਲੇ ਕਹੇਂ, ਆਪ ਨੇ ਇਤਨੀ ਰਕਮ ਪਰਸ ਮੇਂ ਰਖੀ ਹੀ ਕਿਉਂ ਥੀ ? ਮੈਨੇ ਕਹਾ, ਮੈਂ ਤੋ ਔਰ ਲਾਨਾ ਚਾਹਤਾ ਥਾ । ਬਸ ਪਰੇਸ਼ਾਨੀ ਹੋ ਗਈ । ਮੁਝੇ ਤੋ ਪਾਸਪੋਰਟ ਨੰਬਰ ਭੀ ਯਾਦ ਨਹੀਂ ਥਾ । ਏਅਰ ਫਰਾਂਸ ਸੇ ਏਕ ਦਿਨ ਪਹਿਲੇ ਬਰਲਿਨ ਕੇ ਲੀਏ ਟਿਕਟ ਕਟਵਾ ਲੀਆ ਥਾ । ਗੋਰੇ ਸਾਹਿਬ ਯਹਾਂ ਆਏ ਹੁਏ ਥੇ । ਆਈ. ਪੀ. ਸਿੰਘ ਸੇ ਜੁ ਹਾਈ ਕਮਿਸ਼ਨਰ ਹੈਂ, ਵਹਾਂ ਉਨ ਸੇ ਕਹਾ । ਏਕ ਦਿਨ ਛੋੜ ਅਗਲੇ ਦਿਨ ਬਰਲਿਨ ਜਾਨਾ ਥਾ । ਉਨ੍ਹੋਂ ਨੇ ਸੰਡੇ (ਐਤਵਾਰ) ਕੋ ਦਫ਼ਤਰ ਖੁਲ੍ਹਵਾ ਕੇ ਦੋਨੋਂ ਪਾਸਪੋਰਟ ਬਨਵਾ ਦੀਏ । (ਇਕ ਤਬਲੇ ਵਾਲੇ ਦਾ)।

ਸਤਿਗੁਰੂ ਜੀ : ਉਸ (ਪਰਸ) ਦਾ ਕੁਛ ਪਤਾ ਨਹੀਂ ਲਗਾ ?

ਖਾਂ ਸਾਹਿਬ : ਜੀ ਨਹੀਂ । ਪੁਲਿਸ ਵਾਲੋਂ ਨੇ ਕਹਾ ਚੋਰ ਕਭੀ ਕਭੀ ਐਸਾ ਭੀ ਕਰਤੇ ਹੈਂ । ਰੁਪੈਆ ਰਖ ਲੇਤੇ ਹੈਂ, ਦਸਤਾਵੇਜ਼ ਪਹੁੰਚਾ ਦੇਤੇ ਹੈਂ । ਵਹਿ ਤੋ ਕੋਈ ਬੇਈਮਾਨ ਚੋਰ ਹੈ...ਖ਼ੈਰ ! ਗਾਨਾ ਬਜਾਨਾ ਆਪ ਕੀ ਕ੍ਰਿਪਾ ਸੇ ਬਹੁਤ ਅੱਛਾ ਹੋ ਗਇਆ । ਬਰਲਿਨ ਮੇਂ ਆਡੀਐਂਸ (ਹਾਜ਼ਰੀ) ਬਹੁਤ ਅੱਛੀ ਰਹੀ । ਇੰਡੀਆ ਸੇ ਜੋਗ ਸਾਹਿਬ ਔਰ ਸੁਨੰਦਾ ਪਟਨਾਇਕ ਭੀ ਆਈਂ ਥੀਂ ।

ਸਤਿਗੁਰੂ ਜੀ : ਟਿਕਟ ਵਗੈਰਾ ਉਨ੍ਹੋਂ ਨੇ ਭੇਜ ਦੀਆ, ਬਰਲਿਨ ਵਾਲੋਂ ਨੇ ?

ਖਾਂ ਸਾਹਿਬ : ਨਹੀਂ ਜੀ, ਵਹਿ ਤੋ ਮੈਨੇ ਹੀ ਖਰੀਦਾ ਥਾ ਏਅਰ ਫਰਾਂਸ ਸੇ । ਪ੍ਰੋਗਰਾਮ ਮਿਡਲ ਈਸਟ ਹੋਤੇ ਹੂਏ ਆਨੇ ਕਾ ਥਾ—ਪਰ ਆਗੇ ਰੋਜ਼ੇ ਸ਼ੁਰੂ ਹੋ

ਗਏ । ਰੋਜ਼ੋਂ ਮੇਂ ਗਾਨਾ ਬਜਾਨਾ ਮਮਨੂਅ ਹੈ ।

ਸਤਿਗੁਰੂ ਜੀ : ਅਰਬ ਕੰਟਰੀ ਮੇਂ ਰੋ ਜ਼ੇ, ਜ਼ੇ ਨਿਕਾਲ ਦੀਆ ਗਇਆ ਹੈ । (ਹਾਸੀ) ਬਹੁਤ ਕਟਾ ਬਢੀ ਹੋ ਰਹੀ ਹੈ ਅਬ ।

ਖਾਂ ਸਾਹਿਬ : ਜ਼ਿਆਦਤੀ ਹੋ ਰਹੀ ਹੈ ਇਨਸਾਨੀਅਤ ਕੇ ਸਾਥ । ਕੋਈ ਭੀ ਚੀਜ਼ ਜ਼ਬਰਦਸਤੀ ਨਹੀਂ ਹੋ ਸਕਤੀ । ਮਿਊਜ਼ਿਕ (ਸੰਗੀਤ) ਕੋ ਮੋਲਵੀਓਂ ਨੇ ਪਹਿਲੇ ਹੀ ਹਰਾਮ ਕਰ ਰਖਾ ਹੈ । ਔਰ ਉਨਕੀ ਸਮਝ ਦੇਖੀਏ, ਕਵਾਲੀਏਂ ਸੁਨ ਰਹੇ ਹੈਂ ।

ਸਤਿਗੁਰੂ ਜੀ : ਔਰੰਗਜ਼ੇਬ ਕਾ ਰਾਜ ਬਨਾ ਰਖਾ ਹੈ ।

ਖਾਂ ਸਾਹਿਬ : ਕੁਰਆਨ ਜੋ ਪਢਤੇ ਹੈਂ ਵੋਹ ਭੀ ਤੋ ਸੰਗੀਤ ਹੈ । ਆਜ਼ਾਨ ਦੇਤੇ ਹੈਂ ਤੋ ਵੋਹ ਭੀ ਸੰਗੀਤ ਹੈ । ਕਵਾਲੀਏਂ ਸੁਨਤੇ ਹੈਂ ਤੋ ਸੋਚਤੇ ਹੈਂ ਖ਼ੁਦਾ ਕਾ ਨਾਮ ਹੋ ਰਹਾ ਹੈ ਲੇਕਿਨ ਉਨ ਕੇ ਪੀਛੇ ਤੋ ਸਰਗਮ ਹੀ ਹੈ ਨ ?

ਸਤਿਗੁਰੂ ਜੀ : ਹਮਾਰੇ ਤੋ ਗੁਰੂ ਜੀ ਨੇ ਜਬ ਬਾਨੀ ਲਿਖੀ ਤੋ ਉਸਕੇ ਉਚਾਰਨੇ ਸੇ ਪਹਿਲੇ ਰਾਗ ਲਿਖਾ ਹੈ । ਰਾਗ ਸਿਰੀ ਰਾਗੁ ਮਹਲਾ ਪਹਿਲਾ । ਫਿਰ ਲਿਖਾ ਹੈ ।

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ।......
ਭੀ ਤੇਰੀ ਕੀਮਤ ਨਾ ਪਵੈ ਹਉ ਕੇਵਡੁ ਆਖਾ ਨਾਉ ।

ਔਰ ਘਰ ਮੇਂ ਸਬ ਠੀਕ ਹੈ ਨ ? ਬੱਚਾ ਕੈਸੇ ਖੇਲ਼ਤਾ-ਮੇਲ਼ਤਾ ਹੈ ?

ਖਾਂ ਸਾਹਿਬ : ਸਭ ਆਪ ਕੀ ਦੁਆ ਹੈ :

ਫਿਰ ਸਤਿਗੁਰੂ ਜੀ ਨੇ ਖਾਂ ਸਾਹਿਬ ਦੇ ਸਹੁਰੇ ਘਰ, ਜੁ ਹਿੰਦੂ ਪਰਵਾਰ ਹੈ, ਦੀ ਖ਼ੈਰ ਸੁੱਖ ਪੁੱਛੀ ਅਤੇ ਹੋਰ ਨਿਕੀ ਮੋਟੀ ਗੱਲ ਬਾਤ ਤੋਂ ਬਾਅਦ ਖਾਂ ਸਾਹਿਬ ਪੁੱਛ ਬੈਠੇ :

ਖਾਂ ਸਾਹਿਬ : ਅਬ ਕੋਈ ਸੰਗੀਤ ਕਾ ਪ੍ਰੋਗਰਾਮ ?

ਸਤਿਗੁਰੂ ਜੀ : ਅਭੀ ਤੋ ਕੁਛ ਨਹੀਂ, ਜਬ ਹੋਨਾ ਹੋਗਾ, ਏਕਦਮ ਹੋ ਜਾਇਗਾ ।

ਖਾਂ ਸਾਹਿਬ : ਮੈਂ ਸੋਚ ਰਹਾ ਥਾ ਅਬ ਹੈਦਰਾਬਾਦ ਮੇਂ ਹੋ । ਬਹੁਤ ਅੱਛੀ ਆਡੀਐਂਸ ਹੈ ਵਹਾਂ ।

ਸਤਿਗੁਰੂ ਜੀ : ਹੋਸਟ ਕੌਨ ਬਨਤਾ ਹੈ । ਕੈਸੀ ਬਾਤ ਆਤੀ ਹੈ, ਫਿਰ ਹੀ ਕੁਛ ਹੋਗਾ ! ਵਹਾਂ ਏਕ 'ਆਨੰਦ' ਹੈ, ਉਸ ਨੇ ਬਹੁਤ ਬਾਰ ਮੁਝੇ ਕਹਾ ਭੀ ਹੈ । ਵੋਹ ਹਮਾਰੇ ਨਾਮਧਾਰੀਓਂ ਕੇ ਮਕਾਨ ਮੇਂ ਰਹਿਤਾ ਥਾ ।

## ਸੰਗੀਤ ਸਭਾ

ਖਾਂ ਸਾਹਿਬ ਤਾਂ ਏਨੀ ਕੁ ਗੱਲ ਬਾਤ ਬਾਅਦ ਵਿਦਾ ਹੋ ਗਏ, ਹਾਲ ਵਿਚ ਸੰਗੀਤ ਦਾ ਕਾਰਜ ਕਰਮ ਜਾਰੀ ਹੋ ਗਿਆ ।

ਏਸ ਸਮੇਂ ਮੈਂ, ਬੈਂਕੋਕ ਤੋਂ ਸੰਤ ਕਪੂਰ ਸਿੰਘ ਤੋਂ ਮਿਲਿਆ, ਦਮੇ ਦਾ ਦਵਾਈ ਰੂਪ ਵਿਚ ਨੁਸਖ਼ਾ ਦਿੱਤਾ । ਸਤਿਗੁਰੂ ਜੀ ਨੇ ਆਪਣੀ ਵਰਤੋਂ ਦਾ ਬ੍ਰੀਫਕੇਸ ਮੰਗਵਾ

ਆਪਣੀ ਦਵਾਈਆਂ ਵਾਲੀ ਕਾਪੀ ਕੱਢ ਕੇ ਮੇਰੇ ਵਲ ਵਧਾਈ ਅਤੇ ਨੁਸਖ਼ੇ ਦੀਆਂ ਚੀਜ਼ਾਂ ਅਤੇ ਵਿਧੀ ਲਿਖਵਾਈ।

ਪਹਿਲਾਂ ਤਾਂ ਅਮਰਜੀਤ ਸਿੰਘ (ਅੰਬਾ) ਦੀ ਨ੍ਰਿਤ ਦਾ ਜਾਇਜ਼ਾ ਲਿਆ। ਹਰਭਜਨ ਸਿੰਘ (ਸਿਤਾਰ) ਨਗਮਾ ਅਤੇ ਸ. ਅਵਤਾਰ ਸਿੰਘ ਅੰਮ੍ਰਿਤਸਰੀ ਤਬਲਾ ਵਜਾਂਦੇ ਰਹੇ। ਫੇਰ ਹਜ਼ੂਰੀ ਰਾਗੀਆਂ ਤੋਂ 'ਬੂੰਦਨ ਮੇਘ ਭਲੀ ਛਬਿ ਪਾਈ' ਸੁਣਿਆ। ਅੰਤ ਉਤੇ ਅਵਤਾਰ ਸਿੰਘ ਦਾ ਸੋਲੋ ਤਬਲਾ ਵਾਦਨ ਹੋਇਆਂ 9 ਵਜ ਗਏ ਰਾਤ ਦੇ।

ਗੁਰਦੇਵ ਸਿੰਘ ਦੀ ਸਰੋਦ ਦਾ ਜ਼ਿਕਰ ਛਿੜਿਆ ਤਾਂ ਹਜ਼ੂਰ ਬੋਲੇ : ਇਹਨੂੰ ਘੰਟਾ ਪੌਣਾ ਘੰਟਾ ਸਮਾ ਚਾਹੀਦਾ ਹੈ। ਮੈਂ ਅਜੇ ਜਸਪਾਲ ਸਿੰਘ (ਪ੍ਰਧਾਨ-ਬੈਂਕੋਕ) ਨਾਲ ਵੀ ਭੁਗਤਣਾ ਹੈ। ਫਿਰ ਸੌਣਾ ਵੀ ਹੈ ਅਤੇ ਸਵੇਰੇ 5 ਵਜੇ ਜਹਾਜ਼ ਤੇ ਵੀ ਚੜ੍ਹਨਾ ਹੈ।

ਤਦ ਨੂੰ ਚਾਂਦ ਨਗਰ ਵਾਲੇ ਸ. ਅਮਰ ਸਿੰਘ ਨੇ ਆ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਮਾਣ ਦਿੱਤਾ, ਪੁਛਿਆ : ਕੈਪਟਨ (ਅਜੀਤ ਸਿੰਘ ਅਮਰ ਸਿੰਘ ਦਾ ਲੜਕਾ) ਨੂੰ ਕੁਛ ਕਹਿਣਾ ਹੈ ? ਸਿੰਘ ਨੇ ਸੁਖ ਸਾਂਦ ਦੱਸੀ।

ਇਹ ਸਭਾ ਸਮਾਪਤ ਹੋ ਗਈ।

### ਇੱਕ ਗੱਲ ਲਓਢੇ ਵੇਲੇ ਦੀ

ਅਜ ਦਿਨ ਢਲੇ, ਜਦੋਂ ਮੈਂ 4.30 ਵਜੇ ਕੋਠੀ ਆਇਆ ਤਾਂ ਸਤਿਗੁਰੂ ਜੀ ਅਜੇ ਇਸ਼ਨਾਨ ਪਾਣੀ ਵਾਲੇ ਕਮਰੇ ਵਿਚ ਸਨ। ਬੀਬਾ (ਸਾਹਿਬ ਕੌਰ) ਜੀ ਵੱਲ ਵੇਖ ਉਨ੍ਹਾਂ ਵੱਲ ਵਧਿਆ। 'ਸਤਿ ਸ੍ਰੀ ਅਕਾਲ' ਉਪ੍ਰੰਤ ਉਨ੍ਹਾਂ ਨਾਰੀ ਸੁਲਭ, ਮਿੱਠਤ ਭਰੀ ਚੰਚਲਤਾ ਨਾਲ ਆਖਿਆ : ਵੇਖਾਂ, ਕਵੀ ਹੁਰੀਂ ਤਾਂ ਅਫਰੀਕਾ ਵਿਚੋਂ ਹੋ ਆਏ ! ਸਾਨੂੰ ਕੌਣ ਲਿਜਾਂਦਾ ਹੈ ! ਮੇਰੇ ਲਈ ਕੀ ਲਿਆਂਦਾ ਜੇ ?

ਤਸਵੀਰਾਂ ਦਾ ਇਕ ਥੱਬਾ ਫੜਾਂਦਿਆਂ ਮੈਂ ਆਖਿਆ : ਆਹ ਲਓ, ਸਾਰਾ ਅਫਰੀਕਾ ਦੌਰਾ ਤੁਹਾਡੇ ਹੱਥਾਂ ਵਿਚ। ਏਨੇ ਨੂੰ ਮਾਤਾ ਜੀ ਆ ਗਏ ਅਤੇ ਗੱਲ ਸਾਂਝੀ-ਮਾਂਝੀ ਸ਼ੁਰੂ ਹੋ ਪਈ। ਅਛੋਪਲੇ ਸਤਿਗੁਰੂ ਜੀ ਮੇਰੇ ਪਿਛੇ ਆ ਖਲੋਤੇ। ਅਪਣੇ ਪਿੱਛੇ ਧਿਆਨ ਕਰਦਿਆਂ ਹੀ ਮੈਂ ਲੱਤਾਂ-ਪਿੰਡਲੀਆਂ ਨੂੰ ਆਪਣੇ ਕਲਾਵੇ ਵਿਚ, ਪਿਛੇ ਬਾਹਾਂ ਕਰ ਲੈ ਲਿਆ। ਸੁਆਦ ਦੀ ਇਕ ਸਿਹਰਨ ਨੇ ਤਾਰ ਤਾਰ ਥਰਕਾ ਦਿੱਤੀ। ਮੈਂ ਸਾਰੇ ਦਿਨ ਦੀ ਹਾਜ਼ਰੀ ਲਗੀ ਸਮਝ ਲਈ।

## 12 ਅਗਸਤ 1979, ਐਤਵਾਰ
## ਨਵੀਂ ਦਿੱਲੀ

### ਜਾਮਦ-ਆਮਦ

ਸਤਿਗੁਰੂ ਜੀ ਨੇ ਆਪਣੇ ਜੱਥੇ ਨਾਲ ਅੱਜ ਅੰਮ੍ਰਿਤ ਵੇਲੇ ਦੋ ਵਜੇ ਫਰੈਂਕ ਫਰਟ (ਜਰਮਨੀ) ਨੂੰ ਚਲੇ ਜਾਣਾ ਸੀ, ਅਸੀਂ ਤਾਂ ਇਸ ਕਾਰਨ ਕੋਠੀ ਨਾ ਗਏ। ਪਰ ਦਿਨੇ

ਪਤਾ ਲਗਾ ਕਿ ਸੱਚੇ ਪਾਤਸ਼ਾਹ ਤਾਂ 10 ਵਜੇ ਹੀ ਉਡ ਸਕੇ ਹਨ। ਜੱਬੋ ਜਹਾਜ਼ 8 ਘੰਟੇ ਲੇਟ ਹੋ ਗਿਆ ਸੀ।

ਪਰ ਜਦੋਂ ਸ਼ਾਮੀਂ 6 ਵਜੇ ਮੈਂ ਗੁਰਦੇਵ ਸਿੰਘ (ਸਰੋਦ) ਨੂੰ ਮਿਲਿਆ ਤਾਂ ਪਤਾ ਲਗਾ ਕਿ ਸਤਿਗੁਰੂ ਜੀ ਤਾਂ ਸ਼ਾਮੀਂ 5 ਵਜੇ ਮੁੜ ਕੋਠੀ ਆ ਗਏ ਹਨ। ਹੈਰਾਨ ਹੋਣਾ ਸੁਭਾਵਕ ਸੀ! ਜਦੋਂ ਮੈਂ ਕੋਠੀ ਪੁੱਜਾ ਤਾਂ ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ ਕਿ ਇਹਨਾਂ ਦਾ ਜਹਾਜ਼ ਪੌਣੇ ਘੰਟੇ ਦੀ ਉਡਾਣ ਬਾਅਦ ਮੁੜ ਪਾਲਮ ਆਣ ਉਤਰਿਆ। ਜੱਬੋ ਜਹਾਜ਼ ਵਿਚ ਕੋਈ ਨੁਕਸ ਸੀ ਅਤੇ ਉਹਨਾਂ ਜਹਾਜ਼ ਵਾਪਸ ਏਅਰਪੋਰਟ ਤੇ ਲਿਆ, ਸਵਾਰੀਆਂ ਨੂੰ 4.30 ਤਕ ਜਹਾਜ਼ ਵਿਚ ਹੀ ਰਖਿਆ। ਪੂਰਬਾ ਨੇ ਦੱਸਿਆ ਕਿ ਹੁਣ ਸਵੇਰੇ 3 ਵਜੇ ਹੀ ਉਡੇਗਾ, ਦਿੱਤੀ ਗਈ ਸੂਚਨਾ ਅਨੁਸਾਰ।

ਮੈਂ ਕੋਠੀ 1/6 B ਪੂਸਾ ਰੋਡ 6.45 ਤੇ ਹੀ ਪਹੁੰਚ ਸਕਿਆ। ਮੇਰੇ ਜਾਂਦਿਆਂ ਨੂੰ ਸੱਚੇ ਪਾਤਸ਼ਾਹ ਸੇਠ ਤਰਲੋਕ ਸਿੰਘ, ਹਰਵਿੰਦਰ ਸਿੰਘ ਹੰਸਪਾਲ ਤੇ ਭੁਪਿੰਦਰ ਸਿੰਘ ਚਾਵਲਾ (ਪਹਿਲੇ ਦਾ ਸਪੁਤਰ ਦੂਜੇ ਦਾ ਦਾਮਾਦ) ਨਾਲ ਖ਼ੁਫ਼ੀਆ ਮੀਟਿੰਗ ਵਿਚ ਬੈਠੇ ਸਨ।

ਜਦੋਂ ਉਪ੍ਰੋਕਤ ਉਠੇ ਤਾਂ ਸ. ਹੰਸਪਾਲ ਨੇ ਮੇਰੇ ਗਿਆਨ ਵਿਚ ਵਾਧਾ ਕੀਤਾ: ਜਸਪਾਲ ਸਿੰਘ (ਬੈਂਕੋਕ) ਦਸਤੀ ਚਿੱਠੀ ਵਾਪਸ ਕਰ ਗਿਆ ਹੈ। ਇਹਦਾ ਸੰਬੰਧ ਕੱਲ ਰਾਤ ਦੀ ਗੱਲ ਬਾਤ ਨਾਲ ਸੀ।

**14 ਅਗਸਤ 1979, ਮੰਗਲਵਾਰ**
**ਨਵੀਂ ਦਿੱਲੀ**

## ਨਹੀਂ ਬੋਲੀ ਇੰਦਰਾ

ਮੇਰੇ ਮਿੱਤਰ ਅਤੇ ਬੱਚੇ ਐਸ. ਬਲਵੰਤ (ਮੈਸਰਜ਼ ਅਜੰਤਾ ਬੁਕ ਇੰਟਰਨੈਸ਼ਨਲ) ਪ੍ਰਕਾਸ਼ਕ ਨੇ, ਜਿਸ ਪਿਛਲੇ 6-7 ਸਾਲਾਂ ਵਿਚ ਪੁਸਤਕ ਪ੍ਰਕਾਸ਼ਨ ਵਿਚ ਬੜੀ ਤਰੱਕੀ ਕੀਤੀ ਹੈ, ਪ੍ਰੋਫੈਸਰ ਤਿਵਾੜੀ ਦੀ ਰਾਜਨੀਤੀ ਉਤੇ ਇਕ ਕਿਤਾਬ, ਅੰਗਰੇਜ਼ੀ ਵਿਚ ਪ੍ਰਕਾਸ਼ਤ ਕੀਤੀ ਹੈ। ਉਸ ਨੂੰ ਅਜ ਰਾਇਸੀਨਾ ਰੋਡ, ਨਵੀਂ ਦਿੱਲੀ, ਸਥਿਤ ਪ੍ਰੈਸ ਕਲੱਬ ਵਿਚ ਸ. ਖੁਸ਼ਵੰਤ ਸਿੰਘ ਪ੍ਰਸਿਧ ਅੰਗਰੇਜ਼ੀ ਲੇਖਕ ਅਤੇ ਪੱਤਰ ਸੰਪਾਦਕ ਦੁਆਰਾ ਸ੍ਰੀ ਮਤੀ ਇੰਦਰਾ ਗਾਂਧੀ ਨੂੰ ਭੇਟ ਕਰਨਾ ਸੀ। ਪੁਸਤਕ ਰੀਲੀਜ਼ ਫੰਕਸ਼ਨ ਸੀ ਇਹ। ਮੈਨੂੰ ਵੀ ਮਿਲ ਕੇ ਸ੍ਰੀ ਬਲਵੰਤ ਨੇ ਪੱਕੀ ਕੀਤੀ ਸੀ ਕਿ 5 ਵਜੇ ਸ਼ਾਮੀ ਸਮਾਗਮ ਸਥਾਨ ਤੇ ਜ਼ਰੂਰ ਪਹੁੰਚਾਂ।

ਅਫਰੀਕਾ ਤੋਂ ਲਿਆਂਦੀ ਹੋਈ ਇਕ 'ਕ੍ਰਾਸ' ਦੀ ਬਾਲਪੈੱਨ ਐਸ. ਬਲਵੰਤ ਨੂੰ ਮੈਂ ਤੁਹਫ਼ੇ ਦੇ ਤੌਰ ਤੇ ਦਿੱਤੀ। ਉਛਲ ਕੇ ਡਾਢੀ ਖੁਸ਼ੀ ਨਾਲ ਉਸਨੇ ਮੇਰਾ ਸਨੇਹ ਪਰਵਾਨ ਕਰਦਿਆਂ ਬਚਨ ਦਿੱਤਾ: ਮੈਂ ਹੁਣ ਤੁਹਾਨੂੰ ਦੂਰ ਨੇੜਿਓਂ ਜ਼ਰੂਰ ਹੀ ਚਿੱਠੀ ਲਿਖਿਆ ਕਰਾਂਗਾ। (ਅਤੇ ਇਸ ਪੁਸਤਕ ਦੇ ਛਪਣ ਤਕ ਅਰਥਾਤ 1993 ਦੇ ਅੰਤਮ ਦਿਨਾਂ ਤਕ ਉਸ ਨੇ ਆਪਣੇ ਬਚਨ ਨੂੰ ਇਕ ਵਾਰ ਵੀ ਸੱਚ ਨਹੀਂ ਕੀਤਾ!)

ਬੀਬੀ ਇੰਦਰਾ ਨੇ ਸਮੇ ਸਿਰ ਇਸ ਫੰਕਸ਼ਨ ਤੇ ਪਹੁੰਚ ਕੇ ਸ. ਖੁਸ਼ਵੰਤ ਸਿੰਘ ਹਥੋਂ ਪੁਸਤਕ ਤਾਂ ਪਰਵਾਨ ਕਰ ਲਈ (ਇਹ ਇਹਨਾਂ ਨੂੰ ਦੇ ਕੇ ਹੀ ਰੀਲੀਜ਼ ਕਰਨੀ ਸੀ) ਪਰ ਮੂੰਹੋਂ ਕੁਛ ਨ ਬੋਲਿਆ। ਦਰਸ਼ਕ ਕਾਫ਼ੀ ਸਨ। ਪਰ ਚੁੱਪ ਰਹਿਣਾ ਹੀ ਬੀਬੀ ਦੇ ਹਿਤ ਵਿਚ ਸੀ। ਉਸਦਾ ਚਿਹਰਾ ਅਤੇ ਪਿੰਡਾ ਸੂਤਿਆ ਹੋਇਆ ਲਗਦਾ ਸੀ। ਅਜ ਕਲ ਰਾਜਨੀਤਕ ਸਰਗਰਮੀਆਂ ਦੀ ਖੇਚਲ ਬਹੁਤ ਵਧੀ ਪ੍ਰਤੀਤ ਦਿੰਦੀ ਹੈ।

**15 ਅਗਸਤ 1979, ਬੁੱਧਵਾਰ**
**ਨਵੀਂ ਦਿੱਲੀ**

## ਸੁਤੰਤਰਤਾ ਦਿਵਸ

ਅੱਜ ਭਾਰਤ ਦੇਸ਼ ਸੁਤੰਤਰਤਾ ਦਿਵਸ ਮਨਾ ਰਿਹਾ ਹੈ। ਆਜ਼ਾਦ ਹੋਣ ਦੀ 32ਵੀਂ ਵਰ੍ਹੇ ਗੰਢ। ਪਰ ਦੇਸ਼ ਇਸ ਵੇਲੇ ਰਾਜਨੀਤਕ ਅਸਥਿਰਤਾ ਦੀ ਮਾਰ ਹੇਠ ਹੈ। ਜਨਤਾ ਪਾਰਟੀ ਦੋ ਫਾਂਗ ਹੋ ਗਈ ਹੈ। ਜਗਜੀਵਨ ਰਾਮ ਆਰ. ਐਸ. ਐਸ. ਅਤੇ ਜਨਸੰਘੀਆਂ ਦੇ ਬਲਬੋਤੇ ਤੇ ਇਕ ਪਾਸੇ ਕਮਰਕਸੀ ਖੜਾ ਹੈ, ਚੋਧਰੀ ਚਰਨ ਸਿੰਘ ਜੱਟ ਵਾਦ ਨੂੰ ਪੱਠੇ ਪਾਂਦਾ ਸੈਕੂਲਰਇਜ਼ਮ ਦੇ ਨਾਂਅ ਹੇਠ ਦੂਜੇ ਬੰਨੇ ਲਾਂਗ ਕਢੀ ਖਲੋਤਾ ਹੈ। ਇੰਦਰਾ ਗਾਂਧੀ ਸੱਟ ਖਾਧੇ ਸੱਪ ਵਾਂਗ ਕਿਸੇ ਮੌਕੇ ਵੀ ਰਾਜ ਸੱਤਾ ਨੂੰ ਡੰਗਣ ਲਈ ਸਮੇ ਦੀ ਤਲਾਸ਼ ਵਿਚ ਹੈ। ਸਵਰਨ ਸਿੰਘ ਕਾਂਗਰਸ ਵੱਖਰੀ ਢਾਈ ਪਾ ਖਿਚੜੀ ਰਿੰਨ੍ਹਦੀ ਫਿਰਦੀ ਹੈ। ਇੰਦਰਾ ਕਾਂਗਰਸ ਜਾਰੀ ਅਸਥਿਰਤਾ ਤੋਂ ਲਾਭ ਉਠਾਣ ਦੀ ਤਾਕ ਵਿਚ ਹੈ। ਕਮਿਊਨਿਸਟ ਪਾਰਟੀਆਂ, ਸੀ. ਪੀ. ਆਈ. ਤੇ ਸੀ. ਪੀ. ਐਮ. ਪਰਸਪਰ ਏਕਤਾ ਲਈ ਨਾਅਰੇ ਦਿੰਦੀਆਂ ਇਕ ਨਹੀਂ ਹੋ ਰਹੀਆਂ। ਸਿਧਾਂਤ ਦੀ ਗੜਬੜ ਚੋਥ ਨੇ ਕਮਿਊਨਿਸਟ ਵਰਕਰਾਂ ਨੂੰ ਵੰਡ ਰਖਿਆ ਹੈ। ਅਜੇ ਕੋਈ ਇਕ ਧਿਰ ਐਸੀ ਨਹੀਂ ਦਿਸਦੀ ਜੋ ਦੇਸ਼ ਦੀ ਨਈਆ ਦੀ ਪਤਵਾਰ ਨੂੰ ਸੰਭਾਲ ਸਕੇ।

ਅਜਿਹੇ ਵੇਲੇ ਚਰਨ ਸਿੰਘ ਨੂੰ ਜੋ ਰਾਸ਼ਟਰਪਤੀ ਸੰਜੀਵਾ ਰੈਡੀ ਵਲੋਂ ਪ੍ਰਾਈਮ ਮਨਿਸਟਰੀ ਦਾ ਅਵਸਰ ਮਿਲ ਗਿਆ ਹੈ। ਇਸ ਲਈ ਅੱਜ ਉਹ ਲਾਲ ਕਿਲੇ ਦੀ ਪ੍ਰਾਚੀਰ ਤੋਂ ਭਾਸ਼ਨ ਝਾੜੇਗਾ। ਭਾਰਤ ਦੀ ਜਨਤਾ ਨੂੰ ਫਿਰ ਮੂਰਖ ਬਨਾਣ ਲਈ ਨਵੇਂ ਦਾਅਵੇ ਕਰੇਗਾ। ਅਗਲੀਆਂ ਚੋਣਾਂ ਵਿਚ ਆਪਣੀ ਸ਼ਕਤੀ ਵਧਾਣ ਲਈ ਆਧਾਰ ਬਣਾਏਗਾ।

ਭਾਰਤ ਦੇ ਲੋਕ ਕਾਂਗਰਸ ਦਾ ਸਵਸਥ ਬਦਲ ਚਾਹ ਰਹੇ ਸਨ ਪਰ ਲਗਦਾ ਹੈ ਕੋਲੀਸ਼ਨਾਂ ਦਾ ਜੁਗ ਸਿਰ ਤੇ ਆ ਖੜਾ ਹੈ।

ਸਵੇਰੇ ਕੁਝ ਸਰੀਰਾਂ ਦਾ ਲੰਗਰ, ਖਾਸ ਕਰ ਗੁਰੂਕਿਆਂ ਦੇ ਹਜ਼ੂਰੀਆਂ ਦਾ ਸੰਤ ਗੁਰਚਰਨ ਸਿੰਘ ਡੱਡੀਆਂ, ਰਮੇਸ਼ ਨਗਰ ਵਲੋਂ ਸੀ। ਸੰਤ ਸਾਧਾ ਸਿੰਘ ਰਮੇਸ਼ ਨਗਰ ਨੇ ਵੀ ਕੁਝ ਸਿੰਘਾਂ ਨੂੰ ਲੰਗਰ ਛਕਾਇਆ ਹੈ।

## ਸ. ਵਜ਼ੀਰ ਸਿੰਘ ਪੰਜਾਬੀ ਬਾਗ਼

ਸ. ਵਜ਼ੀਰ ਸਿੰਘ ਪੰਜਾਬੀ ਬਾਗ਼ ਜੋ ਨਾਮਧਾਰੀਆਂ ਵਿਚ ਕਾਫ਼ੀ ਉਦਾਰ ਤੇ ਧਨਪਾਤਰੀ ਗਿਣੇ ਜਾਂਦੇ ਹਨ, ਅੱਜ ਕੱਲ ਰੋਗ ਸ਼ਈਆ ਤੇ ਪਏ ਹਨ। ਉਹਨਾਂ ਦਾ ਸਰੀਰ ਬਹੁਤ ਕ੍ਰਿਸ਼ ਹੋ ਗਿਆ ਹੈ। ਘਰ-ਪਰਵਾਰ ਦੇ ਲੋਕ ਨਾਮਧਾਰੀਆਂ ਤੋਂ ਦੂਰ ਜਾ ਰਹੇ ਸਨ ਪਰ ਅੱਜ ਪੋਤਰੇ ਦੀ ਖ਼ੁਸ਼ੀ ਵਿਚ ਸਾਧਾਰਨ ਪਾਠ ਦੇ ਭੋਗ ਸਮੇਂ ਪਹਿਲੋਂ ਸੰਤ ਬਲਵੰਤ ਸਿੰਘ ਸਾਹਿਬਾਬਾਦ ਵਲੋਂ ਆਸਾ ਦੀ ਵਾਰ ਦਾ ਕੀਰਤਨ ਤੇ ਸ਼ਬਦ ਪੜ੍ਹੇ ਗਏ। ਫੇਰ, ਪੰਡਿਤ ਗੋਪਾਲ ਸਿੰਘ ਦੀ ਕਥਾ ਅਤੇ ਗੁਰਦੇਵ ਸਿੰਘ-ਹਰਭਜਨ ਸਿੰਘ ਦਾ ਸ਼ਬਦ ਕੀਰਤਨ ਹੋ ਗਿਆ। ਸੰਗਤ ਥੋੜੀ ਪਰ ਮਾਇਆ ਬਹੁਤੀ ਹੋ ਗਈ। ਐਤਵਾਰ ਦਾ ਦਿਨ ਹੋਣ ਕਾਰਨ ਲੋਕੀਂ ਨਹਾਣ ਧੋਣ ਵਿਚ ਮਸਤ ਸਨ ਅਤੇ ਸੂਚਨਾ ਵੀ ਆਮ ਨਹੀਂ ਸੀ।

## ਸੰਤ ਗੁਰਚਰਨ ਸਿੰਘ ਡੱਡੀਆਂ

ਅੱਜ ਸ਼ਾਮੀ ਸੰਤ ਗੁਰਚਰਨ ਸਿੰਘ ਡੱਡੀਆਂ-ਮਨਜੀਤ ਸਿੰਘ ਰਮੇਸ਼ ਨਗਰ ਦੇ ਘਰ ਦੀਵਾਨ ਸੀ। ਅਸਮਾਨ ਤੇ ਬੱਦਲ ਛਾ ਗਏ। ਹਰਭਜਨ ਸਿੰਘ-ਗੁਰਦੇਵ ਸਿੰਘ ਹੁਰਾਂ ਨੂੰ ਤਾਂ ਕੀਰਤਨ ਵਿੱਚੇ ਛਡਣਾ ਪਿਆ। ਪੰਡਿਤ ਜੀ ਦਾ ਕੀਰਤਨ ਪੂਰਾ ਸਮਾ ਹੋ ਸਕਿਆ, ਬੱਦਲ ਛਟ ਗਏ। ਦਿੱਲੀ ਵਿਚ ਕੀ, ਦੇਸ਼ ਦੇ ਪੰਜਾਬ, ਹਿਮਾਚਲ, ਹਰਿਆਣਾ ਵਿਚ ਵੀ ਅੱਜ ਕੱਲ੍ਹ ਬਰਸਾਤ ਨਹੀਂ ਹੋ ਰਹੀ। ਫ਼ਸਲਾਂ ਸੁੱਕ ਰਹੀਆਂ ਹਨ। ਜਦੋਂ ਕਿ ਮੋਰਨੀ (ਗੁਜਰਾਤ) ਅਤੇ ਰਾਜਸਥਾਨ ਵਿਚ ਹੜਾਂ ਨਾਲ ਤਬਾਹੀ ਮੱਚੀ ਹੋਈ ਹੈ। ਸੰਤ ਗੁਰਚਰਨ ਸਿੰਘ ਘਰ ਸੰਗਤ ਦਾ ਲੰਗਰ ਵੀ ਸੀ। ਗੁਰਚਰਨ ਸਿੰਘ ਜੀ ਨੇ ਦੱਸਿਆ ਕਿ ਪਾਕਿਸਤਾਨੋਂ, ਘਰੋਂ ਉਠ ਉਹਨਾਂ ਦਾ ਪਰਵਾਰ ਪਹਿਲਾਂ ਬਿਜਨੋਰ (ਉਤਰ ਪ੍ਰਦੇਸ਼) ਆਇਆ। ਏਥੇ ਭਰਾ ਗੁਰਬਚਨ ਸਿੰਘ ਨਾਮੀ ਸੀ। ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਨਾਲ ਕਸਬਾ ਰਾਣੀਆਂ ਜ਼ਿਲਾ ਸਰਸਾ ਵਿਚ ਜਾ ਰਹੇ। ਅੰਤ, ਦਿੱਲੀ ਦਿਆਲ ਹੋ ਗਈ। ਅੱਜ ਕੱਲ੍ਹ ਰੁਹਤਕ ਰੋਡ ਤੇ ਹਾਈਡ੍ਰੋਲਿਕ ਪ੍ਰੈਸਾਂ ਬਣਾਨ ਦੀ ਫੈਕਟਰੀ ਹੈ। ਫਰਨੀਚਰ ਫੈਬਰੀਕੇਸ਼ਨ ਵਿਚ ਵੀ ਇਹ ਸਿਧਹਸਤ ਹਨ।
ਪਰਵਾਰਕ ਜਾਣ ਕਾਰੀ :

ਸੰਤ ਗੁਰਚਰਨ ਸਿੰਘ ਨਾਗੀ (62)-ਬੀਬੀ ਕਰਤਾਰ ਕੌਰ

ਲੜਕੇ : ਮਨਜੀਤ ਸਿੰਘ-ਰਜਿੰਦਰ ਕੌਰ
ਹਰਪਾਲ ਸਿੰਘ-ਬਲਵਿੰਦਰ ਕੌਰ
ਸਤਵੰਤ ਸਿੰਘ, ਅਵਤਾਰ ਸਿੰਘ

ਲੜਕੀਆਂ : ਅਮਰਜੀਤ ਕੌਰ-ਤ੍ਰਿਲੋਕ ਸਿੰਘ ਬ੍ਰੇਲੀ (ਯੂ. ਪੀ.)

ਪੋਤਰੀਆਂ : (ਮਨਜੀਤ ਸਿੰਘ ਵਲੋਂ) ਜਗਦੀਪ, ਕੁਲਦੀਪ ਅਤੇ ਮਿੰਨੀ।

## ਗੁੱਝੀ ਮਾਰ ਸ਼ਹੀਦਾਂ ਦੀ

ਸੰਤ ਗੁਰਚਰਨ ਸਿੰਘ ਦੇ ਵਡੇ ਲੜਕੇ ਸੰਤ ਮਨਜੀਤ ਸਿੰਘ ਨੇ ਮੈਨੂੰ ਇਕ ਆਪ

ਬੀਤੀ ਸੁਣਾਈ : ਅਪਰੈਲ 1968 ਦੀ ਗੱਲ ਹੈ। ਜੀਵ ਦਇਆ ਮੰਡਲੀ ਬੰਬਈ ਦਾ ਜੁਬਲੀ ਸਮਾਗਮ ਸੀ। ਡਾ: ਮਾਨਕਰ ਅਜੇ ਜੀਉਂਦਾ ਸੀ। ਮਾਨਕਰ ਦਾ ਸਤਿਗੁਰੂ ਜੀ ਨਾਲ ਬੜਾ ਪ੍ਰੇਮ ਸੀ। ਉਸ ਨੇ ਜੀਵ ਦਇਆ ਮੰਡਲ ਦੇ ਇਸ ਸਿਲਵਰ ਜੁਬਲੀ ਸਮਾਗਮ ਬੰਬਈ ਵਿਚ ਨਾਮਧਾਰੀਆਂ ਦੀ ਸ਼ਮੂਲੀਅਤ ਚਾਹੀ। ਮੈਂ ਉਹਨੀਂ ਦਿਨੀਂ ਮਹਾਰਾਜ ਬੀਰ ਸਿੰਘ ਜੀ ਦੇ ਨਿਕਟ ਵਰਤੀਆਂ ਵਿਚੋਂ ਸਾਂ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਮੁਸੱਵਰ ਵਰਿਆਮ ਸਿੰਘ ਜੀ, ਸ. ਹੁਕਮ ਸਿੰਘ ਭੁਰਜੀ ਅਤੇ ਮੈਂ ਇਕ ਦੋ ਹੋਰ ਸਰੀਰਾਂ ਨਾਲ ਬੰਬਈ ਗਏ। ਮਹਾਰਾਜ ਬੀਰ ਸਿੰਘ ਜੀ ਵੀ ਨਾਲ ਸਨ। ਬੰਬਈ ਦੇ ਨਾਮਧਾਰੀ ਸਿੰਘ ਵੀ ਇਸ ਸਮਾਗਮ ਵਿਚ ਸ਼ਾਮਲ ਹੋਏ।

"ਜੁਬਲੀ ਸਮਾਗਮ ਤੋਂ ਵਾਪਸੀ ਸਮੇਂ ਮਹਾਰਾਜ ਜੀ ਅਤੇ ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਹਵਾਈ ਸਫ਼ਰ ਦੁਆਰਾ ਦਿੱਲੀ ਪਹੁੰਚੇ। ਉਹਨਾਂ ਦਾ ਪ੍ਰੋਗਰਾਮ ਕਿਸੇ ਹੋਰ ਪਾਸੇ ਜਾਣ ਦਾ ਸੀ। ਸਾਡੀਆਂ ਵਾਪਸੀ ਲਈ ਰੇਲ ਦੀਆਂ ਟਿਕਟਾਂ ਰੀਜ਼ਰਵ ਸਨ। ਸਣੇ ਮਹਾਰਾਜ ਜੀ ਅਤੇ ਸੰਤ ਸੁਖਦਰਸ਼ਨ ਸਿੰਘ ਦੇ। ਸੱਤ ਟਿਕਟਾਂ ਥ੍ਰੀ ਟੇਅਰ ਦੀਆਂ ਖ਼ਰੀਦੀਆਂ ਹੋਈਆਂ ਸਨ। ਆਉਣ ਲਗਿਆਂ ਜਣੇ ਅਸੀਂ ਪੰਜ ਸਾਂ। ਦੋ ਟਿਕਟਾਂ ਵਾਧੂ ਹੋਣ ਕਾਰਨ ਅਮਰੋਹੇ ਦੇ ਦੋ ਬਿਰਧ ਨਾਮਧਾਰੀਆਂ ਨੂੰ ਉਹਨਾਂ ਫਾਲਤੂ ਟਿਕਟਾਂ ਤੇ ਲੈ ਆਂਦਾ ਕਿ ਚੱਲਦੀ ਗੱਡੀ ਵਿਚ ਕੰਡਕਟਰ ਨੇ ਸਾਨੂੰ ਘੇਰ ਲਿਆ। ਅਸਾਂ ਹਕੀਕਤ ਸੱਚੋ ਸੱਚ ਬਿਆਨ ਕਰ ਦਿਤੀ। ਪਰ ਸਿੰਧੀ ਕੰਡਕਟਰ ਤਾਂ ਅੜ ਗਿਆ ਕਿ ਉਹ ਜੁਰਮਾਨੇ ਅਤੇ ਟਿਕਟ ਦੇ 98/- ਲਏਗਾ। ਇਸ ਪਾਰਟੀ ਦਾ ਮੁਖੀ ਮੈਂ ਹੀ ਸਾਂ। ਮਿੰਨਤ ਸਮਾਜਤ ਕੀਤਿਆਂ 35/- ਤੇ ਸੋਦਾ ਹੋ ਗਿਆ। ਉਸਨੂੰ ਗੁਰੂ ਘਰ ਦੀ ਰਕਮ ਦੀ ਬੜੀ ਕਰੜੀ ਕਾਰ ਦੱਸੀ ਪਰ ਉਹ 35/- ਲੈ ਹੀ ਗਿਆ।

"ਫਿਰ ਉਸ ਉਤੇ ਸ਼ਹੀਦਾਂ ਦੀ ਮਾਰ ਪੈਣੀ ਸ਼ੁਰੂ ਹੋ ਗਈ। ਪਰ ਅਸੀਂ ਤਾਂ ਨਵਿਸ਼ੇ ਹੋ ਕੇ ਸੁੱਤੇ ਹੋਏ ਸਾਂ। ਸ਼ਹੀਦਾਂ ਦੀ ਮਾਰ ਦਾ ਭੰਨਿਆਂ ਹੋਇਆ ਕੰਡਕਟਰ 2 ਵਜੇ ਰਾਤੀਂ ਮੈਨੂੰ ਸੁੱਤੇ ਨੂੰ ਉਠਾ ਕੇ ਕਹਿਣ ਲਗਾ : ਮੈਨੂੰ ਮਾਫ਼ ਕਰ ਦਿਓ ਅਤੇ ਆਪਣੀ ਰਕਮ ਲੈ ਲਓ ਮੈਥੋਂ। ਮੈਨੂੰ ਏਨੀ ਗੁੱਝੀ ਮਾਰ ਪਈ ਹੈ ਕਿ ਦੱਸ ਨਹੀਂ ਸਕਦਾ। ਕੋਈ ਦਿੱਸੇ ਨਹੀਂ ਮਾਰਨ ਵਾਲੇ। ਜਿਵੇਂ ਜਾਣਦੇ ਓ ਰੁਪਏ ਲੈ ਲਓ।

"ਉਹ ਥਰ ਥਰ ਕੰਬ ਰਿਹਾ ਸੀ ਅਤੇ ਆਜਜ਼ੀ ਦੀ ਮੂਰਤ ਬਣਿਆ ਖਲੋਤਾ ਸੀ। ਰੁਪਏ ਵਾਪਸ ਕਰਕੇ ਉਹ ਤਾਂ ਚਲਾ ਗਿਆ ਪਰ ਸਾਨੂੰ ਵੀ ਪਤਾ ਲਗ ਗਿਆ ਕਿ ਗੁਰੂ ਘਰ ਦੀ ਰਕਮ ਸੁੱਕਾ ਨਹੀਂ ਛਡਦੀ।

## ਧਰਮਸਾਲਾ ਦੇ ਨਵੇਂ ਕਮਰੇ

ਪਿਛਲੇ ਕੁਝ ਦਿਨਾਂ ਤੋਂ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦੇ ਉੱਤਰੀ ਪਾਸੇ (ਸ. ਬਲਦੇਵ ਸਿੰਘ ਦੇ ਮਕਾਨ ਵਲ) ਚਾਰ ਨਵੀਆਂ ਦੁਕਾਨਾਂ ਤਿਆਰ ਹੋ ਰਹੀਆਂ ਹਨ। ਇਨ੍ਹਾਂ ਦੀ ਉਸਾਰੀ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਵਾਲੇ ਅਜੇ ਪੱਲਿਓਂ ਖਰਚ ਕਰਕੇ ਕਰਵਾ ਰਹੇ ਹਨ। ਕਮਰੇ ਬਣ ਗਏ ਹਨ, ਤਿਆਰੀ ਹੋਣੀ ਹੈ। ਮਨੋਰਥ

ਹੈ ਧਰਮਸਾਲਾ ਦੀ ਆਮਦਨ ਵਧਾਣਾ । ਸੰਤ ਪ੍ਰੀਤਮ ਸਿੰਘ ਬਾਲੀ ਨਗਰ ਸਤਿਗੁਰਾਂ ਵਲੋਂ ਸਥਾਪਤ ਨਾਮਧਾਰੀ ਧਰਮਸਾਲਾ ਦੇ ਪ੍ਰਧਾਨ ਵੀ ਹਨ ।

### "ਪੁਰਖ ਗੁਰੂ"

ਕੱਲ੍ਹ ਮੈਂ ਅਤੇ ਸ਼੍ਰੀਮਤੀ ਗੁਰਬਚਨ ਕੌਰ ਸ. ਸੇਵਾ ਸਿੰਘ ਨਾਮਧਾਰੀ ਏਜੈਂਸੀਜ਼ ਦੇ ਦਫ਼ਤਰ ਵਲ ਚਾਂਦਨੀ ਚੌਕ ਗਏ ਤਾਂ ਸੰਤ ਮੋਹਰ ਸਿੰਘ ਕਾਨਪੁਰੀ (67) ਮਿਲੇ । ਉਹ ਆਪਣੀ ਪੁਸਤਕ 'ਪੁਰਖ ਗੁਰੂ' ਛਪਵਾਣ ਲਈ ਦਿੱਲੀ ਆਏ ਹੋਏ ਸਨ । ਉਹਨਾ ਦੇ ਹੱਥ ਪੁਸਤਕ ਦੇ ਗੇਲੀ ਪਰੂਫ਼ ਸਨ । ਉਹਨਾਂ ਦੀਆਂ ਲਗਾਈਆਂ ਗ਼ਲਤੀਆਂ ਵੇਖ ਮੈਂ ਤਾੜ ਗਿਆ ਕਿ ਉਹਨਾਂ ਨੂੰ ਪਰੂਫ਼ ਰੀਡਿੰਗ ਕਰਨੀ ਨਹੀਂ ਆਉਂਦੀ । ਭਾਵੇਂ ਮੈਨੂੰ ਲਿਖਤ ਪੜ੍ਹਤ ਦਾ ਆਪਣਾ ਕੰਮ ਵੀ ਬੜਾ ਸੀ ਪਰ ਸੰਤ ਜੀ ਦੀ ਪੁਸਤਕ ਏਨੀ ਗ਼ਲਤ ਛਪ ਜਾਇ, ਇਹ ਵੀ ਮਨ ਨਹੀਂ ਸੀ ਮੰਨਦਾ । ਬੇਨਤੀ ਕਰਕੇ ਇਹ ਸੇਵਾ ਜ਼ਿੰਮੇ ਲੈ ਲਈ ਰਿਹਾਇਸ਼ ਵਲੋਂ ਵੀ ਉਨ੍ਹਾਂ ਨੂੰ ਤਸੱਲੀ ਨਹੀਂ ਸੀ, ਮੈਂ ਆਪਣਾ ਘਰ (ਮੇਰਾ ਘਰ ? ਘਰ ਗੁਰੂ ਕਾ) ਉਨ੍ਹਾਂ ਦੇ ਸੁਆਗਤ ਹਿਤ ਤਿਆਰ ਦੱਸਿਆ ।

### 16 ਅਗਸਤ 1979, ਵੀਰਵਾਰ
### ਨਵੀਂ ਦਿੱਲੀ

ਜਾਣ ਲਗੇ ਰਾਮ ਸਰੂਪ ਰਾਣੀਆਂ ਵਾਲੇ ਮੈਨੂੰ ਕਹਿ ਗਏ ਸਨ ਕਿ ਮੈਂ, ਉਹਨਾਂ ਨੂੰ, ਰਕਮ ਦੇਣ ਵਾਲੇ ਨੂੰ ਅੱਜ ਦੇ ਦਿਨ ਜ਼ਰੂਰ ਜਾ ਕੇ ਮਿਲਾਂ ਤਾਕਿ ਉਨ੍ਹਾਂ ਦੇ ਨਾਂ ਦਾ ਡਰਾਫ਼ਟ ਬਣ ਜਾਵੇ । ਇਹ ਕੰਮ ਸੰਤ ਹਰਬੰਸ ਸਿੰਘ ਮਨਚੰਦਾ ਨੇ ਕਿਤੋਂ ਕਰਵਾਣਾ ਸੀ । ਜਦੋਂ ਮੈਂ ਲਾਜਪਤ ਰਾਇ ਮਾਰਕਿਟ ਗਿਆ, ਸ. ਸੋਭਾ ਸਿੰਘ ਦੇ ਬਣਾਏ ਗੁਰੂ ਨਾਨਕ ਸਰੂਪ ਵਰਗੇ ਮਹਾ ਪੁਰਸ਼, ਸੰਤ ਹਰਬੰਸ ਸਿੰਘ ਮਨਚੰਦਾ ਨੂੰ ਮਿਲਿਆ । ਮਨਚੰਦਾ ਜੀ ਨੇ ਦੱਸਿਆ ਕਿ ਪੈਸੇ ਦੇਣ ਵਾਲੀ ਪਾਰਟੀ ਨੇ ਸ਼੍ਰੀ ਰਾਮ ਸਰੂਪ ਰਾਣੀਆਂ ਨੂੰ ਪੈਸੇ ਨਕਦ ਹੀ ਦੇ ਦਿਤੇ ਸਨ, ਜਾਣ ਲੱਗਿਆਂ ।

ਸੰਤ ਜੀ ਦੀ ਪਰਵਾਰਕ ਜਾਣਕਾਰੀ :

ਸੰਤ ਹਰਬੰਸ ਸਿੰਘ ਮਨਚੰਦਾ-ਬੀਬੀ ਗੁਣਵੰਤ ਕੌਰ

ਲੜਕੇ : ਸੰਤ ਸੁਖਦੇਵ ਸਿੰਘ-ਬੀਬੀ ਜਗਦੀਸ਼ ਕੌਰ
ਸ. ਸੁਰਿੰਦਰ ਸਿੰਘ-ਬੀਬੀ ਹਰਮੀਤ ਕੌਰ
ਸ਼੍ਰੀ ਨਰਿੰਦਰ ਸਿੰਘ

ਲੜਕੀਆਂ : ਬੀਬੀ ਦੇਵਿੰਦਰ ਕੌਰ-ਸ. ਸੁਰਜੀਤ ਸਿੰਘ
ਬੀਬੀ ਪਰਮਜੀਤ ਕੌਰ-ਸ. ਸਤਵਿੰਦਰ ਪਾਲ ਸਿੰਘ ਮੰਡੀ (ਹਿ: ਪ੍ਰ:)
ਹਰਜੀਤ ਕੌਰ, ਚਰਨਜੀਤ ਕੌਰ, ਮਨਜੀਤ ਕੌਰ,

### 30,000/- ਦੀ ਵਾਪਸੀ

ਅੱਜ ਮੈਂ ਆਪਣੇ ਮਿਤਰ ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ,

ਸਦਰ ਬਾਜ਼ਾਰ, ਵਾਲਿਆਂ ਨੂੰ ਵੀ ਮਿਲਿਆ। ਮੈਂ ਪੁੱਛ ਬੈਠਾ : ਗੁਰੂ ਕਿਆਂ ਵਲੋਂ ਤੁਹਾਡੀ ਰਕਮ ਵਾਪਸ ਹੋ ਗਈ ? ਉੱਤਰ ਮਿਲਿਆ : ਦੀਨ ਦਿਆਲ ਜੀ ਦੀ ਅਫਰੀਕਾ ਤੋਂ ਵਾਪਸੀ ਸਮੇਂ, ਮੈਂ ਕੋਠੀ ਪੂਸਾ ਰੋਡ, ਦਰਸ਼ਨਾਂ ਲਈ ਗਿਆ। ਸਤਿਗੁਰੂ ਜੀ ਭੈਣੀ ਸਾਹਿਬ ਜਾਣ ਲਈ ਕਾਰ ਵਿਚ ਬੈਠੇ ਹੋਏ ਸਨ। ਵੇਖਦਿਆਂ ਹੀ ਮੈਨੂੰ, ਸੇਠ ਜੀ ਦੇ ਲੜਕੇ ਧਰਮ ਸਿੰਘ ਚਾਵਲਾ ਨੂੰ ਹੁਕਮ ਕੀਤਾ : 30,000/– ਅਵਤਾਰ ਸਿੰਘ ਨੂੰ ਦੇ ਦਿਓ। ਧਰਮ ਸਿੰਘ ਨੇ ਅਗਲੇ ਦਿਨ ਮੈਨੂੰ ਕੋਠੀ ਬੁਲਾ ਕੇ ਪੂਰੀ ਰਕਮ ਮੇਰੇ ਹਵਾਲੇ ਕਰ ਦਿਤੀ।

ਪਰਵਾਰਕ ਜਾਣਕਾਰੀ :

ਸੰਤ ਅਵਤਾਰ ਸਿੰਘ-ਮਨਜੀਤ ਕੌਰ (ਸ਼ੀਲ੍ਹਾ)

ਲੜਕੇ : ਗੁਰਚਰਨ ਸਿੰਘ-ਸੁਰਿੰਦਰ ਕੌਰ (ਡਾਲਟਨ ਗੰਜੋਂ)<br>
ਦੀਪ ਸਿੰਘ-ਜਸਬੀਰ ਕੌਰ (ਕਾਨ੍ਹਪੁਰੋਂ)<br>
ਰਾਜਿੰਦਰ ਸਿੰਘ, ਗੁਰਦੇਵ ਸਿੰਘ

ਲੜਕੀ : ਪਰਮਜੀਤ ਕੌਰ (ਬੱਬੀ-ਗੁਰਸ਼ਰਨ ਸਿੰਘ, ਰੋਸ਼ਨਆਰਾ ਰੋਡ, ਦਿੱਲੀ)

## ਸੰਤ ਮੇਹਰ ਸਿੰਘ

ਫੋਨ ਦੁਆਰਾ ਪਤਾ ਲਗਾ ਕਿ ਸੰਤ ਮੇਹਰ ਸਿੰਘ ਕਾਨਪੁਰੀ ਦੀ ਨੂੰਹ ਸਖ਼ਤ ਬਿਮਾਰ ਹੋ ਗਈ ਹੈ ਅਤੇ ਸੰਤ ਦਿੱਲੀ ਛੱਡ ਕੇ ਫ਼ੌਰਨ ਕਾਨਪੁਰ ਜਾ ਰਹੇ ਹਨ। ਮੈਂ ਪ੍ਰੈਸ ਵਾਲਿਆਂ ਨੂੰ "ਪੁਰਖ ਗੁਰੂ" ਦੀ ਛਪਾਈ ਦਾ ਕੰਮ ਪਹਿਲਾਂ ਵਾਂਗ ਹੀ ਚਾਲੂ ਰਖਣ ਲਈ ਪੱਕੀ ਕੀਤੀ।

### 17 ਅਗਸਤ 1979, ਸ਼ੁਕਰਵਾਰ
### ਨਵੀਂ ਦਿੱਲੀ

## ਸਰੋਦ ਦੀ ਸਰੋਦ

ਕਮਾਨੀ ਆਡੀਟੋਰੀਅਮ ਵਿਚ ਕਿਸੇ ਸੰਗੀਤ ਜਥੇਬੰਦੀ ਵਲੋਂ 3-4 ਦਿਨਾਂ ਸੰਗੀਤ ਦਾ ਆਯੋਜਨ ਸੀ। ਸ਼ਾਸਤਰੀ ਸੰਗੀਤ ਦੇ ਇਸ ਪ੍ਰੋਗਰਾਮ ਵਿਚ ਇਕ ਪ੍ਰਤਿਭਾਵਾਨ ਨਾਮਧਾਰੀ ਗੁਰਦੇਵ ਸਿੰਘ ਸਰੋਦ ਦਾ ਸਰੋਦਵਾਦਨ ਵੀ ਸੀ। 6.45 ਵਜੇ ਸ਼ਾਮੀਂ ਇਸ ਆਯੋਜਨ ਦਾ ਆਰੰਭ ਹੀ ਸਾਡੇ ਕਲਾਕਾਰ ਦੁਆਰਾ ਹੋਣਾ ਸੀ। 7 ਵਜਦੇ ਨੂੰ ਹਾਲ ਵਿਚ ਕੋਈ ਸੀਟ ਖਾਲੀ ਨਹੀਂ ਸੀ। ਬਹੁਤ ਸਾਰੇ ਨਾਮਧਾਰੀ ਨਰ ਨਾਰ ਵੀ ਆਪਣੇ ਵਿਕੋਲਿਤਰੇ ਸਫੈਦ ਲਿਬਾਸ ਵਿਚ ਸ਼੍ਰੋਤਾਗਣ ਸਨ। ਬੀਬਾ ਸਾਹਿਬ ਕੌਰ ਜੀ ਵੀ ਆਪਣੀ ਉਸਤਾਨੀ ਨਾਲ ਉਪਸਥਿਤ ਸਨ।

ਗੁਰਦੇਵ ਸਿੰਘ ਨੇ ਰਾਗ ਮਾਲਕੌਂਸ ਲਈ ਤਾਰਾਂ ਸੁਰ ਕੀਤੀਆਂ। ਆਲਾਪ ਬੜਾ ਜੰਮ ਕੇ ਵੱਜਿਆ ਪਰ ਜਦੋਂ ਸ੍ਰੀ ਸ਼ਫਾਤ ਨਾਲ ਤਬਲੇ ਤੇ ਭਿੜੰਤ ਹੋਈ ਤਾਂ ਸਰੋਦ ਦੀ ਤਾਰ ਟੁੱਟ ਗਈ। ਵੱਜਿਆ ਤਾਂ ਅੱਛਾ ਹੀ ਪਰ ਤਾਰ ਘੜੀ ਘੜੀ ਘਟ ਜਾਂਦੀ ਰਹੀ।

ਇਕ ਘੰਟੇ ਦਾ ਪ੍ਰੋਗਰਾਮ ਤਾਲੀਆਂ ਤਾਂ ਅੰਤ ਉਤੇ ਲੈ ਗਿਆ ਪਰ ਉਹ ਗੱਲ ਨਾ ਬਣੀ ਜੋ ਉਹ ਘਰੇ ਬਣਾ ਸਕਦਾ ਹੈ।

ਗੁਰਦੇਵ ਪਤਨੀ ਨੇ ਨੋਟਿਸ ਲਿਆ ਕਿ ਸਰੋਦਵਾਦਕ ਧੌਣ ਵਧੇਰੀ ਸੁੱਟਕੇ ਵਜਾਂਦਾ ਹੈ। ਗੁਰਦੇਵ ਦੇ ਉਸਤਾਦ ਅਮਜਦ ਅਲੀ ਖਾਂ ਸਾਹਿਬ, ਇਸ ਮੌਕੇ, ਬਿਨਾ ਦਿੱਸੇ, ਆਪਣੇ ਸ਼ਾਗਿਰਦ ਨੂੰ ਸੁਣਦੇ ਰਹੇ। ਉਹਨਾਂ ਆਪਣੇ ਸ਼ਾਗਿਰਦ ਦੀ ਪ੍ਰਤਿਭਾ ਨੂੰ ਸਮੁੱਚੇ ਤੌਰ ਤੇ ਸਲਾਹਿਆ ਹੀ।

## ਸੰਤੋਖ ਸਿੰਘ ਘੜੀਸਾਜ਼

ਕਮਾਨੀ ਆਡੀਟੋਰੀਅਮ ਵਿਚ ਹੀ ਮੈਨੂੰ ਸੰਗੀਤ ਰਸੀਏ ਪਿਤਾ ਪੁਤਰ ਨਾਮਧਾਰੀਆਂ ਦਾ ਸੰਗ ਨਸੀਬ ਹੋਇਆ। ਸੰਤੋਖ ਸਿੰਘ ਨਾਮ ਦਾ ਇਹ ਸੱਜਣ ਰੇਲਵੇ ਵਿਚ ਮੁਲਾਜ਼ਮ ਹੈ। ਇਸ ਦੇ ਪਿਤਾ ਸੰਤ ਸ਼ਰਮ ਸਿੰਘ ਮੋਤੀ ਨਗਰ ਮਾਰਕਿਟ ਵਿਚ ਹਾਰਮੋਨੀਅਮ ਵਾਜਿਆਂ ਦੀ ਦੁਕਾਨ ਕਰਦੇ ਹਨ। ਇਸ ਦੇ ਮਾਤਾ ਕੇਸਰ ਕੌਰ ਸਵਰਗਵਾਸ ਕਰ ਚੁਕੇ ਹਨ। ਆਪ ਇਹ ਘੜੀਆਂ ਦੀ ਰੀਪੇਅਰਿੰਗ ਵੀ ਅਚੂਕ ਕਰਦੇ ਹਨ।

ਪਰਵਾਰਕ ਜਾਣਕਾਰੀ :

ਸੰਤੋਖ ਸਿੰਘ (ਪਿੰਡ ਜੀਉਣ ਭਿੰਡਰ)-ਬੀਬੀ ਸਵਰਨ ਕੌਰ (ਗੁਜਰਾਂ ਵਾਲਾ)
ਲੜਕੇ : ਅਮਰਬੀਰ ਸਿੰਘ, ਗੁਰਦੇਵ ਸਿੰਘ
ਲੜਕੀਆਂ : ਜੁਗਿੰਦਰ ਕੌਰ-ਲਖਵਿੰਦਰ ਸਿੰਘ ਮੰਡੀ (ਹਿ: ਪ੍ਰ:)
ਭੁਪਿੰਦਰ ਕੌਰ, ਨਰਿੰਦਰ ਕੌਰ, ਰਵਿੰਦਰ ਕੌਰ
ਪਤਾ—L-392, ਰਿਸ਼ੀ ਨਗਰ, ਸ਼ਕੂਰ ਬਸਤੀ, ਦਿੱਲੀ-34
ਦੂਜਾ ਭਰਾ : ਸ. ਮਹਿੰਦਰ ਸਿੰਘ-ਬੀਬੀ ਕੁਲਦੀਪ ਕੌਰ
ਲੜਕੇ : ਕਰਨੈਲ ਸਿੰਘ, ਕਰਮਜੀਤ ਸਿੰਘ, ਪਿੰਕਾ
ਲੜਕੀ : ਇਕ
ਪਤਾ—ਰੇਲਵੇ ਕਾਲੋਨੀ, ਆਲਮ ਬਾਗ਼, ਲਖਨਊ (ਉ. ਪ੍ਰ.)
ਤੀਜਾ ਭਰਾ : ਸ. ਸਵਰਨ ਸਿੰਘ-ਬੀਬੀ ਅਮਰਜੀਤ ਕੌਰ
ਲੜਕੇ : ਤਿੰਨ
ਨਾਮਧਾਰੀ ਆਟੋ ਵਰਕਸ, ਮੋਤੀ ਨਗਰ, ਨਵੀਂ ਦਿੱਲੀ

**18 ਅਗਸਤ 1979, ਸ਼ਨੀਵਾਰ**
**ਨਵੀਂ ਦਿੱਲੀ**

## ਕਾਕਾ ਗੁਰਚਰਨ ਸਿੰਘ

ਮੈਂ ਓਦੋਂ ਆਪਣੇ ਘਰ ਬੈਠਾ, ਲਿਖਾ-ਪੜ੍ਹੀ ਵਿਚ ਰੁੱਝਾ ਹੋਇਆ ਸਾਂ ਕਿ ਪਿੰਡ ਅੰਮ੍ਰਿਤਸਰ ਕਲਾਂ, ਜ਼ਿਲਾ ਸਰਸਾ ਦਾ ਕਾਕਾ ਗੁਰਚਰਨ ਸਿੰਘ, ਬੀਬੀ ਕਰਤਾਰ ਕੌਰ ਬਾਜੀ ਦਾ ਲੜਕਾ, ਆ ਗਿਆ। ਸਫੈਦ ਨਾਮਧਾਰੀ ਢੰਗ ਦਾ ਕੁਰਤਾ ਪਜਾਮਾ, ਨਾਮਧਾਰੀ

ਸਿੱਧੀ ਦਸਤਾਰ ਵਿਚ, ਲੋਹੇ ਦਾ ਸਜਾਇਆ ਖੰਡਾ। ਗਲ ਚਿੱਟੇ ਗਾਤਰੇ ਵਾਲੀ ਛੋਟੀ ਕਿਰਪਾਨ। ਹਸਦੇ ਹਸਦੇ ਸਿੰਘ ਨੇ ਦੀਦਾਰੇ ਦਿਤੇ। ਇਹ ਸੱਜਣ ਜੀਵਨ ਨਗਰ ਇਲਾਕੇ ਵਿਚ ਗੁਰੂ ਘਰ ਦਾ ਵਿਰੋਧੀ ਕਿਹਾ ਜਾਂਦਾ ਹੈ। ਗੁਰੂ ਕਿਆਂ ਦੇ ਖਿਲਾਫ਼ ਨਾਮ-ਨਿਹਾਦ ਮੁਕਦਮੇ ਕਰਦਾ ਤੇ ਇਸ਼ਤਹਾਰ ਛਪਵਾ ਵੰਡਦਾ ਹੈ। ਕਿਹਾ ਜਾਂਦਾ ਹੈ ਗੁਰਦੁਆਰਾ ਅੜਿੱਕਾ ਸਾਹਿਬ ਨਾਂ ਦਾ ਇਕ ਮੋਰਚਾ ਵੀ ਇਸਨੇ ਖੋਲ੍ਹਿਆ ਹੋਇਆ ਹੈ।

ਇਸ ਮੈਨੂੰ ਦੱਸਿਆ ਕਿ ਇਹ ਗੁਰੂ ਕਿਆਂ ਨਾਲ ਕਿਸੇ ਤਰ੍ਹਾਂ ਦੀ ਵਿਖਾਧ ਨਹੀਂ ਚਾਂਹਦਾ। ਝਗੜਾ ਸਾਰਾ ਮੁਕ ਸਕਦਾ ਹੈ, ਪਰ ਓਥੇ ਸਥਾਪਤ ਆਗੂ ਨਹੀਂ ਮੁੱਕਣ ਦਿੰਦੇ। ਇਸ ਦੇ ਭਰਾ ਰਾਜ ਦਾ ਵੀ ਏਹੋ ਕਿੱਸਾ ਹੈ।

ਸਮੇਂ ਦੇ ਰੰਗ! ਕਦੇ ਇਹੋ ਕਾਕਾ ਗੁਰੂ ਚਰਨਾਂ ਦੀ ਪ੍ਰੀਤ ਦਾ ਸਤਾਇਆ ਦਿਨ ਰਾਤ ਜੀਵਨ ਨਗਰ ਦੇ ਰਾਹ ਕੱਛਦਾ ਰਹਿੰਦਾ ਸੀ! ਅੱਜ 'ਸੱਚ ਦਾ ਪੈਗੰਬਰ' ਬਣ ਕੇ 'ਧਰਮ ਯੁਧ' ਤੇ ਡਟਿਆ ਖੜ੍ਹਾ ਹੈ। ਅੱਧਾ ਘੰਟਾ ਗੱਲ ਬਾਤ ਕਰਕੇ ਚਲਾ ਗਿਆ। ਇਹ ਗਿਆਨੀ ਜਸਵੰਤ ਸਿੰਘ ਦੇ ਠਹਿਰਿਆ ਹੋਇਆ ਸੀ। ਆ ਕੇ ਕਹਿਣ ਲਗਾ: ਮੈਂ ਕਿਹਾ, ਹੁਣ ਜੇ ਦਿੱਲੀ ਆਇਆ ਹੀ ਹਾਂ, ਤਾਂ ਕਵੀ ਹੁਰਾਂ ਨੂੰ ਵੀ ਕਿਉਂ ਨ ਮਿਲੀ ਜਾਵਾਂ!

ਹੰਸਪਾਲ ਅੱਜ ਸਮੇਤ ਪਤਨੀ ਵਲਾਇਤ ਜਾ ਰਿਹਾ ਹੈ। ਇੰਗਲੈਂਡ ਵਿਚ ਇਹਦਾ ਭਾਈ ਸ. ਜਗਮੋਹਣ ਸਿੰਘ ਅਤੇ ਵਡਾ ਲੜਕਾ ਸੁਰੰਮ੍ਰਿਤ ਸਿੰਘ ਟਿੱਕਾ ਗਏ ਹੋਏ ਹਨ। ਸਤਿਗੁਰੂ ਜੀ ਦੇ ਬਹਾਨੇ ਉਨ੍ਹਾਂ ਨੂੰ ਵੀ ਮਿਲਣ ਦਾ ਮੌਕਾ ਹੱਥ ਲਗ ਜਾਏਗਾ।

## 20 ਅਗਸਤ 1979, ਸੋਮਵਾਰ
## ਨਵੀਂ ਦਿੱਲੀ

### ਚੌਧਰੀ ਚਰਨ ਸਿੰਘ ਦਾ ਅਸਤੀਫ਼ਾ

ਭਾਰਤ ਦੇ ਸਾਰੇ ਸੁਚੇਤ ਹਲਕੇ ਅਤੇ ਸਿਆਸੀ ਸੂਝ ਵਾਲੇ ਵਾਲੇ ਲੋਕ ਰਾਜਧਾਨੀ ਦਿੱਲੀ ਵੱਲ ਅੱਖੀਆਂ ਲਾਈ ਬੈਠੇ ਹਨ ਤੇ ਅੱਜ ਹੋਣ ਵਾਲੀ ਲੋਕ ਸਭਾ ਦੀ ਇਕੱਤਰਤਾ ਦੀ ਤਖ਼ਮੀਨਾ ਬਾਜ਼ੀ ਕਰ ਰਹੇ ਸਨ ਕਿ ਦਿਨ ਚੜ੍ਹੇ ਤਕ ਚੌਧਰੀ ਚਰਨ ਸਿੰਘ ਨੇ ਆਪਣੀ ਸਰਕਾਰ ਦਾ ਅਸਤੀਫ਼ਾ ਰਾਸ਼ਟਰਪਤੀ ਨੂੰ ਭੇਜ ਦਿੱਤਾ। ਰਾਸ਼ਟਰਪਤੀ ਨੇ ਉਸ ਨੂੰ ਸਰਕਾਰ ਬਣਾਣ ਦਾ ਅਧਿਕਾਰ ਦਿੰਦਿਆਂ ਹੀ ਕਹਿ ਦਿੱਤਾ ਸੀ ਕਿ 20.8.79 ਨੂੰ ਲੋਕ ਸਭਾ ਵਿਚ ਆਪਣੇ ਹਿਤ ਦੀ ਬਹੁ ਗਿਣਤੀ ਪ੍ਰਾਪਤ ਕਰ ਵਖਾਏ। ਪਰ ਜਾਪਦਾ ਹੈ ਉਹ ਇੰਦਰਾ ਕਾਂਗ੍ਰਸ ਦੀ ਸਪੋਰਟ ਨਹੀਂ ਲੈ ਸਕਿਆ। ਵੋਟਾਂ ਪੈਣ ਤੋਂ ਪਹਿਲੋਂ ਹੀ ਅਸਤੀਫ਼ਾ ਦੇ ਕੇ ਸੁਰਖ਼ਰੂ ਹੋ ਗਿਆ। ਹੁਣ ਪੁੱਠੀ ਸਿੱਧੀ ਅਤੇ ਝੂਠੀ ਸੱਚੀ ਬਿਆਨ੍ਹਬਾਜ਼ੀ ਚਲੇਗੀ। ਰਾਸ਼ਟਰਪਤੀ ਨੇ ਕੰਮ ਚਲਾਊ ਸਰਕਾਰ ਦੇ ਅਧਿਕਾਰ ਅਜੇ ਦੇ ਦਿੱਤੇ ਹਨ ਪਰ ਪਾਲਿਸੀਆਂ ਬਣਾਣ ਤੇ ਚਲਾਣ ਦੇ ਅਧਿਕਾਰ ਨਹੀਂ ਦਿੱਤੇ।

### 21 ਅਗਸਤ 1979, ਬੁੱਧਵਾਰ
### ਨਵੀਂ ਦਿੱਲੀ

## ਮੱਧਵਰਤੀ ਚੋਣਾਂ

ਰਾਸ਼ਟਰਪਤੀ ਦਾ ਐਲਾਨ, ਅੱਜ ਦੀਆਂ ਅਖ਼ਬਾਰਾਂ ਦੀਆਂ ਸੁਰਖੀਆਂ ਵਿਚ ਪਹਿਲੇ ਨੰਬਰ ਤੇ ਸੀ ਕਿ ਦਸੰਬਰ ਵਿਚ ਲੋਕ ਸਭਾ ਦੀਆਂ ਚੋਣਾਂ ਕਰਵਾ ਦਿੱਤੀਆਂ ਜਾਣਗੀਆਂ। ਲੋਕ ਸਭਾ ਭੰਗ ਕੀਤੀ ਜਾਂਦੀ ਹੈ। ਇਸ ਵਿਵਸਥਾ ਵਿਚ ਪ੍ਰਧਾਨ ਮੰਤਰੀ ਚੌਧਰੀ ਚਰਨ ਸਿੰਘ ਦੀ ਸਲਾਹ ਨੂੰ ਮਾਨਤਾ ਦਿੱਤੀ ਗਈ। ਜਨਤਾ ਪਾਰਟੀ ਵਾਲੇ, ਜਗਜੀਵਨ ਰਾਮ ਐਂਡ ਜਨ ਸੰਘ ਕੰਪਨੀ ਡਾਢੇ ਤਲਮਿਲਾਏ ਹਨ ਕਿ ਜਗਜੀਵਨ ਰਾਮ ਨੂੰ ਕਿਉਂ ਪ੍ਰਧਾਨ ਮੰਤਰੀ ਬਣਨ ਲਈ ਮੌਕਾ ਨਹੀਂ ਦਿੱਤਾ ਗਿਆ। ਪਰ ਜਨਤਾ (ਐੱਸ.) ਰਾਜ ਨਾਰਾਇਣ ਧੜਾ, ਇੰਦਰਾ ਕਾਂਗਰਸ, ਕਮਿਊਨਿਸਟ ਪਾਰਟੀ ਅਤੇ ਮਾਰਕਸੀ ਪਾਰਟੀ ਆਦਿ ਬਹੁਤੀਆਂ ਪਾਰਟੀਆਂ ਨੇ ਰਾਸ਼ਟਰਪਤੀ ਦੇ ਫ਼ੈਸਲੇ ਨੂੰ 'ਜੀਉ ਆਇਆਂ' ਆਖਿਆ ਹੈ। ਅਤੇ ਭਾਰਤ ਦੇ ਲੋਕਾਂ ਤੋਂ ਮੁੜ ਵਿਸ਼ਵਾਸ ਪ੍ਰਾਪਤ ਕਰਨ ਨੂੰ ਚੰਗਾ ਸਮਝਿਆ ਹੈ ਪਰ ਜਨਤਾ (ਜਗਜੀਵਨ ਰਾਮ-ਡੇਸਾਈ) ਵਾਲੇ ਰਾਸ਼ਟਰਪਤੀ ਵਲੋਂ ਉਨ੍ਹਾਂ ਨਾਲ ਕੀਤਾ ਗਿਆ ਧਰੋਹ ਗਰਦਾਨਦੇ ਹਨ।

### 26 ਅਗਸਤ 1979, ਐਤਵਾਰ
### ਨਵੀਂ ਦਿੱਲੀ

## ਪੰਜਾਬੀ ਕਾਨਫਰੰਸ

ਪੰਜਾਬੀ ਬੋਲੀ ਨਾਲ ਸਨੇਹ ਰਖਣ ਵਾਲੀਆਂ ਦਿੱਲੀ ਦੀਆਂ 6 ਵਖ ਵਖ ਜਥੇਬੰਦੀਆਂ ਦੇ ਮਿਲਵੇਂ ਉੱਦਮ ਨਾਲ ਵਾਈ. ਐਮ. ਸੀ. ਏ. ਹਾਲ ਵਿਚ ਪੰਜਾਬੀ ਪਿਆਰਿਆਂ ਦਾ ਇਕ ਇਕੱਠ ਹੋਇਆ ਜਿਸ ਵਿਚ ਪੰਜਾਬ ਤੋਂ ਵੀ ਕਾਫ਼ੀ ਦਾਨਸ਼ਵਰ ਆ ਕੇ ਸ਼ਾਮਲ ਹੋਏ। ਇਹ ਕਾਨਫਰੰਸ ਦਿੱਲੀ, ਦੇਸ਼ ਦੀ ਰਾਜਧਾਨੀ ਵਿਚ ਪੰਜਾਬੀ ਦਾ ਸਥਾਨ ਮਿਥਣ, ਇਸ ਨੂੰ ਦੂਜੀ ਰਾਜ ਭਾਸ਼ਾ ਬਣਾਨ ਅਤੇ ਸਕੂਲਾਂ ਵਿਚ ਹੁੰਦੀ ਇਸ ਨਾਲ ਬੇਇਨਸਾਫ਼ੀ ਬਾਰੇ ਸਰਕਾਰ ਨੂੰ ਆਪਣੀ ਆਵਾਜ਼ ਸੁਣਾਨ ਲਈ ਸੱਦੀ ਗਈ ਸੀ।

ਪਹਿਲੇ ਸਮਾਗਮ ਦੇ ਪ੍ਰਧਾਨ ਪੰਜਾਬੀ ਯੂਨਿਵਰਸਿਟੀ ਪਟਿਆਲਾ ਦੇ ਵਾਈਸ ਚਾਂਸਲਰ ਸ. ਅਮਰੀਕ ਸਿੰਘ ਸਨ। ਇਸ ਵਿਚ ਪ੍ਰੋ: ਪ੍ਰੀਤਮ ਸਿੰਘ ਪਟਿਆਲਾ, ਪ੍ਰਿੰਸੀਪਲ ਸੰਤ ਸਿੰਘ ਸੇਖੋਂ, ਸ਼੍ਰੀ ਪ੍ਰੇਮ ਭਾਟੀਆ ਸੰਪਾਦਕ ਟ੍ਰਿਬਿਊਨ, ਜਸਵੰਤ ਸਿੰਘ ਕੰਵਲ, ਡਾ: ਹਰਿਭਜਨ ਸਿੰਘ ਆਦਿ ਅਨੇਕਾਂ ਵਿਦਿਵਾਨਾਂ ਨੇ ਭਾਗ ਲਿਆ।

ਏਥੇ ਇਹ ਘਟਨਾ ਨੋਟ ਕਰਨ ਦਾ ਮਤਲਬ ਹੈ ਕਿ ਇਸ ਸਾਰੇ ਉੱਦਮ ਵਿਚ ਇਕ ਨਾਮਧਾਰੀ ਨੌਜਵਾਨ ਤਾਰਾ ਸਿੰਘ ਅਨਜਾਣ ਨੇ ਉੱਘਾ ਹਿੱਸਾ ਪਾਇਆ। ਇਹ ਪੰਜਾਬੀ ਟੀਚਰਜ਼ ਯੂਨੀਅਨ ਦਿੱਲੀ ਦੇ ਸਿਰ ਕੱਢਵੇਂ ਆਗੂਆਂ 'ਚੋਂ ਹੈ। ਇਸ ਨੇ ਦਿਨ ਰਾਤ ਇਕ ਕਰਕੇ, ਸਾਥੀਆਂ ਸਮੇਤ ਇਸ ਕਾਰਜ ਵਿਚ ਸਫਲਤਾ ਪ੍ਰਾਪਤ ਕੀਤੀ।

ਇਸ ਦੇ ਹੋਰ ਸਾਥੀਆਂ ਵਿਚੋਂ ਮੈਨੂੰ ਇਹਨਾਂ ਦਾ ਪਤਾ ਹੈ, ਸ. ਮਨਜੀਤ ਸਿੰਘ ਰਾਣਾ, ਸ. ਗੁਰਦੀਪ ਸਿੰਘ, ਗਿਆਨੀ ਹਰੀ ਸਿੰਘ । ਹੋਰ ਵੀ ਅਨੇਕਾਂ ਸਹਿਯੋਗੀ ਹੋਣਗੇ, ਸਾਰਿਆਂ ਦਾ ਉੱਦਮ ਮੁਬਾਰਕ !

**28 ਅਗਸਤ 1979, ਮੰਗਲਵਾਰ**
**ਨਵੀਂ ਦਿੱਲੀ**

ਸਵਰਗਵਾਸੀ ਸ. ਹੁਕਮ ਸਿੰਘ ਭੁਰਜੀ ਦੇ ਹੋਣਹਾਰ ਸਪੁੱਤਰ ਸ਼੍ਰੀ ਭੁਪਿੰਦਰ ਸਿੰਘ ਭੁਰਜੀ ਨੇ ਦੱਸਿਆ ਕਿ ਸਤਿਗੁਰੂ ਸੱਚੇ ਪਾਤਸ਼ਾਹ ਵਲਾਇਤ ਜਾਣ ਵਾਲਿਆਂ ਹਥੀਂ 250 ਪੁਸਤਕਾਂ 'ਸਤਿਗੁਰ ਤਿਸਕਾ ਨਾਉ' ਵਲਾਇਤ ਮੰਗਵਾਣਾ ਚਾਹੁੰਦੇ ਸਨ ਪਰ ਨਾ ਤੇ 16.8.79 ਨੂੰ ਜਾਣ ਵਾਲੀ ਟੀਮ ਇਹ ਪੁਸਤਕਾਂ ਲੈ ਗਈ ਅਤੇ ਨਾ ਹੀ ਹੰਸਪਾਲ ਹੁਰੀਂ ਲੈ ਜਾ ਸਕੇ । ਸੰਭਵ ਹੈ ਇਸ ਵਜੋਂ ਸਤਿਗੁਰੂ ਜੀ ਦੀ ਨਾਰਾਜ਼ਗੀ ਦਾ ਸਾਹਮਣਾ ਕਰਨਾ ਪਵੇ ।

## ਰਾਧਾ ਸਵਾਮੀ ਸਤਿਸੰਗ

ਦੂਜੀ ਗੱਲ, ਰਮੇਸ਼ ਨਗਰ ਆਪਣੇ ਘਰ ਬੈਠਿਆਂ, ਸ਼੍ਰੀ ਭੁਰਜੀ ਨੇ ਇਹ ਦੱਸੀ ਕਿ 21.8 79 ਨੂੰ ਦਿੱਲੀ ਵਿਖੇ ਰਾਧਾ ਸਵਾਮੀ ਮੁਖੀ ਮਹਾਰਾਜ ਕਿਰਪਾਲ ਸਿੰਘ ਜੀ ਦਾ ਭੰਡਾਰਾ ਸੀ । ਇਸ ਸਮੇਂ ਸ਼੍ਰੀ ਸਤਿਗੁਰੂ ਜੀ ਨੂੰ ਦਰਸ਼ਨ ਦੇਣ ਦੀ ਬੇਨਤੀ ਕੀਤੀ ਗਈ ਸੀ । ਇਹ ਬਿਨੈ ਗੱਦੀ ਨਸ਼ੀਨ ਸੰਤ ਮਹਾਰਾਜ ਦਰਸ਼ਨ ਸਿੰਘ ਜੀ ਨੇ ਕੀਤੀ ਹੋਈ ਸੀ ਪ੍ਰੰਤੂ ਸਤਿਗੁਰੂ ਜੀ ਵਲਾਇਤ ਵਿਚ ਹੋਣ ਕਰਕੇ ਸਮੇਂ ਸਿਰ ਦਰਸ਼ਨ ਨਹੀਂ ਸਨ ਦੇ ਸਕਦੇ । ਸਤਿਗੁਰੂ ਜੀ ਨੇ ਸ਼੍ਰੀ ਭੁਰਜੀ ਦੀ ਡਿਊਟੀ ਲਗਾਈ ਸੀ ਕਿ ਕੁਛ ਨਾਮਧਾਰੀ ਸਿੰਘਾਂ ਨੂੰ ਨਾਲ ਲੈ ਜਾ ਕੇ ਪ੍ਰਤੀਨਿਧਤਾ ਕਰ ਆਉਣ । ਭੁਰਜੀ ਨੇ ਦੱਸਿਆ ਕਿ ਇਸ ਪ੍ਰਤੀਨਿਧਤਾ ਸਮੇਂ ਉਹਨਾਂ ਨੂੰ ਕੁਛ ਬੋਲਣ ਲਈ ਵੀ ਆਖਿਆ ਗਿਆ । ਪਰ ਜੋ ਕੁਛ ਉਹ ਬੋਲ ਸਕਿਆ ਏਨੇ ਤਕੜੇ ਇਕੱਠ ਵਿਚ, ਉਸ ਨੂੰ ਬਹੁਤ ਸਲਾਹਿਆ ਗਿਆ । ਸ਼੍ਰੀ ਭੁਰਜੀ ਨਾਲ ਨਾਮਧਾਰੀ ਪੰਥ ਦੀ ਨੁਮਾਇੰਦੀ ਕਰਨ ਵਾਲੇ ਹੋਰ ਸਨ : ਸ. ਬਲਦੇਵ ਸਿੰਘ ਨੰ: 1, ਨਾਮਧਾਰੀ ਕਾਲੋਨੀ, ਸ. ਮਨਮੋਹਣ ਸਿੰਘ ਅਤੇ ਭੁਪਿੰਦਰ ਸਿੰਘ ਨਾਮਧਾਰੀ ਏਜੰਸੀਜ਼ ।

## ਤਲਾਕਨਾਮੇ ਲਈ ਚਿਠੀ

ਸ਼੍ਰੀ ਭੁਰਜੀ ਨੇ, ਦਿੱਲੀ ਨੇੜੇ ਦੇ ਸ਼ਹਿਰ ਦੇ, ਇਕ ਸਿੰਘ ਦੀ ਗੱਲ ਦੱਸੀ ਕਿ ਉਸ ਦੀ ਮਾਂ ਹੀ ਉਸ ਦਾ ਘਰ ਵੱਸਣ ਨਹੀਂ ਦਿੰਦੀ । ਹੋਰ-ਹੋਰ ਦੀ ਰਟ ਲਗੀ ਹੀ ਰਹਿੰਦੀ ਹੈ । ਦੋ ਬੱਚਿਆਂ ਦੇ ਘਰ ਵਿਚ ਆਉਣ ਨਾਲ ਵੀ ਕੁੜੀ ਦੇ ਕਰਮਾਂ ਵਿਚ ਸੁਖ ਨਹੀਂ । ਵਿਆਹ ਦੇ ਤੋੜ ਵਿਛੋੜੇ ਦੀ ਗੱਲ ਉਸ ਨੇ ਕੋਰਟ ਵਿਚ ਵੀ ਝੂਠ ਸੱਚ ਬੋਲ ਕੇ ਕੀਤੀ ਹੈ । ਸਤਿਗੁਰਾਂ ਪਾਸ ਵੀ ਤਰਲਾ ਲਿਆ ਹੈ । ਭੁਰਜੀ ਨੇ ਉਸ ਸੱਜਣ ਨੂੰ ਝੂਠਿਆਂ ਕੀਤਾ : ਤੂੰ ਸਤਿਗੁਰਾਂ ਨੂੰ ਵੀ ਬੇਨਤੀ ਕੀਤੀ ਹੈ, ਅਦਾਲਤੇ ਵੀ ਭੱਜਿਆ

ਫਿਰਦਾ ਹੈਂ । ਜੇ ਅਦਾਲਤੀ ਕਾਰਵਾਈ ਕਰਨੀ ਸੀ ਤਾਂ ਉਹੋ ਕਰਦੇਂ ।

ਮੇਰੇ ਖਿਆਲ ਵਿਚ ਕੁੜੀ-ਮੁੰਡਾ ਮਾਂ ਨਾਲੋਂ ਵੱਖ ਹੋ ਕੇ ਪੁਰ ਅਮਨ ਵੱਸ ਸਕਦੇ ਹਨ । ਪਿਤਾ ਮੂੰਹ ਜ਼ੋਰ ਪਤਨੀ ਦਾ ਅਨੁਸਾਰੀ ਹੈ । ਅਨੁਸਾਰ ਰਹਿਣਾ ਉਹਦੀ ਮਜਬੂਰੀ ਹੈ ।

### ਮਾਊਂਟ ਬੈਟਨ ਲਈ ਅਫ਼ਸੋਸ

ਭਾਰਤ ਦੀ ਗ਼ੁਲਾਮੀ ਸਮੇਂ ਦਾ ਆਖ਼ਰੀ ਵਾਇਸਰਾਇ ਲਾਰਡ ਮਾਊਂਟ ਬੈਟਨ ਅਤੇ ਸੁਤੰਤਰ ਭਾਰਤ ਦਾ ਪਹਿਲਾ ਗਵਰਨਰ ਜੈਨਰਲ ਇਹੋ ਲਾਰਡ, ਕੱਲ੍ਹ ਬੰਬ ਧਮਾਕੇ ਨਾਲ ਆਪਣੀ ਕਿਸ਼ਤੀ ਵਿਚ ਮਰ ਗਿਆ ਹੈ । ਇਸ ਦੇ ਹੱਥੋਂ ਹੀ ਭਾਰਤੀਆਂ ਨੂੰ ਆਪਣਾ ਰਾਜ-ਭਾਗ ਮੁੰਤਕਿਲ ਹੋਇਆ ਸੀ । ਇਹ ਪੰ: ਜਵਾਹਰ ਲਾਲ ਨਹਿਰੂ ਨਾਲ ਗੂੜ੍ਹਾ ਯਰਾਨਾ ਵੀ ਰਖਦਾ ਸੀ । ਭਾਰਤ ਸਰਕਾਰ ਨੇ ਲਾਰਡ ਮਾਊਂਟ ਬੈਟਨ ਦੀ ਮੌਤ ਉਤੇ ਸੱਤ ਦਿਨਾਂ ਲਈ ਸੋਗ ਮਨਾਣ ਦਾ ਫ਼ੈਸਲਾ ਕੀਤਾ ਹੈ । ਅੱਜ ਤੇ ਕੱਲ੍ਹ ਸਾਰੇ ਸਰਕਾਰੀ ਅਦਾਰ ਅਤੇ ਸਕੂਲ ਕਾਲਿਜ ਬੰਦ ਰਹੇ ।

## 30 ਅਗਸਤ 1979, ਵੀਰਵਾਰ
## ਨਵੀਂ ਦਿੱਲੀ

### ਸ਼੍ਰੀ ਹਦਾਇਤੁੱਲਾ

ਸਾਡੇ ਦੇਸ਼ ਦੇ ਉਪ ਰਾਸ਼ਟਰਪਤੀ ਵੀ. ਡੀ. ਜੱਤੀ ਦਾ ਕਾਰਜ ਕਾਲ ਕੱਲ੍ਹ ਨੂੰ ਸਮਾਪਤ ਹੋ ਜਾਇਗਾ । ਪਾਰਲੀਮੈਂਟ ਵਲੋਂ ਸ਼੍ਰੀ ਹਦਾਇਤੁੱਲਾ ਜੋ ਕਿ ਪਹਿਲਾਂ ਭਾਰਤ ਦੀ ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਰਹੇ ਹਨ, ਦੀ ਸਰਬ ਸੰਮਤ ਚੋਣ ਉਪ ਰਾਸ਼ਟਰਪਤੀ ਦੇ ਅਹੁਦੇ ਲਈ ਹੋ ਚੁਕੀ ਸੀ । ਸਹੁੰ ਚੁਕਣ ਦੀ ਰਸਮ ਅਦਾ ਹੋ ਗਈ ਹੈ । ਪਹਿਲੀ ਸਤੰਬਰ ਤੋਂ ਦੇਸ਼ ਦੇ ਉਪ ਰਾਸ਼ਟਰਪਤੀ ਸ਼੍ਰੀ ਹਦਾਇਤੁੱਲਾ ਹੀ ਹੋਣਗੇ ।

### ਔੜ, ਔੜ, ਔੜ !

ਬਰਸਾਤ ਦੇ ਇਸ ਦੇਸੀ ਮਹੀਨੇ ਭਾਦਰੋਂ ਵਿਚ ਉੱਕਾ ਮੀਂਹ ਨ ਪੈਣ ! ਦੇਸ਼ ਦੇ ਉੱਤਰੀ ਭਾਗਾਂ ਵਿਚ ਹਾਹਾਕਾਰ ਮਚ ਗਈ ਹੈ । ਮਹਿੰਗਾ ਹੋਣ ਦੇ ਬਾਵਜੂਦ ਡੀਜ਼ਲ ਮਿਲ ਨਹੀਂ ਰਿਹਾ । ਕਿਸਾਨਾਂ ਦੀਆਂ ਕਤਾਰਾਂ ਪੈਟਰੋਲ ਪੰਪਾਂ ਤੇ ਲਗੀਆਂ ਰਹਿੰਦੀਆਂ ਹਨ । ਮੱਕੀਆਂ, ਕਮਾਦ, ਝੋਨੇ ਪਾਣੀ ਮੰਗਦੇ ਹਨ । ਝੋਨਾ ਜੁ ਭਰਪੂਰ ਬਰਸਾਤਾਂ ਨਾਲ ਹੀ ਲੋੜੀਂਦੀ ਉਪਜ ਦਿੰਦਾ ਹੈ, ਕਿਸਾਨ ਹਰ ਕੀਮਤ ਤੇ ਉਹਦੀ ਰੱਖਿਆ ਕਰਨੀ ਚਾਹੁੰਦੇ ਹਨ । ਪਰ ਇਸ ਸਾਲ ਦੇਸ਼ ਨੂੰ ਭਾਰੀ ਤਬਾਹੀ ਦਾ ਸਾਹਮਣਾ ਕਰਨਾ ਪਵੇਗਾ । ਕਾਰੋਬਾਰੀ ਲੋਕ ਆਉਣ ਵਾਲੇ ਤੇ ਸ਼ੁਰੂ ਹੋ ਚੁਕੇ ਮੰਦੇ ਨੂੰ ਵੇਖ ਹਾਹਾਕਾਰ ਕਰ ਉਠੇ ਹਨ ।

## ਸਿਰੋਂ ਲੰਘਦੀ ਮਹਿੰਗਾਈ

ਮਹਿੰਗਾਈ ਬਹੁਤ ਵਧ ਗਈ ਹੈ। 'ਜਨਤਾ' ਰਾਜ ਨੇ ਜੋ ਅਨਿਸਚਿਤਤਾ ਪੈਦਾ ਕਰ ਦਿੱਤੀ ਹੈ ਅਤੇ ਜਿਸ ਤਰ੍ਹਾਂ ਸਭ ਕੁਝ ਕੰਟਰੋਲ ਰਹਿਤ ਕਰ ਦਿੱਤਾ ਹੈ, ਇਸ ਨਾਲ ਲੁੱਟ ਦਾ ਬਾਜ਼ਾਰ ਹੋਰ ਗਰਮ ਹੋ ਗਿਆ ਹੈ। ਸਟਾਕਿਸਟਾਂ ਜ਼ਖੀਰੇ ਦੱਬ ਲਏ ਹਨ। ਮੈਂ ਇਕ ਸਾਧਾਰਨ ਆਦਮੀ ਹਾਂ ਤੇ ਆਪਣੇ ਮਾਸਿਕ ਰਾਸ਼ਨ ਦੀ ਫ਼ਹਿਰਿਸਤ ਪੇਸ਼ ਕਰਦਾ ਹਾਂ। ਤਿੰਨ ਮਹੀਨੇ ਪਹਿਲਾਂ ਏਨਾ ਰਾਸ਼ਨ 160/- ਵਿਚ ਆ ਜਾਂਦਾ ਸੀ। ਇਸ ਵਾਰ ਦੋ ਸੋ ਰੁਪੇ ਵਿਚ ਆਇਆ ਹੈ। ਨੋਟ ਕਰ ਰਿਹਾ ਹਾਂ ਤਾਕਿ ਆਉਣ ਵਾਲੇ ਸਮੇਂ ਵਿਚ ਇਹ ਵੀ ਬਹੁਤ ਸਸਤਾ ਲਗੇ।

### ਵਰਤਮਾਨ ਰੇਟ

| | | |
|---|---|---|
| 1. ਬਨਾਸਪਤੀ ਘਿਉ | 1 kg | 11.00 |
| 2. ਚਾਹ ਪੱਤੀ | ,, | 18.00 |
| 3. ਚੀਨੀ | ,, | 3.40 |
| 4. ਸਾਬਣ ਨਹਾਣ ਵਾਲਾ | 1 ਚੱਕੀ | 1.30 |
| 5. ਕਪੜੇ ਧੋਣ ਵਾਲਾ ਸਾਬਣ | 1 kg | 6 ਤੋਂ 7.00 |
| 6. ਤੇਲ ਸਰੋਂ | 1 ਲਿਟਰ | 12.00 |
| 7. ਵੇਸਣ | 1 kg | 3.30 |
| 8. ਨਮਕ | ,, | 1.00 |
| 9. ਕਾਲੀ ਮਰਚ | ,, | 25.00 |
| 10. ਦੀਆ ਸਲਾਈ | 1 ਦਰਜਨ | 1.80 |
| 11. ਮਾਂਹ ਸਾਬਤ | 1 kg | 4.00 |
| 12. ਧੋਤੀ ਮੂੰਗੀ | ,, | 5.50 |
| 13. ਮਸਰ ਧੁਲੇ | ,, | 4.00 |
| 14. ਕਾਲਾ ਚਨਾ | ,, | 3.00 |
| 15. ਰਾਜਮਾਂਹ | ,, | 6.00 |
| 16. ਲਾਲ ਮਿਰਚ | ,, | 15.00 |
| 17. ਕਣਕ | ,, | 1.60 |
| 18. ਆਟਾ ਕਣਕ | ,, | 1.80 |
| 19. ਗੁੜ | ,, | 2.50 |

**31 ਅਗਸਤ 1979, ਸ਼ੁਕਰਵਾਰ**
**ਨਵੀਂ ਦਿੱਲੀ**

### ਸ਼੍ਰੀ ਸਤਿਗੁਰੂ ਜੀ

ਕੁਛ ਜਾਣਕਾਰੀ ਹਾਸਲ ਕਰਨ ਲਈ ਕੋਠੀ ਪੂਸਾ ਰੋਡ ਪੁਜਾ। ਸੇਠ ਸਪੁਤਰ

ਧਰਮ ਸਿੰਘ ਚਾਵਲਾ ਨੇ ਦਸਿਆ ਕਿ ਉਹਨਾਂ ਦੇ ਮਾਤਾ ਅਤੇ ਪਿਤਾ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ, ਨਿਊਯਾਰਕ ਵਸਦੇ ਬੱਚਿਆਂ ਨਾਲ ਮਿਲ ਕੇ ਸੁਆਗਤ ਕਰਨ ਹਿਤ, ਅਮਰੀਕਾ ਨੂੰ 27 ਅਗਸਤ ਦੇ ਉਡ ਚੁਕੇ ਹਨ। ਸੱਚੇ ਪਾਤਸ਼ਾਹ ਜੀ ਪਹਿਲੀ ਸਤੰਬਰ ਨੂੰ ਨਿਊਯਾਰਕ ਵਿਖੇ ਆਪਣੇ ਜਥੇ ਨਾਲ ਪਧਾਰਨਗੇ।

ਸਤਿਗੁਰੂ ਜੀ ਦਾ ਸਾਬਕਾ ਨਿਕਟੀ ਸੇਵਕ ਸੰਤ ਗੁਲਜ਼ਾਰ ਸਿੰਘ ਦਮਦਮਾ ਸਤਿਗੁਰੂ ਜੀ ਦੇ ਜਥੇ ਨਾਲ ਵਲਾਇਤ ਗਿਆ ਹੈ। ਮਾਲੂਮ ਹੋਇਆ ਹੈ ਟਿਕਟ ਸੇਠ ਹੁਰਾਂ ਲੈ ਦਿੱਤੀ ਹੈ। ਹੋ ਸਕਦਾ ਹੈ ਉਹਨਾਂ ਆਪਣੇ ਬੱਚਿਆਂ ਦੀ ਹਿਫਾਜ਼ਤ ਲਈ ਅਮਰੀਕਾ ਰਖਣਾ ਹੋਵੇ। ਸੰਭਾਵਨਾ ਇਹ ਵੀ ਹੈ ਕਿ ਸੇਠ ਜੀ ਅਤੇ ਹੰਸਪਾਲ ਜੀ ਉਸ ਨੂੰ ਬਹਾਲ ਕਰਨ ਲਈ ਅਰਜ਼ ਕਰਨ, ਪਰ ਉਹ ਦੂਰ ਜਾ ਚੁਕਾ ਹੈ। ਵੇਖੋ, ਹਕੀਕਤ ਕੀ ਨਿਕਲਦੀ ਹੈ।

### ਸੰਤ ਬਲਕਾਰ ਸਿੰਘ

ਸਤਿਗੁਰਾਂ ਦਾ ਦੂਜਾ ਨਿਕਟੀ ਸੇਵਕ ਸੰਤ ਬਲਕਾਰ ਸਿੰਘ ਸੁਭਾਅ ਦੀ ਗਰਮੀ ਕਾਰਨ ਫ਼ਾਰਗ ਕਰ ਦਿੱਤਾ ਗਿਆ ਸੀ। ਉਂਜ ਉਹ ਵੀ ਨੇੜੇ ਨੇੜੇ ਰਹਿ ਰਿਹਾ ਸੀ। ਸਤਿਗੁਰੂ ਜੀ ਨੇ ਆਗਿਆ ਕੀਤੀ ਕਿ ਉਹ ਅਮਰਜੀਤ ਸਿੰਘ ਅੰਬੇ (ਮਾਤਾ ਜੀ ਦੇ ਭਤੀਜੇ) ਨੂੰ, ਦਿੱਲੀ ਵਿਖੇ ਰਹਿ ਕੇ, ਰੋਜ਼ਾਨਾ ਪੰ: ਬਿਰਜੂ ਮਹਾਰਾਜ (ਕੱਥਕ ਨਿਰਤ ਦੇ ਉਸਤਾਦ) ਪਾਸ ਲੈ ਜਾਇਆ ਅਤੇ ਲੈ ਆਇਆ ਕਰੇ। ਪਰ ਮੈਨੂੰ ਕੱਲ੍ਹ ਗੁਰਦੇਵ ਸਿੰਘ ਤੋਂ ਪਤਾ ਲਗਾ ਕਿ ਉਹ ਅੰਬੇ (11 ਸਾਲ) ਨੂੰ ਕੁੱਟ ਮਾਰ ਕੇ ਵਾਪਸ ਆਪਣੇ ਘਰ ਚਲਾ ਗਿਆ ਹੈ। ਜਾਪਦਾ ਹੈ ਸਰਬ ਸ੍ਰੇਸ਼ਟ ਸਰਬ ਸ਼ਰੋਮਣੀ ਸਤਿਗੁਰੂ ਜੀ ਦੀ ਸੇਵਾ ਤੋਂ ਬਾਅਦ ਕਿਸੇ ਬੱਚੇ ਦੀ ਸੇਵਾ ਉਸ ਨੂੰ ਭਾਈ ਨਹੀਂ।

### ਭਾਰਤੀ ਦਾ ਸ਼ਾਦੀ ਕਾਰਡ

ਡਾ: ਅਮਰ ਭਾਰਤੀ ਜੁ ਵਿਵਾਹਿਤ ਜੀਵਨ ਵਲੋਂ ਲਗਭਗ 40 ਸਾਲ ਫਾਡੀ ਰਿਹਾ। ਉਸ ਦਾ ਹੁਣ ਤੀਜੀ ਪਤਨੀ ਨਾਲ ਤਾਲ ਮੇਲ ਚਲ ਰਿਹਾ ਹੈ। ਹੁਣ ਉਹ ਇਸ ਪਤਨੀ ਦੇ ਲੜਕੇ ਦੀ ਸ਼ਾਦੀ ਦੇ ਕਾਰਡ ਵੰਡਦਾ ਸਾਡੇ ਘਰ ਇਹ ਕਹਿ ਕੇ ਕਾਰਡ ਦੇ ਗਿਆ ਕਿ ਕਵੀ ਹੁਰੀਂ ਤਾਂ ਇਸ ਗ਼ੈਰ ਨਾਮਧਾਰੀ ਢੰਗ ਦੇ ਵਿਆਹ ਵਿਚ ਸ਼ਾਮਲ ਨਹੀਂ ਹੋਣਗੇ, ਤੁਸੀਂ ਬਾਕੀ ਦੇ ਆ ਜਾਇਓ।

ਗੁਰਦੇਵ-ਹਰਭਜਨ ਸਿੰਘ ਹੁਰਾਂ ਨੂੰ ਵਿਆਹ ਸਮੇ ਕੀਰਤਨ ਕਰਨ ਤੇ ਲਾਵਾਂ ਪੜ੍ਹਨ ਦਾ ਸੱਦਾ ਸੀ ਪਰ ਉਨ੍ਹਾਂ ਇਨਕਾਰ ਕਰ ਦਿੱਤਾ ਕਿ ਉਹ ਵਿਆਹ ਕਰਨ ਵਾਲਿਆਂ ਦੇ ਤੌਰ ਨੇ ਨਹੀਂ, ਮੂਕ ਦਰਸ਼ਕਾਂ ਦੇ ਤੌਰ ਤੇ ਪਹੁੰਚ ਜਾਣਗੇ।

ਮੇਰਾ ਤੀਜਾ ਦਾਮਾਦ ਸ. ਕੇਹਰ ਸਿੰਘ ਹਮਰਾਹੀ ਭੁੰਤਰ (ਕੁੱਲੂ) ਤੋਂ ਆਇਆ ਹੋਇਆ ਹੈ। ਉਸਦਾ ਆਗ੍ਰਹਿ ਹੈ ਕਿ ਮੈਂ ਆਪਣੀ ਬੇਟੀ ਕੁਲਵੰਤ ਕੌਰ ਅਤੇ ਦੁਹਤੀਆਂ ਨੂੰ ਜਾ ਕੇ ਮਿਲਾਂ। ਸੋ ਮੈਂ ਕੱਲ੍ਹ ਉਸ ਨਾਲ ਚਲਾ ਜਾਵਾਂਗਾ ਤੇ ਕੁਛ ਦਿਨ-ਲਿਖਾ ਪੜ੍ਹੀ ਕੁੱਲੂ (ਹਿਮਾਚਲ ਪ੍ਰਦੇਸ਼) ਦੇ ਹਵਾਈ ਅੱਡੇ ਵਾਲੇ ਸ਼ਹਿਰ (ਭੁੰਤਰ) ਜਾ ਕੇ ਕਰਾਂਗਾ।

## 13 ਸਤੰਬਰ 1979, ਵੀਰਵਾਰ
## ਨਵੀਂ ਦਿੱਲੀ

### ਭੂਤਰ ਦੀਆਂ ਗੱਲਾਂ

ਮੈਂ ਅੱਜ ਸਵੇਰੇ 9 ਵਜੇ ਭੂਤਰ ਤੋਂ ਚੱਲਿਆ ਦਿੱਲੀ ਆਣ ਪਹੁੰਚਾ ਹਾਂ। ਭੂਤਰ ਵਿਖੇ ਰਹਿੰਦੇ ਮੈਂ, ਸਵਰਗਵਾਸੀ ਡਾ: ਤਿਰਲੋਕ ਸਿੰਘ ਬਾਰੇ ਪੈਂਫਲਿਟ ਤਿਆਰ ਕੀਤਾ। ਉਹ 3 ਜੁਲਾਈ 79 ਨੂੰ ਪੂਰੇ ਹੋਏ ਸਨ। "ਵਰਿਆਮ" ਜਲੰਧਰ ਵਾਸਤੇ 15 ਫੂਲ ਸਕੇਪ ਸਫ਼ੇ ਅਫਰੀਕਾ ਦੀ, ਸਤਿਗੁਰੂ ਜੀ ਨਾਲ ਕੀਤੀ ਯਾਤਰਾ ਵੀ ਲਿਖੀ। ਸਤਿਗੁਰੂ ਜੀ ਦੇ ਟੇਪ ਰਿਕਾਰਡ ਭਾਸ਼ਣ ਵੀ 7-8 ਕਲਮਬੰਦ ਕੀਤੇ। ਬੇਟੀ ਕੁਲਵੰਤ ਅਤੇ ਦਾਮਾਦ ਹਮਰਾਹੀ ਨੇ ਮੇਰੇ ਸਵਾ ਸਤਿਕਾਰ ਵਿਚ ਕੋਈ ਕਸਰ ਨਹੀਂ ਛੱਡੀ।

ਸ੍ਰੀ ਹਮਰਾਹੀ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਐਕਸ ਮਨਿਸਟਰ ਹਿਮਾਚਲ ਸਰਕਾਰ, ਸ੍ਰੀ ਲਾਲ ਚੰਦ ਪ੍ਰਾਰਥੀ ਨੂੰ ਮਿਲਣ ਦੀ ਇੱਛਾ ਸੀ। ਇਸਨੇ ਸ੍ਰੀ ਪ੍ਰਾਰਥੀ ਨਾਲ ਗਲਬਾਤ ਕੀਤੀ ਤਾਂ ਉਸਨੇ ਧੰਨ ਭਾਗ ਸਮਝੇ ਅਤੇ ਪਿਛਲੇ ਦੌਰੇ ਉਹ ਸਤਿਗੁਰੂ ਜੀ ਦੀ ਸੇਵਾ ਵਿਚ ਮਨਾਲੀ ਗਿਆ। ਫਿਰ ਉਸਨੇ ਗੁਰੂ ਕੇ ਚਰਨ ਅਪਣੇ ਗ੍ਰਿਹਿ ਪੁਆਣ ਲਈ ਆਗ੍ਰਹਿ ਕੀਤਾ। 'ਨਗਰ ਕੌਸਲ' ਵਿਖੇ ਚਰਨ ਪੁਆਏ ਅਤੇ ਪਰਵਾਰ ਦੇ ਕਈ ਮੈਂਬਰਾਂ ਭਜਨ ਪੁਛਿਆ। ਸਤਿਗੁਰੂ ਜੀ ਨੇ ਸ੍ਰੀ ਪ੍ਰਾਰਥੀ ਨੂੰ ਦਮਾ ਹੋਣ ਕਰਕੇ ਬੈਂਕੋਕੋਂ ਲਿਆਂਦੀ ਦਵਾਈ ਦਿੱਤੀ। ਇਸ ਨਾਲ ਉਸ ਨੂੰ ਲਾਭ ਹੋਇਆ ਅਤੇ ਦਵਾਈ ਦੀ ਦੋਬਾਰਾ ਮੰਗ ਹੋਈ। ਫਿਰ ਉਹੋ ਨੁਸਖ਼ਾ ਤਿਆਰ ਕਰਕੇ ਮੈਂ ਗੋਲੀਆਂ ਬਣਾ ਦਿੱਤੀਆਂ।

### ਨਗਰ ਕੌਸਲ

9.9.79 ਨੂੰ ਐਤਵਾਰ ਵਾਲੇ ਦਿਨ ਮੈਂ ਅਤੇ ਸ੍ਰੀ ਹਮਰਾਹੀ ਸਕੂਟਰ ਤੇ ਸਵੇਰੇ 9 ਵਜੇ 'ਨਗਰ ਕੌਸਲ' ਵੇਖਣ ਲਈ ਤੁਰੇ। ਪਰ 'ਪਤਲੀ ਕੂਲ੍ਹ' ਦੇ ਨੇੜੇ ਹੀ ਸਾਡਾ ਸਕੂਟਰ ਪੰਚਰ ਹੋ ਗਿਆ। ਠੀਕ ਕਰਵਾ ਕੇ ਚਲੇ ਤੇ ਦੋ ਕਿਲੋਮੀਟਰ ਮਗਰੋਂ ਉਰ੍ਹਾਂ ਫੇਰ ਕੋਈ ਮੇਖ ਵਜ ਗਈ। ਫਿਰ ਵਾਪਸ ਹੋਏ ਤੇ ਸਕੂਟਰ ਠੀਕ ਕਰਵਾਇਆ। ਕੇਹਰ ਸਿੰਘ ਹਮਰਾਹੀ ਦਾ ਵਿਚਾਰ ਸੀ ਕਿ ਮੈਂ ਨਗਰ ਕੌਸਲ ਜ਼ਰੂਰ ਵੇਖਾਂ। ਸ੍ਰੀ ਪ੍ਰਾਰਥੀ ਜੀ ਦਾ ਘਰੇ ਨ ਹੋਣਾ ਸਾਨੂੰ 'ਭੁੱਟੀਓਂ' ਹੀ ਪਤਾ ਲਗ ਗਿਆ ਸੀ। ਪਰ ਨਗਰ ਵੇਖਣ ਦੇ ਖਿਆਲ ਨਾਲ ਹੀ ਅਸੀਂ ਅੱਗੇ ਵਧ ਗਏ। ਪਹਾੜੀ ਰਾਹਾਂ ਦੀ ਤੇ ਸਕੂਟਰ ਦੀ ਖੱਜਲ ਖੁਆਰੀ ਦਾ ਅਨੰਦ ਲੁੱਟਦੇ ਅਸੀਂ ਨਗਰ ਪਹੁੰਚ ਹੀ ਗਏ।

ਸੜਕ ਉੱਤੇ, ਪ੍ਰਾਰਥੀ ਜੀ, ਜੋ ਇਕ ਭਾਵ ਭਿਜੇ ਕਵੀ ਭੀ ਹਨ, ਦਾ ਇਕ ਕੋਠੀ ਨੁਮਾ ਮਕਾਨ ਹੈ। ਅਸੀਂ ਘਰ ਪਹੁੰਚੇ। ਸ਼੍ਰੀਮਤੀ ਪ੍ਰਾਰਥੀ ਨੇ ਸਾਡਾ ਨਿਘਾ ਸੁਆਗਤ ਕੀਤਾ। ਸਰੀਰੋਂ ਕੁਛ ਢਿੱਲੀ ਸੀ। ਉਹਨਾਂ ਸਾਥੋਂ ਦਮੇ ਦੀ ਦਵਾਈ ਭੀ ਨਾ ਲਈ ਕਿ ਅਸੀਂ ਫੇਰ ਆ ਕੇ ਮਿਲੀਏ ਤੇ ਦਵਾਈ ਦੇਈਏ।

ਅਸੀਂ ਨਗਰ ਦੇ ਉਸ ਕਿਲੇ ਵਿਚ ਵੀ ਗਏ ਜਿਸ ਕਾਰਨ ਇਸ ਨੂੰ 'ਨਗਰ ਕੈਸਲ' ਕਿਹਾ ਜਾਂਦਾ ਹੈ ।

ਪਹਾੜੀ ਚੋਟੀ ਤੇ ਉਚੀ ਇਮਾਰਤ ਜੋ ਕੁਛ ਕੁਛ ਕਿਲੇ ਨੁਮਾ ਹੀ ਲਗਦੀ ਸੀ 400 ਸਾਲ ਪਹਿਲਾਂ ਦੀ ਬਣੀ ਹੋਈ ਹੈ । ਇਸ ਨੂੰ ਪੱਥਰ ਦੇ ਟੁਕੜਿਆਂ ਅਤੇ ਪੱਥਰ ਦੇ ਛਤੀਰਾਂ ਨਾਲ ਉਸਾਰਿਆ ਗਿਆ ਹੈ । ਇਮਾਰਤ ਦੀ ਮਜ਼ਬੂਤੀ ਲਈ ਜਾਂ ਪੱਥਰਾਂ ਨੂੰ ਇਕਸਾਰ ਟਿਕਾਈ ਰਖਣ ਲਈ ਇਹ ਢੰਗ ਅਪਣਾਇਆ ਗਿਆ । ਇਸ ਬਿਲਡਿੰਗ ਦੇ ਬਰਾਮਦੇ ਵਿਚ ਲਗੇ ਇਕ ਤਖ਼ਤੇ ਅਨੁਸਾਰ ਇਹ ਇਮਾਰਤ ਰਾਜਾ ਸਿੱਧੀ ਸਿੰਘ ਨੇ ਬਣਵਾਈ । ਇਸ ਨੂੰ ਬਣਾਉਣ ਲਈ ਗ਼ੁਲਾਮਾਂ ਦੀ ਵਰਤੋਂ ਕੀਤੀ ਗਈ । ਕਹਾਵਤ ਅਨੁਸਾਰ ਰਾਜ ਡ੍ਰੋਕ ਦੇ ਖੰਡਰਾਂ ਵਿਚੋਂ ਹੱਥੋ ਹੱਥੀ—ਓਥੋਂ ਤਕ ਲਾਈਨ ਲਗਵਾ ਕੇ —ਪੱਥਰ ਮੰਗਵਾਏ ਗਏ । ਡ੍ਰੋਕ ਰਾਣਾ ਭੋਜਲ ਦਾ ਸਥਾਨ ਸੀ । ਜੁ 'ਬੜਾ ਗਾਉਂ' ਦੇ ਹੇਠ ਕਰਕੇ ਬਰ੍ਹਾ ਡ੍ਰੋਕ ਜਗਹ ਵਿਚ ਰਹਿੰਦਾ ਸੀ ।

"ਨਗਰ ਕੈਸਲ" ਚਾਰ ਸੌ ਸਾਲ ਪਹਿਲਾਂ ਕੁਲੂ ਰਾਜ ਦੀ ਰਾਜਧਾਨੀ ਸੀ । ਸੰਪੂਰਨ ਕੁਲੂ ਵਾਦੀ ਇਸ ਰਾਜ ਦਾ ਘੇਰਾ ਸੀ । 1905 ਵਿਚ ਏਥੇ ਇਕ ਵਾਰ ਤਕੜਾ ਭੂਚਾਲ ਆਇਆ ਪਰ ਇਹ ਕਿਲਾ ਭੂਚਾਲ ਦੀ ਮਾਰੋਂ ਬਚਿਆ ਰਿਹਾ । ਇਸ ਦੇ 52 ਕਮਰੇ ਹਨ । ਪਿਛਲੇ 50 ਸਾਲ ਤੋਂ ਇਹ ਸਥਾਨ ਬਤੌਰ ਰੈਸਟ ਹਾਊਸ ਚਲਿਆ ਆ ਰਿਹਾ ਹੈ । ਏਥੋਂ ਦੇ ਜ਼ਿਮੇਵਾਰ ਸ੍ਰੀ ਦੁਰਗਾ ਦਾਸ ਨੇ ਦੱਸਿਆ ਕਿ ਉਹ ਵੀ ਇਸ ਕਿਲੇ ਦੀ ਦੇਖ ਭਾਲ 24 ਸਾਲਾਂ ਤੋਂ ਕਰਦਾ ਆ ਰਿਹਾ ਹੈ ।

ਕਿਲਾ ਐਸੇ ਸਥਾਨ ਤੇ ਸਥਿਤ ਹੈ ਜਿਸ ਤੋਂ ਹੇਠਾਂ ਨਜ਼ਰ ਮਾਰਿਆਂ ਬਿਆਸ ਦਰਿਆ ਦੇ ਦੁਆਲੇ ਦੀ ਵਾਦੀ ਹਰਿਆਲੀ ਨਾਲ ਲਹਿ ਲਹਿ ਕਰਦੀ ਮਨ ਮੁੰਹਦੀ ਹੈ । ਬਰਸਾਤ ਨ ਹੋਈ ਹੋਣ ਕਰਕੇ ਅਣਨਹਾਤੇ ਰੁੱਖ ਅਤੇ ਬੂਟੇ ਉਹ ਦੱਖ ਤਾਂ ਨਹੀਂ ਦਿੰਦੇ ਜੁ ਉਨ੍ਹਾਂ ਨੂੰ ਇਸ ਅਵਸਰ ਤੇ ਦੇਣੀ ਚਾਹੀਦੀ ਸੀ । ਕਿਲੇ ਦੇ ਹੇਠਾਂ ਕਰਕੇ ਆਲੇ ਦੁਆਲੇ ਪੁਰਾਣੀ ਵੱਸੋਂ ਹੈ । ਜਿਸ ਉਤੇ ਸਿਰ ਉੱਚਾ ਕਰੀ ਖਲੋਤਾ ਇਹ ਕਿਲ੍ਹਾ ਸਿੱਧੀ ਸਿੰਘ ਦੀ ਨਜ਼ਰ ਨਾਲ ਹੀ ਅਜੇ ਵੀ ਹੇਠਲੀ ਪਰਜਾ ਨੂੰ ਵੇਖਦਾ ਹੈ । ਭਾਵੇਂ ਹੁਣ ਦੁਨੀਆਂ ਬਹੁਤ ਹੀ ਬਦਲ ਗਈ ਹੈ ।

## ਸ੍ਰੀ ਜਾਗਤੀ ਪਤ ਮੰਦਰ

ਏਸੇ ਕਿਲੇ ਦੀਆਂ ਦੁਹਾਂ ਇਮਾਰਤਾਂ ਦੇ ਦਰਮਿਆਨ, ਬਿਆਸ ਨਦੀ ਨੂੰ ਪਿੱਠ ਕੀਤੀ ਖਲਾ ਇਕ ਅਸਲੋਂ ਛੋਟਾ ਜਿਹਾ ਮੰਦਰ ਹੈ, ਸ੍ਰੀ ਜਾਗਤੀ ਪਤ ਮੰਦਰ । ਇਹ ਵੀ ਕਿਲੇ ਦੀ ਉਮਰ ਦਾ ਹੈ । ਰਾਜਧਾਨੀ ਵਸਾਣ ਦਾ ਅਰੰਭ ਕਰਨ ਲਗਿਆਂ, ਉਸ ਵੇਲੇ ਦੇ ਰਾਜਕੀ ਸਿਆਣਿਆਂ ਨੇ ਦੈਵੀ ਆਸ਼ੀਰਵਾਦ ਵਜੋਂ ਇਹ ਮੰਦਰ ਸਥਾਪਤ ਕੀਤਾ ਜੁ ਦੁਨੀਆਂ ਭਰ ਦੇ ਦੇਵਤਿਆਂ ਦਾ ਕੇਂਦਰ ਹੋਵੇ । ਇਸ ਛੋਟੀ ਜਿਹੀ ਪਰਮਪਾਵਨ ਜਗਹ ਵਾਸਤੇ ਸ਼ਹਿਦ ਦੀਆਂ ਮੱਖੀਆਂ ਨੇ ਉਦਮ ਕੀਤਾ । ਉਹਨਾਂ ਮਿਲ ਕੇ ਇਕ ਪੱਥਰ ਦੀ ਸਿਲਾ 5'×8'×6' 'ਦਿਓਤੀ ਬਾ' ਪਹਾੜੀ ਤੋਂ ਕੱਟ ਲਿਆਂਦੀ । ਅਜੇ ਵੀ ਉਸ ਪਰਬਤ ਚੋਟੀ ਤੇ ਓਨੀ ਥਾਂ ਕੱਟੀ ਹੋਈ ਦਿਸਦੀ ਹੈ ।

ਏਥੇ ਕੁਲੂ ਦੇ ਸਾਰੇ ਦੇਵਤੇ ਆਉਂਦੇ ਹਨ ਅਤੇ ਇਸ ਪਵਿਤਰ ਸਥਾਨ ਦੇ ਦਰਸ਼ਨ ਕਰਕੇ ਦੇਵਤਿਆਂ ਦੀ ਏਕਤਾ ਦੀ ਇਕ ਸ਼ਾਨਦਾਰ ਮਿਸਾਲ ਦਿੰਦੇ ਹਨ।

## ਰੋਰਿਖ ਦੀ ਗੈਲਰੀ

ਸ੍ਰੀ ਨਿਕੋਲਿਸ ਰੋਰਿਖ ਸੰਨ 1917 ਦੇ ਰੂਸ ਵਿਚ ਸੋਸ਼ਲਿਸਟ ਇਨਕਲਾਬ ਸਮੇ, ਆਪਣਾ ਦੇਸ ਛੱਡ, ਭਾਰਤ ਆ ਵੱਸੇ ਸਨ। ਅਤੇ ਉਨ੍ਹਾਂ ਨੇ ਪਰਬਤ ਵਾਸ ਨੂੰ ਹੀ ਪਸੰਦ ਕੀਤਾ। ਨਗਰ ਵਿਚ ਆ ਡੇਰੇ ਡਾਲੇ ਅਤੇ ਏਥੇ ਰਹਿ ਕੇ ਆਪ ਨੇ ਕੁਦਰਤ ਨਾਲ ਸਾਖਿਆਤ ਕਰਵਾਂਦੇ ਅਨੇਕਾਂ ਚਿੱਤਰਾਂ ਦੀ ਸਿਰਜਨਾ ਕੀਤੀ। ਨਗਰ ਕੌਂਸਲ ਤੋਂ ਫਰਲਾਂਗ ਡੇਢ ਦੇ ਫਾਸਲੇ ਤੇ ਸ੍ਰੀ ਰੋਰਿਖ ਦਾ ਨਿਵਾਸ ਸਥਾਨ ਹੈ। ਆਪ ਤਾਂ ਸ੍ਰੀ ਰੋਰਿਖ ਪੂਰੇ ਹੋ ਗਏ। ਉਨ੍ਹਾਂ ਦਾ ਲੜਕਾ ਏਥੇ ਰਹਿੰਦਾ ਹੈ। ਅੱਜ ਕੱਲ੍ਹ ਉਹ ਬੈਂਗਲੋਰ (ਕਰਨਾਟਕ ਪ੍ਰਦੇਸ਼ ਦੀ ਰਾਜਧਾਨੀ) ਗਿਆ ਹੋਇਆ ਹੈ। ਉਨ੍ਹਾਂ ਦੀ ਰੋਰਿਖ ਵੇਲੇ ਤੋਂ ਚਲੀ ਆਉਂਦੀ ਇਕ ਸੇਵਿਕਾ ਪਹਾੜਨ ਨੇ ਹੀ ਸਾਰੀ ਗੈਲਰੀ ਦਿਖਾਈ। ਅਸੀਂ ਚਿੱਤਰ ਵੇਖ ਕੇ ਤਾਂ ਮੁਗਧ ਹੋਏ ਹੀ ਪਰ ਨਿਕੋਲਿਸ ਰੋਰਿਖ ਨੇ ਇਸ ਥਾਂ ਦੀ ਅਜਿਹੀ ਚੋਣ ਕੀਤੀ ਹੈ, ਗੈਲਰੀ ਤੇ ਘਰ ਬਣਾਣ ਸਮੇ ਕਿ ਇਸ ਉਚਾਈ ਤੇ ਵੇਖਿਆਂ ਕੁੱਲੂ ਦੀ ਵਾਦੀ ਦਾ ਅਤੀ ਸੁੰਦਰ ਦ੍ਰਿਸ਼ ਦੇਖਣ ਨੂੰ ਮਿਲਦਾ ਹੈ।

### 14 ਸਤੰਬਰ 1979, ਸ਼ੁਕਰਵਾਰ
### ਨਵੀਂ ਦਿੱਲੀ

## ਪੰਜਵੇਂ ਪ੍ਰੋਗਰਾਮ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੋਗਰਾਮ ਬਾਰੇ ਜਾਣਨ ਲਈ ਪੂਸਾ ਰੋਡ ਕੋਠੀ ਗਿਆ ਤਾਂ ਸੇਠ ਧਰਮ ਸਿੰਘ ਚਾਵਲਾ ਨੇ ਦੱਸਿਆ ਕਿ ਜੋ ਪ੍ਰੋਗਰਾਮ ਫੋਨ ਦੁਆਰਾ ਉਸ ਪਾਸ ਅਪੜਿਆ ਹੈ, ਉਸ ਅਨੁਸਾਰ, ਸ੍ਰੀ ਸਤਿਗੁਰੂ ਜੀ,

16 ਸਤੰਬਰ 1979 ਨੂੰ ਬੰਬਈ ਉਤਰਨਗੇ ਅਤੇ ਏਥੋਂ ਤੁਰਤ ਹੈਦਰਾਬਾਦ ਦਰਸ਼ਨ ਦੇਣਗੇ।
17 ਸਤੰਬਰ ਨੂੰ ਨਾਮਧਾਰੀ ਫਾਰਮ ਬੈਂਗਲੌਰ ਨੂੰ ਨਿਵਾਜਣਗੇ।
18 ਸਤੰਬਰ ਨੂੰ ਫੇਰ ਬੰਬਈ ਪਧਾਰਨਗੇ ਅਤੇ
19 ਸਤੰਬਰ ਨੂੰ ਥਾਈਲੈਂਡ ਦੀ ਰਾਜਧਾਨੀ ਬੈਂਕੋਕ ਲਈ ਪ੍ਰਸਥਾਨ ਕਰਨਗੇ। ਏਥੇ ਸ਼ਾਇਦ
25 ਸਤੰਬਰ ਤਕ ਦਰਸ਼ਨ ਦੇਣਗੇ।

## ਸੁਖ ਸਹੂਲਤ ਲਈ ਵਰਨੀਆਂ

ਮੇਰੇ ਘਰ ਵਾਲੀ ਸ੍ਰੀ ਮਤੀ ਗੁਰਬਚਨ ਕੌਰ ਰਮੇਸ਼ ਨਗਰੋਂ ਖ਼ਬਰ ਲਿਆਈ ਹੈ ਕਿ ਜਦੋਂ ਦੇ ਸੱਚੇ ਪਾਤਸ਼ਾਹ ਮੌਜੂਦਾ ਯਾਤਰਾ ਹਿਤ ਚਲੇ ਹੋਏ ਹਨ ਤਦ ਤੋਂ ਹੀ ਦਿੱਲੀ

ਦੀ ਸੰਗਤ ਨਾਮਧਾਰੀ ਧਰਮਸਾਲਾ ਵਿਚ, ਸਤਿਗੁਰੂ ਜੀ ਦੇ ਵਾਸਤੇ ਹਰ ਪਰਕਾਰ ਦੀ ਸੁਖ ਸੁਵਿਧਾ ਅਤੇ ਚੰਗੀ ਸਿਹਤ ਵਾਸਤੇ, ਇਸਤਰੀਆਂ ਅਤੇ ਪੁਰਸ਼ ਵੱਖ ਵੱਖ ਵਰਨੀਆਂ ਕਰ ਰਹੇ ਹਨ। ਇਹ ਭਜਨ ਵਰਨੀਆਂ ਤਦ ਤਕ ਜਾਰੀ ਰਹਿਣਗੀਆਂ ਜਦ ਤਕ ਸ੍ਰੀ ਸਤਿਗੁਰੂ ਜੀ ਵਾਪਸ ਦਿੱਲੀ ਨਹੀਂ ਪਧਾਰਦੇ।

ਇਹ ਸਾਰੇ ਸ਼ੁਭ ਵਾਸਤੇ ਸ਼ੁਭ-ਸ਼ੁਭ ਦੇ ਜਤਨ ਹਨ।

## 15 ਸਤੰਬਰ 1979, ਸ਼ਨੀਵਾਰ
## ਨਵੀਂ ਦਿੱਲੀ

### ਸਾਧੂ ਸਿੰਘ ਕਿਸਾਨ

ਵਹਿਮੀ ਸਪੁਤਰ ਸ. ਸਾਧੂ ਸਿੰਘ ਕਿਸਾਨ ਬੁੱਢੀ ਮਾੜੀ ਅੱਜ ਸਵੇਰੇ 8.30 ਵਜੇ ਮੈਨੂੰ ਮਿਲਣ ਆਇਆ। ਉਸ ਨਾਲ ਮਲੋਟੀਆ ਸ. ਅਜੀਤ ਸਿੰਘ ਦਮਦਮਾ ਵੀ ਸੀ। ਇਹ ਕਿਸਾਨ ਦਾ ਕੁੜਮ ਹੈ। ਕਿਸਾਨ ਨੇ ਜੀਵਨ ਨਗਰ ਇਲਾਕੇ ਦੀ ਬਦਅਮਨੀ ਬਾਰੇ ਸੰਖੇਪ ਜਿਹੀ ਚਰਚਾ ਕੀਤੀ। ਮਾ: ਅਮਰੀਕ ਸਿੰਘ ਅੰਮ੍ਰਿਤਸਰ ਕਲਾਂ ਕੇ ਪਰਵਾਰ ਦੇ ਗਲ ਪਈ ਲੜਾਈ, ਸ ਅਮਰਜੀਤ ਸਿੰਘ ਨਕੌੜਾ ਦੇ ਕਤਲ ਦੀ ਕਹਾਣੀ। ਉਸਦਾ ਕਹਿਣ ਸੀ : ਕਦੇ ਕਦੇ ਸਤਿਗੁਰੂ ਜੀ ਸਾਨੂੰ ਏਨੇ ਕਰੜੇ ਇਮਤਿਹਾਨ ਵਿਚ ਪਾ ਦਿੰਦੇ ਹਨ ਕਿ ਥਿੜਕਣ ਵਿਚ ਕੋਈ ਕਸਰ ਨਹੀਂ ਰਹਿੰਦੀ। ਪਰ, ਸਾਡਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਅਸੀਂ ਸਤਿਗੁਰਾਂ ਤੋਂ ਦੂਰ ਜਾਣ ਬਾਰੇ ਕਦੇ ਸੋਚਾਂਗੇ ਵੀ ਨਹੀਂ। ਪੰਜ ਪੁਸ਼ਤਾਂ ਤੋਂ ਕੂਕੇ ਚਲੇ ਆਉਂਦੇ ਹਾਂ।

### ਭੂਪਿੰਦਰ ਸਿੰਘ ਦਿਹਾਂਤ

ਕੱਲ੍ਹ ਇਕ ਮਿਰਤੂ ਕਾਰਡ ਮਿਲਿਆ ਸੀ। ਸ. ਨਿਰਮਾਣ ਦਾ ਪੋਤਰਾ, ਅਤੇ ਸ. ਮਾਣ ਸਿੰਘ ਭੁਰਜੀ ਦਾ ਪੁੱਤਰ, ਭੂਪਿੰਦਰ ਸਿੰਘ ਪੂਰੇ 18 ਸਾਲਾਂ ਦਾ ਗੱਭਰੂ, ਸਰੀਰ ਕਰਕੇ ਉੱਚਾ ਲੰਮਾ ਜੁਆਨ 8 ਸਤੰਬਰ 1979 ਨੂੰ ਨਰਾਇਣੇ ਵਿਖੇ ਅਰਥਾਤ ਕੱਲ੍ਹ ਇਕ ਟ੍ਰਕ ਹਾਦਸੇ ਕਾਰਣ ਚਲ ਵਸਿਆ ਹੈ। ਅੱਜ ਮੈਂ ਗੁਰਦੇਵ ਸਿੰਘ ਹਰਭਜਨ ਸਿੰਘ ਹੁਰਾਂ ਨਾਲ ਮਖਣ ਸਿੰਘ ਪਰਵਾਰ ਨੂੰ ਕੁਆਣ ਗਿਆ ਤਾਂ ਸ੍ਰੀ ਨਿਰਮਾਣ ਨੇ ਦੱਸਿਆ : ਭੁਪਿੰਦਰ ਸਿੰਘ ਪੱਪੂ ਨੇ ਜਦ ਤੋਂ ਸਿੱਧੀ ਦਸਤਾਰ ਕੀਤੀ ਫੇਰ ਕਦੇ ਨੋਕਦਾਰ ਪਗੜੀ ਉਹਦੇ ਮਨ ਵਿਚ ਨਹੀਂ ਆਈ। ਬੜਾ ਬੀਬਾ ਅਤੇ ਦ੍ਰਿੜ ਇਰਾਦੇ ਦਾ ਮਾਲਿਕ ਸੀ।

ਭਿਆਨਕ ਅਤੇ ਜੁਆਨੀ ਦੀ ਮੌਤ ਕਾਰਨ, ਅਤੇ ਨਿਰਮਾਣ ਜੀ ਦੇ ਰਸੂਖ਼ ਕਾਰਨ ਵੀ ਹਜ਼ਾਰ ਡੇਢ ਲੋਕ ਬਿਬਾਣ ਨਾਲ ਗਏ। ਸਿੰਘ ਸਭਾ ਗੁਰਦੁਆਰਾ ਨਾਰਾਇਣਾ ਵਿਖੇ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਕਰਕੇ, ਨਾਮਧਾਰੀ ਮਰਿਆਦਾ ਅਨੁਸਾਰ ਢੋਲਕੀ ਛੈਣਿਆਂ ਨਾਲ ਸ਼ਬਦ ਪੜ੍ਹਦੀਆਂ ਸੰਗਤਾਂ ਸ਼ਮਸ਼ਾਨ ਤਕ ਗਈਆਂ। ਲੋਕਾਂ ਨੂੰ ਜਦੋਂ ਪਤਾ ਲਗਾ ਕਿ ਜੁਆਨ ਦੀ ਮੌਤ ਉਤੇ ਕੀਰਤਨ ਹੋ ਰਿਹਾ ਹੈ, ਇਸ ਤੋਂ ਨਾਮਧਾਰੀਆਂ ਦੇ ਸਬਰ ਤੇ ਸ਼ੁਕਰ ਦਾ ਪਤਾ ਲਗਾ।

ਸ੍ਰੀ ਨਿਰਮਾਣ ਹੁਰਾਂ ਅਪਣੇ ਘਰ ਇਸ ਗਹਿਰੀ ਸੱਟ ਦੇ ਬਾਵਜੂਦ ਕਿਸੇ ਨੂੰ ਰੋਣ ਕੁਰਲਾਣ ਨਹੀਂ ਦਿੱਤਾ। ਸੰਤ ਦਿਆਲ ਸਿੰਘ ਮਾਹੂੰਵਾਲ ਨੇ ਦੱਸਿਆ ਕਿ ਨਿਰਮਾਣ ਹੁਰਾਂ ਇਕ ਘੰਟਾ ਨਾਮ ਸਿਮਰਨ ਵਿਚ ਕਦੇ ਵਿਘਨ ਨਹੀਂ ਪੈਣ ਦਿੱਤਾ ਅਤੇ ਨਾ ਕਦੇ ਭਲੇ ਕੰਮੋਂ ਪਿਛੇ ਹਟੇ ਹਨ।

## ਰਾਮ ਸਰੂਪ ਦੀ ਕ੍ਰਿਤੱਗਤਾ

ਸ੍ਰੀ ਰਾਮ ਸਰੂਪ ਰਾਣੀਆਂ ਦੇ ਸਾਬਕਾ ਸਰਪੰਚ ਵਲੋਂ ਮੈਨੂੰ ਇਕ ਰਜਿਟਰਡ ਚਿੱਠੀ ਆਈ। ਇਹ ਸਤਿਗੁਰਾਂ ਨੂੰ ਭੇਟ ਕਰਨੀ ਹੈ ਇਸ ਵਲੋਂ। ਸ਼ਬਦ ਇਹ ਹਨ : (ਹਿੰਦੀ ਦੀ ਚਿੱਠੀ, ਪੰਜਾਬੀ ਕਰਣ ਮੇਰੇ ਵਲੋਂ) :

ੴ

ਸ੍ਰੀਮਾਨ ਪੂਜਿਆ ਸਤਿਗੁਰੂ ਸੱਚੇ ਪਾਤਸ਼ਾਹ ਜੀ,

ਪਵਿਤਰ ਚਰਨਾਂ ਵਿਚ ਸਤਿ ਸ੍ਰੀ ਅਕਾਲ ਪਰਵਾਨ ਹੋਵੇ।

ਬੇਨਤੀ ਹੈ, ਆਪ ਨੇ ਮੇਰੇ ਪਰ ਜੋ ਅਪਾਰ ਕਿਰਪਾ ਕਰਕੇ ਡੁਬਦੀ ਹੋਈ ਕਿਸ਼ਤੀ ਨੂੰ ਐਨ ਵਕਤ ਸਿਰ ਪਾਰ ਲਗਾ ਦਿੱਤਾ ਹੈ, ਇਸ ਦੇ ਬਦਲੇ ਵਿਚ ਮੈਂ ਕੀ ਦੇ ਸਕਦਾ ਹਾਂ ਕਿਉਂਕਿ ਇਹ ਸਰੀਰ, ਜਾਇਦਾਦ, ਮਨ, ਬਚ, ਕਰਮ ਸਭ ਕੁਛ ਆਪ ਜੀ ਦਾ ਹੀ ਤਾਂ ਹੈ। ਮੇਰੇ ਪਾਸ ਕੁਛ ਆਪਣਾ ਹੋਵੇ ਤਾਂ ਦਿਆਂ!

ਇਕ ਕਹਾਣੀ ਜ਼ਰੂਰ ਸੁਣੀ ਸੀ ਕਿ ਪੰਜਵੀਂ (ਨਹੀਂ, ਨੌਵੀਂ-) ਪਾਤਸ਼ਾਹੀ ਸਤਿਗੁਰੂ ਅਰਜਨ ਦੇਵ, (ਗੁਰੂ ਤੇਗ ਬਹਾਦਰ) ਜੀ ਨੇ ਆਪਣੇ ਇਕ ਸਿੱਖ ਦਾ ਡੁਬਦਾ ਹੋਇਆ ਜਹਾਜ਼ ਪਾਰ ਲਗਾਇਆ ਸੀ, ਪਰ ਇਹ ਤਾਂ ਮੇਰੇ ਸਾਹਮਣੇ ਹੀ ਹੈ ਕਿ ਇਸ ਘੋਰ ਕਲਿਜੁਗ ਵਿਚ ਇਸੇ ਗੁਰੂ ਅਰਜਨ ਦੇਵ ਜੀ ਨੇ ਸਤਿਗੁਰੂ ਮਹਾਰਾਜ ਜਗਜੀਤ ਸਿੰਘ ਜੀ ਦਾ ਰੂਪ ਧਾਰ ਕੇ ਫਿਰ ਇਕ ਸਿੱਖ ਨੂੰ ਪਾਰ ਲਗਾਇਆ ਹੈ। ਕਦੇ ਇਹ ਇਤਿਹਾਸ ਵਿਚ ਲਿਖਿਆ ਜਾਵੇਗਾ ਕਿ ਇਸ ਗੁਰੂ ਘਰ ਵਿਚ ਹਿੰਦੂ ਸਿੱਖ ਦਾ ਕੋਈ ਭੇਦ ਭਾਵ ਨਹੀਂ ਹੈ।

ਗਰੀਬ ਨਿਵਾਜ ਜੀ, ਮੈਂ ਤਾਂ ਅਜੇ ਵੀ ਆਪ ਤੋਂ ਕੁਛ ਮੰਗਣਾ ਹੀ ਹੈ। ਉਹ ਇਹ ਕਿ ਹੁਣ ਮੈਂ ਆਪ ਦੇ ਦੱਸੇ ਹੋਏ ਰਸਤੇ ਤੋਂ ਭਟਕ ਨ ਪਵਾਂ ਅਤੇ ਇਹ ਮਨ ਜੋ ਸੱਚੇ ਪਾਤਸ਼ਾਹ ਜੀ ਨਾਲ ਜਨਮ ਜਨਮਾਂਤਰਾਂ ਤੋਂ ਜੁੜਿਆ ਹੋਇਆ ਹੈ, ਹਮੇਸ਼ਾ ਹੀ ਆਪ ਜੀ ਦੇ ਚਰਨਾਂ ਵਿਚ ਲਗਾ ਰਹੇ। ਸੌਂਦੇ ਜਾਗਦੇ ਸੱਚੇ ਪਾਤਸ਼ਾਹ ਜੀ ਦਾ ਧਿਆਨ ਰਹੇ। ਅਤੇ ਨੇਕ ਕਮਾਈ ਕਰਦਾ ਹੋਇਆ ਦੁਨਿਆਵੀ ਝਮੇਲਿਆਂ ਤੋਂ ਜਲਦੀ ਫ਼ਾਰਗ ਹੋ ਜਾਵਾਂ। ਸਿਰਫ ਇਹ ਇਕ ਵਰਦਾਨ ਹੋਰ ਬਖਸ਼ਣ ਦੀ ਕਿਰਪਾ ਕਰੋ।

ਆਪ ਦਾ ਗਰੀਬ ਸਿੱਖ
ਰਾਮ ਸਰੂਪ ਬਾਂਸਲ
ਰਾਣੀਆਂ

ਦੋਹਾ : ਸਾਰੇ ਜਗ ਕੀ ਆਸ ਤਜ, ਖੜਾ ਹੂੰ ਤੇਰੇ ਦੁਆਰ ।
ਸਤਿਗੁਰ ਮੇਰੀ ਲਾਜ ਰਖ, ਕਰਦੇ ਬੇੜਾ ਪਾਰ ।

ਨੋਟ : ਡਾਕਖਾਨੇ ਦੀ ਮੁਹਰ 6.9.79, ਮੈਨੂੰ ਪ੍ਰਾਪਤ 14.9.79 ਹਿੰਦੀ ਵਿਚ ਲਿਖੀ ਚਿੱਠੀ ਦਾ ਪੰਜਾਬੀ ਕਰਕੇ ਮੈਨੂੰ ਇਹ ਚਿੱਠੀ ਸਤਿਗੁਰਾਂ ਦੀ ਭੇਟਾ ਕਰਨ ਲਈ ਬਾਂਸਲ ਨੇ ਲਿਖਿਆ ਹੈ, ਜਦੋਂ ਸਤਿਗੁਰੂ ਜੀ ਦਿੱਲੀ ਆਉਣ ।

## 16 ਸਤੰਬਰ 1979, ਐਤਵਾਰ
## ਨਵੀਂ ਦਿੱਲੀ

### ਭੁਪਿੰਦਰ ਸਿੰਘ ਨਮਿਤ ਭੋਗ

ਮੈਂ ਡੇਢ ਕੁ ਵਜੇ A-37, ਨਾਰਾਇਣਾ, ਇੰਡਸਟਰੀਅਲ ਏਰੀਆ, ਫੇਜ਼ 1, ਨਵੀਂ ਦਿੱਲੀ-28 ਵਿਖੇ ਪੁੱਜਾ । ਸੰਤ ਅਮਰ ਸਿੰਘ ਨਿਰਮਾਣ ਮਾਲਿਕ ਸਟੈਂਡਰਡ ਇਲੈਕਟ੍ਰਿਕ ਐਂਡ ਰੇਡੀਓ ਕੰਪਨੀ ਵਾਲਿਆਂ ਦੀ ਸਾਹਵੀਂ ਸੜਕ ਅਤੇ ਘਰ ਵਿਚ ਬਹੁਤ ਸਾਰੀ ਸੰਗਤ ਇਕਤ੍ਰਿਤ ਸੀ । ਜਥੇਦਾਰ ਸੇਵਾ ਸਿੰਘ ਦੇ ਹੱਲੇ ਦੇ ਦੀਵਾਨ ਨੇ ਜਿਵੇਂ ਸਰੋਤਿਆਂ ਨੂੰ ਕੀਲਿਆ ਹੋਇਆ ਸੀ । ਕੀਰਤਨ ਤੇ ਵਿਆਖਿਆ 'ਮਿਰਤੂ' ਦੇ ਵਿਸ਼ੇ ਉਤੇ ਸੀ । 1.45 ਤੇ ਪੰ: ਗੋਪਾਲ ਸਿੰਘ ਜੀ ਵਲਾਇਤੋਂ ਆ ਗਏ । ਨਿਰਮਾਣ ਹੁਰਾਂ ਦਾ ਇਲਾਕੇ ਵਿਚ ਚੰਗਾ ਅਸਰ ਰਸੂਖ ਹੋਣ ਕਰਕੇ ਨਾਮਧਾਰੀ ਸੰਗਤ ਤੋਂ ਇਲਾਵਾ ਵੀ ਕਾਫ਼ੀ ਗਲੀ-ਗੁਆਂਢੀ ਜੁੜੇ ਹੋਏ ਸਨ । ਮੈਨੂੰ ਮੰਚ ਸਕਤਰੀ ਮਿਲ ਗਈ । ਪੰਡਿਤ ਜੀ ਨੇ ਵੀ 6 ਮਿੰਟ ਲਾਏ । ਫਿਰ ਗੁਰਦੇਵ ਸਿੰਘ-ਹਰਭਜਨ ਸਿੰਘ ਨੇ ਵੀ ਸਮੇਂ ਅਨੁਸਾਰ ਕੀਰਤਨ ਕੀਤਾ ।

ਉਪ੍ਰੰਤ ਸ਼੍ਰੀ ਭੁਪਿੰਦਰ ਸਿੰਘ ਸਪੁਤਰ ਸ. ਮਖਣ ਸਿੰਘ ਭੁਰਜੀ ਦੀ ਬੇਵਕਤ, (18 ਸਾਲ ਦੀ ਉਮਰੇ) ਹਾਦਸੇ ਕਾਰਨ ਮਿਰਤੂ ਹੋ ਜਾਣ ਤੇ ਬੱਚੇ ਲਈ 2-2 ਮਿੰਟ ਸਨੇਹ ਵਿਅਕਤ ਕਰਨ ਵਾਲੇ ਹੇਠ ਲਿਖੇ ਸਰੀਰ ਜ਼ਿਕਰ ਕਰਨ ਯੋਗ ਹਨ :

1. ਬਖਸ਼ੀ ਜਗਦੇਵ ਸਿੰਘ ਮੈਂਬਰ ਦਿੱਲੀ ਸਿਖ ਗੁ: ਪ੍ਰ: ਕਮੇਟੀ
2. ਸ. ਜਸਵੰਤ ਸਿੰਘ ਸੇਠੀ ਸਾਬਕਾ ਪ੍ਰਧਾਨ ,, ,,
3. ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ
4. ਸੰਤ ਤੇਜਾ ਸਿੰਘ ਕਮਲ, ਕਥਾ ਵਾਚਕ, ਰਮੇਸ਼ ਨਗਰ
5. ਸ. ਹਰਬੰਸ ਸਿੰਘ ਸੰਗਤਪੁਰੀ ਚੇਅਰਮੈਨ ਰਾਮਗੜ੍ਹੀਆ ਸੈਂਟਰਲ ਕੋਆਪਰੇਟਿਵ ਬੈਂਕ, ਪਹਾੜ ਗੰਜ, ਨਵੀਂ ਦਿਲੀ ।
6. ਸ. ਮਲਕੀਅਤ ਸਿੰਘ ਜੈਨ : ਸਕੱਤਰ ਸ਼੍ਰੀ ਗੁਰੂ ਸਿੰਘ ਸਭਾ ਨਾਰਾਇਣਾ
7. ਸ. ਅਵਤਾਰ ਸਿੰਘ ਹਿਤ ਸਕੱਤਰ ਅਕਾਲੀ ਦਲ ਦਿੱਲੀ
8. ਜਥੇਦਾਰ ਸੰਤੋਖ ਸਿੰਘ ਦਿੱਲੀ ਅਕਾਲੀ ਦਲ

ਭੋਗਾਂ ਦੇ ਸ਼ਲੋਕ 2 ਦੀ ਥਾਂ 3 ਵਜੇ ਪੜ੍ਹੇ ਜਾਣ ਲਗੇ । ਪ੍ਰੋਗਰਾਮ ਪ੍ਰਭਾਵਸ਼ਾਲੀ ਅਤੇ ਨਾਮਧਾਰੀਆਂ ਦੇ ਉੱਚੇ ਸਦਾਚਾਰ ਦਾ ਲਖਾਇਕ ਸੀ । ਹਾਜ਼ਰੀ ਵਲੋਂ ਇਹ

ਇਕੱਠ ਜ਼ਬਰਦਸਤ ਸੀ।

### ਤਿਨਕੀ ਸੋਇ ਸੁਣੀ...

ਉਪਰੋਕਤ ਭੋਗ ਦੇ ਮੌਕੇ ਆਏ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੇ ਛੋਟੇ ਸਪੁਤਰ ਵਲਭ ਵਿਸ਼ੇਸ਼ਰ ਸਿੰਘ ਜੀ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ 19 ਸਤੰਬਰ ਬੁੱਧਵਾਰ ਨੂੰ ਉਨ੍ਹਾਂ ਦੀ ਮਾਤਾ ਬੀਬੀ ਸਤਵੰਤ ਕੌਰ ਜੀ ਦੇ ਵਰ੍ਹੀਣੇ ਤੇ ਜ਼ਰੂਰ ਦਰਸ਼ਨ ਦੇਣਗੇ। ਲਗਭਗ 2.30 ਵਜੇ ਦਿਨ ਢਲੇ ਸਤਿਗੁਰੂ ਜੀ ਪਹੁੰਚ ਜਾਣਗੇ ਅਤੇ ਪ੍ਰੋਗਰਾਮ ਘਰੇ ਹੀ ਹੋਵੇਗਾ। ਉਨ੍ਹਾਂ ਮੈਨੂੰ ਵੀ ਸਮੇਂ ਸਿਰ ਪਹੁੰਚਣ ਦੀ ਪੱਕੀ ਕੀਤੀ।

ਪੰ: ਗੋਪਾਲ ਸਿੰਘ ਹੁਰਾਂ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਨੇ ਥਾਈਲੈਂਡ ਕਿਸੇ ਭੋਗ ਦੇ ਅਵਸਰ ਤੇ ਜਾਣਾ ਸੀ, ਪਰ ਅਚਾਨਕ ਵਾਪਸੀ ਦਾ ਪ੍ਰੋਗਰਾਮ ਬਣ ਗਿਆ।

ਇੰਗਲੈਂਡ ਦੇ ਦੌਰੇ ਸਮੇਂ ਆਪ ਜੀ ਨੂੰ ਇਕ ਵਾਰ 105 ਡਿਗਰੀ ਤਕ ਬੁਖ਼ਾਰ ਵੀ ਹੋ ਗਿਆ। ਸਤਿਗੁਰੂ ਜੀ ਇੰਗਲੈਂਡ ਤੋਂ ਹੀ ਵਾਪਸੀ ਚਾਹ ਰਹੇ ਸਨ ਕਿ ਸੇਠ ਤਰਲੋਕ ਸਿੰਘ ਹੁਰਾਂ ਬੇਨਤੀ ਕੀਤੀ ਕਿ ਉਨ੍ਹਾਂ ਦੇ ਘਰ ਨਿਊਯਾਰਕ ਜ਼ਰੂਰ ਦਰਸ਼ਨ ਦਿਤੇ ਜਾਣ। ਜੇ ਤਬੀਅਤ ਮੰਨੇ ਤਾਂ ਅਗਲਾ ਕਾਰਜ ਕਰਮ ਰਖਿਆ ਜਾਇ ਨਹੀਂ ਤਾਂ ਦੇਸ਼ ਵਾਪਸੀ ਹੋ ਜਾਇ। ਸਤਿਗੁਰੂ ਜੀ ਨੇ ਬਿਨੈ ਪਰਵਾਨ ਕੀਤੀ। ਬੁਖ਼ਾਰ ਵੀ ਲਹਿ ਗਿਆ। ਫਿਰ ਕੈਨੇਡਾ ਦਾ ਦੌਰਾ ਵੀ ਹੋ ਗਿਆ।

### ਪ੍ਰੇਰਨਾ

ਸ. ਪ੍ਰੀਤਮ ਸਿੰਘ ਬਾਲੀ ਨਗਰ ਨੇ ਮੈਨੂੰ ਇਸ ਗੱਲ ਲਈ ਜ਼ਬਰਦਸਤ ਪ੍ਰੇਰਨਾ ਦਿਤੀ ਕਿ ਮੈਂ ਹਰ ਐਤਵਾਰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਜ਼ਰੂਰ ਪਹੁੰਚਿਆ ਕਰਾਂ। ਅਜਕਲ ਗੁਰਦੁਆਰੇ ਗੋਲਕ ਲਿਆਕੇ ਰਖੀ ਗਈ ਹੈ ਅਤੇ ਰੌਜ਼ਾਨਾ ਵਾਰਾ ਲਗਦਾ ਤੇ ਸੰਤ ਤੇਜਾ ਸਿੰਘ ਕਮਲ ਦੁਆਰਾ ਕਥਾ ਹੁੰਦੀ ਹੈ। ਸਵੇਰੇ ਸੰਗਰਾਂਦ ਹੈ ਅੱਸੂ ਦੀ। ਰਾਗੀ ਵੀ ਆਉਣਗੇ, ਪੰਡਿਤ ਜੀ ਵੀ ਹੋਣਗੇ, ਮੈਂ ਵੀ ਜ਼ਰੂਰ ਚੱਲਾਂ।

**17 ਸਤੰਬਰ 1979, ਸੋਮਵਾਰ**
**ਨਵੀਂ ਦਿੱਲੀ**

### ਉਤਸਾਹ ਵਰਧਕ ਦ੍ਰਿਸ਼

ਸਵੇਰੇ 6 ਵਜੇ ਮੈਂ ਆਪਣੀ ਪਤਨੀ ਨਾਲ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਪਹੁੰਚਿਆ। ਅੰਦਰ ਇਸਤਰੀ ਪੁਰਸ਼ਾਂ ਨਾਲ ਭਰਪੂਰ ਸੀ। ਹਰਭਜਨ-ਗੁਰਦੇਵ ਸਿੰਘ ਹੁਰੀਂ ਆਸਾ ਦੀ ਵਾਰ ਦਾ ਰਸ ਭਰਿਆ ਕੀਰਤਨ ਕਰ ਰਹੇ ਸਨ। ਇਕ ਪਾਸੇ 40 ਸਿੰਘ ਸਕੇਸ਼ ਸ਼ਨਾਨ ਕੀਤੀ, ਅਰਦਾਸ ਕਰਕੇ ਭਜਨ ਦੀ ਵਰਨੀ ਕਰ ਰਹੇ ਸਨ, ਧੂਪ, ਦੀਪ, ਕੁੰਭ ਸਮੇਤ। ਇਹ ਵਰਨੀਆਂ ਸਤਿਗੁਰੂ ਜੀ ਦੇ ਵਿਦੇਸ਼ ਦੌਰੇ ਵਿਚ ਸਫਲਤਾ ਤੇ ਸੁਖ ਲਈ ਕੀਤੀਆਂ ਜਾ ਰਹੀਆਂ ਹਨ। ਆਮ ਕਰਕੇ ਬਿਰਧ ਨਰ ਨਾਰ ਬੈਠੇ ਸਨ

ਪਰ ਜਵਾਨਾਂ ਦਾ ਵੀ ਇਕ ਤਕੜਾ ਗਰੁਪ ਰਾਗੀਆਂ ਦੇ ਪਿਛੇ ਬੈਠਾ ਹੋਇਆ ਸੀ ।

ਸੰਤ ਤੇਜਾ ਸਿੰਘ ਕੰਵਲ, ਜੋ ਕਿ ਰੋਜ਼ਾਨਾ ਹੀ ਆਸਾ ਦੀ ਵਾਰ ਪਿਛੋਂ ਇਕ ਘੰਟਾ, ਸੰਤ ਧਿਆਨ ਸਿੰਘ ਜੀ ਦੇ ਪੁਸਤਕ 'ਗੁਰਬਿਲਾਸ ਪਾ: ਬਾਰ੍ਹਵੀਂ' ਦੀ ਕਥਾ ਕਰਦੇ ਹਨ, ਇਹ ਸਾਰਾ ਉਨ੍ਹਾਂ ਦਾ ਹੀ ਉੱਦਮ ਹੈ ਕਿ ਸੰਗਤ ਦੀ ਵੱਧ ਤੋਂ ਵੱਧ ਇਕੱਤਰਤਾ ਹੋ ਜਾਂਦੀ ਹੈ । ਇਹਨਾਂ ਅੱਧੇ ਘੰਟੇ ਲਈ ਕਥਾ ਕੀਤੀ । ਇਹਨਾਂ ਨੂੰ ਵਡਿਆਈ ਕਰਨ ਦੀ ਬੜੀ ਜਾਚ ਹੈ । ਪੰਡਿਤ ਜੀ ਅਤੇ ਮੇਰੀ ਖ਼ੂਬ ਤਾਰੀਫ਼ ਕੀਤੀ । ਫਿਰ ਪੰਡਿਤ ਜੀ ਦੀ ਵਾਰੀ ਆਈ ਤਾਂ ਉਹਨਾਂ 15 ਕੁ ਮਿੰਟ ਲਈ ਅੱਸੂ ਦੇ ਮਹੀਨੇ ਬਾਰੇ ਕਥਾ ਕੀਤੀ । ਕੁਛ ਸ਼ਬਦ ਅੰਤ ਉਤੇ ਮੈਂ ਵੀ ਕਹੇ ।

ਕੁੱਲ ਮਿਲਾ ਕੇ ਇਹ ਇਕੱਤ੍ਰਤਾ ਪ੍ਰਭਾਵ ਪੂਰਣ ਸੀ । ਅੱਜ 5 ਸਰੀਰਾਂ ਨੇ ਭਜਨ ਵੀ ਪੁੱਛਿਆ ਪੰਡਿਤ ਜੀ ਤੋਂ । ਅੱਜ ਦੇ ਸਮਾਗਮ ਦਾ ਕੁੱਲ ਖਰਚਾ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਵਾਲਿਆਂ ਵਲੋਂ ਸੀ ।

ਲੰਗਰ ਵਿਚ ਸਾਧ ਸੰਗਤ ਦੀ ਤ੍ਰਿਪਤੀ ਲਈ, ਪ੍ਰਸ਼ਾਦੇ, ਦਾਲੇ, ਸਬਜ਼ੀ ਤੋਂ ਇਲਾਵਾ ਕੜਾਹ ਪ੍ਰਸਾਦ ਅਤੇ ਖੀਰ ਵੀ ਤਿਆਰ ਸੀ । ਵਰਨੀਆਂ ਵਾਲਿਆਂ ਵਾਸਤੇ ਸੋਧ ਦਾ ਲੰਗਰ ਵੀ ਹੁੰਦਾ ਹੈ ।

### ਭਜਨ-ਵਰਨੀਆਂ ਵਾਲੇ

ਦੁਪਹਿਰੇ ਬੀਬੀਆਂ ਵਲੋਂ ਵਰਨੀ ਹੁੰਦੀ ਹੈ । ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ ਦੋਵੇਂ ਵੇਲੇ ਕੜਾਹ ਪ੍ਰਸ਼ਾਦ ਕਰਦੀ ਕਰਵਾਂਦੀ ਹੈ । ਬੀਬੀ ਹਰਬੰਸ ਕੌਰ ਸੁਪਤਨੀ ਸੰਤ ਅਮਰ ਸਿੰਘ ਢੌਡਾ, ਬੀਬੀ ਇੰਦਰ ਕੌਰ ਸੁਪਤਨੀ ਸਵ: ਮਾ: ਚੰਦਾ ਸਿੰਘ, ਬੀਬੀ ਇੰਦਰ ਕੌਰ (ਸ. ਅਮਰ ਸਿੰਘ ਢੌਡਾ ਦੀ ਸਾਲੀ) ਰਮੇਸ਼ ਨਗਰ ਤੇ ਹੋਰ ਭੈਣਾਂ ਬੜੇ ਉਤਸ਼ਾਹ ਨਾਲ ਵਰਨੀ ਵਿਚ ਭਾਗ ਲੈਂਦੀਆਂ ਹਨ ।

ਵਰਨੀ ਵਿਚ ਹਾਜ਼ਰ ਹੋਣ ਵਾਲੇ ਸੱਜਣ ਨਾਮਧਾਰੀ ਕਾਲੋਨੀ ਰਮੇਸ਼ ਨਗਰ ਦੇ ਹੀ ਹਨ । ਉਹਨਾਂ ਦੇ ਨਾਮ ਇਹ ਹਨ :

1. ਸੰਤ ਗੁਰਮੀਤ ਸਿੰਘ 1-C/79
2. ਸੰਤ ਸ਼ਿੰਗਾਰਾ ਸਿੰਘ 1-C/79
3. ਸੰਤ ਪਿਆਰਾ ਸਿੰਘ ,,
4. ਸੰਤ ਚੰਨਣ ਸਿੰਘ ,,
5. ਸੰਤ ਗੁਰਬਚਨ ਸਿੰਘ 1-C/81
6. ਸੰਤ ਕਰਨੈਲ ਸਿੰਘ 1-C/81
7. ਸੰਤ ਪ੍ਰੀਤਮ ਸਿੰਘ 1-C/84
8. ਸੰਤ ਮੇਹਰ ਸਿੰਘ 1-C/85
9. ਸੰਤ ਕੇਹਰ ਸਿੰਘ 1-C/86
10. ਨਿਹੰਗ ਕਰਤਾਰ ਸਿੰਘ 1-C/87
11. ਸੰਤ ਬਲਵੰਤ ਸਿੰਘ 1-C/88
12. ਸੰਤ ਗੁਰਦੀਪ ਸਿੰਘ 1-C/88
13. ਸੰਤ ਹਰਬੰਸ ਸਿੰਘ 1-C/89
14. ਸੰਤ ਸੁਲੱਖਣ ਸਿੰਘ 1-C/89
15. ਸੰਤ ਪਰਮਜੀਤ ਸਿੰਘ 1-C/89
16. ਸੰਤ ਕਰਤਾਰ ਸਿੰਘ ਸੋਧੀ 1-C/90
17. ਸੰਤ ਜਸਵੰਤ ਸਿੰਘ 1-C/91
18. ਸੰਤ ਬਾਲ ਸਿੰਘ 1-C/92
19. ਸੰਤ ਮੋਹਣ ਸਿੰਘ 1-C/92
20. ਸੰਤ ਪੂਰਨ ਸਿੰਘ 1-C/92
21. ਸੰਤ ਪਿਆਰਾ ਸਿੰਘ 1-C/108
22. ਸੰਤ ਸੁਰਿੰਦਰ ਸ਼ਿੰਘ 1-C/109

23. ਸੰਤ ਇੰਦਰਜੀਤ ਸਿੰਘ 1-C/109
24. ਸੰਤ ਵਰਿਆਮ ਸਿੰਘ 1-C/119
25. ਸੰਤ ਸਾਧਾ ਸਿੰਘ 1-C/120
26. ਸੰਤ ਕਿਰਪਾਲ ਸਿੰਘ 1-C/120
27. ਸੰਤ ਬਲਵਿੰਦਰ ਸਿੰਘ 1-C/124
28. ਸੰਤ ਗੁਰਬਖਸ਼ ਸਿੰਘ 1-C/124
29. ਸੰਤ ਬਲਦੇਵ ਸਿੰਘ 1-C/126
30. ਸੰਤ ਸੁਰਿੰਦਰ ਸਿੰਘ 1-C/126
31. ਸੰਤ ਜੁਗਿੰਦਰ ਸਿੰਘ 1-C/127
32. ਸੰਤ ਮਨੋਹਰ ਸਿੰਘ 1-C/127
33. ਸੰਤ ਦਲੀਪ ਸਿੰਘ 1-C/128
34. ਸੰਤ ਨਰੈਣ ਸਿੰਘ 1-C/129
35. ਸੰਤ ਬਖਸ਼ੀਸ਼ ਸਿੰਘ 1-C/130
36. ਸੰਤ ਕਰਨੈਲ ਸਿੰਘ 1-C/1 0
37. ਸੰਤ ਸਵਰਨ ਸਿੰਘ 1-C/131
38. ਸੰਤ ਅਮਰ ਸਿੰਘ 1-C/132
39. ਜਥੇਦਾਰ ਸੁਰੈਣ ਸਿੰਘ 1-C/136
40. ਸੰਤ ਨਰੈਣ ਸਿੰਘ 1-C/137

## ਇਕ ਦਿਨ ਹੋਰ ਪਹਿਲਾਂ

ਨਾਮਧਾਰੀ ਧਰਮਸਾਲਾ ਦੇ ਸਕੱਤਰ ਸੰਤ ਗੁਰਦੀਪ ਸਿੰਘ ਢੱਢਾ ਨੇ ਐਲਾਨ ਕੀਤਾ ਕਿ ਸ੍ਰੀ ਸਤਿਗੁਰੂ ਜੀ ਕੱਲ੍ਹ ਸ਼ਾਮੀਂ 5 ਵਜੇ ਦਿੱਲੀ ਪਧਾਰਨ ਵਾਲੇ ਹਨ। ਬੈਠੀ ਹੋਈ ਸਾਰੀ ਸੰਗਤ ਵਿਚ ਹੁਲਾਸ ਛਾ ਗਿਆ। ਡੇਢ ਮਹੀਨੇ ਤੋਂ ਆਪਜੀ ਦੇ ਦਰਸ਼ਨ ਨਹੀਂ ਸਨ ਹੋ ਰਹੇ। ਸੋਕਾ ਪੈ ਰਿਹਾ ਸੀ ਅੰਦਰੀਂ। ਬਾਹਰ ਬਰਸਾਤ ਨਹੀਂ। ਅੰਦਰ ਦਰਸ਼ਨਾਂ ਦਾ ਹੁਲਾਸ ਨਹੀਂ।

## ਚਿੱਠੀ ਆਈ ਮਾਹੀਏ ਦੀ...

ਸਤਿਗੁਰੂ ਜੀ ਨੂੰ ਕਿਤੇ ਜਾਣ ਦੇਣ ਤੇ ਜੀ ਨਹੀਂ ਕਰਦਾ। ਪਰ, ਉਹ ਸਤਿਗੁਰੂ ਹਨ ਅਤੇ ਸਭਨਾਂ ਲੋਕਾਂ ਲਈ ਆਪਣੇ ਹਨ, ਉਹਨਾਂ ਤੇ ਕਬਜ਼ਾ ਨਹੀਂ ਕੀਤਾ ਜਾ ਸਕਦਾ। ਵਿਦੇਸ਼ਾਂ ਵਿਚ, ਸਤਿਗੁਰਾਂ ਦੇ ਨਾਲ ਜਾ ਕੇ ਵੇਖਿਆ ਹੈ ਕਿ ਸਤਿਗੁਰੂ ਜੀ ਨੂੰ ਸ਼ਰਧਾ, ਸਤਿਕਾਰ ਅਤੇ ਪਿਆਰ ਕਰਨ ਵਾਲੀ ਸੰਗਤ ਦੀ ਲੁੱਛਣ ਨੂੰ ਕਦੇ ਹੀ ਭਾਗ ਲਗਦਾ ਹੈ। ਅਜਿਹੇ ਪ੍ਰੇਮੀ ਗੁਰਸਿੱਖਾਂ ਦਾ ਹਿੱਸਾ ਮਾਰਨ ਤੇ ਵੀ ਜੀ ਨਹੀਂ ਕਰਦਾ, ਨਾ ਇਹ ਹੌਸਲਾ ਹੀ ਪੈਂਦਾ ਹੈ। ਸਤਿਗੁਰੂ ਜੀ ਦੀ ਭਾਵੇਂ ਇਹ ਵਿਦੇਸ਼ ਯਾਤਰਾ ਬਹੁਤ ਲੰਮੀ ਨਹੀਂ ਸੀ ਤਾਂ ਵੀ ਜਾਪਦਾ ਸੀ ਜਿਵੇਂ ਸੂਰਜ ਪਰਬਤਾਂ ਤੋਂ ਉਹਲੇ ਹੋ ਗਿਆ ਹੈ। ਅੱਜ ਜੀ ਵਿਚ ਆਇਆ ਸੀ ਕਿਤੇ ਸਤਿਗੁਰੂ ਜੀ ਮੇਰੇ ਲਈ 'ਕੋਈ ਚੀਜ਼' ਲੈ ਕੇ ਆਉਣ !

ਜਦੋਂ ਅੱਜ ਸ਼ਾਮੀਂ ਮੈਂ ਸ. ਹਰਵਿੰਦਰ ਸਿੰਘ ਹੰਸਪਾਲ ਦੇ ਘਰ, ਸਤਿਗੁਰਾਂ ਦੇ ਆਉਣ ਦਾ ਸਹੀ ਸਮਾਂ ਜਾਣਨ ਲਈ ਗਿਆ ਤਾਂ ਉਹਨਾਂ ਦੇ ਛੋਟੇ ਲੜਕੇ ਗੁਰਅੰਮ੍ਰਿਤ ਸਿੰਘ ਬੱਬੀ ਨੇ ਆਖਿਆ : ਇਕ ਕਾਰਡ ਸਤਿਗੁਰੂ ਜੀ ਨੇ ਤੁਹਾਨੂੰ ਭੇਜਿਆ ਹੈ। ਭਲਾ ਮੇਰੀ ਖੁਸ਼ੀ ਦਾ ਕੀ ਠਿਕਾਣਾ ! ਬੱਬੀ ਕਾਰਡ ਲੈ ਆਇਆ। ਕਾਰਡ ਦੇ ਸ਼ਬਦ ਸਨ :

੧ ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥
ਇਨਿ ਮਾਇਆ ਜਗਦੀਸ ਗੁਸਾਈ
ਤੁਮ੍ਹਰੇ ਚਰਨ ਬਿਸਾਰੇ ।

(ਦਸਤਖ਼ਤ
ਸਤਿਗੁਰੂ ਜੀ ਦੇ ਨਾਮ ਦੇ)
੧੬ ਭਾਦਰੋਂ ੨੦੩੬

ਇਸ ਕਾਰਡ ਦੇ ਦੂਜੇ ਪਾਸੇ ਬ੍ਰਿਟਿਸ਼ ਏਅਰਵੇਜ਼ ਦੇ G-BBDG ਕੰਕਰਡ ਜਹਾਜ਼ ਦੀ ਰੰਗੀਨ ਫੋਟੋ ਹੈ । ਸਤਿਗੁਰੂ ਜੀ ਨੇ ਇਸ ਜਹਾਜ਼ ਤੇ ਹੀਥਰੋ ਏਅਰਪੋਰਟ (ਲੰਡਨ) ਤੋਂ ਨਿਊਯਾਰਕ ਦੀ ਏਅਰਪੋਰਟ ਤਕ ਸਫ਼ਰ ਕੀਤਾ ਹੈ । ਇਸ ਵਾਯੂਯਾਨ ਤੇ ਆਪ ਜੀ ਦੀ ਇਹ ਪਹਿਲੀ ਉਡਾਣ ਹੈ । ਇਸ ਸਮੇਂ ਆਪ ਜੀ ਨਾਲ ਜਾਣ ਦਾ ਸੁਭਾਗ ਸ੍ਰੀ ਮਾਤਾ ਚੰਦ ਕੌਰ ਜੀ ਅਤੇ ਸੇਵਕ ਸੁਰਿੰਦਰ ਸਿੰਘ ਮਨਚੰਦਾ ਨੂੰ ਮਿਲਿਆ ।

ਸਤਿਗੁਰੂ ਜੀ ਨੇ ਇਸ ਆਵਾਜ਼-ਤੇਜ਼-ਵਿਮਾਨ ਤੇ ਸਫ਼ਰ ਕਰਦਿਆਂ ਆਪਣੇ ਪਿਆਰੇ ਸਿਖਾਂ ਸੇਵਕਾਂ, ਜਾਂ ਜਿਨ੍ਹਾਂ ਨੂੰ ਆਪ ਨੇ ਮਿੱਤਰ ਹੋਣ ਦਾ ਮਾਣ ਦਿਤਾ ਹੋਵੇ ਅਥਵਾ ਪਰਵਾਰ ਮੈਂਬਰਾਂ ਨੂੰ ਯਾਦ ਕੀਤਾ, ਉਹਨਾਂ ਨੂੰ ਇਹੋ ਜਿਹੇ ਕਾਰਡ ਲਿਖੇ ਅਤੇ ਇਹ ਖ਼ਤ ਮੈਨੂੰ ਵੀ ਬਖ਼ਸ਼ਸ਼ ਕੀਤਾ । ਇਸ ਨਾਲ ਮੇਰਾ ਰੋਮ ਰੋਮ ਪੁਲਕਿਤ ਅਤੇ ਆਨੰਦਿਤ ਹੋ ਉਠਿਆ । ਇਸ ਤੋਂ ਇਹ ਵੀ ਯਕੀਨ ਹੋਇਆ ਕਿ ਮੈਂ ਉਨ੍ਹਾਂ ਦੀ ਗਿਣਤੀ ਵਿਚ ਹਾਂ । ਆਪਣੇ ਪਿਆਰੇ ਦੇ ਧਿਆਨ ਵਿਚ ਹਾਂ ।

ਭਾਵੇਂ ਇਹ ਪੱਤਰ ਜੋ 'ਜਮਾਇਕਾ' 'ਸੈਪ-1' 79 N. Y. ਦੀ ਮੋਹਰ ਵਾਲਾ ਹੈ ਤੇ ਪਹਿਲੀ ਸਤੰਬਰ ਦਾ ਚਲਿਆ ਹੋਇਆ ਹੈ ਤੇ ਦਿੱਲੀ ਦੀ 13.9.79, 16 ਵਜੇ ਦੀ ਮੋਹਰ ਲਗੀ ਹੋਈ ਹੈ, ਮੈਨੂੰ ਅੱਜ ਹੀ ਮਿਲਿਆ ਹੈ ਜਦੋਂ ਕਿ ਕੱਲ੍ਹ ਮੈਂ ਉਨ੍ਹਾਂ (ਸਤਿਗੁਰਾਂ) ਦੇ ਦਰਸ਼ਨਾਂ ਦੀ ਆਸ ਰਖਦਾ ਹਾਂ । ਜੋ ਕੁਝ ਹਜ਼ੂਰ ਨੇ ਮੈਨੂੰ ਲਿਖਿਆ ਹੈ, ਉਹ ਸ਼ਬਦ ਕਿਸੇ ਹੋਰ ਵਿਆਖਿਆ ਦੀ ਲੋੜ ਨਹੀਂ ਰਖਦੇ ।

## 18 ਸਤੰਬਰ 1979, ਮੰਗਲਵਾਰ

## ਨਵੀਂ ਦਿੱਲੀ

### ਪ੍ਰੀਤਮ ਆ ਗਏ !

ਅੱਜ ਦਿੱਲੀ ਦੇ ਨਾਮਧਾਰੀਆਂ ਅੰਦਰ ਇਕੋ ਖੁਸ਼ੀ ਦੀ ਲਹਿਰ ਬਾਰ ਬਾਰ ਅਠਖੇਲੀਆਂ ਕਰਦੀ ਸੀ ਕਿ ਸਤਿਗੁਰੂ ਸੱਚੇ ਪਾਤਸ਼ਾਹ ਅੱਜ ਆ ਰਹੇ ਹਨ । ਆਪ ਜੀ ਨੂੰ ਵਿਦੇਸ਼ ਵਿਚ ਠੀਕ ਇਕ ਮਹੀਨਾ ਅਤੇ ਪੰਜ ਦਿਨ ਲਗ ਗਏ ਹਨ । ਇਉਂ ਜਾਪਦਾ ਸੀ ਨਾਮਧਾਰੀਆਂ ਨੂੰ ਧਰਤੀ ਵਾਲੀ ਔੜ ਵਿਆਪ ਰਹੀ ਸੀ ।

ਮੈਂ, ਗੁਰਦੇਵ ਸਿੰਘ-ਹਰਭਜਨ ਸਿੰਘ ਦਿੱਲੀ ਵਿਚ, ਕੁਝ ਹੋਰ ਕੰਮ ਕਰਦੇ ਪੂਰੇ

ੰਜ ਵਜੇ ਏਅਰ ਪੋਰਟ ਪਾਲਮ ਤੇ ਪਹੁੰਚ ਗਏ। ਡੇਢ ਦਰਜਨ ਵਿਅਕਤੀ ਸਾਥੋਂ ਪਹਿਲਾਂ ਪੁਜੇ ਹੋਏ ਸਨ। 5.45 ਨੂੰ ਹੁੰਦਿਆਂ ਨਰ ਨਾਰ 15 ਦਰਜਨਾਂ ਜੁੜ ਗਏ। ਜਹਾਜ਼ ਨੇ 6.20 ਤੇ ਆਉਣਾ ਸੀ। ਇਹਦਾ ਰੂਟ ਸੀ ਬੈਂਗਲੋਰ, ਹੈਦਰਾਬਾਦ ਦਿੱਲੀ। I–C 404 ਫਲਾਈਟ 2.40 ਤੇ ਬੈਂਗਲੋਰੋਂ ਚਲਣੀ, 50 ਮਿੰਟ ਹੈਦਰਾਬਾਦ ਰੁਕ ਕੇ 6.20 ਸ਼ਾਮੀਂ ਇਸ ਨੇ ਏਥੇ ਪਹੁੰਚਣਾ ਸੀ।

ਥੋੜੇ ਕੁ ਚਿਰ ਪਿਛੋਂ ਦੋ ਬੱਸਾਂ ਦਿੱਲੀ ਦੀਆਂ ਇਸਤਰੀਆਂ ਦੀਆਂ ਭਰੀਆਂ ਹੋਈਆਂ ਆ ਗਈਆਂ। ਸਫੈਦ ਚੂੜੀਦਾਰ ਸੁੱਥਣਾਂ, ਸਫੈਦ ਕੁਰਤੇ ਅਤੇ ਚਿੱਟੇ ਹੀ ਦੁਪੱਟਿਆਂ ਨਾਲ। ਬੀਬੀ ਸੁਰਜੀਤ ਕੋਰ (ਸੇਵਕ, ਲਾਂਗਰੀ ਤੇ ਲੀਡਰ) ਦੇ ਹਥੋਂ ਹਾਰ ਲੈ ਕੇ ਸੁਆਗਤ ਲਈ ਖਲੋ ਗਈਆਂ ਪਰਵੇਸ਼ ਦੁਆਰ ਤੇ, ਹੋਰ ਲੋਕਾਂ ਨੇ ਇਕ ਮੇਲਾ ਹੀ ਲੱਗਾ ਵੇਖਿਆ। ਨਿੱਕੀਆਂ ਨਿੱਕੀਆਂ ਕੀਤੀਆਂ ਜਾ ਰਹੀਆਂ ਗੱਲਾਂ ਤੋਂ ਵੱਡਾ ਰੌਲਾ ਬਣ ਰਿਹਾ ਸੀ। ਲਗਦਾ ਸੀ ਜਿਵੇਂ ਸਫੈਦ ਪਰੀਆਂ ਨੇ ਏਅਰ ਪੋਰਟ ਤੇ ਹਮਲਾ ਹੀ ਕਰ ਦਿਤਾ ਹੋਵੇ! ਫੇਰ ਸ਼ਬਦ ਸ਼ੁਰੂ ਹੋ ਗਿਆ। ਧਾਰਨਾ : ਮੇਰੇ ਅੰਗ ਸੰਗ ਰਹਿਣਾ ਜੀ ਗੁਰੂ ਜੀ ਮੈਂ ਤੱਕਿਆ ਆਸਰਾ ਤੇਰਾ। ਇਸ ਭਾਵਨਾ ਨਾਲ ਸੰਬੰਧਤ ਸ਼ਬਦਾਂ ਦੇ ਪ੍ਰਮਾਣ ਲਗਣੇ ਸ਼ੁਰੂ ਹੋ ਗਏ। ਸ਼ੋਰ ਦੀ ਥਾਂ ਨਾਰੀ ਕੰਠਾਂ ਤੋਂ ਨਿਕਲੇ ਸੰਗੀਤ ਨਾਲ ਮਾਹੋਲ ਮੋਹਕ ਹੋ ਗਿਆ। ਸਭ ਪਾਸੇ ਉਤਸੁਕ ਉਮਾਹ ਦੇ ਨਜ਼ਾਰੇ ਸਨ। ਨਾਮਧਾਰੀ ਪੁਰਸ਼ ਇਸਤਰੀਆਂ ਗੁਰੂ ਚਰਨਾਂ ਵੱਲ ਧਿਆਨ ਕੀਤੀ ਜਹਾਨ ਭੁੱਲੀ ਖੜੇ ਸਨ। ਅਤੇ ਸਾਰਾ ਜਹਾਨ ਅੱਖਾਂ ਪਾੜ-ਪਾੜ ਇਹਨਾਂ ਵੱਲ ਵੇਖ ਰਿਹਾ ਸੀ।

ਅੱਜ ਮੈਂ ਸੁਆਗਤ ਕਰਤਿਆਂ ਦੇ ਨਾਮ ਨਹੀਂ ਲਿਖਦਾ, ਇਹ ਬੇਓੜਕੇ ਹਨ। ਪਰ, ਇਕ ਨਾਮ ਜ਼ਰੂਰ ਲਿਖਣਾ ਚਾਹੁੰਦਾ ਹਾਂ ਉਹ ਹੈ ਸ੍ਰੀ ਸਤਿਗੁਰੂ ਜੀ ਦੇ ਬਣਨ ਵਾਲੇ ਜ਼ਾਮਾਦ ਸ੍ਰੀ ਜਗਤਾਰ ਸਿੰਘ ਦਾ। ਇਹ ਵੀ ਹੈਦਰਾਬਾਦ ਅਗਾਊਂ ਦਰਸ਼ਨ ਨੂੰ ਗਿਆ ਸੀ ਪਰ ਮੇਲ ਨ ਹੋ ਸਕੇ, ਰੇਲ ਦੁਆਰਾ ਸਿੱਧਾ ਦਿੱਲੀ ਹੀ ਆਣ ਉਤਰਿਆ। ਮੇਰੇ ਨਾਲ ਉਸਦੀ ਜਾਣ ਪਛਾਣ ਹੈ। ਆਦਰ ਲਈ ਝੁਕਿਆ ਹੈ। ਮੈਂ ਸੁਖ ਆਨੰਦ ਪੁਛੀ ਅਤੇ ਹੋਰ ਜਾਣਕਾਰੀ ਲਈ।

6.20 ਹੋ ਗਏ ਹਨ। ਜਹਾਜ਼ ਇਕ ਦੋ ਆ ਚੁਕੇ ਹਨ ਪਰ ਸਤਿਗੁਰੂ ਜੀ ਤਾਂ ਅਜੇ ਨਜ਼ਰ ਨਹੀਂ ਆ ਰਹੇ। ਉਹ ਸ਼ਾਇਦ ਇਹਨਾਂ ਤੋਂ ਵੀ ਪਿਛਲੇ ਜਹਾਜ਼ ਤੇ ਆ ਰਹੇ ਹੋਣ! ਕਰਦੇ-ਕਰਾਂਦਿਆਂ ਦੋ-ਤਿੰਨ ਜਹਾਜ਼ ਹੋਰ ਵੀ ਆ ਰਨ ਵੇ ਨੂੰ ਛੂਹੇ। ਅਤੇ ਇਕ ਹੁਲਾਸ ਸਭ ਹਿਰਦਿਆਂ ਵਿਚ ਕੁੱਦ ਗਿਆ। ਉਮਾਹ ਦੀਆਂ ਆਵਾਜ਼ਾਂ ਨੇ ਸ਼ਬਦ ਲੈ ਲਏ : ਆ ਗਏ! ਸਤਿਗੁਰੂ ਜੀ ਆ ਗਏ!! ਸੱਚੇ ਪਾਤਸ਼ਾਹ ਆ ਗਏ!!! ਅਤੇ ਫਿਰ ਜਲਦੀ-ਜਲਦੀ ਉਥਲ-ਪੁਥਲ ਅਤੇ ਇਕ ਰਸਤਾ ਬਣ ਗਿਆ। ਸਤਿਗੁਰੂ ਜੀ ਬਸ ਤੋਂ ਉਤਰ ਅੱਗੇ ਅੱਗੇ, ਪਿਛੇ ਮਾਤਾ ਜੀ ਸ: ਮਨਚੰਦਾ ਅਤੇ ਸੰਤ ਮਹਿੰਦਰ ਸਿੰਘ ਜਰਥਾ ਅੰਦਰ ਦਾਖ਼ਲ ਹੋਏ ਤਾਂ ਸੁਆਗਤਕਾਰੀ ਜਿਵੇਂ ਚਰਨਾਂ ਵਲ ਝੁਕ ਗਏ।

ਪਰ ਸਤਿਗੁਰੂ ਜੀ ਨੇ ਸੂਬਾ ਗੰਡਾ ਸਿੰਘ ਜੀ ਤੋਂ ਸੁਆਗਤ-ਗੁਲਦਸਤਾ ਪਰਵਾਨ ਕਰ ਛੇਤੀ ਛੇਤੀ ਬਾਹਰ ਨੂੰ ਧਾਈ ਕਰ ਲਈ। ਇਸ਼ਾਰੇ ਨਾਲ ਸਭ ਨੂੰ ਬਾਹਰ ਚੱਲਣ ਈ ਕਿਹਾ ਅਤੇ ਸਤਿਗੁਰੂ ਜੀ ਦੇ ਪਿੱਛੇ ਸੰਗਤ ਦਾ ਹਜੂਮ ਇਉਂ ਤੁਰ ਪਿਆ ਜਿਵੇਂ

ਦੁੱਧ ਦੀ ਨਦੀ ਵਹਿ ਚਲੀ ਹੋਵੇ । ਸਾਰਾ ਰਸਤਾ ਸਫੈਦ ਵਸਤਰਧਾਰੀਆਂ ਨਾਲ ਅੱਟਿਆ ਪਿਆ ਸੀ । ਤੇ ਮੇਰੇ ਵਿੰਹਦਿਆਂ-ਕਰਦਿਆਂ ਨੂੰ ਸਤਿਗੁਰੂ ਜੀ ਸੰਗਤ ਸਮੇਤ ਸੜਕੋਂ ਪਾਰਲੇ ਘਾਹ ਕਿੱਤੇ ਵਿਚ ਜਾ ਖਲੋਤੇ । ਸੁਆਗਤ ਹਾਰ ਗਲੇ ਪੈਣੇ ਸ਼ੁਰੂ ਹੋ ਗਏ । ਇਕ ਤਰਤੀਬ ਬਣ ਗਈ । ਭੇਟਾ, ਸੁਆਗਤ ਹਾਰ, ਨੋਟਾਂ ਜੜੇ ਹਾਰ, ਵਾਰਾ-ਪਾਰ ਰਹਿਤ ਹੋ ਚਲੇ ਸਤਿਗੁਰਾਂ ਇਹ ਮਾਣ ਸ਼੍ਰੀ ਭੂਰਜੀ ਨੂੰ ਦਿਤਾ, ਹਾਰ ਗਲੇ ਪਾ, ਲਾਹ ਫੜਾਂਦੇ ਗਏ । ਬੀਬੀਆਂ ਦੀ ਪਹਿਲ ਕਦਮੀ ਨੇ ਹੱਦ ਕਰ ਦਿਤੀ ਸੀ । ਸੁਭਾਵਕ ਸੀ ਕਿ ਸਤਿਗੁਰੂ ਜੀ ਅਜਿਹੀ ਗਹਿਗਚ, ਦਰਸ਼ਨ ਪਿਆਸੀ ਸੰਗਤ ਨੂੰ ਤਕ ਪ੍ਰਸੰਨ ਹੁੰਦੇ !

ਭੀੜ-ਭਾੜ ਹੋਣ ਕਰਕੇ ਮੈਂ ਗ਼ਰੀਬ ਤਾਂ ਨਮਸਕਾਰ ਵੀ ਨਾ ਕਰ ਸਕਿਆ । ਪਰ ਸਤਿਗੁਰੂ ਜੀ ਨੇ ਦੂਰੋਂ ਹੀ ਮੇਰੀਆਂ ਪਿਆਸੀਆਂ ਅੱਖਾਂ ਨਾਲ ਨੇਤਰ ਮਿਲਾਏ ਅਤੇ ਇਕ ਸੁਖ ਦਾ ਸੰਚਾਰ ਹੋ ਗਿਆ । ਐਉਂ ਲਗਾ ਜਿਵੇਂ 'ਜਗਜੀਤ ਸਿੰਘ' ਮੇਰੇ ਅੰਦਰ ਉਤਰ ਗਿਆ । ਮੈਂ ਮੁਗਧ ਸਾਂ । ਮੇਰੇ ਪ੍ਰੀਤਮ ਨੇ ਦੂਰੋਂ ਹੀ ਮੇਰੇ ਸੁਖ ਦਾ ਸਾਮਾਨ ਕਰ ਦਿੱਤਾ ਸੀ ।

ਫਿਰ ਜਦੋਂ ਬਹੁਤੇ ਸੱਜਣ ਮੱਥਾ ਟੇਕ ਹਟੇ, ਮੈਂ ਵੀ ਨਮਸਕਾਰ ਲਈ ਅਗੇ ਵਧਿਆ । ਚਰਨਾਂ ਤੇ ਸਿਰ ਝੁਕਾਅ, ਉਠ ਕੇ ਜਾਣ ਲਗਾ ਤਾਂ ਪ੍ਰੀਤਮ ਪਿਆਰੇ ਦੇ ਸੱਜੇ ਡੋਲੇ ਨੂੰ ਹੱਥ ਪੈ ਗਏ । ਆਪਣੇ ਬਰਾਬਰ ਖਲਿਹਾਰ ਲਿਆ ਤੇ ਕੰਨ ਕੋਲ ਮੁਖ ਕਰਕੇ ਆਖਿਆ : ਮੇਰਾ ਖ਼ਤ ਤੇ ਚਿੱਠੀ ਮਿਲੀ ?

ਵਾਹ ! ਮੈਨੂੰ ਬਹਾਨਾ ਮਿਲ ਗਿਆ । ਆਖਿਆ : ਜੀ ਕਰਦਾ ਸੀ ਸਤਿਗੁਰੂ ਜੀ ਮੇਰੇ ਲਈ ਕੁਝ ਜ਼ਰੂਰ ਲਿਆਉਣ ਪਰ ਜਦੋਂ ਕੱਲ੍ਹ ਆਪ ਜੀ ਦਾ ਖ਼ਤ ਮਿਲਿਆ ਤਾਂ ਰੱਜ ਗਿਆ ਕਿ ਸਤਿਗੁਰਾਂ ਮੈਂ ਨਿਮਾਣੇ ਨੂੰ ਯਾਦ ਰਖਿਆ ਹੈ ।

ਸਤਿਗੁਰੂ ਜੀ ਮੁਸਕਰਾਏ : ਜਿੰਨੇ ਤੇਜ਼ ਜਹਾਜ਼ 'ਚੋਂ ਜਿੰਨਾ ਤੇਜ਼ ਖ਼ਤ ਲਿਖਿਆ ਸੀ, ਓਨਾ ਹੀ ਤੁਹਾਨੂੰ ਮਿਲਿਆ ਦੇਰ ਨਾਲ ਹੈ ।

ਏਨੇ ਪਿਆਰ ਦਾ ਅਰਥ ਮੈਂ ਹੀ ਸਮਝ ਸਕਦਾ ਸਾਂ । ਮੇਰੀ ਚੁੰਨੀ ਭਰ ਗਈ । ਸਤਿਗੁਰੂ ਜੀ ਤੇਜ਼ੀ ਨਾਲ, ਲੈਣ ਆਈ ਗੱਡੀ ਵਿਚ ਸਵਾਰ ਹੋ, ਅਹੁ ਗਏ, ਅਹੁ ਗਏ, ਹੋ ਗਏ ।

ਮੈਂ ਤੇ ਮੇਰੇ ਸਾਥੀ ਸਿੱਧੇ ਘਰਾਂ ਨੂੰ ਹੋ ਤੁਰੇ । 7.30 ਵਜ ਗਏ ਸਨ ਰਾਤ ਦੇ । ਆਪਣੇ ਵਲੋਂ ਸਤਿਗੁਰੂ ਜੀ ਨੂੰ ਆਰਾਮ ਕਰਨ ਲਈ ਕੱਲਿਆਂ ਛੱਡ ਦਿੱਤਾ ਹੈ ਉਹ ਭਾਵੇਂ ਪੂਸਾ ਰੋਡ ਕੋਠੀ ਵਿਚ ਅੱਧੀ ਰਾਤ ਟੈਲੀਫੋਨਾਂ ਵਿਚ ਵਿਅਸਤ ਰਹਿਣ ।

## ਬੀਬੀਆਂ ਦੀ ਰੀਝ

ਏਥੇ ਏਅਰਪੋਰਟ ਤੇ ਹੀ ਮਾਈਆਂ ਦੀ ਲੀਡਰ ਬੀਬੀ ਸੁਰਜੀਤ ਕੋਰ ਨੇ ਦੱਸਿਆ : ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਨੀ ਹੈ ਕਿ ਇਕ ਤਾਂ ਸਵੇਰੇ ਮਾਈਆਂ ਵਲੋਂ ਲੰਗਰ ਪਰਵਾਨ ਕਰਨ ਦੀ ਕਿਰਪਾ ਹੋਵੇ । ਦੂਜੇ, ਵਰਨੀਆਂ ਵਾਲੀਆਂ ਬੀਬੀਆਂ ਨਾਲ ਖਲੋ ਕੇ ਸ਼੍ਰੀ ਹਜ਼ੂਰ ਫੋਟੋ ਲੁਹਾਉਣ ਦੀ ਕਿਰਪਾ ਕਰਨ ।

ਬੇਨਤੀਆਂ ਦੋਵੇਂ ਪਰਵਾਨ ਹੋ ਗਈਆਂ ਲਗਦੀਆਂ ਹਨ ਤਾਂ ਹੀ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਰਮੇਸ਼ ਨਗਰ ਹੋਣ ਦਾ ਐਲਾਨ ਕੀਤਾ ਗਿਆ ਹੈ।

## 19 ਸਤੰਬਰ 1979, ਬੁੱਧਵਾਰ
## ਨਵੀਂ ਦਿੱਲੀ

### ਸਵੇਰੇ ਸਵੇਰੇ

4 ਵਜੇ ਤੜਕੇ ਜਾਗ ਖੁਲ੍ਹ ਗਈ। ਇਸ਼ਨਾਨ ਆਦਿ ਕਰਕੇ ਸੁਪਤਨੀ ਨਾਲ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਨੂੰ ਚਲ ਪਿਆ। ਨਾਮਧਾਰੀ ਧਰਮਸਾਲਾ ਵਿਖੇ ਆਸਾ ਦੀ ਵਾਰ ਦਾ ਕੀਰਤਨ ਜਾਰੀ ਸੀ ਅਤੇ ਸਤਿਗੁਰੂ ਜੀ ਦਰਸ਼ਨ ਦੇ ਰਹੇ ਸਨ। ਦਰਸ਼ਨ ਕਰਨ ਵਾਲਿਆਂ ਦੀਆਂ ਕਤਾਰਾਂ ਧਰਮਸਾਲਾ ਖੇਤਰ 'ਚੋਂ ਵਾਧੂ ਹੋ ਸੜਕ ਤਕ ਪਹੁੰਚੀਆਂ ਹੋਈਆਂ ਸਨ ਅਤੇ ਅਜੇ 5 ਹੀ ਵਜੇ ਸਨ। ਮੇਰੀ ਵਾਰੀ ਸ਼ਾਇਦ 15 ਮਿੰਟ ਤਕ ਆਉਂਦੀ ਪਰ ਧਰਮਸਾਲਾ ਸਕੱਤਰ ਨੇ ਆਣ ਆਖਿਆ : ਸਤਿਗੁਰਾਂ ਮੈਨੂੰ ਤੁਹਾਡੇ ਵੱਲ ਘਲਿਆ ਸੀ, ਕੈਮਰਾ ਲੈ ਕੇ ਆਓ। ਮੇਰੇ ਪਾਸ ਹੀ ਸਭ ਕੁਛ ਸੀ। ਦਰਸ਼ਨ ਕੀਤੇ। ਆਪ ਜੀ ਨੇ ਪਾਸ ਬੈਠਣ ਦਾ ਇਸ਼ਾਰਾ ਕੀਤਾ।

### ਖ਼ਬਰ ਦੁਖਦਾਈ

ਸਤਿਗੁਰੂ ਜੀ ਨੇ ਇਕ ਛੋਟਾ ਜਿਹਾ ਰੁੱਕਾ ਮੇਰੇ ਵਲ ਵਧਾਇਆ। ਲਿਖਿਆ ਸੀ : ਅਵਤਾਰ ਸਿੰਘ ਝੱਬਰ, ਲੰਘੀ ਰਾਤ, ਵਡੇ ਅਮਰਿਤਸਰ (ਸਰਸਾ) ਚੜ੍ਹਾਈ ਕਰ ਗਿਆ ਹੈ।

ਏਨੇ ਸ਼ਬਦਾਂ ਨੇ ਜਿਵੇਂ ਢਿੱਡ ਵਿਚ ਮੁੱਕੀ ਮਾਰੀ। ਇਕ ਬੜਾ ਚੰਗਾ ਆਦਮੀ ਜਿਸ ਨੇ ਨਾਮਧਾਰੀਆਂ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਵਿਚ ਰਹਿ ਕੇ, ਪਾਕਿਸਤਾਨ ਬਣਨ ਸਮੇਂ ਅਲਾਟਮੈਂਟਾਂ ਵਿਚ ਬੜੀ ਸੇਵਾ ਕੀਤੀ, ਉਠ ਗਿਆ।

ਪਤਾ ਲਗਾ ਕਿ ਰਾਤੀਂ ਅਮਰ ਸਿੰਘ ਨੰਬਰਦਾਰ ਦਾ ਜੀਵਨ ਨਗਰੋਂ ਫੋਨ ਆਇਆ ਸੀ ਜੁ ਠਾਕੁਰ ਦਲੀਪ ਸਿੰਘ ਜੀ ਨੇ ਸੁਣਿਆ। ਨੰਬਰਦਾਰ ਨੇ ਦੱਸਿਆ ਕਿ ਸਾਰਾ ਪਰਵਾਰ ਹੀ ਝੱਬਰ ਕਾ, ਅੰਮ੍ਰਿਤਸਰ ਵਡੇ ਗਿਆ ਹੋਇਆ ਸੀ ਕਿ ਅਵਤਾਰ ਸਿੰਘ ਦਾ ਹਾਰਟ ਅਟੈਕ ਨਾਲ ਅੰਤ ਹੋ ਗਿਆ। ਵਡੇ ਅੰਮ੍ਰਿਤਸਰ ਵਿਚ ਅਵਤਾਰ ਸਿੰਘ ਦੇ ਸਹੁਰੇ ਹਨ।

ਸਤਿਗੁਰੂ ਜੀ ਨੇ ਹੋਰ ਮਜਬੂਰੀਆਂ ਕਾਰਨ ਸਸਕਾਰ ਸਮੇਂ ਲਈ ਠਾਕੁਰ ਦਲੀਪ ਸਿੰਘ ਜੀ ਨੂੰ ਭੇਜਿਆ।

### ਮਾਇਆ ਚਿਤ੍ਰ ਬਚਿਤ੍ਰ...

ਵਾਰ ਦਾ ਕੀਰਤਨ ਜਾਰੀ ਰਹਿੰਦਿਆਂ, ਸਤਿਗੁਰੂ ਜੀ ਨੇ ਡਾ: ਅਮਰ ਭਾਰਤੀ ਦੀ ਇਕ ਚਿੱਠੀ ਦੇ ਕੇ ਸਵੈ ਲਿਖਤ ਰੁੱਕਾ ਵੀ ਫੜਾਇਆ। ਅਜੇ ਸੱਚੇ ਪਾਤਸ਼ਾਹ ਜੀ

ਨੇ ਬੋਲਣਾ ਨਹੀਂ ਸੀ। ਰੁੱਕੇ ਤੇ ਲਿਖਿਆ ਸੀ : ਸਿਰਫ ਏਨਾ ਕਾਰਡ ਲਿਖਿਆ ਸੀ ਕਿ

ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ
ਵਿਰਲਾ ਬੂਝੈ ਕੋਈ।

ਉਸ ਦਾ ਉੱਤਰ ਹੈ :

ਚਰਨ ਬੰਦਨਾ

ਜਿਨ੍ਹਾਂ ਵਿਰਲਿਆਂ ਨੇ ਮਾਇਆ ਨੂੰ ਬੁਝਿਆ ਤੇ ਮਾਣਿਆ, ਉਨ੍ਹਾਂ ਵਿਚੋਂ ਇਕ ਦੀ ਚਰਚਾ ਕਰਦਿਆਂ ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਦੇ ਪੰਨਾ 123 ਉਪਰ ਲਿਖਿਆ ਹੈ—"**(ਸਰਸ੍ਵਤੀ)** ਲਛਮੀ ਅਤੇ ਗੰਗਾ ਸਮਾਨ ਵਿਸ਼ਨੂ ਦੀ ਇਸਤ੍ਰੀ ਸੀ, ਇਕ ਵਾਰ ਤਿੰਨੇ ਆਪਸ ਵਿਚ ਲੜ ਪਈਆਂ ਸਰਸ੍ਵਤੀ ਨੂੰ **ਲੜਕੀ** ਜਾਣ ਕੇ ਅਤੇ ਇਹ ਭੀ ਸਮਝ ਕੇ ਕਿ ਮੈਂ **ਇਕ ਤੋਂ ਵੱਧ** ਇਸਤ੍ਰੀਆਂ ਸੰਭਾਲ ਨਹੀਂ ਸਕਦਾ, **ਵਿਸ਼ਨੂ** ਨੇ ਸਰਸ੍ਵਤੀ ਬ੍ਰਹਮਾ ਨੂੰ ਅਤੇ ਗੰਗਾ ਸ਼ਿਵ ਨੂੰ ਦੇ ਦਿੱਤੀ ਅਤੇ **ਆਪਣੇ ਕੋਲ ਕਵਲ ਲਛਮੀ ਰਖ ਲਈ।"**

ਅਮਰ ਭਾਰਤੀ
14.9.79

## ਇਕ ਹੋਰ ਚਿੱਠੀ

ਸ਼੍ਰੀ ਸਤਿਗੁਰੂ ਜੀ ਦੇ ਹਥੋਂ ਇਕ ਹੋਰ ਪੱਤਰ ਮਿਲਿਆ, ਜਿਸ ਨਾਲ ਸੰਬੰਧਤ ਧਿਰਾਂ ਨੂੰ 8 ਵਜੇ ਸਵੇਰੇ ਹੀ ਕੋਠੀ ਬੁਲਾਣਾ ਸੀ। ਇਹ ਚਿੱਠੀ ਕਿਸੇ ABC ਨੇ ਲਿਖੀ ਸੀ। ਸਤਿਗੁਰਾਂ ਨੂੰ ਸਤਿਕਾਰ ਨਾਲ ਸੰਬੋਧਨ ਕਰਦਿਆਂ 'ਪੱਤਰਕਾਰ' ਨੇ ਲਿਖਿਆ :

"ਬੇਨਤੀ ਹੈ ... ... ਦੀ ਪੋਤਰੀ ... ... ਲੜਕੀ ਦਾ ਰਿਸ਼ਤਾ ਲੜਕੀ ਦੇ ਸਕੇ ਮਾਮੇ ਦੇ ਲੜਕੇ ਨਾਲ ਹੋ ਰਿਹਾ ਹੈ। ਲੜਕੀ ਵਾਲਿਆਂ ਨੇ ਲੜਕੇ ਵਾਲਿਆਂ ਨੂੰ ਇਕ ਹੀਰੇ ਦੀ ਮੁੰਦਰੀ, 101 ਰੁਪਿਆ, ਢਾਈ ਕਿਲੋ ਬਰਫੀ ਅਜੇ ਠਾਕੇ ਤੇ ਹੀ ਦਿੱਤੀ ਹੈ। ਹੋਰ ਵੀ ਕੁਛ ਦਿੱਤਾ ਹੋਵੇ ਉਸ ਦਾ ਪਤਾ ਨਹੀਂ। ਆਪ ਦੇ ਚਰਨ ਕੰਵਲਾਂ ਵਿਚ ਦਾਸ ਨੇ ਸੇਵਾ ਹਾਜ਼ਰ ਕਰਨੀ ਸੀ ਇਸ ਕਰਕੇ ਆਪ ਜੀ ਨੂੰ ਦੱਸਿਆ ਹੈ।"

ਚਿੱਠੀ ਦੇ ਅੰਤ ਉਤੇ ਲੜਕੇ ਦਾ ਨਾਮ ਲਿਖਿਆ ਹੈ ਅਤੇ ਦੱਸਿਆ ਹੈ ਕਿ ਉਹ ਸਭ ਤਰ੍ਹਾਂ ਦਾ ਨਸ਼ਾ ਪਾਣੀ ਕਰਦਾ ਹੈ।

6.15 ਵਜੇ ਪੂਰਬਾ ਦੁਆਰਾ ਅਰਦਾਸ ਨਾਲ ਕੀਰਤਨ ਦੀ ਸਮਾਪਤੀ ਹੋ ਗਈ। 40 ਸਰੀਰ ਵਰਨੀ ਵੀ ਕਰ ਰਹੇ ਸਨ, ਇਹਨਾਂ ਵਰਨੀਆਂ ਦੀ ਸਮਾਪਤੀ ਵੀ ਹੋ ਗਈ। ਸਿੰਘ ਵਾਰੋ ਵਾਰੀ ਆ ਚਰਨੀਂ ਲਗੇ।

## ਅਰਜ਼ਾਂ ਦੇ ਉੱਤਰ

ਹੁਣ ਅਰਜ਼ਾਂ ਕਰਨ ਵਾਲੇ ਸਰੀਰ ਵੀ ਅਗੇ ਆਏ।

ਇਕ ਬਿਰਧ ਨੇ ਆਪਣੀ ਲੜਕੀ ਦਾ ਅਨੰਦ ਕਾਰਜ ਕਰਨ ਬਾਰੇ ਬੇਨਤੀ ਕੀਤੀ। ਸਤਿਗੁਰੂ ਜੀ ਨੇ ਫ਼ਰਮਾਇਆ : ਲੜਕੇ ਵਾਲੇ ਪਰਵਾਰ ਦੀ ਜਾਣਕਾਰੀ ਮਿਲਣ ਤੇ ਹੀ

ਆਗਿਆ ਹੋ ਸਕੇਗੀ। ਕੀ ਦਿੱਤਾ ਲਿਆ ਹੈ, ਇਹ ਵੀ ਪਤਾ ਲਗੇ। ਪਰ ਬਿਰਧ ਸਰੀਰ ਬੋਲਾ ਸੀ। ਅੱਛੀ ਤਰ੍ਹਾਂ ਸੁਣ ਨਹੀਂ ਸੀ ਰਿਹਾ ਤੇ ਨਾ ਸਮਝ ਹੀ ਰਿਹਾ ਸੀ। ਸੋ ਪ੍ਰਬੰਧਕਾਂ ਨੇ ਉਸ ਨੂੰ ਸਮਝਣ ਸਮਝਾਣ ਲਈ ਜ਼ਰਾ ਵੱਖਰਾ ਕਰ ਲਿਆ। ਸਤਿਗੁਰਾਂ ਪ੍ਰਬੰਧਕਾਂ ਨੂੰ ਆਗਿਆ ਕੀਤੀ ਕਿ ਉਹ ਪਤਾ ਕਰਨ ਕਿ ਕੁਝ ਲਿਆ ਦਿੱਤਾ ਤਾਂ ਨਹੀਂ। ਜੇ ਐਸਾ ਕੁਝ ਹੋਇਆ ਹੈ ਤਾਂ ਮੋੜ ਕੇ, ਅੱਸੂ ਦੇ ਮੇਲੇ ਤੇ ਵਿਆਹ ਹੋ ਸਕੇਗਾ।

ਗਿਆਨੀ ਗੁਰਬਖਸ਼ ਸਿੰਘ ਦੇ ਵਡੇ ਲੜਕੇ ਵਲੋਂ ਸੂਬਾ ਗੰਡਾ ਸਿੰਘ ਜੀ ਰਾਹੀਂ, ਜੁ ਇਸ ਸਮੇਂ ਚੌਰ ਕਰ ਰਹੇ ਸਨ, ਸਤਿਗੁਰੂ ਜੀ ਨੂੰ, ਗਿਆਨੀ ਜੀ ਦੇ ਵਰ੍ਹੀਣੇ ਸਮੇਂ ਪਾਠ-ਭੋਗ ਵੇਲੇ ਦਰਸ਼ਨਾਂ ਦੀ ਬੇਨਤੀ ਕੀਤੀ ਗਈ। ਹੁਕਮ ਹੋਇਆ, ਪਾਠ ਹੋਣ ਤੇ ਆਪ ਹੀ ਭੋਗ ਪਾ ਲਓ। ਇਸ ਮੌਕੇ ਆਇਆ ਨਹੀਂ ਜਾਣਾ।

ਸੰਤ ਤੇਜਾ ਸਿੰਘ ਕੰਵਲ, ਜੋ ਕਿ ਨਿਤ ਨਾਮਧਾਰੀ ਧਰਮਸਾਲਾ ਵਿਚ ਕਥਾ ਕਰਦੇ ਰਹੇ ਹਨ, ਪ੍ਰਧਾਨ, ਸ. ਪ੍ਰੀਤਮ ਸਿੰਘ ਬਾਲੀ ਨਗਰ ਨਾਲ ਸਤਿਗੁਰੂ ਜੀ ਪਾਸ ਆਏ ਅਤੇ ਚੋਖੀ ਸਾਰੀ ਰਕਮ ਭੇਟਾ ਕਰ ਦਿੱਤੀ। ਪ੍ਰੀਤਮ ਸਿੰਘ ਜੀ ਨੇ ਦੱਸਿਆ : ਇਹ ਉਹ ਰਕਮ ਹੈ, ਜੋ ਇਹਨਾਂ ਨੂੰ ਧਰਮਸਾਲਾ ਵਿਖੇ ਕਥਾ ਕਰਦਿਆਂ ਭੇਟਾ ਹੁੰਦੀ ਸੀ।

ਸੰਤ ਤੇਜਾ ਸਿੰਘ 'ਕੰਵਲ' ਨੂੰ ਗੁਰੂ ਕੀਆਂ ਖ਼ੁਸ਼ੀਆਂ ਪ੍ਰਾਪਤ ਹੋਈਆਂ।

ਇਕ ਲੜਕੇ ਨੂੰ ਮਾਪੇ ਸਤਿਗੁਰੂ ਜੀ ਤੋਂ ਪ੍ਰਥਮ ਦਸਤਾਰ ਬਨ੍ਹਾਉਣ ਲਈ ਲਿਆਏ ਸਨ। ਸਤਿਗੁਰਾਂ ਨੇ ਸੂਬਾ ਗੰਡਾ ਸਿੰਘ ਜੀ ਨੂੰ ਆਗਿਆ ਕੀਤੀ ਕਿ ਬੱਚੇ ਨੂੰ ਦਸਤਾਰ ਸਜਾਣ।

ਇਕ ਸਿੱਖ ਨੇ ਬਖਸ਼ਿਸ਼ ਮੰਗੀ। ਸਤਿਗੁਰਾਂ ਬਚਨ ਕੀਤਾ : ਤੂੰ ਗ਼ਲਤ ਵਿਆਹ ਕੀਤਾ ਹੈ। ਕਾਇਦਾ ਤਾਂ ਇਹ ਹੈ ਕਿ ਇਹ ਵਿਆਹ ਤੁੜਵਾਇਆ ਜਾਏ।

ਸਿੱਖ : ਸੱਚੇ ਪਾਤਸ਼ਾਹ, ਮੈਂ ਬੱਧੇ ਰੁੱਧੇ ਹੀ ਕੀਤਾ ਸੀ। ਮੇਰਾ ਕੋਈ ਵੱਸ ਨਹੀਂ ਸੀ ਚਲ ਰਿਹਾ।

ਸਤਿਗੁਰੂ ਜੀ : ਬੱਧਾ ਰੁੱਧਾ ਕਿਨ ਸੀ ? ਬਾਂਦਰ ਕੁੱਜੀ ਵਿਚ ਪਏ ਦਾਣਿਆਂ ਦੀ ਮੁੱਠ ਹੀ ਨਹੀਂ ਛਡਦਾ, ਨਹੀਂ ਤਾਂ ਉਹਦਾ ਹੱਥ ਬਾਹਰ ਨਿਕਲ ਆਵੇ। ਤੂੰ ਭੈਣੀ ਸਾਹਿਬ ਆ ਜਾਂਦਾ, ਜੇ ਘਰ ਦੇ ਨਹੀਂ ਮੰਨਦੇ ਸਨ।

"ਨਹੀਂ ਦੀਨ ਦਿਆਲ, ਮੈਂ ਆਪ ਜੀ ਨੂੰ ਤਾਂ ਨਹੀਂ ਛਡ ਸਕਦਾ!"

"ਏਨਾ ਚਿਰ ਕਿਵੇਂ ਛੱਡੀ ਰਖਿਆ ?"

ਅੰਤ ਉਤੇ 1000/- ਡੰਨ ਲਾ ਕੇ ਆਗਿਆ ਕੀਤੀ : ਰਕਮ ਮਿਲਣ ਤੇ ਹੀ ਸਾਧ ਸੰਗਤ ਵਿਚ ਆਉਣ ਜਾਣ ਦੀ ਪਰਵਾਨਗੀ ਮਿਲੇਗੀ।

ਫਿਰ ਧਰਮਸਾਲਾ ਪ੍ਰਧਾਨ ਪ੍ਰੀਤਮ ਸਿੰਘ ਬਾਲੀ ਨਗਰ ਨੇ ਅਰਜ਼ ਕੀਤੀ : ਮਾਈਆਂ ਵਲੋਂ ਬੇਨਤੀ ਕਰਕੇ ਪੁਛਿਆ ਗਿਆ ਹੈ ਕਿ ਵਰਨੀਆਂ ਜਾਰੀ ਰਹਿਣ ? ਬਚਨ ਹੋਇਆ, ਅਜੇ ਨਹੀਂ, ਫਿਰ ਵੇਖੀ ਜਾਵੇਗੀ। ਬਾਅਦ ਵਿਚ ਜਦੋਂ ਇਹ ਪਤਾ ਲਗਾ ਕਿ ਮਾਈਆਂ ਕੋਲ ਵਰਨੀਆਂ ਵਾਸਤੇ ਬਹੁਤ ਸਾਰੀ ਰਕਮ ਅਜੇ ਇਸੇ ਕਾਰਜ ਵਾਸਤੇ ਪਈ ਹੋਈ ਹੈ ਤਾਂ ਰਕਮ ਖ਼ਤਮ ਕਰਨ ਹਿਤ ਹੋਰ ਵਰਨੀਆਂ ਦੀ ਅਰਜ਼ ਪਰਵਾਨ ਹੋ ਗਈ।

ਇਕ ਸਿੰਘ ਹੋਰ ਸਾਹਮਣੇ ਆ ਅਰਜ਼ ਕਰਨ ਲਗਾ। ਸਤਿਗੁਰਾਂ ਫਰਮਾਇਆ : ਏਨਾ ਚਿਰ ਤੈਨੂੰ ਕਹਿੰਦਿਆਂ ਹੋ ਗਿਆ ਏ, ਤੂੰ ਮੰਨਿਆ ਨਹੀਂ। ਹੁਣ ਜਦੋਂ ਦੂਜੀ ਧਿਰ ਨੇ ਮੁਕੱਦਮਾ ਕਰ ਦਿੱਤਾ ਏ ਤਾਂ ਮੇਰੇ ਕੋਲ ਆ ਗਿਐਂ!

ਅਤੇ ਉਸ ਨੂੰ ਫਿਲਹਾਲ ਇਕ ਲਾਂਭੇ ਹੋ ਜਾਣ ਨੂੰ ਕਿਹਾ ਗਿਆ।

## ਪ੍ਰਵਚਨ ਸਤਿਗੁਰੂ ਜੀ ਦਾ

ਫਿਰ ਸਤਿਗੁਰੂ ਜੀ ਨੇ ਮਾਈਕ ਨੇੜੇ ਕਰਕੇ ਸਾਧ ਸੰਗਤ ਨੂੰ ਆਪ ਸੰਬੋਧਨ ਕੀਤਾ : "ਪਰਮ ਸਤਿਕਾਰ ਯੋਗ ਸਾਧ ਸੰਗਤ! ਮਨ ਬਿਰਤੀ ਇਕਾਗਰ ਕਰਨ ਲਈ, ਰਸਨਾ ਪਵਿਤਰ ਕਰਨ ਲਈ ਸਭ ਗੱਜ ਕੇ ਆਖੋ : ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ! (ਇਹਨਾਂ ਸ਼ਬਦਾਂ ਨਾਲ ਆਵਾਜ਼ ਗੂੰਜੀ)।

"ਆਪ ਨੇ ਆਸਾ ਦੀ ਵਾਰ ਦਾ ਕੀਰਤਨ ਸਰਵਣ ਕੀਤਾ ਹੈ। ਜਿਹੜੀਆਂ ਵਰਨੀਆਂ ਹੋਈਆਂ ਨੇ, ਭਜਨ ਕਰਦੇ ਨੇ ਸਿੰਘ, ਇਹ ਵੀ ਦ੍ਰਿਸ਼ ਤੁਸਾਂ ਤੱਕਿਆ ਹੈ। ਇਹ ਨਹੀਂ ਕਿ ਅਸੀਂ ਆਪਣੇ ਆਪ ਨੂੰ ਨਾਮਧਾਰੀ ਨਹੀਂ ਸਮਝਦੇ। ਪਰ ਇਹ ਬੁਸ਼ਰਟ, ਪੈਂਟ ਪਾ ਕੇ, ਮਾਇਆ ਵਾਲੀ ਪੱਗ ਬੰਨ੍ਹ ਕੇ, ਜੋ ਬਣ ਜਾਂਦੇ ਹਾਂ, ਉਹ ਸ਼ਕਲ ਆਪਣੇ ਸਾਹਮਣੇ ਲਿਆਓ, ਫੇਰ ਇਹ ਸ਼ਕਲ ਲਿਆਓ ਜਿਸ ਤਰ੍ਹਾਂ, ਹੁਣ ਤੁਸੀਂ ਦੀਵਾਨ ਵਿਚ ਬੈਠੇ ਓ, ਇਸ ਤੋਂ ਅਗੇ, ਅਹੁ ਸ਼ਕਲ ਮਨ ਵਿਚ ਲਿਆਓ ਜੋ ਰੱਸੀ ਤੋਂ ਪਰਲੇ ਪਾਸੇ ਹੈ (ਏਥੇ ਵਰਨੀ ਵਾਲੇ ਸੰਧੀ ਸਿੰਘ ਬੈਠੇ ਸਨ।) ਸਾਡਾ ਤੇ ਉਹਨਾਂ ਦਾ ਕਿੰਨਾ ਫ਼ਰਕ ਹੈ!

"ਹੁਣ ਤੁਸੀਂ ਆਪ ਹੀ ਸੋਚੋ। ਆਪਣੇ ਦਿਲ ਨਾਲ ਆਪੇ ਵਿਚਾਰ ਕਰ ਲਓ ਕਿ ਅਸੀਂ ਇਸ ਤਰ੍ਹਾਂ ਚੰਗੇ ਲਗਦੇ ਹਾਂ ਜਾਂ ਦੂਜੀ ਤਰ੍ਹਾਂ। ਫਿਰ ਅਸੀਂ ਕਹਿੰਦੇ ਹਾ ਕਿ ਉਹਦੀ ਬੜੀ ਸੁਣੀ ਜਾਂਦੀ ਹੈ, ਉਹ ਬੜੀ ਚਾਪਲੂਸੀ ਕਰ ਲੈਂਦਾ ਹੈ। ਜੇ ਏਹੋ ਗੱਲ ਹੈ, ਤਾਂ ਤੁਸੀਂ ਵੀ ਚਾਪਲੂਸੀ ਕਰ ਲਓ। ਕਿਸੇ ਰੋਕੀ ਤਾਂ ਹੋਈ ਨਹੀਂ। ਸਵੇਰੇ ਅਸੀਂ ਰੋਜ਼ ਪੜ੍ਹਦੇ ਹਾਂ, ਕਰਮਾ ਆਪੋ ਆਪਣੀ ਕੇ ਨੇੜੈ ਕੇ ਦੂਰ। ਇਹ ਪੜ੍ਹਦੇ ਹੋਇਆਂ ਵੀ ਅਸੀਂ ਇਕ ਦੂਜੇ ਤੇ ਇਲਜ਼ਾਮ ਲਾਈ ਜਾਂਦੇ ਹਾਂ।

"ਪਤਾ ਨਹੀਂ ਕਿਸ ਦਿਨ ਕਿਸ ਆਦਮੀ ਦੀ ਵਾਰੀ ਆ ਜਾਣੀ ਹੈ। ਮੈਨੂੰ ਰਾਤੀਂ ਹੀ ਪਤਾ ਲਗਾ ਕਿ ਅਮਰ ਸਿੰਘ ਨਿਰਮਾਣ ਹੁਰਾਂ ਦਾ ਪੋਤਰਾ ਚੜ੍ਹਾਈ ਕਰ ਗਿਆ ਹੈ। ਉਹ ਅਜੇ ਛੋਟੀ ਉਮਰ ਦਾ ਈ ਹੋਵੇਗਾ। ਉਸਨੇ ਅਜੇ ਦੁਨੀਆਂ ਦਾ ਤਾਂ ਕੁਛ ਨਹੀਂ ਵੇਖਿਆ, 18 ਸਾਲ ਦਾ ਸੀ। ਕੀ ਪਤਾ ਕਦੋਂ ਕੀ ਹੋਣੈ!

"ਆਹ ਇੰਦਰ ਸਿੰਘ, ਜਿਸ ਨੇ ਦੋ ਢਾਈ ਸਾਲ ਏਸੇ ਖਿਚੋਤਾਣ ਵਿਚ ਲਾ ਦਿਤੇ, ਜੁ ਮਾਈ ਚੜ੍ਹਾਈ ਕਰ ਗਈ। ਸਾਧ ਸੰਗਤ ਤੋਂ ਬਾਹਰੀ। ਉਹ ਵਿਆਹ ਨਾਲ ਜਾਵੇਗਾ? (ਸੰਤ ਇੰਦਰ ਸਿੰਘ ਦੇ ਘਰੋਂ ਬੀਬੀ ਗੁਜ਼ਰ ਗਈ ਹੈ) ਕੀ ਇਹ ਠੀਕ ਹੈ?

"ਤੁਹਾਡੇ ਇਹ ਵਿਚਾਰ ਕਰਨ ਵਾਲੀ ਗੱਲ ਹੈ ਕਿ ਦੁਨੀਆਂ ਵਿਚ ਰਹਿੰਦਿਆਂ ਸਾਡੀ ਏਡੀ ਮੱਤ ਮਾਰੀ ਜਾਂਦੀ ਹੈ ਕਿ ਸਾਧ ਸੰਗਤ ਵਾਲਾ ਪਾਸਾ ਛੁੱਟ ਈ ਜਾਂਦਾ ਹੈ। ਇਹ ਨਹੀਂ ਪਤਾ ਕਿ :

ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥

ਇਕ ਪਾਸੇ ਸੁਨੇਹਾ ਮਿਲਦਾ ਹੈ :

ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ।
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ।

... ... ... ...

ਅਉਧ ਘਟੈ ਦਿਨ ਸੁ ਰੈਨਾ ਰੇ ।
ਮਨ ਗੁਰ ਮਿਲਿ, ਕਾਜ ਸਵਾਰੇ ।

ਇਹ ਗੱਲ ਕੰਨਾਂ ਵਿਚ ਪੈਂਦੀ ਈ ਨਹੀਂ । ਨਿੰਦਿਆ, ਚੁਗਲੀ, ਈਰਖਾ, ਬਖੀਲੀ ਆਦਿ ਨਾਲ ਕੰਨ ਭਰੇ ਪਏ ਨੇ । ਸਾਧ ਸੰਗਤ ਵਾਲੀ ਗੱਲ ਲੰਘੇ ਕਿਥੋਂ ?

''ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ । ਜੇ ਘੜੇ ਵਿਚ ਰੇਤਾ ਪਿਆ ਹੋਵੇ ਤਾਂ ਉਸ ਵਿਚ ਸ਼ੱਕਰ ਕਿਵੇਂ ਪਵੇ, ਜੇ ਰੇਤਾ ਪਹਿਲਾਂ ਨਾ ਕੱਢਿਆ ਜਾਵੇ ? ਸਾਰੀਆਂ ਗੱਲਾਂ ਛਡ ਕੇ, ਏਸ ਪਾਸੇ ਧਿਆਨ ਦਿਓ । ਸਿੱਧੀਆਂ ਪੱਗਾਂ ਬੰਨ੍ਹਣ ਨਾਲ, ਸਣੇ ਕੇਸ਼ੀ ਇਸ਼ਨਾਲ ਕਰਨ ਨਾਲ, ਆਸਾ ਦੀ ਵਾਰ ਸੁਣ ਲੈਣ ਨਾਲ, ਸੋਧ ਰੱਖ ਲੈਣ ਨਾਲ ਗਤੀ ਨਹੀਂ, ਜੇ 'ਉਹ' ਚੀਜ਼ ਅੰਦਰ ਨਹੀਂ ਲੰਘਦੀ ।

ਕੁਬੁਧਿ ਡੂਮਣੀ, ਕੁਦਇਆ ਕਸਾਇਣਿ,
ਪਰ ਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ ।
ਕਾਰੀ ਕਢੀ ਕਿਆ ਥੀਐ
ਜਾਂ ਚਾਰੇ ਬੈਠੀਆ ਨਾਲਿ ।

(ਪਹਿਲਾਂ ਦੱਸਿਆ) ਸਾਰਾ ਕੁਝ ਏਸ ਲਈ ਕਰਨੈ ਕਿ ਸਾਡੇ ਅੰਦਰ ਕੁਝ ਜਾਵੇ ।

''ਅੱਜ ਸਵੇਰੇ ਤੜਕੇ ਤੜਕੇ ਟੈਲੀਫੋਨ ਆਇਐ ਕਿ ਸ. ਅਵਤਾਰ ਸਿੰਘ ਝੱਬਰ ਹੁਰੀਂ, ਜਿਹੜੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਵੇਲੇ ਤੋਂ ਲੰਗਰ ਦੀ ਸੇਵਾ, ਮੁਖਤਿਆਰੀ ਕਰਦੇ ਰਹੇ ਹਨ, (ਪੂਰੇ ਹੋ ਗਏ ਹਨ) । ਸੱਤ ਹਜ਼ਾਰ ਪਰਚੀਆਂ ਸਨ ਪਾਕਿਸਤਾਨੀ ਸਿਖਾਂ ਦੀਆਂ, ਜਿਹੜੀਆਂ ਸੱਤਾਂ ਆਦਮੀਆਂ ਨੇ ਭੁਗਤਾਈਆਂ, ਜਿਨ੍ਹਾਂ ਦੀ ਅਗਵਾਈ ਅਵਤਾਰ ਸਿੰਘ ਕਰਦੇ ਰਹੇ ਸਨ । ਜੇ ਸੱਤ ਹਜ਼ਾਰ ਆਦਮੀ ਜਲੰਧਰ ਜਾਂਦੇ, ਪੈਰਵੀ ਕਰਦੇ ਤਾਂ ਕਿੰਨਾ ਖਰਚ ਤੇ ਵਕਤ ਲਗਦਾ । ਸਤਿਗੁਰੂ ਦੀ ਕਿਰਪਾ ਈ ਹੋਵੇ ਤਾਂ ਸੇਵਾ ਦਾ ਸਮਾਂ ਮਿਲਦੈ । ਉਨ੍ਹਾਂ ਨੂੰ ਬਹੁਤ ਮੌਕਾ ਮਿਲਿਆ ਸੇਵਾ ਦਾ । ਰਜ਼ਾ ਦੀ ਗੱਲ ਹੈ । ਮੈਂ ਅਵਤਾਰ ਸਿੰਘ ਨੂੰ ਵੀ ਆਖਦਾ ਰਿਹਾ, ਮਹਾਰਾਜ ਜੀ ਨੂੰ ਵੀ ਆਖਿਆ ਸ਼ਾਇਦ ਕਵੀ ਹੁਰਾਂ ਨੂੰ ਵੀ ਅਗੇ ਆਖਿਆ ਹੋਵੇ ਕਿ ਉਹਨਾਂ ਦੇ ਬਿਆਨ ਰੀਕਾਰਡ ਕਰਨੇ ਚਾਹੀਦੇ ਹਨ, ਕਿ ਕਿਵੇਂ ਕਿਵੇਂ ਸਾਡੇ ਨਾਲ ਹੋਈ ।

''ਵਿਰੋਧੀਆਂ ਨੇ ਸਾਡੀਆਂ ਪਰਚੀਆਂ ਖਾਰਜ ਕਰਵਾਣ ਦੀ ਕੋਸ਼ਸ਼ ਕੀਤੀ-ਕਰਵਾਈ ਅਤੇ ਉਹ ਫੇਰ ਓਥੇ ਹੀ ਪਈਆਂ । ਉਹਨਾਂ ਨੂੰ ਬਹੁਤ ਜਾਣਕਾਰੀ ਸੀ, ਉਹ ਅੱਖਾਂ ਮੀਟ ਗਏ ਨੇ । ਹੁਣ ਹੋਰ ਕਿਸੇ ਨੂੰ ਓਨੀ ਜਾਣਕਾਰੀ ਨਹੀਂ । ਜੇ ਹੈ ਤਾਂ ਕਰਮ ਸਿੰਘ ਪਟਵਾਰੀ ਨੂੰ ਹੈ । ਰਛਪਾਲ ਸਿੰਘ ਮਿੰਟਗੁਮਰੀ ਵਾਲਾ ਹੁੰਦਾ ਸੀ, ਉਹ ਵੀ ਚੜ੍ਹਾਈ ਕਰ ਗਿਐ । ਅਗੇ ਸ. ਤੇਜਾ ਸਿੰਘ ਹੁਰੀਂ ਸਨ ਉਹ ਵੀ ਚੜ੍ਹਾਈ ਕਰ ਗਏ ਹਨ ।

''ਕੋਈ ਪਤਾ ਨਹੀਂ ਕੀਹਦੀ ਵਾਰੀ ਆ ਜਾਣੀ ਹੈ ਤੇ ਕਿਸ ਤਰ੍ਹਾਂ ਆਉਣੀ ਹੈ। ਪਰ ਇਹ ਜ਼ਰੂਰੀ ਗੱਲ ਹੈ ! ਸੁਦਰਸ਼ਨ ਸਿੰਘ ਸਿਆਮ ਵਾਲਾ, ਸੇਠ (ਗੁਰਬਖ਼ਸ਼ ਸਿੰਘ ਪ੍ਰੀਤਮ) ਜੀ ਦਾ ਲੜਕਾ ਕਾਰ ਦਾ ਹਾਦਸਾ ਹੋ ਜਾਣ ਨਾਲ ਚੜ੍ਹਾਈ ਕਰ ਗਿਆ। ਰਣਬੀਰ ਹੁਰਾਂ ਦੇ ਪਿਤਾ, ਮਹਾਸ਼ਾ ਖੁਸ਼ਹਾਲ ਚੰਦ, ਜੋ ਬਾਅਦ ਵਿਚ ਸ਼ਾਇਦ ਆਨੰਦ ਮੂਰਤੀ ਬਣ ਗਏ, ਨੂੰ ਜਦੋਂ ਕਿਸੇ ਇਸ ਬਾਰੇ ਦੱਸਿਆ ਤਾਂ ਉਹਨਾਂ ਪੁਛਿਆ, ਉਹ ਕਿਥੇ ਚੱਲਿਆ ਸੀ ? ਦੱਸਿਆ ਗਿਆ ਕਿ ਇਸ਼ਨਾਨ ਕਰਕੇ ਦੋਵੇਂ ਜੀ, ਆਪਣੇ ਦੋਹਾਂ ਬੱਚਿਆਂ ਨੂੰ ਨਾਲ ਲੈ ਕੇ ਆਸਾ ਦੀ ਵਾਰ ਸੁਣਨ ਚੱਲੇ ਸਨ। ਮਾਲਾ ਫੇਰਦੇ ਜਾਂਦੇ ਸਨ। (ਆਨੰਦ ਮੂਰਤੀ) ਉਹ ਆਖਣ ਲਗੇ : ਇਹੋ ਜਿਹਾ ਅੰਤ ਸਮਾਂ ਤਾਂ ਕਿਸਮਤ ਨਾਲ ਮਿਲੇ ! ਆਦਮੀ ਟੱਟੀ ਕਰਨ ਗਿਆ ਮਰ ਸਕਦੈ, ਚੋਰੀ ਕਰਨ ਗਿਆ ਮਰ ਸਕਦੈ, ਹੋਰ ਬੁਰੇ ਕੰਮ ਸੋਚਦਾ ਸੋਚਦਾ ਮਰ ਸਕਦੈ ਪਰ ਜਿਹੜੇ ਗੁਰੂ ਦੇ ਦਰਸ਼ਨ ਕਰਨ ਤੇ ਕੀਰਤਨ ਸੁਣਨ ਜਾਂਦਿਆਂ ਚੜ੍ਹਾਈ ਕੀਤੇ ਨੇ (ਉਹ ਸਦਗਤੀ ਨੂੰ ਹੀ ਪ੍ਰਾਪਤ ਹੋਏ ਹਨ)। ਬੇਸ਼ਕ ਕੋਈ ਕਹੇ ਕਿ ਉਹ ਐਕਸੀਡੈਂਟ ਨਾਲ ਮਰ ਗਏ ਨੇ। ਪਰ ਇਹ ਸਮਾਂ ਸੀ। ਸਮਾਂ ਜਦੋਂ ਆਇਆ ਦੋਵੇਂ ਜੀ ਇਕੱਠੇ ਚੜ੍ਹਾਈ ਕਰ ਗਏ। ਕਿਸੇ ਨੂੰ ਵਿਛੋੜਾ ਨਹੀਂ ਵੇਖਣਾ ਪਿਆ। ਸਤਿਗੁਰਾਂ ਦੀ ਰਜ਼ਾ ਦੀ ਗੱਲ ਹੈ, ਕਿਸੇ ਨੂੰ ਜਿਸ ਤਰ੍ਹਾਂ ਬਖ਼ਸ਼ਸ਼ ਹੋਵੇ।

''ਗੜ੍ਹੀ ਤੋਂ ਇਕ ਸਿੰਘ, ਜੀਤ ਸਿੰਘ, ਮੇਰਾ ਖਿਆਲ ਹੈ ਕੈਨੇਡਾ ਵਿਚ ਚੜ੍ਹਾਈ ਕੀਤਾ ਹੈ, ਉਹ ਇਲੈਕਟ੍ਰੀਸ਼ਨ ਦਾ ਕੰਮ ਕਰਦਾ ਸੀ। ਕਦੇ ਕਦੇ ਦਾੜ੍ਹੀ ਵੀ ਮੁੰਨ ਲੈਂਦਾ ਸੀ, ਮਾਸ ਸ਼ਰਾਬ ਵੀ ਖਾਣ ਪੀਣ ਲਗ ਪੈਂਦਾ ਸੀ । ਫਿਰ ਸਾਧ ਸੰਗਤ ਵਿਚ ਆਕੇ ਮਾਫ਼ੀ ਮੰਗ ਲੈਂਦਾ ਸੀ। ਅੰਤ, ਉਹ ਠੀਕ ਹੋ ਗਿਆ। ਆਪਣੇ ਘਰ ਆਸਾ ਦੀ ਵਾਰ ਲੁਆਣੀ, ਛੈਣੇ ਵਜਾਣੇ, ਜੋੜੀ ਵੀ ਵਜਾਉਂਦਾ ਸੀ। ਦੱਸਦੇ ਨੇ ਜਦੋਂ ਉਹ ਚੜ੍ਹਾਈ ਕਰਨ ਲਗਾ, ਉਹਨੂੰ ਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ। ਉਹਨੇ ਅਰਜ਼ ਕੀਤੀ, ਸੱਚੇ ਪਾਤਸ਼ਾਹ, ਮੈਨੂੰ ਪੰਦਰਾਂ ਦਿਨਾਂ ਦੀ ਹੋਰ ਮੋਹਲਤ ਦੇ ਦਿਓ। ਸਾਧ ਸੰਗਤ ਜੀ, ਫਿਰ ਉਹ ਪੰਦਰਾਂ ਦਿਨ ਪੂਰੇ ਜੀਵਿਆ। ਸਤਿਗੁਰੂ ਦੇ ਜਿਹੜੇ ਬੰਦੇ ਹੁੰਦੇ ਨੇ, ਸਤਿਗੁਰੂ ਉਹਨਾਂ ਨੂੰ ਲੈਣ ਆਉਂਦੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ। ਸੁਆਲ ਸਿਰਫ਼ ਏਨਾ ਹੈ ਕਿ ਸਤਿਗੁਰੂ ਦੇ ਹੋ ਜਾਈਏ।

ਨਾ ਓਹਿ ਮਰਹਿ ਨ ਠਾਗੇ ਜਾਹਿ।
ਜਿਨ ਕੈ ਰਾਮੁ ਵਸੈ ਮਨ ਮਾਹਿ।

ਜਿਨ੍ਹਾਂ ਦੇ ਅੰਦਰ ਸਤਿਗੁਰੂ ਰਾਮ ਸਿੰਘ ਵੱਸ ਜਾਇ, ਉਨ੍ਹਾਂ ਨੂੰ ਫਿਰ ਕੋਈ ਅੜਿੱਕਾ ਨਹੀਂ। ਮੈਂ ਤੁਹਾਨੂੰ ਸਿਰਫ਼ ਇਹ ਅਰਜ਼ ਕਰਨੀ ਹੈ ਕਿ ਜਿਹੜਾ ਫਰੀਦ ਜੀ ਨੇ ਲਿਖਿਆ ਹੈ, 'ਜਾ ਲਬੁ ਤ ਨੇਹੁ ਕਿਆ', ਜੇ ਲਾਲਚ ਹੈ ਤਾਂ ਨੇਹੁ ਕੀ ਹੋਇਆ ?

''ਮੈਨੂੰ ਟਰੈਕਟਰ ਮਿਲ ਜਾਇ ਤਾਂ ਮੈਂ ਸਿਖ ਰਵ੍ਹਾਂਗਾ; ਮੈਨੂੰ ਏਨੇ ਪੈਸੇ ਮਿਲਣ ਤਾਂ ਸਿਖ ਰਹਾਂਗਾ; ਮੇਰਾ ਮੁੰਡਾ ਜਾਂ ਕੁੜੀ ਐਸ ਤਰ੍ਹਾਂ ਵਿਆਹੇ ਜਾਣ ਤਾਂ ਸਿਖ ਰਹਾਂਗਾ; ਮੇਰੇ ਘਰ ਪੁੱਤਰ ਹੋ ਜਾਏ ਤਾਂ ਸਿਖ ਰਹਾਂਗਾ। ਇਹ ਜਿਹੜੇ ਸਾਰੇ ਲਾਲਚ ਨੇ ਇਹ ਸਤਿਗੁਰੂ ਤੋਂ ਸਾਨੂੰ ਪਰ੍ਹੇ ਰਖਦੇ ਨੇ।

"ਮੈਂ ਤੁਹਾਨੂੰ ਅਰਜ਼ ਕਰਾਂਗਾ ਕਿ ਜਦੋਂ ਗ਼ਲਤ ਵਿਆਹ ਉਗਣ ਲਗਦੇ ਨੇ ਉਹਨਾਂ ਨੂੰ ਓਸੇ ਵੇਲੇ ਬੰਦ ਕਰ ਦਿਓ। ਮੇਰੇ ਨਾਲੋਂ ਤੁਹਾਨੂੰ ਬਹੁਤਾ ਪਤਾ ਹੁੰਦੈ। ਜੇ ਅਜਿਹੇ ਸਮੇਂ ਚੁੱਪ ਕਰ ਰਹੀਏ ਤਾਂ ਭਾਈਵਾਲ ਤਾਂ ਬਣ ਈ ਜਾਈਦੈ। ਜਿਵੇਂ ਘਰ ਵਿਚ ਬੈਠਿਆਂ 'ਫਲਾਣੇ ਬੰਦੇ ਨੂੰ ਮਾਰ ਦਿਓ' ਦੀ ਸਲਾਹ ਹੁੰਦੀ ਹੈ। ਤੇ ਕੋਈ ਉਨ੍ਹਾਂ ਦੇ ਕੋਲ ਉਨ੍ਹਾਂ ਨਾਲ ਵਾਸਤਾ ਰੱਖਣ ਵਾਲਾ ਵੀ ਸੁਣਦਾ ਹੈ, ਜੇ ਉਹ ਨਹੀਂ ਜਾ ਕੇ ਕਹਿੰਦਾ ਅਗਲੇ ਨੂੰ (ਕਿ ਤੈਨੂੰ ਮਾਰਨ ਦੀ ਸਲਾਹ ਪੱਕ ਰਹੀ ਹੈ) ਤਾਂ ਕੀ ਆਪਾਂ ਕਹਿ ਸਕਾਂਗੇ ਕਿ ਉਹ ਕਤਲ ਕਰਨ ਵਿਚ ਨਾਲ ਨਹੀਂ ਸੀ। ਇਹ ਵਿਚਾਰ ਕਰਿਆ ਕਰੋ। ਗ਼ਲਤ ਵਿਆਹਾਂ ਤੋਂ ਬਚੋ।

"ਮੈਂ ਤੁਹਾਨੂੰ ਅਗੇ ਵੀ ਦੱਸਿਆ ਸੀ। ਇਕ ਸੁਰਜੀਤ ਸਿੰਘ ਘੜਾਮ ਤੋਂ ਪਟਿਆਲੇ ਜ਼ਿਲੇ ਵਿਚ, ਪਿਛੋਂ ਉਹ ਚੱਕ ਰਾਮਦਾਸ ਦਾ ਹੈ। ਜ਼ਿਮੀਦਾਰ ਸਿੰਘ ਹੈ। ਉਹ ਵੀ ਮਾਸ ਸ਼ਰਾਬ ਖਾਣ ਪੀਣ ਲਗ ਪਿਆ। ਉਹਦੇ ਦੱਸਣ ਮੁਤਾਬਕ, ਇਕ ਦਿਨ ਐਸਾ ਆਇਆ ਕਿ ਉਸ ਦਾ ਜੀਵ ਆਤਮਾ ਉਹਦੇ ਸਰੀਰੋਂ ਬਾਹਰ ਹੋ ਗਿਆ। ਉਸ ਨੂੰ ਜਮਦੂਤਾਂ ਨੇ ਆ ਫੜਿਆ। ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸਨੂੰ ਛੁਡਾਇਆ। ਸਤਿਗੁਰਾਂ ਆਖਿਆ : ਤੂੰ ਕੁੜੀ ਕਿਉਂ ਖੁਲ੍ਹਿਆਂ ਦੇ ਮੰਗੀ ਹੈ ? ਤੂੰ ਮੇਲਾ ਨਹੀਂ ਕਦੇ ਕਰਾਇਆ ! ਤੂੰ ਮਾਸ ਸ਼ਰਾਬ ਖਾਣ ਪੀਣ ਲਗ ਪਿਐਂ ! ਉਸਨੇ (ਸਤਿਗੁਰਾਂ ਪਾਸ) ਮੰਨਿਆ ਕਿ ਰੋਜ਼ਾਨਾ ਇਸ਼ਨਾਨ ਵੀ ਕਰਾਂਗਾ, ਕੁੜੀ ਵੀ ਖੁਲ੍ਹਿਆਂ ਦੇ ਨਹੀਂ ਵਿਆਹਵਾਂਗਾ, ਫਿਰ ਉਸ ਨੂੰ (ਮੁੜ ਜੀਵਨ ਵਿਚ ਆਉਣ ਦੀ) ਇਜਾਜ਼ਤ ਮਿਲ ਗਈ। ਉਹ ਵਾਪਸ ਆ ਗਿਆ। ਫਿਰ ਉਸ ਨੇ ਮੇਲਾ ਵੀ ਕਰਵਾਇਆ। ਕੁੜੀ ਵੀ ਨਾਮਧਾਰੀਆਂ ਵਲ ਵਿਆਹੀ। ਇਸ਼ਨਾਨ ਕਰ ਭਜਨ ਬਾਣੀ ਕਰਨ ਲਗ ਪਿਆ ਅਤੇ ਹੁਣ ਉਹਦੇ ਸ਼ਰਾਬ ਨਾਲ ਛਲਣੀ ਹੋਏ ਫੇਫੜੇ ਵੀ ਠੀਕ ਹੋ ਗਏ ਨੇ। ਡਾਕਟਰਾਂ ਨੇ ਮੰਨ ਲਿਆ। ਉਸਨੇ ਪਹਿਲਾ ਰਿਸ਼ਤਾ ਛੁਡਾਕੇ ਸਾਡੇ ਲਾਂਗਰੀ ਹਰਭਜਨ ਸਿੰਘ ਵਲ ਲੜਕੀ ਵਿਆਹੀ। ਨਤੀਜਾ, ਜਮਦੂਤਾਂ ਦੇ ਕਾਬੂ ਆਉਣਾ ਠੀਕ ਹੈ ਜਾਂ ਨਾਮਧਾਰੀਆਂ ਵਲ ਲੜਕੀ ਵਿਆਹੁਣੀ। ਤੁਸੀਂ ਤਕੜੇ ਹੋ ਕੇ ਉਦਮ ਕਰੋ।

"ਗ਼ਲਤ ਵਿਆਹ ਕਰਨ ਵਾਲੇ ਨੂੰ ਜੇ ਪੰਦਰਾਂ ਵੀਹ ਜਣੇ ਜਾ ਕੇ ਅਰਜ਼ ਕਰਨ, ਉਹਦੇ ਬੂਹੇ ਬਹਿ ਜਾਣ ਤਾਂ, ਮੇਰਾ ਨਹੀਂ ਖਿਆਲ ਉਹ ਮੋੜ ਦੇਵੇ। ਮੈਂ ਤੁਹਾਡਾ ਜ਼ਿਆਦਾ ਵਕਤ ਨਹੀਂ ਲੈਣਾ। ਤੁਸੀਂ ਵੇਖ ਲਓ ਏਸ ਤਰ੍ਹਾਂ ਕਿਡੇ ਸੁਹਣੇ ਲਗਦੇ ਓ। ਦੇਵ ਗੰਧਾਰੀ ਵਿਚ ਸੱਚੇ ਪਾਤਸ਼ਾਹ ਜੀ ਨੇ ਲਿਖਿਆ ਹੈ :

ਮਨ, ਜਿਉ ਅਪੁਨੇ ਪ੍ਰਭ ਭਾਵਉ।  
ਨੀਚਹੁ ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ ।੧।ਰਹਾਉ।  
ਅਨਿਕ ਅਡੰਬਰ ਮਾਇਆ ਕੇ ਬਿਰਥੇ ਤਾ ਸਿਉ ਪ੍ਰੀਤਿ ਘਟਾਵਉ।  
ਜਿਉ ਅਪੁਨੋ ਸੁਆਮੀ ਸੁਖੁ ਮਾਨੈ ਤਾ ਮਹਿ ਸੋਭਾ ਪਾਵਉ।

ਏਹੋ ਅਰਜ਼ ਕਰਕੇ ਆਗਿਆ ਲਵਾਂਗਾ।"

## ਸਿਹਤ ਕੁਛ ਢਿੱਲੀ

ਸਤਿਗੁਰੂ ਜੀ ਦਾ ਮਨ ਏਨਾ ਇਕਾਗਰ ਸੀ ਕਿ ਅਨੇਕਾਂ ਮਿਸਾਲਾਂ ਆ ਆ ਕੇ ਮਸਤਕ ਨੂੰ ਠਕੋਰ ਰਹੀਆਂ ਸਨ। ਉਂਜ, ਰਾਤੀਂ 4-5 ਜੰਗਲ ਆ ਗਏ, ਇਸ ਦਾ ਅਸਰ ਇਹ ਤਾਂ ਸੀ ਕਿ ਆਪ ਛੇਤੀ ਆਰਾਮ ਚਾਹ ਰਹੇ ਸਨ। ਪਰ ਮੁਖ ਮੰਡਲ ਤੇ ਪ੍ਰਭਾ ਝਲਕ ਰਹੀ ਸੀ। ਰੰਗ ਵੀ ਬਹੁਤਾ ਸਾਫ਼ ਸੀ।

## ਹਰਬਸ ਸਿੰਘ ਦਰਜ਼ੀ

ਸੰਤ ਅਨੰਤਾ ਸਿੰਘ ਭੈਣੀ ਸਾਹਿਬ ਵਾਲਿਆਂ ਦਾ ਲੜਕਾ, ਸੰਤ ਹਰਬੰਸ ਸਿੰਘ ਐਨਕਾਂ ਲਗੀਆਂ ਅੱਖੀਆਂ ਨਾਲ ਹੰਝੂ ਵਗਾਂਦਾ, ਲਿਲ੍ਹਕੜੀ ਦਾ ਸਰੂਪ ਮੁਖ, ਚਮਕਦੀ ਚਿੱਟੀ ਦਾੜ੍ਹੀ ਨਾਲ ਸਤਿਗੁਰੂ ਜੀ ਦੀ ਸੇਵਾ ਵਿਚ ਇਕ ਕਾਰਡ ਪੇਸ਼ ਕਰਦਾ ਰੋ ਭੀ ਰਿਹਾ ਸੀ। ਸਤਿਗੁਰੂ ਜੀ ਨੇ ਕਾਰਡ ਉਤੇ "ਸਤਿਗੁਰੂ ਰਾਮ ਸਿੰਘ ਜੀ ਸਹਾਇ।" ਪੜ੍ਹ ਕੇ ਆਖਿਆ : ਕਿਸੇ ਨਾਮਧਾਰੀ ਦਾ ਹੈ! ਫਿਰ ਜਦੋਂ ਪਤਾ ਲਗਾ ਕਿ ਹਰਬੰਸ ਸਿੰਘ ਦੀ ਲੜਕੀ ਦੀ ਸ਼ਾਦੀ ਕਿਸੇ ਅਨਮਤੀ ਪਰਵਾਰ ਵਲ ਹੋ ਰਹੀ ਹੈ ਤਾਂ ਬਚਨ ਕੀਤਾ : "ਤੂੰ ਇਹ ਕਿਉਂ ਕਰਨਾ ਸੀ ! ਅਸੀਂ ਨਹੀਂ ਚਾਹੁੰਦੇ ਸਾਡਾ ਧੀ ਪੁਤਰ ਸਾਡੇ 'ਚੋਂ ਬਾਹਰ ਜਾਵੇ। ਜਵਾਬ ਵਿਚ ਸਿਖ ਵਲੋਂ ਕਿਹਾ ਗਿਆ : ਜੀ ਲੜਕਾ ਮਿਲ ਨਹੀਂ ਸੀ ਰਿਹਾ ਨਾਮਧਾਰੀਆਂ 'ਚੋਂ। ਸਤਿਗੁਰਾਂ ਬਚਨ ਕੀਤਾ : ਤਖਾਣਾਂ ਦੇ ਕਿਸੇ ਲੜਕੇ ਨਾਲ ਕਰ ਦੇਣਾ ਸੀ। ਜੇ ਤੂੰ ਕਰਨਾ ਹੀ ਸੀ ਤਾਂ ਪੁੱਛ ਤਾਂ ਲੈਂਦੋਂ !

ਸਤਿਗੁਰੂ ਜੀ ਬੇਸ਼ਕ ਏਨੇ ਨਾਰਾਜ਼ ਨਹੀਂ ਸਨ ਪਰ ਸਿਖ ਅੰਦਰ ਡਾਢੀ ਭਾਨ ਸੀ।

ਸੰਤ ਅਮਰ ਸਿੰਘ ਨਿਰਮਾਣ ਨੇ ਅਰਜ਼ ਕੀਤੀ ਕਿ ਘਰ ਚਰਨ ਪਾ ਕੇ ਉਹਨਾਂ ਦੇ ਪਰਵਾਰ ਨੂੰ ਹੌਸਲਾ ਦਿਤਾ ਜਾਇ। ਸਰੀਰ ਦੀ ਕਮਜ਼ੋਰੀ ਕਾਰਨ ਨਿਰਮਾਣ ਜੀ ਨੂੰ ਕਿਹਾ ਗਿਆ ਕਿ ਉਹ ਪਰਵਾਰ ਨੂੰ ਕੋਠੀ ਪੂਸਾ ਰੋਡ ਹੀ ਲੈ ਆਉਣ।

## ਪੋਤਰਾ ਚਾਹੀਦਾ ਏ

ਇਕ ਹਿੰਦੂ ਬਜ਼ੁਰਗ ਵੀ ਹੱਥ ਜੋੜੀ ਸਾਹਵੇਂ ਆ ਖਲੋਤਾ। ਫਿਰ ਬੈਠ ਕੇ ਅਰਜ਼ ਕੀਤੀ : ਮਹਾਰਾਜ ਜੀ, ਮੇਰੀ ਵੀ ਅਰਜ਼ ਸੁਣੋ। ਇਕ ਪੋਤਰਾ ਚਾਹੀਦਾ ਏ। ਸਤਿਗੁਰੂ ਜੀ ਨੇ ਤੁਰਤ ਦਇਆ ਕੀਤੀ : ਢਾਈ ਮਾਲਾ ਭਜਨ ਦੀਆਂ, ਇਕ ਭਗਉਤੀਆਂ ਦੀ ਮਾਲਾ ਕਰਕੇ, ਅਰਜ਼ ਕਰਿਆ ਕਰੋ ਸਤਿਗੁਰਾਂ ਦੇ ਚਰਨਾਂ ਵਿਚ, (ਰੋਜ਼ਾਨਾ) ਸਤਿਗੁਰੂ ਪ੍ਰਤਾਪ ਸਿੰਘ ਜੀ ਕਿਰਪਾ ਕਰਨਗੇ।

"ਕਿਰਪਾ ਤੁਸਾਂ ਹੀ ਕਰਨੀ ਹੈ, ਸੱਚੇ ਪਾਤਸ਼ਾਹ !"

"ਮੈਂ ਦੱਸ ਦਿਤਾ ਹੈ ਜੋ ਦੱਸਣਾ ਸੀ। ਹੁਣ ਕਰੋ ਤੁਸੀਂ।" ਵਾਕਫ਼ਕਾਰਾਂ ਨੇ ਲਾਂਭੇ ਕਰਕੇ ਉਸਨੂੰ ਭਜਨ ਤੇ ਭਗਉਤੀਆਂ ਦੀ ਵਿਧੀ ਸਮਝਾ ਦਿਤੀ।

**ਪਛਤਾਵਾ**

ਮੇਰੇ ਪਾਸ ਕੁਛ ਵਿਅਕਤੀਆਂ ਨੂੰ ਮਿਲਣ, ਉਹਨਾਂ ਦੇ ਬਿਆਨ ਅਤੇ ਫੋਟੋ ਲੈਣ ਬਾਰੇ ਇਕ ਫਹਿਰਿਸਤ ਸੀ ਸਤਿਗੁਰਾਂ ਵਲੋਂ, ਜਿਸ ਵਿਚ ਸ. ਅਵਤਾਰ ਸਿੰਘ ਝੱਬਰ ਦਾ ਨਾਂ ਵੀ ਸੀ। ਮੈਂ ਸਤਿਗੁਰੂ ਜੀ ਨੂੰ ਦੱਸਿਆ ਕਿ ਕਿਵੇਂ ਮੇਰੀ ਉਡੀਕ ਸੀ ਕਿ ਆਪ ਜੀ ਆਉਣਗੇ ਅਤੇ ਮੈਂ ਜੀਵਨ ਨਗਰ ਇਲਾਕੇ ਵਿਚ ਜਾਵਾਂਗਾ। ਪਰ ਸ. ਅਵਤਾਰ ਸਿੰਘ ਤਾਂ ਪੂਰੇ ਵੀ ਹੋ ਗਏ। ਸਤਿਗੁਰੂ ਜੀ ਬਚਨ ਕੀਤਾ, ਅਸਲ ਵਿਚ ਅਜਿਹੇ ਸਮੇ ਤੁਰਤ ਅਮਲ ਕਰਨ ਵਾਲੇ ਹੁੰਦੇ ਹਨ। ਉਡੀਕ ਤਾਂ ਕਰਨੀ ਚੰਗੀ ਹੀ ਰਹਿੰਦੀ ਹੈ। ਉਹ ਕਿੰਨਾ ਸਾਰਾ ਜਾਣਕਾਰੀ ਦਾ ਖਜ਼ਾਨਾ ਨਾਲ ਲੈ ਕੇ ਚਲੇ ਗਏ।

ਉਂਜ ਮੈਂ ਉਹਨਾਂ ਪਾਸੋਂ ਸਮਗਰੀ ਪੁਛ ਕੇ ਉਹਨਾਂ ਦੇ ਨਾਂ ਹੇਠ, ਪਰਵਾਨਗੀ ਲੈ ਕੇ, ਇਕ ਲੇਖ ਸਤਿਜੁਗ ਦੇ ਵਿਸ਼ੇਸ਼ ਅੰਕ ਵਿਚ, ਅਪਣੀ ਸੰਪਾਦਕੀ ਸਮੇਂ, ਛਪਵਾ ਦਿੱਤਾ ਸੀ।

## ਸ. ਅਵਤਾਰ ਸਿੰਘ ਹਿਤ

ਸਦਾ ਨੀਲੀ ਪੱਗ ਬੰਨ੍ਹਣ ਵਾਲਾ, ਪਰ ਸਤਿਗੁਰੂ ਜੀ ਦਾ ਪ੍ਰੇਮੀ ਸ. ਅਵਤਾਰ ਸਿੰਘ ਹਿਤ (ਹਰੀ ਨਗਰ) ਸਕੱਤਰ ਸ੍ਰੋਮਣੀ ਅਕਾਲੀ ਦਲ ਦਿੱਲੀ, ਅੱਜ ਚਿੱਟੀ ਪੱਗ ਬੰਨ੍ਹ ਤੇ ਤੇ ਨਾਮਧਾਰੀਆਂ ਵਾਂਗ ਪੇਚ ਮਾਰ ਕੇ, ਦਾੜ੍ਹਾ ਖੁਲ੍ਹਾ ਛਡ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਨਮਸਕਾਰ ਕੀਤੀ। ਸਤਿਗੁਰਾਂ ਵਿਅੰਗ ਨਾਲ ਪੁੱਛਿਆ : ਸਗੋਂ ਹੁਣ ਸਿੱਧੀ ਪੱਗ ਹੀ ਰਖਿਆ ਕਰਨੀ ਹੈ?

ਸ. ਹਿਤ ਨੇ ਚੋਣਾਂ ਵਿਚ ਸਹਾਇਤਾ ਦੀ ਮੰਗ ਕੀਤੀ। ਸਤਿਗੁਰੂ ਜੀ ਨੇ ਇਹ ਸਾਰੀ ਗੱਲ ਬਾਤ ਨਾਮਧਾਰੀ ਦਰਬਾਰ ਅਤੇ ਮਹਾਰਾਜ ਬੀਰ ਸਿੰਘ ਜੀ ਨਾਲ ਕਰਨ ਵਾਲੀ ਦੱਸੀ। ਹਿਤ ਦੀ ਕੋਸ਼ਿਸ਼ ਸੀ ਕਿ ਸਤਿਗੁਰੂ ਆਪ ਹੀ ਉਸ ਲਈ ਕੋਈ ਫਰਮਾਨ ਜਾਰੀ ਕਰ ਦੇਣ, ਪਰ ਉਹ ਐਸਾ ਕਰਦੇ ਨਹੀਂ ਹੁੰਦੇ।

## ਸ. ਹਰਭਜਨ ਸਿੰਘ ਠੇਕੇਦਾਰ

ਸਤਿਗੁਰਾਂ ਦੇ ਦਰਸ਼ਨ ਪ੍ਰੇਮੀ ਸ. ਹਰਭਜਨ ਸਿੰਘ ਠੇਕੇਦਾਰ ਲਖਨਊ ਵਾਲੇ, ਬੰਬਈ ਆਪਣੇ ਕੰਮ ਤੋਂ ਏਥੇ ਆਏ ਸਨ। ਇਹ ਉਹੋ ਹਰਭਜਨ ਸਿੰਘ ਹਨ ਜਿਨ੍ਹਾਂ ਏਸੇ ਸਾਲ ਲਖਨਊ ਵਿਚ ਸਤਿਗੁਰੂ ਪ੍ਰਤਾਪ ਸਿੰਘ ਛੇਵਾਂ ਸਿਮ੍ਰਤੀ ਸੰਗੀਤ ਸਮੇਲਨ ਢਾਈ ਤਿੰਨ ਲਖ ਰੁਪਏ ਦੇ ਖਰਚ ਨਾਲ ਕਰਵਾਇਆ ਸੀ। ਇਹ ਮੈਨੂੰ ਕਹਿ ਰਹੇ ਸਨ, ਬੰਬਈ ਚਲੋ 3–4 ਦਿਨਾਂ ਲਈ। ਮੇਰੇ ਪੁੱਛਣ ਤੇ ਇਹਨਾਂ ਦੱਸਿਆ ਕਿ ਸਤਿਗੁਰੂ ਜੀ 15.9.79 ਨੂੰ ਅਪਣੇ ਜਥੇ ਸਮੇਤ ਰਾਤੀਂ ਆਏ ਸਨ। 16 ਨੂੰ 9 ਵਜੇ ਹੈਦਰਾਬਾਦ ਜਾਣਾ ਸੀ ਪਰ ਜਹਾਜ਼ 9 ਘੰਟੇ ਲੇਟ ਹੋ ਗਿਆ, ਸੱਚੇ ਪਾਤਸ਼ਾਹ ਸ਼ਾਮੀ 8 ਵਜੇ ਹੀ ਪਧਾਰੇ।

## ਸ. ਰਾਜਿੰਦਰ ਸਿੰਘ ਹੈਦਰਾਬਾਦੀ

ਅਸ਼ੋਕਾ ਬਿਸਕੁਟਾਂ ਦੀ ਫੈਕਟਰੀ ਹੈਦਰਾਬਾਦ ਦੇ ਮਾਲਿਕ ਸ. ਕਰਤਾਰ ਸਿੰਘ ਤੇ ਇਹਨਾਂ ਦੇ ਛੋਟੇ ਭਾਈ ਸ. ਰਾਜਿੰਦਰ ਸਿੰਘ ਹੈਦਰਾਬਾਦੀ ਮਿਲੇ ਤਾਂ ਇਹਨਾਂ ਦੱਸਿਆ ਕਿ ਉਹ ਵੀ ਕੱਲ ਸ਼ਾਮੀ ਸ੍ਰੀ ਸਤਿਗੁਰੂ ਜੀ ਦੇ ਨਾਲ ਹੀ ਸਫ਼ਰ ਕਰਕੇ ਦਿੱਲੀ ਆਏ ਹਨ। ਸਵੇਰੇ ਵਾਰ ਦੇ ਕੀਰਤਨ ਵਿਚ ਉਹਨਾਂ ਵੀ ਹਾਜ਼ਰੀ ਲੁਆਈ।

## ਸ. ਸੁਰਿੰਦਰ ਸਿੰਘ ਮੱਲੂਵਾਲੀ

ਸ੍ਰੀ ਸਤਿਗੁਰੂ ਜੀ ਨੂੰ ਅੱਜ ਇਕ ਬੇਨਤੀ ਸ. ਸੁਰਿੰਦਰ ਸਿੰਘ ਮੱਲੂਵਾਲੀ ਨੇ ਵੀ ਕੀਤੀ : ਦੀਨਾ ਬੰਧੂ, ਮੇਰੇ ਪਾਸੋਂ ਕੁਛ ਕੀੜੇ ਮਰ ਗਏ ਹਨ, ਪ੍ਰਾਸਚਿਤ ਰੂਪ ਵਿਚ ਕੀ ਕਰਾਂ ? ਸਤਿਗੁਰਾਂ ਇਕ ਅਖੰਡ ਪਾਠ ਕਰਨ ਦਾ ਆਦੇਸ਼ ਦਿੱਤਾ। ਸਿੰਘ ਨੇ ਤਾਰੀਖ਼ ਪੁੱਛੀ। ਸਤਿਗੁਰੂ ਜੀ ਨੇ ਬਚਨ ਕੀਤਾ : ਜਦੋਂ ਮਰਜ਼ੀ ਆਵੇ ਅਖੰਡ ਪਾਠ ਕਰਵਾ ਕੇ ਭੋਗ ਪੁਆ ਦਿਓ।

6.30 ਵਜੇ ਮਸਾਂ ਹੀ ਸਤਿਗੁਰੂ ਜੀ ਕੋਠੀ ਪੂਸਾ ਰੋਡ ਜਾਣ ਲਈ ਕਾਰ ਸਵਾਰ ਹੋਏ, ਸੰਗਤ ਲਈ ਲੰਗਰ ਖੁਲ੍ਹ ਗਿਆ। ਪ੍ਰਸ਼ਾਦਾ, ਦਾਲਾ, ਕੜਾਹ ਪ੍ਰਸਾਦਿ ਆਦਿ ਪਦਾਰਥ ਵਰਤਣ ਲਗੇ।

## ਕੋਠੀ ਪੂਸਾ ਰੋਡ

ਇਕ ਆਲੀਸ਼ਾਨ ਇਮਾਰਤ, ਜਿਸ ਵਿਚ ਸੇਠ ਤਰਲੋਕ ਸਿੰਘ ਪਰਵਾਰ ਰਹਿੰਦਾ ਹੈ, ਇਸ ਦੀ ਉਪਰਲੀ ਛੱਤ ਦੇ ਸਾਰੇ ਕਮਰੇ ਗੁਰੂ ਪਰਵਾਰ ਲਈ ਰਾਖਵੇਂ ਹਨ। ਸਤਿਗੁਰੂ ਜੀ ਦੇ ਆਇਆਂ ਪੁਰ ਰੌਣਕ ਹੋ ਜਾਂਦੀ ਹੈ। ਕੋਈ ਆਉਂਦਾ ਹੈ, ਕੋਈ ਜਾਂਦਾ ਹੈ। ਸੇਠ ਤਰਲੋਕ ਸਿੰਘ ਤਾਂ ਅੱਜ ਕਲ੍ਹ, ਨਿਊਯਾਰਕ ਹੀ ਹਨ, ਦੋ ਬੱਚੇ ਇਹਨਾਂ ਦੇ ਓਥੇ ਹਨ। ਸ੍ਰੀ ਚਾਵਲਾ ਧਰਮ ਸਿੰਘ ਨੇ ਦੱਸਿਆ ਉਹ ਪਹਿਲੀ ਅਕਤੂਬਰ ਤਕ ਵਾਪਸ ਆਉਣਗੇ। ਸ. ਹਰਵਿੰਦਰ ਸਿੰਘ ਹੰਸਪਾਲ ਵੀ ਸਤਿਗੁਰੂ ਜੀ ਨਾਲ ਵਾਪਸ ਦੇਸ਼ ਨਹੀਂ ਪਰਤਿਆ, ਉਹ 24-25 ਸਤੰਬਰ ਨੂੰ ਆਵੇਗਾ।

## ਫੋਨ ਠਾਕੁਰ ਜੀ ਦਾ

ਮੈਂ 7.20 ਤੇ ਕੋਠੀ ਪੂਸਾ ਰੋਡ ਪੁੱਜਾ। ਸ੍ਰੀ ਸਤਿਗੁਰੂ ਜੀ ਕੁਛ ਜਲ ਪਾਨ ਕਰ ਰਹੇ ਸਨ। ਵਿਹਲੇ ਹੋ ਕੇ ਆਉਣ ਤੇ 7.25 ਤੇ ਠਾਕੁਰ ਸ਼ਮਸ਼ੇਰ ਸਿੰਘ (ਚਾਚੇ ਦੇ ਪੁੱਤ ਭਰਾ) ਜੀ ਦਾ ਫੋਨ ਦਿੱਲੀ ਵਿਚੋਂ ਹੀ ਆਇਆ। ਉਹ ਆਪਣੀ ਮਾਤਾ ਜੀ ਦੇ ਵਰ੍ਹੀਣੇ ਦੇ ਪਾਠ ਬਾਰੇ ਗੱਲਬਾਤ ਕਰ ਰਹੇ ਸਨ। ਸਤਿਗੁਰੂ ਜੀ ਨੇ ਉਨ੍ਹਾਂ ਨੂੰ ਦੱਸਿਆ : ਅਵਤਾਰ ਸਿੰਘ ਝੱਬਰ ਕਲ੍ਹ ਰਾਤ ਦਾ ਗੁਜ਼ਰ ਗਿਆ ਹੈ। ਉਹ ਸਸਕਾਰ ਲਈ ਉਡੀਕ ਰਖ ਸਕਦੇ ਹਨ, ਉਹਨਾਂ ਵਲ ਕਾਕੇ (ਠਾਕੁਰ ਦਲੀਪ ਸਿੰਘ) ਨੂੰ ਭੇਜਿਆ ਹੈ। ਮੈਂ, ਜੇ ਤੁਸੀਂ ਏਥੇ ਹੁੰਦੇ ਤਾਂ ਤੁਹਾਥੋਂ ਆਗਿਆ ਲੈ ਕੇ ਚਲੇ ਜਾਣਾ ਸੀ। ਪਰ ਬੱਲੋਂ ਜੀ ਦੇ

ਸੁਭਾਉ ਕਰਕੇ ਮੈਂ ਏਥੇ ਅਟਕਿਆ ਰਹਿਣਾ ਹੀ ਯੋਗ ਸਮਝਿਆ । 11 ਵਜੇ ਤਕ ਰਾਗੀ, ਕੜਾਹ ਪ੍ਰਸ਼ਾਦ ਅਤੇ ਆਦਿ ਗ੍ਰੰਥ ਜੀ ਦੀ ਬੀੜ ਤੁਹਾਡੇ ਪਾਸ ਪਹੁੰਚ ਜਾਵੇਗੀ ।

## ਪੂਰਬਾ ਦੀ ਜ਼ਬਾਨੀ

ਸਤਿਗੁਰੂ ਜੀ ਆਪਣੇ ਬੈਠਣ ਕਮਰੇ ਵਿਚ ਹਰਪਾਲ ਸਿੰਘ ਮੈਨੇਜਰ ਬੈਂਗਲੋਰ ਫਾਰਮ ਨਾਲ ਗੱਲ ਬਾਤ ਕਰਨ ਲਗੇ ਤਾਂ ਮੈਂ ਆਪ ਜੀ ਦੇ ਨਿਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਤੋਂ ਕੁਛ ਜਾਣਕਾਰੀ ਲੈਣ ਲਗਾ । ਮਾਤਾ ਜੀ ਵੀ ਏਥੇ ਆਏ ਹੋਏ ਸਨ । ਉਨ੍ਹਾਂ ਦੇ ਹੱਥ ਵਿਚ ਵੱਡੀਆਂ ਵੱਡੀਆਂ ਕੁਛ ਫੋਟੋਆਂ ਸਨ । ਸੰਤ ਮਹਿੰਦਰ ਸਿੰਘ ਨੇ ਦੱਸਿਆ : ਲੈੱਸਟਰ (ਇੰਗਲੈਂਡ) ਵਿਚ ਸਤਿਗੁਰੂ ਜੀ ਆਪਣੇ ਜਥੇ ਨਾਲ ਜਾ ਰਹੇ ਸਨ । ਇਕ ਫੋਟੋਗ੍ਰਾਫ਼ਰ ਜੁ ਨਾਮਧਾਰੀ ਨਹੀਂ ਸੀ, ਸਤਿਗੁਰੂ ਜੀ ਅਤੇ ਸਿੱਖਾਂ ਦੀ ਚੜ੍ਹਤ ਵੇਖ ਕੇ ਮੁਗਧ ਹੋ ਗਿਆ । ਉਸਨੇ ਅਰਜ਼ ਕਰਕੇ, ਆਗ੍ਰਹਿ ਪੂਰਵਕ ਆਪਣੇ ਸਟੂਡੀਓ ਵਿਚ ਚਰਨ ਪੁਆਏ ਅਤੇ ਫ਼ੋਟੋਗ੍ਰਾਫ਼ ਲਏ । ਏਧਰੋਂ ਨਿਕਲੇ ਤਾਂ ਇਕ ਹੋਰ ਫੋਟੋਗ੍ਰਾਫ਼ਰ ਜ਼ੋਰ ਦੇ ਕੇ, ਆਪਣੇ ਸਟੂਡੀਓ ਵਿਚ ਲੈ ਗਿਆ । ਪਹਿਲੇ ਨੇ ਬਹੁਤ ਫੋਟੋ ਲਈਆਂ, ਉਹ ਅਜੇ ਆਉਣੀਆਂ ਹਨ । ਇਹ ਮਾਤਾ ਜੀ ਕੋਲ ਦੂਜੇ ਦੀਆਂ ਖਿੱਚੀਆਂ ਫੋਟੋ ਹਨ । ਇਹਨਾਂ ਵਿਚ ਦੋ ਤਾਂ ਬੜੀਆਂ ਸੁੰਦਰ ਹਨ, ਸਤਿਗੁਰੂ ਜਗਜੀਤ ਸਿੰਘ ਜੀ ਦੀ, ਇਕ ਮਾਤਾ ਚੰਦ ਕੋਰ ਜੀ ਦੀ । ਇਕ ਹੋਰ ਫੋਟੋ ਵਿਚ ਮਾਤਾ ਜੀ, ਸ. ਗੁਰਬਖਸ਼ ਸਿੰਘ ਸ਼ੌਕ ਦੀ ਸੁਪਤਨੀ ਧਿਆਨ ਕੌਰ ਅਤੇ ਉਹਦੀ ਨੂੰਹ ਜਾਂ ਧੀ ਨਾਲ । ਇਕ ਬੰਡਲ ਹੋਰ ਵੀ ਸੀ । ਸਤਿਗੁਰਾਂ ਦੀਆਂ ਤਸਵੀਰਾਂ ਦੇ ਫੋਟੋਗ੍ਰਾਫ਼ਰ ਸਿੰਧੀ ਸੱਜਣ ਸੀ ।

ਸੂਬਾ ਗੀਡਾ ਸਿੰਘ ਜੀ ਆਪਣੇ ਬੱਚਿਆਂ ਨਾਲ ਆਏ, ਢੇਰ ਸਾਰੇ ਰੁਪਏ ਲਿਆਏ । ਉਹਨਾਂ ਪੂਰਬਾ ਨੂੰ ਦਿੱਤੇ ਕਿ ਇਹ 2400/– ਤੋਂ ਵੱਧ ਹੈ ! ਇਹ ਰਕਮ ਲੰਗਰ ਅਤੇ ਸ਼ਹੀਦੀਆਂ ਦੀ ਹੈ । ਲੰਗਰ ਦਾ ਰੁਪੈਆ ਪੂਰਬੇ ਲੈਣਾ ਚਾਹਿਆ ਅਤੇ ਸ਼ਹੀਦੀਆਂ ਦਾ ਮਾਤਾ ਜੀ ਨੂੰ ਦੇਣਾ ਚਾਹਿਆ । ਪਰ ਮਾਤਾ ਜੀ ਨੇ ਕਿਹਾ : ਦੋਵੇਂ ਰਕਮਾਂ ਕੋਲ ਰਖ । ਭੈਣੀ ਸਾਹਿਬ ਜਾ ਕੇ ਸ਼ਹੀਦੀਆਂ, ਸ਼ਹੀਦੀਆਂ ਵਾਲਿਆਂ ਨੂੰ ਦੇ ਦੇਵੀਂ । ਕਾਹਨੂੰ ਵੱਖ ਵੱਖ ਗਿਣਦਿਆਂ ਅਤੇ ਸੰਭਾਲਦਿਆਂ ਫਿਰਨਾ ਹੈ ।

## ਜੀਵਨ ਨਗਰੋਂ ਫੋਨ

7.30 ਹੋਏ ਤਾਂ ਅਮਰ ਸਿੰਘ ਨੰਬਰਦਾਰ ਦਾ ਜੀਵਨ ਨਗਰ ਵਲੋਂ ਸਤਿਗੁਰਾਂ ਦੇ ਨਾਂ ਫੋਨ ਆਇਆ । ਸਤਿਗੁਰੂ ਜੀ ਨੇ ਦੱਸਿਆ : ਚਾਰ ਪੰਜ ਜੰਗਲ ਰਾਤੀਂ ਆ ਗਏ ਹਨ, ਜ਼ਰਾ ਕਮਜ਼ੋਰੀ ਮਹਿਸੂਸ ਕਰਦਾ ਹਾਂ । ਬੇਬੇ (ਸਤਵੰਤ ਕੌਰ ਸੁਪਤਨੀ ਮਹਾਰਾਜ ਨਿਹਾਲ ਸਿੰਘ) ਜੀ ਦਾ ਭੋਗ ਵੀ ਹੈ ਅੱਜ । ਜੇ ਘਰ ਨਾ ਗਿਆ ਤਾਂ ਬਲੌ ਜੀ ਮਹਿਸੂਸ ਕਰਨਗੇ । ਵੱਡਾ ਕਾਕਾ ਚੱਲ ਪਿਆ ਹੈ, ਸ਼ਾਮੀ 4 ਵਜੇ (ਅਵਤਾਰ ਸਿੰਘ ਭੱਬਰ ਦੇ) ਸਸਕਾਰ ਦਾ ਵਕਤ ਰਖ ਲਓ, ਤਦ ਤਕ ਪਹੁੰਚ ਜਾਵੇਗਾ । ਮੇਰੇ ਵਲੋਂ ਵੀ ਪਿੰਡਾਂ ਵਿਚ ਕਹਿਲਵਾ ਦਿਓ ਕਿ ਸੰਗਤ ਹੁੰਮ ਹੁਮਾ ਕੇ ਆਵੇ । ਭੋਗ ਦਾ ਵਕਤ ਮਹਾਰਾਜ ਜੀ ਨਾਲ ਸਲਾਹ ਕਰਕੇ ਰਖਾਂਗੇ । ਘਰ ਵਾਲਿਆਂ ਨੂੰ ਮੇਰੇ ਵਲੋਂ ਧੀਰਜ ਦੇਣੀ । ਅੰਬੇ

(ਅਮਰਜੀਤ ਸਿੰਘ ਨਕੌੜਾ) ਦਾ ਕੇਸ ਕਿਵੇਂ ਚਲ ਰਿਹਾ ਹੈ ?

ਨੰਬਰਦਾਰ ਹਰ ਗੱਲ ਦਾ ਉਤਰ ਦਿੰਦਾ ਰਿਹਾ ਤੇ ਲੁੜੀਂਦੀਆਂ ਪੁੱਛਾਂ ਪੁੱਛਦਾ ਰਿਹਾ ।

## ਪਿਆਰਾ ਜੁਆਤਰਾ

ਪਤਾ ਲਗਾ ਸੀ ਕਿ ਸ੍ਰੀ ਸਤਿਗੁਰੂ ਜੀ ਦਾ ਬਣਨ ਵਾਲਾ ਜੁਆਤਰਾ ਸ੍ਰੀ ਜਗਤਾਰ ਸਿੰਘ ਕੁਝ ਸਮੇਂ ਦਾ ਬੈਂਗਲੋਰ ਗਿਆ ਹੋਇਆ ਸੀ । ਅੱਜ ਉਸ ਨੇ ਸ੍ਰੀ ਚਰਨਾਂ ਵਿਚ ਆ, ਮੱਥਾ ਟੇਕ ਕੇ ਪੁੱਛਿਆ : ਆਗਿਆ ਹੋਵੇ ਤਾਂ ਮੈਂ ਹੁਣ ਚਲਾ ਜਾਵਾਂ ? ਸੁਹਣੇ ਨਕਸ਼ਾਂ ਵਾਲਾ ਕਣਕ ਭਿੰਨਾ ਜਗਤਾਰ ਸਿੰਘ ਨਾਮਧਾਰੀ ਬਸਤਰਾਂ ਵਿਚ ਸਜ ਰਿਹਾ ਸੀ । ਸਤਿਗੁਰੂ ਜੀ ਨੇ ਉਹਦਾ ਫਿਕਰ ਕੀਤਾ ਕਿ ਉਹ 'ਕਾਕੇ' (ਠਾਕੁਰ ਦਲੀਪ ਸਿੰਘ) ਨਾਲ ਕਿਉਂ ਨਹੀਂ ਚਲਾ ਗਿਆ । ਜਗਤਾਰ ਸਿੰਘ ਨੇ ਅਰਜ਼ ਕੀਤੀ ਕਿ ਉਹ ਹਰਪਾਲ ਸਿੰਘ ਮੈਨੇਜਰ ਨਾਲ (ਸਰਸੇ ਵਲ) ਚਲਾ ਜਾਵੇਗਾ । ਅਤੇ ਦੋ ਮਿੰਟ ਬਾਅਦ ਸ੍ਰੀ ਹਰਪਾਲ ਸਿੰਘ ਨੇ ਵੀ ਆ ਕੇ ਜੀਵਨ ਨਗਰ ਜਾਣ ਦੀ ਆਗਿਆ ਮੰਗ ਲਈ ।

## ਸ. ਸੇਵਾ ਸਿੰਘ-ਮਨਮੋਹਣ ਸਿੰਘ

7.50 ਹੋਏ ਤਾਂ ਨਾਮਧਾਰੀ ਏਜੈਂਸੀਜ਼ ਵਾਲੇ ਸ. ਸੇਵਾ ਸਿੰਘ-ਮਨਮੋਹਣ ਸਿੰਘ ਹੁਰੀਂ ਦਰਸ਼ਨ ਕਰਨ ਆ ਗਏ । ਸਤਿਗੁਰੂ ਜੀ ਆਰਾਮ ਕਰਨ ਦੇ ਇਛੁਕ ਸਨ, ਪਰ ਕੌਣ ਆਰਾਮ ਕਰਨ ਦੇਵੇ ! ਸਤਿਗੁਰੂ ਜੀ ਨੇ ਆਪ ਹੀ ਕੁਛ ਮਿੰਟ ਇਹਨਾਂ ਨਾਲ ਇਕਾਂਤ ਲੈਣੀ ਸੀ । ਇਹਨਾਂ ਤੋਂ ਜੀਵਨ ਨਗਰ ਵਾਲੀਆਂ ਮਿਲਾਂ—ਰੂੰ ਤੇ ਝੋਨੇ—ਦੇ ਕਾਰੋਬਾਰ ਦੀ ਰਿਪੋਰਟ ਲਈ । ਪੁੱਛਿਆ ਗਿਆ ਕਿ ਕਿੰਨੇ ਭਾਈਵਾਲਾਂ ਨੂੰ ਕਿੰਨੀ ਕਿੰਨੀ ਰਕਮ ਮਿਲ ਗਈ ਏ ਆਦਿ ।

8-10 ਮਿੰਟ ਹੋਏ ਸਨ ਕਿ ਸ. ਰਾਜਿੰਦਰ ਸਿੰਘ ਹੈਦਰਾਬਾਦ ਇਹਦੇ ਵਡੇ ਭਰਾ ਦਾ ਦਾਮਾਦ ਸੁਰਿੰਦਰ ਸਿੰਘ ਮਨਚੰਦਾ ਅਤੇ ਸ੍ਰੀ ਮਾਤਾ ਜੀ ਏਸੇ ਕਮਰੇ ਵਿਚ ਆ ਗਏ ।

## ਲੁਧਿਆਣੇ ਤੋਂ ਫੋਨ

ਸ. ਸੁਰਿੰਦਰ ਸਿੰਘ ਲੁਧਿਆਣਾ ਵੀ ਅਜਿਹਾ ਗੁਰੂ ਪ੍ਰੇਮੀ ਹੈ ਕਿ ਜਿਥੇ ਵੀ ਹੋਵੇ, ਸਤਿਗੁਰੂ ਜੀ ਦਾ ਪਤਾ ਕਰਕੇ ਸੰਪਰਕ ਕਾਇਮ ਕਰਦਾ ਹੈ । ਇਸ ਪਿਰਤ ਨੂੰ ਕਾਇਮ ਰਖਦਿਆਂ ਉਸ ਵਲੋਂ ਅੱਜ ਵੀ ਇਕ ਫੋਨ ਆਇਆ । ਜਵਾਬ ਵਿਚ ਆਪ ਜੀ ਨੇ ਚੰਦ ਸ਼ਬਦ ਹੀ ਬੋਲੇ, ਪਰ ਉਸ ਨੂੰ ਵੀ ਪਿਆਰੇ ਝੱਬਰ ਦੀ ਚੜ੍ਹਾਈ ਬਾਰੇ ਦੱਸਿਆ ਗਿਆ ।

## ਸੂਬਾ ਪਰਵਾਰ

ਅਜੇ ਆਰਾਮ ਦੀ ਘੜੀ ਦੂਰ ਲਗਦੀ ਹੈ, ਫੋਨ ਤੋਂ ਵਿਹਲੇ ਹੋਏ ਹੀ ਸਨ ਕਿ ਸੂਬਾ ਗੰਡਾ ਸਿੰਘ ਜੀ ਅਤੇ ਉਨ੍ਹਾਂ ਦੇ ਲੜਕੇ ਗਿਆਨੀ ਜਸਵੰਤ ਸਿੰਘ, ਸ. ਬੇਅੰਤ ਸਿੰਘ ਅਤੇ ਉਨ੍ਹਾਂ ਦੀ ਪਤਨੀ ਆਣ ਹਾਜ਼ਰ ਹੋਏ । ਇਹਨਾਂ ਨਮਸਕਾਰ ਕੀਤੀ ਤਾਂ ਸਤਿਗੁਰਾਂ

ਆਖਿਆ : ਸੂਬਾ ਜੀ ਤੁਹਾਨੂੰ 21.9.79 ਨੂੰ ਭੈਣੀ ਸਾਹਿਬ ਆਉਣ ਲਈ ਆਖਿਆ ਸੀ, ਅੱਜ ਨਹੀਂ । ਇਹ ਵੀ ਉਠ ਆਏ ।

## ਕਾਲ (ਫੋਨ) ਨਿਊਯਾਰਕ ਤੋਂ

ਸਵੇਰ 8.30 ਵੱਜੇ ਹੀ ਸਨ ਕਿ ਸ੍ਰੀ ਸਤਿਗੁਰੂ ਜੀ ਦੇ ਅਨਿੰਨ ਪ੍ਰੇਮੀ ਸੇਠ ਤਰਲੋਕ ਸਿੰਘ ਦਾ ਫੋਨ ਨਿਊਯਾਰਕ ਤੋਂ ਆ ਗਿਆ । ਜਿਸ ਵੇਲੇ ਸੇਠ ਤਰਲੋਕ ਸਿੰਘ ਨਾਲ ਵਾਰਤਾਲਾਪ ਹੋ ਰਿਹਾ ਸੀ ਉਸ ਸਮੇਂ ਦੋ ਵਿਅਕਤੀ ਸਤਿਗੁਰਾਂ ਪਾਸ ਹੋਰ ਵੀ ਹੈ ਸਨ ਸ੍ਰੀ ਧਰਮ ਸਿੰਘ ਚਾਵਲਾ ਅਤੇ ਸ੍ਰੀ ਮਨਚੰਦਾ । ਸੁੱਖ ਸਾਂਦ ਉਪਰੰਤ ਅਵਤਾਰ ਸਿੰਘ ਦਾ ਗੁਜ਼ਰਨਾ ਵੀ ਜ਼ਰੂਰ ਦੱਸਿਆ ਗਿਆ ਹੋਵੇਗਾ । ਸਤਿਗੁਰੂ ਜੀ ਦਾ ਇਕ ਬਹੁਤ ਜ਼ਰੂਰੀ ਆਦਮੀ ਇਸ ਜਹਾਨੋਂ ਉਠ ਗਿਆ ਹੈ ।

## ਸ੍ਰੀ ਮਦਨ ਮਾਹਟਾ ਨੂੰ

ਮਾਹਟਾ ਐਂਡ ਕੰਪਨੀ (ਇਹ ਮਹਿਤਾ ਹੀ ਹਨ) ਦੇ ਸ੍ਰੀ ਮਦਨ ਲਾਲ ਮਾਹਟਾ, ਫੋਟੋਗ੍ਰਾਫ਼ੀ ਦੇ ਕਿੱਤੇ ਅਤੇ ਕਨਾਟ ਪਲੇਸ ਵਿਚ ਦੁਕਾਨ ਹੋਣ ਕਾਰਨ, ਸਤਿਗੁਰੂ ਜੀ ਨਾਲ ਚਿਰੋਕਣੇ ਸੰਬੰਧ ਰਖਦੇ ਹਨ। ਇਹਨਾਂ ਨੇ ਠਾਕੁਰ ਦਲੀਪ ਸਿੰਘ ਜੀ ਦੁਆਰਾ, ਜਾਂ ਕਿਵੇਂ, ਇਕ ਵਿਦੇਸ਼ੀ ਉਮਦਾ ਕੈਮਰਾ-ਲੈਨਜ਼ ਲਿਆਉਣ ਦੀ ਸਿਫ਼ਾਰਸ਼ ਕੀਤੀ-ਕਰਵਾਈ ਹੋਈ ਸੀ । ਸਤਿਗੁਰੂ ਜੀ ਨੇ ਮੈਨੂੰ ਯਾਦ ਫ਼ਰਮਾਇਆ ਤੇ ਦੱਸਿਆ : ਵੱਡਾ ਕਾਕਾ ਇਸ ਲੈਨਜ਼ ਦੀ ਕੀਮਤ ਪੁਛਦਾ ਸੀ । ਕੀਮਤ ਤਾਂ ਇਸ ਲੈਨਜ਼ ਦੀ 10,000/- ਹੈ, ਪਰ ਮੈਂ ਉਸ ਨੂੰ ਕਿਹਾ ਕਿ ਅਸਾਂ ਪੈਸਾ ਨਹੀਂ ਲੈਣਾ । ਇਹ ਵਡੇ ਕਾਕੇ (ਠਾਕੁਰ ਦਲੀਪ ਸਿੰਘ ਜੀ) ਨੇ ਜਾਕੇ ਮਦਨ ਹੁਰਾਂ ਨੂੰ ਦੇ ਦੇਣਾ ਸੀ ਪਰ ਉਹ ਚਲਾ ਗਿਆ ਹੈ । ਹੁਣ ਮੇਰਾ ਇਰਾਦਾ ਜਾਕੇ ਦੇਣ ਦਾ ਸੀ, ਪਰ ਉਹਨਾ ਨੂੰ ਏਥੇ ਹੀ ਮੰਗਵਾ ਲਿਆ ਹੈ । ਕੁਛ ਪਲਾਂ ਪਿਛੋਂ ਸ੍ਰੀ ਮਦਨ ਲਾਲ ਮਾਹਟਾ (ਮਹਿਤਾ) ਅਤੇ ਉਨ੍ਹਾਂ ਦੀ ਪਤਨੀ ਅੰਦਰ ਆ ਗਏ । ਉਹਨਾਂ ਨਮਸਕਾਰ ਕੀਤੀ । ਸਤਿਗੁਰੂ ਜੀ ਨੇ ਸੁਖ ਸਾਂਦ ਪੁੱਛੀ ।

ਸਤਿਗੁਰੂ ਜੀ ਬੈਠਣ ਕਮਰੇ ਵਿਚ ਪਲੰਘ ਪਰ ਬਿਰਾਜਮਾਨ ਸਨ । ਆਪ ਨੇ ਬਚਨ ਕੀਤਾ : ਮੇਰਾ ਚਲੇ ਜਾਣ ਦਾ ਪ੍ਰੋਗਰਾਮ ਸੀ ਝਟਪਟ । ਤੁਹਾਨੂੰ ਤਕਲੀਫ਼ ਦਿਤੀ ਹੈ । ਏਥੇ ਹੀ ਸੱਦ ਲਿਆ ਹੈ । ਤੁਸੀਂ, ਜ਼ਿਹੜੀ ਮੈਂ ਗੱਲ ਆਖਾਂ ਮੰਨ ਲੈਂਦੇ ਓ, ਇਸ ਲਈ ਕਹਿੰਦਾ ਹਾਂ ਕਿ ਅਹਿ ਲੈਨਜ਼ ਸੰਭਾਲ ਲਓ ।

ਅਤੇ ਸਤਿਗੁਰੂ ਜੀ ਨੇ ਕਾਰ ਚਾਲਕ ਗੁਰਮੁਖ ਸਿੰਘ ਦੇ ਹੱਥ ਫੜਿਆ ਲੈਨਜ਼ ਲੈ ਕੇ ਸ੍ਰੀ ਮਦਨ ਨੂੰ ਦੇ ਦਿਤਾ ।

ਸ੍ਰੀ ਮਦਨ ਨੇ ਸਨਿੰਮਰ ਧਨਵਾਦ ਕਰਦਿਆਂ ਉਸ ਦੀ ਕੀਮਤ ਪੁੱਛੀ । ਸਤਿਗੁਰੂ ਜੀ ਬੋਲੇ : ਨਾ ਮੈਂ ਆਪਣੇ ਕਾਕਿਆਂ ਤੋਂ ਕਿਸੇ ਚੀਜ਼ ਦੀ ਕੀਮਤ ਲੈਂਦਾ ਹਾਂ ਤੇ ਨਾ ਹੀ ਤੁਹਾਥੋਂ ਇਹ ਸੁਆਲ ਪੈਦਾ ਹੋਵੇਗਾ । ਮਦਨ ਜੀ ਦੀਆਂ ਅੱਖਾਂ ਵਿਚ ਚਮਕ ਆ ਗਈ । ਕ੍ਰਿਤੱਗਤਾ ਭਰੇ ਹਿਰਦੇ ਨਾਲ ਉਨ੍ਹਾਂ ਫਿਰ ਆਖਿਆ : ਇਹ ਬਹੁਤ ਵਡੀ ਸਾਰੀ ਚੀਜ਼ ਹੈ, ਕਿਵੇਂ ਪਰਵਾਨ ਕਰਾਂ ?

ਅੰਤ ਸਤਿਗੁਰੂ ਜੀ ਦੇ ਸਨੇਹ ਅਗੇ ਹਾਰ ਮੰਨਣੀ ਪਈ । ਥੋੜਾ ਚਿਰ ਏਸੇ ਲੈਨਜ਼ ਬਾਰੇ ਗੱਲਬਾਤ ਕਰਕੇ ਇਹ ਜੋੜਾ ਵੀ ਬਾਹਰ ਚਲਾ ਗਿਆ । ਸਤਿਗੁਰਾਂ ਨੇ ਮਦਨ ਜੀ ਦੀ ਕੋਈ ਦਲੀਲ ਨਹੀਂ ਸੁਣੀ । ਲੈਨਜ਼ ਬੜੀ ਮੁਸ਼ਕਲ ਨਾਲ ਲਭ ਕੇ ਅਤੇ ਖਰੀਦ ਕੇ ਲਿਆਏ ਸਨ । ਸਤਿਗੁਰੂ ਜੀ ਨੇ ਇਹ ਦੇ ਕੇ ਸੁਖ ਮਹਿਸੂਸ ਕੀਤਾ ।

ਸਤਿਗੁਰੂ ਜੀ ਨੇ ਦੱਸਿਆ : ਅਸੀਂ ਕਿਸੇ ਨਾਲ ਦੇ ਸੇਵਕ ਜਾਂ ਆਪਣੇ ਚੋਂ ਸਹਿ ਯਾਤਰੀ ਨੂੰ ਵੀ ਮਹਿੰਗਾ ਸਾਮਾਨ ਨਾਲ ਨਹੀਂ ਲਿਆਉਣ ਦਿੰਦੇ ਪਰ ਇਹ ਗੱਲਾਂ ਕਦੇ ਕਦੇ ਪਿਆਰ, ਇਕ ਪਾਸੇ ਕਰਨ ਤੇ, ਮਜਬੂਰ ਕਰ ਦਿੰਦਾ ਹੈ ।

### ਇਕ ਅਯੋਗ ਚਿੱਠੀ

ਏਨੇ ਚਿਰ ਨੂੰ ਸਾਬਕਾ ਸਕੱਤਰ ਗੁਰਭਜਨ ਸਿੰਘ ਵੀ ਆ ਗਿਆ । ਸੱਚੇ ਪਾਤਸ਼ਾਹ ਜੀ ਨੇ ਮੈਨੂੰ ਅਤੇ ਗੁਰਭਜਨ ਸਿੰਘ ਨੂੰ ਬੈਠਾ ਕੇ, ਇਕ ਚਿੱਠੀ ਦਾ ਜ਼ਿਕਰ ਕੀਤਾ ਜੁ ਕਿਸੇ ਸੋਖੇ ਵਿਅਕਤੀ ਨੇ ਨਿਊਯਾਰਕ ਵਿਚ ਸਾਬਕਾ ਸੇਵਕ ਗੁਲਜ਼ਾਰ ਸਿੰਘ ਨੂੰ ਭੇਜੀ ਸੀ । ਸੇਠ ਤਰਲੋਕ ਸਿੰਘ ਜੀ ਦੀ ਮਾਰਫਤ ਇਹ ਸਤਿਗੁਰੂ ਜੀ ਤਕ ਅਪੜੀ । ਚਿੱਠੀ ਵਿਚ ਸਾਬਕਾ ਸੇਵਕ ਤੋਂ ਕੁਝ ਨਾਜਾਇਜ਼ ਚੀਜ਼ਾਂ ਮੰਗਵਾਣ ਦੀ ਗੱਲ ਸੀ । ਸਤਿਗੁਰਾਂ ਬਚਨ ਕੀਤਾ : ਇਹੋ ਜਿਹੀ ਮੰਗ ਵਾਲੇ ਦੀ ਤਾਂ ਭਰੀ ਸਭਾ ਵਿਚ 'ਸੇਵਾ' ਕਰਨੀ ਚਾਹੀਦੀ ਹੈ ।

### ਤੇ ਗੱਲ ਮੁੱਕ ਗਈ

ਨਾਮਧਾਰੀ ਕਾਲੋਨੀ ਦੀ ਨਾਮਧਾਰੀ ਧਰਮਸਾਲਾ ਨਾਲ ਸੰਬੰਧਤ ਦੋ ਜ਼ਰੂਰੀ ਵਿਅਕਤੀ ਸਤਿਗੁਰੂ ਜੀ ਪਾਸ ਅਰਜ਼ ਕਰਨ ਲਗੇ ਕਿ ਫਲਾਂ ਬੰਦਾ ਨਾਮਧਾਰੀ ਧਰਮਸਾਲਾ ਦੇ ਨੇੜੇ ਆਪਣਾ ਟ੍ਰੱਕ ਆਦਿ ਲਿਆ ਖੜਾ ਕਰਦਾ ਹੈ । ਹੋਰ ਤਾਂ ਸਾਰੀ ਗੱਲ ਠੀਕ ਹੋ ਗਈ ਹੈ ਪਰ ਆਪ ਜੀ ਦੁਆਰਾ ਵੀ ਉਸਨੂੰ ਵਰਜਿਆ ਜਾਣਾ ਚਾਹੀਦਾ ਹੈ, ਦੂਜੀ ਘੜੀ ਉਹੋ ਸਿੰਘ ਆ ਹਾਜ਼ਰ ਹੋਇਆ । ਸਾਰੀ ਗੱਲਬਾਤ ਹੋਣ ਤੇ ਉਸਨੇ ਆਖਿਆ : ਜਿਵੇਂ ਕਹੋਗੇ ਦੀਨ ਦਿਆਲ। ਮੈਂ ਆਪਣਾ ਵਾਹਨ ਓਥੇ ਨਹੀਂ ਖਲਿਹਾਰਾਂ ਗਾ । ਅਤੇ ਗੱਲ ਮੁੱਕ ਗਈ ।

### ਕਕਾਰਡ ਬਾਰੇ

ਸਤਿਗੁਰੂ ਜੀ ਨੇ ਤੇਜ਼ ਤਰ ਗਤੀ ਵਾਲੇ ਜਹਾਜ਼ ਕੰਕਾਰਡ ਬਾਰੇ ਜ਼ਿਕਰ ਕਰਦਿਆਂ ਦੱਸਿਆ : ਇਸ ਦੇ ਚੱਲਣ ਨਾਲ ਨਿਊਯਾਰਕ ਲੰਡਨ ਤੋਂ ਸਾਢੇ ਤਿੰਨ ਘੰਟੇ ਦਾ ਫਾਸਲਾ ਰਹਿ ਗਿਆ ਹੈ । ਜਦੋਂ ਇਸਨੇ ਉਤਰਨਾ ਹੁੰਦਾ ਹੈ, ਸਾਰਾ ਅੱਡਾ ਸਾਫ਼ ਤੇ ਵਿਹਲਾ ਹੋਣਾ ਚਾਹੀਦਾ ਹੈ । ਅਸੀਂ ਨਿਊਯਾਰਕ ਪਹੁੰਚ ਤਾਂ ਤਿੰਨ ਘੰਟਿਆਂ ਵਿਚ ਹੀ ਗਏ ਸਾਂ, 28 ਮਿੰਟ ਅੱਡੇ ਦੀ ਵਿਹਲ ਉਡੀਕਦਿਆਂ ਹੀ ਆਕਾਸ਼ ਵਿਚ ਘੁੰਮਦੇ ਰਹੇ । ਕੰਕਾਰਡ 48000 ਫੁਟ ਦੀ ਉਚਾਈ ਤੇ ਉਡਦਾ ਹੈ ਜਦੋਂ ਕਿ ਦੂਜੇ ਜਹਾਜ਼ 35000 ਤਕ ਵੱਧ ਤੋਂ ਵੱਧ ਉਚਾਈ ਲੈਂਦੇ ਹਨ । ਇਹ 1360 ਮੀਲ ਫ਼ੀ ਘੰਟਾ ਦੀ ਰਫ਼ਤਾਰ ਤੇ ਉੱਡਿਆ ਹੈ ਜਦੋਂ ਕਿ ਆਵਾਜ਼ ਦੀ ਰਫ਼ਤਾਰ 600 ਮੀਲ ਪ੍ਰਤੀ ਘੰਟਾ ਹੈ ।

ਇਹ ਜਾਣਕਾਰੀ ਸਤਿਗੁਰੂ ਜੀ ਨੇ ਸ਼੍ਰੀ ਮਦਨ ਮਾਹਟਾ ਨਾਲ ਸਾਂਝੀ ਕੀਤੀ ਸੀ।

## ਇਕਰਾਰ ਦਾ ਢੰਗ

ਕੰਕਾਰਡ ਦਾ ਜ਼ਿਕਰ ਕਰਦਿਆਂ ਸਤਿਗੁਰਾਂ ਫ਼ਰਮਾਇਆ : ਮੇਰਾ ਜੀ ਕਰਦਾ ਸੀ ਕਿ ਐਤਕਾਂ ਕਵੀ ਹੁਰਾਂ ਨੂੰ ਵੀ ਇਹ ਵਖਾ ਦਿਆਂ। (ਮੁਸਕਰਾ ਕੇ) ਸਿਰਫ ਵਖਾ ਦਿਆਂ, ਹੋਰ ਕੁਝ ਨਹੀਂ। ਮੈਂ ਆਖਿਆ : ਜਦੋਂ ਪਰਸੋਂ ਮੈਂ ਆਪ ਜੀ ਦਾ ਲਿਖਿਆ ਹੋਇਆ ਕਾਰਡ ਪ੍ਰਾਪਤ ਕੀਤਾ ਤਾਂ ਮੇਰੇ ਮਨ ਵਿਚ ਸੀ ਸਤਿਗੁਰੂ ਜੀ ਨੇ ਮੈਨੂੰ ਐਸੇ ਮੌਕੇ ਯਾਦ ਕੀਤਾ ਹੈ ਜਦੋਂ ਕਿ ਨਾਲ ਖੜਨਾ ਵੀ ਸੋਚਿਆ ਜਾ ਸਕਦਾ ਹੈ। ਸਤਿਗੁਰੂ ਜੀ ਨੇ ਦੱਸਿਆ : ਮੈਨੂੰ ਕੰਕਾਰਡ ਤੇ ਬੈਠਿਆਂ ਯਾਦ ਆਇਆ ਕਿ ਇਹ ਮਾਇਆ ਹੀ ਬੰਦੇ ਨੂੰ ਰੱਬ ਵਲੋਂ ਭੁਲਾਂਦੀ ਹੈ। ਤਾਂ ਹੀ ਤੁਹਾਨੂੰ ਤੇ ਭਾਰਤੀ ਜੀ ਨੂੰ ਮਾਇਆ ਬਾਰੇ ਤੁਕਾਂ ਲਿਖੀਆਂ ਸਨ।

## ਮਰਿਆਦਾ ਵਾਲੇ

ਸਤਿਗੁਰੂ ਜੀ ਨੇ (ਮਹਿਤਾ-ਮਾਹਟਾ ਨੂੰ) ਦੱਸਿਆ : ਮੇਰੇ ਵਰਗੀ ਮਰਿਆਦਾ ਵਾਲਾ ਇਕ ਪਰਵਾਰ, ਸੇਠ (ਤਰਲੋਕ ਸਿੰਘ) ਜੀ ਦਾ ਲੜਕਾ ਬੈਂਕੌਕ ਵਿਚ ਹੈ, ਦੂਜਾ ਵੀ ਸੇਠ ਜੀ ਦਾ ਹੀ ਲੜਕਾ ਹੈ ਨਿਊਯਾਰਕ ਵਿਚ। ਇਹ ਦੋਵੇਂ ਜੀ 50 ਮੀਲ ਤੋਂ ਸੁੱਚਾ ਪਾਣੀ ਭਰ ਕੇ ਲਿਆਉਂਦੇ ਹਨ, ਕਾਫ਼ੀ ਕਠਿਨ ਹੈ। ਤੀਜਾ ਲੜਕਾ ਤਰਸੇਮ ਸਿੰਘ (ਅਵਤਾਰ ਸਿੰਘ ਭਮਰਾ ਦਾ) ਇੰਗਲੈਂਡ ਵਿਚ ਹੈ ਜੁ ਮੇਰੇ ਵਾਂਗ ਹੀ ਮਰਿਆਦਾ ਰਖਦਾ ਹੈ। ਚੌਥੇ ਬਾਰੇ ਜ਼ਿਕਰ ਹੋਇਆ ਕਿ ਉਹ ਅਫਰੀਕਾ ਦੇ ਸ਼ਹਿਰ ਨੈਰੋਬੀ ਵਿਖੇ ਹੈ, ਪ੍ਰੀਤਮ ਸਿੰਘ ਮਠਾੜੂ।

## ਗ਼ਲਤ ਵਿਆਹ ਵਾਲੇ

ਸਵੇਰੇ ਜਿਸ ਗ਼ਲਤ ਵਿਆਹ ਬਾਰੇ ਚਿਠੀ ਪ੍ਰਾਪਤ ਹੋਈ ਸੀ ਉਸ ਨਾਲ ਸੰਬੰਧਤ ਵਿਅਕਤੀਆਂ ਨੂੰ ਬੁਲਾ ਲਿਆ ਗਿਆ ਸੀ। ਹੋਰ ਵੀ ਕੁਛ ਸਿਆਣੇ ਆ ਗਏ। ਪਰਵਾਰ ਨੂੰ ਬਥੇਰਾ ਸਮਝਾਇਆ ਗਿਆ ਕਿ ਇਹ ਰਿਸ਼ਤਾ ਕਿੰਞ ਅਯੋਗ ਹੈ। ਸਤਿਗੁਰੂ ਬੜੇ ਜ਼ੋਰ ਨਾਲ ਧਿਆਨ ਉਪਰ ਕਰਵਾਂਦੇ, ਸੰਬੰਧਤ ਸਜਣ ਨੀਵੀਂ ਨਜ਼ਰੇ ਚੁਪ ਕਰਕੇ ਸੁਣਦੇ ਰਹੇ। ਅੰਤ ਡੇਢ ਘੰਟਾ ਹੋਰ ਸਲਾਹ ਮਸ਼ਵਰਾ ਕਰਕੇ ਵਾਪਸ ਆ 'ਮਰਜ਼ੀ' ਦੱਸਣ ਲਈ ਆਖ ਕੇ ਪਰਵਾਰ ਨੂੰ ਥੋੜਾ ਤਣਾਉ ਰਹਿਤ ਕੀਤਾ ਗਿਆ।

## ਨਿਰਮਾਣ ਪਰਵਾਰ

ਉਪ੍ਰੋਕਤ ਜਥੇ ਤੋਂ ਵਿਹਲਿਆਂ ਹੋ, ਸਤਿਗੁਰੂ ਜੀ ਨੇ ਲੱਕ ਸਿੱਧਾ ਕੀਤਾ ਹੀ ਸੀ ਕਿ ਸੰਤ ਅਮਰ ਸਿੰਘ ਨਿਰਮਾਣ ਦਾ ਵੱਡਾ ਸਪੁਤਰ ਸ. ਮੱਖਣ ਸਿੰਘ, ਉਸਦੀ ਪਤਨੀ ਛੋਟਾ ਸਪੁਤਰ ਸ. ਅਵਤਾਰ ਸਿੰਘ ਅਤੇ ਇਹਦੀ ਪਤਨੀ ਅਤੇ ਦੂਜੇ ਦੋਵੇਂ ਭਰਾ ਵੀ ਇਹਨਾਂ ਦੇ ਆ ਗਏ। ਸ਼੍ਰੀ ਨਿਰਮਾਣ ਵੀ ਨਾਲ ਸਨ। ਸਤਿਗੁਰੂ ਜੀ 8-10 ਮਿੰਟ

ਇਹਨਾਂ ਨਾਲ ਵੀ ਹੌਸਲਾ ਦੇਣ ਵਾਲੇ ਬਚਨ ਕੀਤੇ ਅਤੇ ਪ੍ਰਸੰਨਤਾ ਪ੍ਰਗਟ ਕੀਤੀ ਕਿ ਇਹਨਾਂ ਬੜੀ ਦ੍ਰਿੜ੍ਹਤਾ ਨਾਲ ਆਪਣੇ ਘਰ ਜੁਆਨ ਬੱਚੇ ਦੀ ਮੌਤ ਉਤੇ ਕਿਸੇ ਨੂੰ ਰੋਣ-ਕੁਰਲਾਣ ਨਹੀਂ ਦਿੱਤਾ।

## ਫੋਨ ਭੈਣੀ ਸਾਹਿਬ ਤੋਂ

ਅਚਾਨਕ ਇਸ ਅਵਸਰ ਦਾ ਪਹਿਰੂ ਸੰਤ ਗੁਰਚਰਨ ਸਿੰਘ ਮੱਲ੍ਹਵਾਲੀ ਟੈਲੀਫੋਨ (ਯੰਤਰ) ਚੁਕੀ ਅੰਦਰ ਆ ਗਏ : ਸੱਚੇ ਪਾਤਸ਼ਾਹ ਭੈਣੀ ਸਾਹਿਬੋਂ ਕਾਲ ਹੈ। ਸਤਿਗੁਰੂ ਜੀ ਨੇ ਚੋਂਗਾ ਚੁਕਿਆ। ਸੁਣਿਆ। ਜਵਾਬ ਵਿਚ ਜੋ ਕੁਝ ਕਿਹਾ ਉਹ ਇਹ ਸੀ ਕਿ ਅਜ ਰਾਤ 7 ਵਜੇ ਤਕ ਭੈਣੀ ਸਾਹਿਬ ਪਹੁੰਚ ਜਾਣਗੇ। ਕੱਲ੍ਹ ਆਸਾ ਦੀ ਵਾਰ ਅੰਮ੍ਰਿਤਸਰ, ਸ਼ਹੀਦਾਂ ਦੇ ਮੇਲੇ ਤੇ ਜਾਕੇ ਸੁਣਨੀ ਹੈ। ਏਥੋਂ ਭੋਗ ਪਾ ਕੇ ਮੇਲੇ ਦਾ ਭੈਣੀ ਸਾਹਿਬ ਲਈ ਰਵਾਨਗੀ ਹੋਵੇਗੀ।

## ਅਬੁਲਖਰਾਣੀਆਂ ਸਰਦਾਰ

ਇਸੇ ਦੌਰਾਨ ਇਕ ਉਚਾ ਲੰਮਾ, ਚੌੜਾ ਚਕਲਾ ਸਰਦਾਰ ਅੰਦਰ ਆਇਆ। ਉਸਨੇ ਸਤਿਗੁਰੂ ਜੀ ਦੇ ਚਰਨਾਂ ਤੇ ਨਾਮਧਾਰੀਆਂ ਵਾਂਗੂੰ ਝੁਕ ਕੇ ਮੱਥਾ ਟੇਕਿਆ। ਉਸਦਾ ਦਾੜ੍ਹਾ ਖੁਲ੍ਹਾ ਅਤੇ ਭਰਪੂਰ ਵੇਖ ਕੇ ਸਤਿਗੁਰੂ ਜੀ ਪ੍ਰਸੰਨ ਹੋਏ। ਸਤਿਗੁਰੂ ਜੀ ਨੇ ਉਸਦੇ ਬੱਚਿਆਂ ਨਾਲ ਵੀ ਤਾਲ ਮੇਲ ਕਰਨ-ਕਰਵਾਣ ਦੀ ਗੱਲ ਕੀਤੀ। ਇਸ ਨੇ ਵੀ ਸਤਿਗੁਰੂ ਜੀ ਤੋਂ ਅਸੈਂਬਲੀ ਚੋਣ ਲੜਨ ਹਿਤ ਆਸ਼ੀਰਵਾਦ ਮੰਗੀ। ਸਤਿਗੁਰੂ ਜੀ ਨੇ ਨਾਮਧਾਰੀ ਦਰਬਾਰ ਅਤੇ ਮਹਾਰਾਜ ਜੀ ਕੋਲ ਜਾ ਕੇ ਗੱਲ ਕਰਨ ਲਈ ਆਖਿਆ।

ਮੈਨੂੰ ਉਸ ਬਾਰੇ ਦੀਨ ਦਿਆਲ ਜੀ ਨੇ ਦੱਸਿਆ : ਇਹ ਸਾਡਾ ਔਖੇ ਦਿਨਾਂ ਦਾ ਸਾਥੀ ਹੈ। ਆਪੂੰ ਬਣੇ ਦੁਸ਼ਮਣਾਂ ਦੇ ਕੈਂਪ ਵਿਚ ਜੋ ਰਿੱਝਦਾ ਪੱਕਦਾ ਸੀ, ਇਸਦੇ ਸਹਿਯੋਗ ਨਾਲ ਸਾਡੇ ਤਕ ਅੱਪੜ ਜਾਂਦਾ ਸੀ।

ਇਹ ਸੱਜਣ ਪੰਜਾਬ ਕਾਂਗ੍ਰਸ ਦਾ ਧੜੱਲੇਦਾਰ ਮੈਂਬਰ ਹੈ। ਇੰਦਰਾ ਗਾਂਧੀ ਕੋਲੋਂ ਆਪਣੀ ਸਿਫਾਰਸ਼ ਕਰਵਾਣੀ ਚਾਂਹਦਾ ਸੀ।

## ਸ. ਰਣਧੀਰ ਸਿੰਘ ਖਾਰਾ

ਸਤਿਗੁਰੂ ਜੀ ਆਰਾਮ ਹਿਤ ਅਸਲੋਂ ਨਿਜੀ ਕਮਰੇ ਵਿਚ ਜਾਣਾ ਚਾਹੁੰਦੇ ਸਨ। ਪਰ ਅਰਜ਼ਾਂ ਵਾਲਿਆਂ ਦਾ ਤਾਂਤਾ ਮੁਕਣ ਵਿਚ ਨਹੀਂ ਸੀ ਆ ਰਿਹਾ। ਸੰਤ ਰਣਧੀਰ ਸਿੰਘ ਨੇ ਆ ਅਰਜ਼ ਕੀਤੀ। ਉਸਦੇ ਬੱਚੇ ਦਾ ਆਨੰਦ ਕਾਰਜ ਕਰਨ ਦੀ ਆਗਿਆ ਮਿਲੇ।

ਸਤਿਗੁਰਾਂ ਕਹਿਆ : ਵਡੇ ਕਾਕੇ ਨੂੰ ਆ ਲੈਣ ਦਿਓ। ਉਸ ਏਥੇ 20 ਜਾਂ 21 ਨੂੰ ਆਉਣਾ ਹੈ। ਦੋਵੇਂ ਧਿਰਾਂ ਉਸ ਨੂੰ ਮਿਲ ਲਿਓ। ਮੈਨੂੰ ਉਸ ਰਾਹੀਂ ਪਤਾ ਲਗਣ ਤੇ ਆਨੰਦ ਹੋ ਜਾਵੇਗਾ—ਪਰ ਦਮਦਮੇ ਮੇਲੇ ਤੇ।

## ਪੰਡਿਤ ਬਿਰਜੂ ਮਹਾਰਾਜ

ਰਣਧੀਰ ਸਿੰਘ ਗਏ ਤਾਂ ਪ੍ਰਸਿਧ ਕੱਥਕ ਨਰਤਕ ਪੰਡਿਤ ਬਿਰਜੂ ਮਹਾਰਾਜ ਦਰਸ਼ਨ ਕਰਨ ਲਈ ਅੰਦਰ ਆ ਗਏ। ਸਫ਼ੈਦ ਕਪੜੇ, ਕਢਾਈਦਾਰ, ਮੂੰਹ ਵਿਚ ਪਾਨ। ਸਨਿੰਮਰ ਚਰਨਾਂ ਪਰ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਪਰਵਾਰਕ ਸੁਖ-ਅਨੰਦ ਜਾਣੀ ਅਤੇ ਆਖਿਆ : ਅੰਬੇ ਨੂੰ ਪੈਰਾਂ ਦੀ ਥਾਪ ਨਾਲ ਤਬਲਾ ਅੰਤੇ ਤਬਲੇ ਤੇ ਨਿਰਤ ਦੇ ਬੋਲ ਤੇ ਮੂੰਹੋਂ ਉਚਾਰਨ ਕਰਕੇ ਸਿਖਾਣ ਲਈ ਜਤਨ ਕਰਨਾ। ਫਿਰ ਲੰਮਾ ਚਿਰ ਤਕ ਗੱਲ ਬਾਤ ਹੁੰਦੀ ਰਹੀ। ਪੰਡਿਤ ਜੀ ਬਾਰ-ਬਾਰ ਕਹੀ ਜਾ ਰਹੇ ਸਨ : ਆਪ ਨੂੰ ਮਿਲਣ ਤੇ ਬੜਾ ਚਿੱਤ ਕਰਦਾ ਸੀ, ਸਮਾ ਮਿਲ ਗਿਆ, ਧੰਨਵਾਦ।

ਕੁਝ ਨੱਚਣ ਦੀਆਂ ਗੱਲਾਂ ਤੇ ਕੁਛ ਹੋਰ ਹੋ ਕੇ ਪੰਡਿਤ ਜੀ ਨੇ ਟੇਪ ਰਿਕਾਰਡਰ ਲਿਆ ਕੇ ਦੇਣ ਦੀ ਫ਼ਰਮਾਇਸ਼ ਪਾ ਦਿੱਤੀ। ਪੰਡਿਤ ਬਿਰਜੂ ਮਹਾਰਾਜ ਲੰਮਾ ਸਮਾ ਗੱਲ ਬਾਤ ਕਰਦੇ ਰਹੇ ਅਤੇ ਇਕ ਵਾਰ ਤਾਂ ਭਾਰਤ ਦਾ ਚੋਟੀ ਦਾ ਨਿਰਤਕਾਰ ਏਥੋਂ ਤਕ ਕਹਿ ਗਿਆ : ਜੇ ਮੈਨੂੰ ਬਾਲ ਬੱਚੇ ਦਾ ਫ਼ਿਕਰ ਨਾ ਹੋਵੇ ਤਾਂ ਮੈਂ ਤਾਂ ਆਪ ਜੀ ਦੇ ਨਾਲ ਹੀ ਫਿਰਦਾ ਰਹਾਂ ਅਤੇ ਰੋਜ਼ ਆਪ ਦੇ ਸੋਹੇਂ ਨੱਚਦਾ ਰਹਾਂ।

ਬਹੁਤੇ ਕਲਾਕਾਰਾਂ ਦਾ ਜਿਵੇਂ ਪਾਨ ਬਿਨਾ ਸਰਦਾ ਨਹੀਂ। ਇਕ ਵਾਰ ਤਾਂ ਇਹਨਾਂ ਵੀ ਮੂੰਹ ਵਿਚ ਪਾਨ ਪਾਣ ਦੀ ਆਗਿਆ ਮੰਗੀ। ਏਥੇ ਸਤਿਗੁਰਾਂ ਫਰਮਾਇਆ : ਜੇ ਪਾਨ ਖਾਣਾ ਜ਼ਰੂਰੀ ਹੀ ਹੈ ਤਾਂ ਇਸ ਚੋਂ ਤਮਾਕੂ ਕੱਢ ਦਿਓ, ਵਲਾਇਤ ਖਾਂ ਜੀ ਨੇ ਵੀ ਛੱਡ ਦਿੱਤਾ ਹੈ।

ਸਤਿਗੁਰੂ ਜੀ ਨੇ ਸ਼੍ਰੀ ਹਰਜਿੰਦਰ ਸਿੰਘ ਅਤੇ ਸ਼੍ਰੀ ਕਿਰਨਪਾਲ ਸਿੰਘ ਦਾ ਸੰਤੂਰ ਵਾਦਨ ਵੀ ਆਪਣੀ ਟੇਪ ਰੀਕਾਰਡ ਤੋਂ ਬਿਰਜੂ ਮਹਾਰਾਜ ਨੂੰ ਸੁਣਾਇਆ। ਇਹ ਰੀਕਾਰਡਿੰਗ ਇਸ ਵਾਰ ਬੰਬਈ ਤੋਂ ਲਿਆਏ ਸਨ, ਉਹਨਾਂ ਨੂੰ ਸੁਣ ਕੇ।

ਸਤਿਗੁਰੂ ਜੀ ਨੇ ਉਸਤਾਦ ਨਰਤਕ ਨੂੰ ਦੱਸਿਆ : ਸਤਿਗੁਰਾਂ ਦੀ ਕਿਰਪਾ ਨਾਲ ਢਾਈ ਸੌ ਧਰੁਪਦ (ਠਰੰਮੇ ਭਰਿਆ ਸ਼ਾਸਤਰੀ ਗਾਇਨ) ਸਿਖੇ ਹਨ। ਸਤਿਗੁਰੂ ਜੀ ਨੇ ਇਕ ਸ਼ਬਦ 'ਕਰ ਨਾਦ ਬਿਲਾਵਲ ਰਾਗ' ਦੀਆਂ ਸੁਰਾਂ ਵੀ ਚਲਦੀ ਗੱਲੇ ਸੁਣਾ ਦਿੱਤੀਆਂ।

ਅਤੇ 11 ਵਜੇ ਪੰਡਿਤ ਜੀ ਨੇ ਵਿਦਾ ਹੋਣ ਲਈ ਆਗਿਆ ਲੈ ਲਈ। ਸਤਿਗੁਰੂ ਜੀ ਆਰਾਮ ਕਰਨ ਲਈ ਉਠਣ ਹੀ ਵਾਲੇ ਸਨ ਕਿ ਸ਼੍ਰੀ ਗੁਰਭਜਨ ਸਿੰਘ ਆਣ ਹਾਜ਼ਰ ਹੋਇਆ : ਡੇਹਰਾਦੂਨ ਤੋਂ ਕਾਲ ਹੈ। ਹੁਣ 11.05 ਹੋਏ ਸਨ।

"ਖਾਂ ਸਾਹਿਬ, ਸਤਿ ਸ੍ਰੀ ਅਕਾਲ ਜੀ।"

... ... ...

"ਬਹੁਤ ਦੇਰ ਕੇ ਬਾਅਦ ਆਪ ਕੇ ਦਰਸ਼ਨ ਹੁਏ ਹੈਂ। ਕੱਲ ਰਾਤ ਆਇਆ ਥਾ।"

... ... ...

"ਬਹੁਤ ਠੀਕ ਹੈ। ਧਰਮਵੀਰ ਭੀ ਵਹਾਂ ਰਾਜ਼ੀ ਖ਼ੁਸ਼ੀ ਹੈ।"

... ... ...

"ਏਕ ਮਹੀਨਾ ਬਹੁਤ ਮਸਰੂਫ਼ੀਅਤ ਹੈ। ਫਿਰ ਫੋਨ ਪੇ ਮਿਲਨੇ ਕੀ ਕੋਸ਼ਿਸ਼ ਕਰੂੰਗਾ।"

... ... ...

"ਉਸ ਕਾ (ਧਰਮ ਵੀਰ ਦਾ) ਪ੍ਰੋਗਰਾਮ ਬਹੁਤ ਅੱਛਾ ਹੂਆ ਹੈ। ਲੋਗੋਂ ਨੇ ਬੜਾ ਪਸੰਦ ਕੀਆ ਹੈ।"

... ... ...

"ਆਪ ਕੇ ਦਰਸ਼ਨ ਅਬ ਸ਼ੇਰ ਸਿੰਘ ਕੇ ਕਾਮ (ਸਿਤਾਰ ਵਾਦਨ) ਸੇ ਕਰੂੰਗਾ।"

... ... ...

"ਬਹੁਤ ਮਿਹਰਬਾਨੀ, ਆਪ ਕੀ, ਆਪ ਯਾਦ ਰਖਤੇ ਹੈ।"

... ... ...

"ਅੱਛਾ, ਸਤਿ ਸ੍ਰੀ ਅਕਾਲ।"

## ਦਲਬੀਰ ਸਿੰਘ ਪਰਮਜੀਤ ਸਿੰਘ

ਦੋਵੇਂ ਭਰਾ ਚੌੜੀਆਂ ਛਾਤੀਆਂ ਵਜ਼ਨੀ ਸਰੀਰ ਲਈ ਦਰਸ਼ਨਾਂ ਨੂੰ ਆਏ। ਬੜੇ ਜੁਆਨ ਹਨ। ਸਤਿਗੁਰਾਂ ਨੂੰ ਨਮਸਕਾਰ ਕੀਤੀ। ਤਾਂ ਆਪ ਜੀ ਆਰਾਮ ਲਈ ਨਿਜੀ ਕਮਰੇ ਵਿਚ ਚਲੇ ਹੀ ਗਏ। ਦਲਬੀਰ ਸਿੰਘ ਆਪ ਜੀ ਨਾਲ ਛੋਟੇ ਭਰਾ ਦੀ ਸ਼ਾਦੀ ਬਾਰੇ ਗੱਲ ਬਾਤ ਕਰਨੀ ਚਾਹੁੰਦਾ ਸੀ ਪਰ ਪਰਮਜੀਤ ਸਿੰਘ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਨੇ ਕੱਲ੍ਹ ਹੀ ਉਸ ਨਾਲ ਗੱਲ ਕਰ ਲਈ ਸੀ, ਜਦੋਂ ਉਹ ਖ਼ੁਦ ਕੋਠੀ ਦਰਸ਼ਨ ਲਈ ਆਇਆ ਸੀ। ਦੋ ਪਰਵਾਰ ਸ਼ਾਦੀ ਲਈ ਤਿਆਰ ਹਨ। ਦੋਵੇਂ ਭਰਾ ਹੀ ਇਸ ਪ੍ਰਾਪਤੀ ਤੇ ਸੰਤੁਸ਼ਟ ਸਨ।

## ਬੇਬੇ ਜੀ ਨਮਿਤ ਭੋਗ

ਸਤਿਗੁਰੂ ਜੀ ਪੂਰੇ ਬਾਰਾਂ ਵਜੇ ਗੱਡੀ 'ਚਿ ਬੈਠ ਕੇ ਕੋਠੀਓਂ ਬਾਹਰ ਨਿਕਲੇ। ਜਦੋਂ ਨੂੰ ਮੈਂ ਸ੍ਰੀ ਵਲਭ ਸਤਿ ਪਰਵਰਤਕ ਸਿੰਘ ਅਰਥਾਤ ਸ. ਵਿਸ਼ੇਸ਼ਰ ਸਿੰਘ ਜੀ ਦੇ ਘਰ ਕੁਤਬ ਰੋਡ ਤੇ ਪਹੁੰਚਾ (20 ਮਿੰਟ ਲੇਟ), ਇਕ ਲੰਮੇ ਕਮਰੇ ਵਿਚ ਬੇਬੇ ਸਤਵੰਤ ਕੌਰ ਜੀ ਦੀ ਫੋਟੋ ਵਾਲੀ ਪ੍ਰਿਸ਼ਠ ਭੂਮੀ ਵਿਚ ਪ੍ਰਕਾਸ਼ੇ ਆਦਿ ਗ੍ਰੰਥ ਸਾਹਿਬ ਜੀ ਤੋਂ ਭਾਈ ਪ੍ਰੇਮ ਸਿੰਘ ਗ੍ਰੰਥੀ ਤੇ ਸੰਤ ਸਵਰਨ ਸਿੰਘ ਸੋਧੀ ਭੋਗ ਦੀ ਬਾਣੀ ਪੜ੍ਹ ਰਹੇ ਸਨ। ਪ੍ਰਵੇਸ਼ ਦੁਆਰ ਦੇ ਸਾਹਵੇਂ ਸ੍ਰੀ ਸਤਿਗੁਰੂ ਜੀ ਇਕ ਆਸਣ ਤੇ ਚੌਂਕੜਾ ਲਗਾਈ ਬੈਠੇ ਸਨ। ਸ੍ਰੀ ਦਰਬਾਰ ਸਾਹਿਬ ਦੇ ਸਾਹਮਣੇ ਰਾਗੀ ਹਰਭਜਨ ਸਿੰਘ-ਗੁਰਦੇਵ ਸਿੰਘ, ਸੰਤ ਖਜ਼ਾਨ ਸਿੰਘ ਸਾਚ ਸੰਤੋਖੀ ਬੈਠੇ ਸਨ। ਪੰਜਾਹ ਦੇ ਕਰੀਬ ਨਰ ਨਾਰ ਏਥੇ ਹੋਰ ਵੀ ਸਨ।

ਇਕ ਵਜੇ ਤਕ ਸਾਰੀ ਸਮਾਪਤੀ ਹੋ ਗਈ। ਉਪਰਲੀ ਛੱਤੋਂ ਸਤਿਗੁਰੂ ਜੀ ਦੇ ਉਤਰਨ ਸਮੇਂ ਸ੍ਰੀ ਬੱਲ੍ਹੋ ਜੀ ਨੇ ਚਰਨੀਂ ਸਿਰ ਧਰ ਨਮਸਕਾਰ ਕੀਤੀ ਤਾਂ ਮੈਨੂੰ ਸ੍ਰੀ ਸਰਿਗੁਰੂ ਜੀ ਦੀ ਪਹੁੰਚ ਦਾ ਧਿਆਨ ਆਇਆ। ਪਿਤਾ ਸਤਿਗੁਰੂ ਜੀ ਤੇ ਚਾਚਾ ਜੀ ਭਾਵੇਂ ਪਰਸਪਰ ਵਿਰੋਧ ਦੀ ਭਾਵਨਾ ਵਿਚ ਹੀ ਅੰਤ ਸਮੇਂ ਵਿਚ ਆਏ ਪਰ ਸਤਿਗੁਰੂ

ਜਗਜੀਤ ਸਿੰਘ ਜੀ ਨੇ ਚਾਚਾ ਜੀ ਦੇ ਪੁੱਤ ਭਰਾਵਾਂ ਦੇ ਪਰਵਾਰਾਂ ਨਾਲ ਫੇਰ ਮੋਹ ਭਰਿਆ ਰਿਸ਼ਤਾ ਬਹਾਲ ਕਰ ਲਿਆ ਹੈ । ਇਸ ਦੂਰ ਦਰਸ਼ਤਾ ਦੀਆਂ ਕੀ ਰੀਸਾਂ ਹਨ !

### ਭੈਣੀ ਸਾਹਿਬ ਨੂੰ

ਜਿਸ ਕਾਰ ਨੂੰ ਚਾਲਕ ਗੁਰਮੁਖ ਸਿੰਘ ਲੈ ਕੇ ਆਇਆ ਸੀ ਅਤੇ ਜਿਸ ਤੇ ਸਤਿਗੁਰੂ ਜੀ ਕੁਤਬ ਰੋਡ ਸ੍ਰੀ ਬਲੂੰ ਜੀ ਦੇ ਘਰ ਪਧਾਰੇ ਸਨ, ਉਸ ਦੀ ਡਿਕੀ ਵਿਚ ਸਾਮਾਨ ਪਹਿਲਾਂ ਹੀ ਧਰ ਰਖਿਆ ਸੀ । ਇਸ ਘਰ ਦੀਆਂ ਪੌੜੀਆਂ ਉਤਰ ਕੇ ਥੱਲੇ ਉਤਰਦਿਆਂ ਅਤੇ ਗੱਡੀ ਵਿਚ ਬੈਠਦਿਆਂ ਨੂੰ ਮਾਤਾ ਚੰਦ ਕੌਰ ਜੀ ਦੂਜੀ ਗੱਡੀ ਤੇ ਪਹੁੰਚ ਗਏ । ਅਤੇ ਦੋਵੇਂ ਗੱਡੀਆਂ ਭੈਣੀ ਸਾਹਿਬ ਪਹੁੰਚਣ ਲਈ ਤੇਜ਼ ਚਾਲ ਪਕੜ ਗਈਆਂ । ਸੰਗਤਾਂ ਓਥੇ ਵੀ ਬੜੀ ਉਡੀਕ ਵਿਚ ਸਨ ।

## 22 ਸਤੰਬਰ 1979, ਸ਼ਨੀਵਾਰ
## ਨਵੀਂ ਦਿੱਲੀ

ਕੱਲ੍ਹ ਮੇਰੇ ਘਰ ਕਾਫ਼ੀ ਰੌਣਕ ਸੀ । ਪੰਜਾਬੀ ਦੇ ਪ੍ਰਗਤੀਸ਼ੀਲ ਰੋਜ਼ਾਨਾ 'ਨਵਾਂ ਜ਼ਮਾਨਾ' ਜਲੰਧਰ ਦਾ ਇਕ ਸੰਪਾਦਕ ਕਾਮਰੇਡ ਬਲਜੀਤ ਪੰਨੂ ਤਿੰਨ ਪ੍ਰਾਹੁਣਿਆਂ ਨਾਲ ਰਾਤ ਦਾ ਆਇਆ ਹੋਇਆ ਸੀ । ਕੱਲ੍ਹ ਸਵੇਰੇ ਭੁੰਤਰ (ਕੁੱਲੂ ਹਿ: ਪ੍ਰ:) ਤੋਂ ਮੇਰਾ ਜੁਆਤਰਾ ਸ. ਕੇਹਰ ਸਿੰਘ ਹਮਰਾਹੀ ਵੀ ਆ ਗਿਆ । ਖ਼ੂਬ ਰੌਣਕਾਂ ਸਨ । ਬਾਅਦ ਦੁਪਹਿਰ ਪੰਨੂ ਕੇ ਤਾਂ ਵਾਪਸ ਹੋ ਗਏ, ਰਾਣੀਆਂ (ਸਰਸਾ) ਤੋਂ ਸ੍ਰੀ ਰਾਮ ਸਰੂਪ ਬਾਂਸਲ ਸਾਬਕਾ ਸਰਪੰਚ ਆਣ ਪਹੁੰਚਾ ।

### ਮੁਕਦਮੇ ਵਾਪਸ

ਅੱਜ ਸਵੇਰੇ ਜਦੋਂ ਮੇਰੇ ਪਾਸ ਸ੍ਰੀ ਰਾਮ ਸਰੂਪ ਰਾਣੀਆਂ ਬੈਠਾ ਸੀ ਕਿ ਰਮੇਸ਼ ਨਗਰ ਦਾ ਸੰਤ ਦਿਆਲ ਸਿੰਘ ਮਾਹੂੰਵਾਲ ਆ ਗਿਆ । ਉਸਨੇ ਖ਼ੁਸ਼ੀ ਦਾ ਇਜ਼ਹਾਰ ਕਰਦਿਆਂ ਦੱਸਿਆ ਕਿ ਕੱਲ੍ਹ ਦੇ 'ਪ੍ਰਤਾਪ' ਅਖ਼ਬਾਰ ਵਿਚੋਂ ਖ਼ਬਰ ਪੜ੍ਹੀ ਹੈ ਕਿ ਜਿੰਨੇ ਵੀ ਦੇਵੀ ਲਾਲ ਸਰਕਾਰ ਨੇ ਗੁਰੂ ਘਰ ਤੇ ਕੇਸ ਬਣਵਾਏ ਸਨ, ਸਭ ਵਾਪਸ ਲੈ ਲਏ ਹਨ । ਇਸ ਦੀ ਤਸਦੀਕ ਚੌਧਰੀ ਦੇਵੀ ਲਾਲ ਦੇ ਇਸ ਰਿਸ਼ਤੇਦਾਰ ਤੇ ਸਤਿਗੁਰੂ ਜੀ ਦੇ ਪ੍ਰੀਤਵਾਨ ਰਾਮ ਸਰੂਪ ਨੇ ਵੀ ਕਰ ਦਿੱਤੀ । ਦਿਆਲ ਸਿੰਘ ਨੇ ਦੱਸਿਆ ਕਿ ਇਸ ਖ਼ੁਸ਼ੀ ਵਿਚ ਅੱਜ ਰਾਤੀਂ, ਆਪਣੇ ਘਰ ਦੀਵਾਨ ਲੁਆਏਗਾ । ਜਥੇਦਾਰ ਸੇਵਾ ਸਿੰਘ ਕੀਰਤਨ ਕਰਨਗੇ । ਇਸ ਮੌਕੇ ਤੇ ਮੈਂ (ਕਵੀ) ਭੀ ਜ਼ਰੂਰ ਪਹੁੰਚਾਂ ਅਤੇ 10 ਵਜੇ ਰਾਤੀਂ ਆਪਣੇ ਖਿਆਲਾਂ ਦਾ ਇਜ਼ਹਾਰ ਕਰਾਂ ।

ਇਹ ਦੀਵਾਨ ਰਾਤ ਨੂੰ ਹੋਇਆ ਅਤੇ ਮੈਂ ਉਹ ਕਾਰਨ ਦੱਸੇ ਜਿਨ੍ਹਾਂ ਅਧੀਨ ਚੌਧਰੀ ਦੇਵੀ ਲਾਲ ਝੂਠੇ ਮੁਕਦਮੇ ਤਿਆਰ ਕਰਵਾਂਦਾ ਰਿਹਾ ।

## ਪੰ: ਸੁੰਦਰ ਲਾਲ

ਸਤਿਗੁਰੂ ਜੀ ਦੀ ਇੱਛਾ ਸੀ ਕਿ ਪੰ: ਸੁੰਦਰ ਲਾਲ ਜੀ (93) ਨੂੰ ਮਿਲ ਕੇ ਉਨ੍ਹਾਂ ਦੀ ਸੁੱਖ ਸਾਂਦ ਪੁੱਛੀ ਜਾਏ। ਸੋ ਮੈਂ ਸ੍ਰੀ ਰਾਮ ਸਰੂਪ ਰਾਣੀਆਂ ਨੂੰ ਨਾਲ ਲੈ ਪੰ: ਸੁੰਦਰ ਲਾਲ ਜੀ ਦੇ ਘਰ ਗੋਲ ਮਾਰਕਿਟ (ਨਵੀਂ ਦਿਲੀ) ਦੇ ਪਾਸ ਵਾਲੇ ਕੁਆਰਟਰਾਂ ਵਿਚ ਗਿਆ। ਪੁੱਛਣ ਤੇ ਪਤਾ ਲਗਾ ਕਿ 15000/- ਉਨ੍ਹਾਂ ਨੂੰ ਪ੍ਰਾਪਤ ਹੋ ਚੁਕਾ ਸੀ ਅਤੇ ਹਰ ਮਹੀਨੇ ਸਤਿਗੁਰਾਂ ਵਾਲੇ ਪਾਸਿਓਂ ਦੋ ਕਿਲੋ ਸੁਧ ਦੇਸੀ ਘਿਉ ਵੀ ਮਿਲ ਜਾਂਦਾ ਹੈ। ਪੰ: ਜੀ ਨੇ ਅੱਜ ਜੁ ਮੇਰੇ ਨਾਲ ਗੱਲਬਾਤ ਕੀਤੀ ਉਹਦਾ ਤੱਤ ਇਹ ਸੀ ਕਿ ਆਉਣ ਵਾਲੇ ਸਮੇਂ ਵਿਚ ਭਾਰਤੀ ਮੁਸਲਮਾਨਾਂ ਅਤੇ ਸਿੱਖਾਂ ਦੀ ਨੇੜਤਾ ਵਧੇਗੀ। ਅਤੇ ਇਹ ਦੋਵੇਂ ਧਿਰਾਂ ਮਿਲ ਕੇ ਦਕਿਆਨੂਸੀ ਬ੍ਰਾਹਮਣਵਾਦ ਤੋਂ ਛੁਟਕਾਰਾ ਪਾ ਸਕਣ ਗੀਆਂ। ਮੁਰਾਰਜੀ ਭਾਈ ਦਾ ਪ੍ਰਧਾਨ ਮੰਤਰੀ ਦੀ ਕੁਰਸੀਓਂ ਲਾਹਿਆ ਜਾਣਾ ਦੇਸ਼ ਲਈ ਸੁਭਾਗ ਅਤੇ ਚਰਨ ਸਿੰਘ ਦਾ ਗੱਦੀ ਨਸ਼ੀਨ ਹੋਣਾ ਉਹਨਾਂ ਲਈ ਆਸ਼ਾ ਦੀ ਕਿਰਨ ਸੀ। ਪੰ: ਜੀ ਸਮਝਦੇ ਹਨ ਕਿ ਚੌਧਰੀ ਚਰਨ ਸਿੰਘ ਮੁਰਾਰਜੀ ਨਾਲੋਂ ਹਜ਼ਾਰ ਗੁਣਾਂ ਅੱਛਾ ਆਦਮੀ ਹੈ।

## ਸ. ਹਮਰਾਹੀ

'ਹਮਰਾਹੀ ਰੇਡੀਓਜ਼' ਫ਼ੂਤਰ ਵਾਲੇ ਸ. ਕੇਹਰ ਸਿੰਘ ਹਮਰਾਹੀ, ਮੇਰੇ ਦਾਮਾਦ, ਅੱਜ ਰਾਤੀਂ 11 ਵਜੇ ਉਸ ਸਮੇਂ ਰਾਜੌਰੀ ਗਾਰਡਨ ਦੀ ਸੜਕ ਤੇ ਮਿਲੇ ਜਦੋਂ ਮੈਂ ਟੈਗੋਰ ਗਾਰਡਨ ਬੱਸ ਸਟਾਪ ਤੋਂ ਉਤਰ ਕੇ ਆ ਰਿਹਾ ਸਾਂ। ਉਹਨਾਂ ਦੱਸਿਆ ਕਿ 'ਫਿਲਿਪ ਇੰਡੀਆ' ਵਾਲਿਆਂ ਦੇ ਵਿਕ੍ਰੇਤਾਵਾਂ ਦੀ ਇਕ ਮੀਟਿੰਗ ਕੱਲ੍ਹ ਤੋਂ ਚਲ ਰਹੀ ਸੀ। ਕੱਲ੍ਹ ਅਸ਼ੋਕਾ ਹੋਟਲ ਵਿਚ ਸੀ ਅਤੇ ਅੱਜ ਮੋਰਯਾ ਹੋਟਲ ਵਿਚ ਇਹਨਾਂ ਨੂੰ ਪਾਰਟੀ ਸੀ। ਬੈਸਟ ਸੇਲਰ ਦੀ ਟ੍ਰਾਫ਼ੀ ਤੇ ਸਟੀਲ ਦੇ ਦਰਜਨਾਂ ਗਲਾਸ ਵਗੈਰਾ ਇਹਨਾਂ ਨੂੰ ਸਨਮਾਨਤ ਕਰਨ ਲਈ ਦਿਤੇ ਗਏ। ਜ਼ਿਕਰ ਯੋਗ ਇਹ ਇਸ ਲਈ ਹੈ ਕਿ ਸਾਰਿਆਂ ਵਿਚ ਨਾਮਧਾਰੀ ਪੁਸ਼ਾਕ ਨਾਲ ਇਹੋ ਸੁਸਜਿਤ ਸੀ ਅਤੇ ਇਸਦੀ ਤਕਰੀਰ ਨੂੰ ਸਭ ਨੇ ਸਲਾਹਿਆ ਸੀ।

ਰਾਮ ਸਰੂਪ ਅੱਜ ਰਾਤ ਸਰਸੇ ਦੀ ਗੱਡੀ ਚੜ੍ਹ ਗਿਆ।

**23 ਸਤੰਬਰ 1979, ਐਤਵਾਰ**
**ਸਫ਼ਰ ਦਮਦਮਾ (ਸਰਸਾ) ਨੂੰ**

## ਫ਼ਸਲਾਂ ਦੀ ਬਰਬਾਦੀ

ਅੱਜ ਦੇਰ ਬਾਅਦ ਹੀ, ਜੀਵਨ ਨਗਰ ਇਲਾਕੇ (ਜ਼ਿਲਾ ਸਰਸਾ) ਨੂੰ ਚੱਲਿਆ ਸਾਂ। 6.30 ਸਵੇਰ ਦੀ ਹਿਸਾਰ, ਵਾਸਤੇ ਬਸ ਫੜੀ। ਸਫ਼ਰ ਕਰਦਿਆ ਫਸਲਾਂ ਦਾ ਕੁਮਲਾਣਾ ਅਤੇ ਕਮਾਦ ਆਦਿ ਦੇ ਖੇਤਾਂ ਦਾ ਨਿਤਾਣਾ ਹੋਣਾ ਤਕਿਆ। ਇਸ ਸਾਲ, ਇਸ ਮੌਸਮ ਦੀ ਉੱਕਾ ਹੀ ਬਰਸਾਤ ਨਾ ਹੋਣ ਕਰਕੇ ਕਿਸੇ ਵੀ ਫਸਲ ਤੇ ਹੁਸਨ ਨਹੀਂ।

ਕਮਾਦ ਛੋਟੇ-ਛੋਟੇ ਤੇ ਮੁਰਝਾਏ ਹੋਏ, ਚਰ੍ਹੀਆਂ-ਬਾਜਰੇ ਕਿਤੇ ਚਰੇ ਗਏ, ਕਿਤੇ ਸੋਕੜੇ ਦੇ ਲਾਗੇ, ਛੋਨੇ ਦੀ ਫਸਲ ਅਸਲੋਂ ਨਿਰਜਿੰਦ। ਨਰਮੇ ਛੋਟੇ-ਛੋਟੇ ਪਰ ਸੰਤੁਸ਼ਟ। ਬਰਾਨੇ ਇਲਾਕਿਆਂ ਦਾ ਬੁਰਾ ਹਾਲ।

ਪਰ ਹਿਸਾਰੋਂ ਅੱਗੇ, ਨਹਿਰਾਂ ਤੇ ਬੰਬੀਆਂ ਦੁਆਰਾ ਪਾਣੀ ਮਿਲਦੇ ਰਹਿਣ ਕਾਰਨ ਬਹੁਤਾ ਨੁਕਸਾਨ ਹੋਣੋਂ ਬਚਾਅ। ਸਰਸੇ ਤਕ ਜਾਂਦਿਆਂ ਹਰਿਆਲੀ ਕਾਇਮ ਪਰ ਅੰਬਰੀ ਪਾਣੀ ਦੀ ਲੱੜ ਹੀ ਲੋੜ। ਡੀਜ਼ਲ ਮਿਲ ਨਹੀਂ ਰਿਹਾ। ਕਿਸਾਨ ਪੈਟਰੋਲ ਪੰਪਾਂ ਤੇ ਲੰਮੀਆਂ ਕਤਾਰਾਂ ਵਿਚ ਖਲੋਤੇ ਹੋਏ। ਇਹੋ ਹਾਲ ਸਮੁੱਚੇ ਪੰਜਾਬ ਦਾ ਹੈ। ਘੱਟ ਬਿਜਲੀ, ਘੱਟ ਪਾਣੀ ਤੇ ਵੱਧ ਤੋਂ ਵੱਧ ਮਿਹਨਤ ਅਤੇ ਖਰਚ ਕਿਸਾਨਾਂ ਨੂੰ ਲਾਭਹੀਨ ਤਾਂ ਕਰੇਗਾ ਹੀ, ਆਰਥਿਕ ਤੌਰ ਤੇ ਵੀ ਡਾਢਾ ਪਛਾੜੇਗਾ।

## ਬੀਬੀ ਕਰਤਾਰ ਕੌਰ ਠਰੀ

ਹਿਸਾਰੋਂ ਬਸ ਬਦਲ ਕੇ ਜਾਂ ਮੈਂ ਸਰਸੇ ਵਾਲੀ ਬਸ ਤੇ ਬੈਠਾ ਤਾਂ ਸੁਤੇ ਸਿਧ ਹੀ ਬਾਰੀ ਨਾਲ ਦੀ ਸਵਾਰੀ ਨਾਮਧਾਰੀ ਨਿਕਲ ਆਈ। ਇਹ ਬੀਬੀ ਪਹਿਲਾਂ ਵੀ ਵੇਖੀ ਹੋਈ ਲਗਦੀ ਸੀ। ਪੁੱਛਣ ਤੇ ਪਤਾ ਲਗਾ 66 ਸਾਲ ਦੀ ਆਯੂ ਦੀ ਇਹ ਬੀਬੀ ਕਰਤਾਰ ਕੌਰ ਪਿਛੋਂ (ਪਾਕਿਸਤਾਨ ਬਣਨ ਤੋਂ ਪਹਿਲੋਂ) ਜ਼ਿਲਾ ਸ਼ੇਖੂਪੁਰ ਪਿੰਡ ਜਾਤਰੀ ਦੀ ਸੀ ਅਤੇ ਮੇਰੇ ਸਕੇ ਤਾਏ ਸ. ਸੁਰੈਣ ਸਿੰਘ ਦੀ ਧੀ, ਮੇਰੀ ਭੈਣ ਤਾਬਣ ਦੀ ਦਰਾਣੀ ਸੀ। ਇਹ ਕਰੀਬ 38 ਸਾਲ ਤੋਂ ਵਿਧਵਾ ਹੈ। ਇਸਦਾ ਪਤੀ ਹਜ਼ਾਰਾ ਸਿੰਘ ਆਪਣੇ ਸਕੇ ਸੱਤ ਭਰਾਵਾਂ ਨਾਲ ਫਾਹੇ ਲਾਇਆ ਗਿਆ ਸੀ। ਇਹਨਾਂ ਚੋਂ ਹੀ ਦੋ ਕਾਲੇ ਪਾਣੀ ਦੀ ਕੈਦ ਕਟਦੇ ਮਰ ਗਏ ਸਨ। ਭਦਾ ਤੇ ਇਹ ਸ਼ਰੀਫ਼ ਹੀ ਸਨ, ਇਹਨਾਂ ਨੇ ਸਭ ਕੇ ਚਾਰ ਭਰਾਵਾਂ ਦੀ ਇਕ ਹੰਕਾਰੀ ਜੁੰਡਲੀ ਨੂੰ ਕਤਲ ਕਰ ਦਿਤਾ ਸੀ। ਇਸ ਬੀਬੀ ਨੇ ਪੰਜਾਹ ਸਾਲ ਤੋਂ ਨਾਮਧਾਰੀਆਂ ਵਾਲੀ ਵੱਡੀ ਸੋਧ ਮਰਿਯਾਦਾ ਰਖੀ ਹੋਈ ਹੈ। ਸੁੱਚਾ ਨਹਾ ਧੋ ਕੇ ਆਪਣੇ ਹਥੀਂ ਲੰਗਰ ਪਕਾ ਕੇ ਛਕਦੀ ਹੈ। ਹੁਣ 24-25 ਦਿਨਾਂ ਦਾ ਦਮਦਮੇ ਦਾ (ਸਾਲਾਨਾ ਜਪ ਪ੍ਰਯੋਗ ਭੈਣੀ ਸਾਹਿਬ ਦੀ ਥਾਂ ਇਸ ਵਾਰ ਏਥੇ) ਮੇਲਾ ਵੇਖਣ ਜਾ ਰਹੀ ਹੈ। ਤਾਕਿ ਏਨੇ ਦਿਨ ਸਤਿਗੁਰਾਂ ਦੇ ਦਰਸ਼ਨ ਅਤੇ ਸਾਧ ਸੰਗਤ ਵਿਚ ਭਜਨ ਭਗਤੀ ਕਰਦਿਆਂ ਬੀਤਣ।

ਬੀਬੀ ਕਰਤਾਰ ਕੌਰ ਨਾਮਧਾਰੀ ਪਰਵਾਰ ਚੋਂ ਹੀ ਖੁਲ੍ਹੇ ਜੱਟ ਪਰਵਾਰ ਵਿਚ ਵਿਆਹੀ ਗਈ। ਜਦੋਂ ਇਹ ਸਹੁਰੇ ਘਰ ਜਾਤਰੀ ਆਈ, ਇਹਦੇ ਦਿਉਰ ਜੇਠ ਸੱਤੇ ਭਰਾ ਹੀ ਮਾਸ ਦੇ ਭਰੇ ਹੋਏ ਟੋਕਰੇ ਲੈ ਕੇ ਘਰ ਵੜੇ। ਇਹਦੇ ਜੀ ਵਿਚ ਆਈ : ਏਦੂੰ ਤਾਂ ਮਰ ਜਾਣ ਹੀ ਤਾਂ ਭਲਾ ਹੈ, ਡੰਗਰਾਂ ਦਾ ਮਰਨੋਂ ਛੁਟਕਾਰਾ ਹੋ ਜਾਵੇਗਾ। ਤੇ ਕੀ ਪਤਾ ਸੀ, ਹੁੰਣੀ ਨੇ ਏਨੀ ਜਲਦੀ ਸੁਣ ਲੈਣੀ ਸੀ; ਇਹ ਘਰੋਂ ਗਏ ਮੁੜਕੇ ਨਹੀਂ ਪਰਤੇ। ਅੰਗਰੇਜ਼ ਦਾ ਰਾਜ ਸੀ। ਕੁਛ ਫਾਹੇ ਲਗ ਗਏ ਕੁਛ ਕਾਲੇ ਪਾਣੀ ਜਾ ਕੇ ਮਰ ਗਏ। ਇਹ ਸੱਤ ਜਣੀਆਂ ਰੰਡੀਆਂ ਹੋ ਗਈਆਂ !

ਬੀਬੀ ਕਰਤਾਰ ਕੌਰ ਜੁ ਹੁਣ ਇਸ ਵੱਡੇ ਪਰਵਾਰ ਨਾਲ ਪਿੰਡ ਠਰੀ ਜ਼ਿਲਾ ਕਰਨਾਲ ਵਿਚ ਰਹਿੰਦੀ ਹੈ, ਇਹਦਾ ਚਾਚਾ ਕਰਤਾਰ ਸਿੰਘ ਨਾਮਧਾਰੀ ਸੰਗਤ ਦਾ

ਅਭਿਲਾਖੀ ਸੀ। ਉਸ ਕਾਰਨ ਹੀ ਘਰ ਵਿਚ ਕੂਕਿਆਂ ਦੀ ਲਾਗ ਲਗੀ।

ਬੀਬੀ ਨੇ ਏਸੇ ਸਫ਼ਰ ਵਿਚ ਇਹ ਦਾਸਤਾਨ ਸੁਣਾਈ ਤੇ ਆਖਿਆ : ਸਾਰੀ ਉਮਰ ਸਤਿਗੁਰੂ ਅਤੇ ਸਾਧ ਸੰਗਤ ਦਾ ਆਸਰਾ ਰਿਹਾ ਹੈ। ਮਨ ਡੋਲਿਆ ਨਹੀਂ, ਨਾ ਇਕਲਾਪੇ ਵਲੋਂ, ਨਾ ਰੰਡੇਪੇ ਵਲੋਂ। ਬੱਚੇ ਮੇਰੇ ਪਾਸ ਦੋ ਹੈਨ। ਉਹਨਾਂ ਵਿਚ ਹੀ ਮੋਹ ਪਿਆਰ ਨਾਲ ਦਿਨ ਕਟੀਂਦੇ ਚਲ ਆਏ। ਜਦੋਂ ਵੀ ਕਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕੀਤਾ, ਸੁਪਨੇ ਵਿਚ ਆ ਬਹੁੜੇ। ਉਹਨਾਂ ਦਾ ਸੁਪਨੇ ਵਿਚ ਆ ਮਿਲਣਾ ਮੈਨੂੰ ਹਰ ਪਾਸਿਓਂ ਬੇਫ਼ਿਕਰ ਕਰ ਦਿੰਦਾ ਸੀ। ਸ਼ੁਰੂ ਸ਼ੁਰੂ ਵਿਚ ਜਦੋਂ ਮੇਰੇ ਸਿਰ ਦਾ ਸਾਈਂ (ਸ. ਹਜ਼ਾਰਾ ਸਿੰਘ) ਅਤੇ ਮੇਰੇ ਦਿਉਰ ਜੇਠ ਫਾਹੇ ਲਗ ਗਏ ਤੇ ਕੁਝ ਕਾਲੇ ਪਾਣੀ ਜਾ ਮਰੇ ਤਾਂ ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੀ ਸੁੱਤ ਉਨੀਂਦੀ ਹਾਲਤ ਵਿਚ ਆ ਬਹੁੜੇ। ਮੈਂ ਚਰਨੀਂ ਸਿਰ ਧਰ ਕੇ ਰੋਈ। ਸਤਿਗੁਰਾਂ ਬਚਨ ਕੀਤਾ : ਕੁੜੀਏ, ਕਿਉਂ ਰੋਨੀ ਏਂ, ਤੇਰਾ ਰੋਣਾ ਤਾਂ ਕੱਟਿਆ ਗਿਆ। ਤੂੰ ਇਹਨਾਂ ਕਸਾਈਆਂ ਘਰ ਕੋਲੀ ਕਉ ਸੈਂ। ਚਿੰਤਾ ਨਾ ਕਰ, ਰੋ ਨਾ, ਭਜਨ ਕਰਿਆ ਕਰ।

"ਅਸਲ ਵਿਚ, ਮੈਂ ਉਂਜ ਰੋਣ ਧੋਣ ਨਹੀਂ ਸੀ ਕੀਤਾ। ਅਫਸੋਸ ਤਾਂ ਹਰ ਤਰ੍ਹਾਂ ਸੀ। ਪਰ ਹੁਣ ਜਾ ਅਰਥ ਖੁਲ੍ਹੇ ਹਨ ਕਿ ਮੇਰਾ ਰੋਣਾ ਧੋਣਾ ਉਹਨਾਂ ਕਿਵੇਂ ਰੋਕ ਦਿਤਾ।"

ਬੀਬੀ ਨੇ ਦੱਸਿਆ : ਸਤਿਗੁਰੂ ਜਗਜੀਤ ਸਿੰਘ ਜੀ ਵੀ ਓਨੇ ਹੀ ਪਿਆਰੇ ਲਗਦੇ ਨੇ, ਸਤਿਗੁਰੂ ਜੂ ਹੋਏ, ਓਨਾ ਹੀ ਮਨ ਵਿਚ ਸਤਿਕਾਰ ਹੈ। ਦਰਸ਼ਨ ਕਰਕੇ ਮਨ ਹਰਿਆ ਵੀ ਹੁੰਦਾ ਹੈ, ਪਰ ਬਹੁਤੀ ਸਾਂਝ ਨਹੀਂ। ਉਂਜ ਉਹਨਾਂ ਦਾ ਹੀ ਆਸਰਾ ਹੈ, ਕਦੇ ਆਪਣੇ ਆਪ ਨੂੰ ਕੱਲਿਆਂ ਨਹੀਂ ਜਾਣੀਦਾ।

ਸਿਮ੍ਰਤੀ ਮੰਦਰ ਦੀ ਉਗਰਾਹੀ ਵਿਚ ਇਸ ਬੀਬੀ ਨੇ 5000/- ਭੇਟ ਕਰਕੇ ਸਾਂਝ ਪਾਈ। ਅੱਜ ਬੀਬੀ ਪਾਸ ਹੇਠ ਲਿਖਿਆ ਪਰਵਾਰ ਹੈ :

ਲੜਕੇ : ਸ. ਮਹਿੰਦਰ ਸਿੰਘ-ਬੀਬੀ ਮਹਿੰਦਰ ਕੌਰ (ਫ਼ੀਰੋਜ਼ਪੁਰੋਂ)
ਸ. ਫੂਲਾ ਸਿੰਘ-ਬੀਬੀ ਭਗਵੰਤ ਕੌਰ (ਭੰਗੂਰ ਤੋਂ)

### ਕਰਾਮਾਤ ?

ਬੀਬੀ ਕਰਤਾਰ ਕੌਰ ਨੇ ਦੱਸਿਆ ਕਿ ਉਸ ਦੇ ਛੋਟੇ ਲੜਕੇ ਫੂਲਾ ਸਿੰਘ ਘਰ ਉੱਤੋਂੜਿਤੀ ਛੇ ਕੁੜੀਆਂ ਹੋ ਜਾਣ ਤੇ ਬੇਬੇ ਦਲੀਪ ਕੌਰ (ਮਹਾਰਾਜ ਬੀਰ ਸਿੰਘ ਜੀ ਦੇ ਘਰੋਂ) ਜੀ ਨੂੰ ਨਾਲ ਲੈ ਜਾਕੇ ਸ੍ਰੀ ਜੀਵਨ ਨਗਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ : ਪੁੱਤਰ ਦੀ ਦਾਤ ਬਖ਼ਸ਼ੋ, ਲੜਕੀਆਂ ਤਾਂ ਹੁਣ ਬਹੁਤ ਹੋ ਗਈਆਂ। ਅਗਲੀ ਸਵੇਰੇ ਸਤਿਗੁਰੂ ਜੀ ਨੇ ਮੈਨੂੰ ਕੋਲ ਸਦਕੇ, ਆਸਾ ਦੀ ਵਾਰ ਦੇ ਭੋਗ ਦੀ ਅਰਦਾਸ ਵਿਚ ਮੇਰੇ ਘਰ ਪੋਤਰਾ ਹੋਣ ਦੀ ਸੰਗਤ ਵਿਚ ਅਰਦਾਸ ਕਰਵਾਈ। ਪੂਰੇ ਇਕ ਸਾਲ ਪਿਛੋਂ ਲੜਕਾ ਹੋ ਗਿਆ। ਜਗ ਚਾਨਣ-ਚਾਨਣ ਹੋ ਗਿਆ। ਛੇ ਮਹੀਨੇ ਦਾ ਹੋਣ ਤੇ ਜਦੋਂ ਸਤਿਗੁਰਾਂ ਦਾ ਦਰਸ਼ਨ ਕਰਵਾਉਣ ਲਿਆਏ ਤਾਂ ਸਤਿਗੁਰਾਂ

ਆਪ ਹੀ ਉਸ ਦਾ ਨਾਮ ਰਖਿਆ; ਗੁਰਬਖਸ਼ੀਸ਼ ਸਿੰਘ। ਹੁਣ ਗੁਰਬਖਸ਼ੀਸ਼ 4 ਸਾਲ ਦਾ ਹੈ।

## 24 ਸਤੰਬਰ 1979, ਸੋਮਵਾਰ
## ਦਮਦਮਾ (ਸਰਸਾ)

ਕੱਲ੍ਹ 3-4 ਘੰਟੇ ਆਪਣੀ ਲੜਕੀ ਉਪਮੇਸ਼ ਕੌਰ ਤੇ ਦਾਮਾਦ ਸ. ਬਲਬੀਰ ਸਿੰਘ ਢਿੱਲੋਂ ਕੋਲ, ਰਾਣੀਆਂ (ਸਰਸਾ) ਵਿਖੇ ਠਹਿਰ ਕੇ ਰਾਤੀਂ ਸੰਤ ਰਣਜੀਤ ਸਿੰਘ ਬਾਜਵੇ ਦੇ ਘਰ, ਸੰਤ ਨਗਰ, ਆ ਰਿਹਾ। ਸਵੇਰੇ 3 ਕਿਲੋਮੀਟਰ ਦੇ ਫਾਸਲੇ ਤੇ ਪਿੰਡ ਦਮਦਮੇ ਪੁੱਜ ਗਿਆ ਜਿਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਲਗਾਤਾਰ 22-24 ਦਿਨ ਰਹਿਣਾ ਅਤੇ ਆਪਣਾ ਸਾਲਾਨਾ ਨਿਤਨੇਮ ਕਰਨਾ ਹੈ, ਜਿਸ ਨੂੰ ਜਪ ਪ੍ਰਯੋਗ ਵੀ ਕਿਹਾ ਜਾਂਦਾ ਹੈ।

### ਤਿੰਨ ਆਸਾ ਦੀਆਂ ਵਾਰਾਂ

ਅੱਜ ਇਕੋ ਦਿਨ ਤਿੰਨ ਆਸਾ ਦੀਆਂ ਵਾਰਾਂ ਸੁਣੀਆਂ। ਪਹਿਲੀ ਵਾਰ ਤਾਂ 4 ਵਜੇ ਸੰਤ ਨਗਰ ਗੁਰਦੁਆਰੇ ਵਿਖੇ ਲਗੀ ਸੁਣੀ। ਏਥੇ 25-30 ਇਸਤਰੀ-ਪੁਰਸ਼ ਮਿਲਵਾਂ ਕੀਰਤਨ ਕਰ ਰਹੇ ਸਨ। ਦੂਜੀ, ਸੰਤ ਨਗਰ ਵਿਚ ਹੀ, ਲਹਿੰਦੇ ਪਾਸੇ ਦੀ ਧਰਮਸਾਲਾ 'ਚੋਂ ਉਠਦੀ ਲਾਊਡ ਸਪੀਕਰ ਦੀ ਧੁਨੀ ਦੁਆਰਾ ਦੂਰ-ਦੂਰ ਤਕ ਸੁਣਾਈ ਦਿੰਦੀ ਰਹੀ ਅਤੇ ਤੀਜੀ ਦਮਦਮੇ ਆ ਕੇ ਸ੍ਰੀ ਸਤਿਗੁਰੂ ਜੀ ਦੇ ਪਾਵਨ ਦਰਸ਼ਨਾਂ ਵਾਲੀ ਵਾਰ ਸੁਣੀ।

ਇਹ ਵਾਰ ਲਗਾ ਰਹੇ ਸਨ, ਸੰਤ ਹਰਭਜਨ ਸਿੰਘ ਪਰਵਾਨਾ, ਮਾ: ਦਰਸ਼ਨ ਸਿੰਘ, ਮਿਸਤਰੀ ਗੁਰਬਖਸ਼ ਸਿੰਘ ਅਤੇ ਸੰਤ ਨਗਰ ਦੇ ਕੁਛ ਹੋਰ ਸਰੀਰ। ਦਮਦਮਾ ਧਰਮਸਾਲ ਦੇ ਵਿਸ਼ਾਲ ਹਾਲ ਵਿਚ ਦੋ ਕੁ ਸੋ ਸਰੀਰ ਇਸ ਕੀਰਤਨ ਦਾ ਆਨੰਦ ਮਾਣ ਰਹੇ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਚੁਗਿਰਦੇ ਅੱਜ ਹੇਠ ਲਿਖੇ ਸਰੀਰ ਮਾਨੋਂ ਚੰਨ ਨੂੰ ਪਰਵਾਰ ਲਾ ਰਹੇ ਸਨ : ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਗਿਆਨ ਸਿੰਘ ਮੰਡੀ (ਹਿ: ਪ੍ਰ:), ਸੂਬਾ ਬਹਾਲ ਸਿੰਘ ਜੀ ਰੋੜੇ, ਸੂਬਾ ਦੀਵਾਨ ਸਿੰਘ ਜੀ ਡਾਲਟਨ ਗੰਜ, ਸੰਤ ਸੁੰਦਰ ਸਿੰਘ ਫਰੀਦ, ਨਿਜੀ ਸਕੱਤਰ ਸੰਤ ਤਰਸੇਮ ਸਿੰਘ, ਮਹੰਤ ਆਤਮਾ ਸਿੰਘ ਸਨਖਤਰਾ, ਸੰਤ ਗੁਰਬਚਨ ਸਿੰਘ ਰੋਡਾ, ਆਦਿ। ਮਾਈਆਂ ਵਾਲੇ ਪਾਸੇ ਦੀ ਸ਼ੋਭਾ ਸਨ ਸ੍ਰੀ ਮਾਤਾ ਜੀ, ਬੀਬਾ ਸਾਹਿਬ ਕੌਰ ਜੀ, ਬੀਬੀ ਨਰਿੰਦਰ ਆਦਿ ਅਤੇ ਹੋਰ ਸਮੁਚੀ ਇਸਤਰੀ ਸੰਗਤ।

ਸਤਿਗੁਰੂ ਜੀ ਸਫੈਦ ਬਸਤਰਾਂ ਵਿਚ ਸ਼ੋਭਦੇ, ਗਲ ਪਤਲੀ ਸਵੈਟਰ ਪਹਿਨੀਂ ਆਪਣੇ ਆਸਣ ਉਤੇ ਬੈਠੇ ਹੋਏ ਸਨ, ਇਕਹਿਰਾ ਬਦਨ, ਉਪਰ ਅੰਡੀ ਦੀ ਚੱਦਰ। ਆਸਣ ਉਤੇ ਗੁਟਕਾ, ਘੜੀ, ਬੈਟਰੀ, ਗੜਵੀ, ਡਾਇਰੀ ਵਖ-ਵਖ ਥਾਈਂ ਰਖੇ ਹੋਏ

ਸਨ। ਇਕ ਲੱਕੜ ਦਾ ਸਫੇਦ ਪਾਲਿਸ਼ ਕੀਤਾ ਚੁਗਿਰਦੇ ਵਾਲਾ ਉਪਰ ਚੰਦੋਆ ਸੀ। ਪੂਰਬਾ ਦੁਆਰਾ ਅਰਦਾਸ ਨਾਲ 6.30 ਤੇ ਭੋਗ ਪੈ ਗਿਆ।

## ਮੇਲੇ ਵਾਲਾ ਪਿੰਡ

ਅੱਜ ਮੇਲੇ ਦਾ ਆਰੰਭਕ ਦਿਨ ਸੀ। ਆਸਾ ਦੀ ਵਾਰ ਸਮੇਂ ਬਹੁਤ ਹਾਜ਼ਰੀ ਨ ਵੇਖ ਸਤਿਗੁਰੂ ਜੀ ਨੇ ਕੁਛ ਸ਼ਬਦ ਆਖੇ : ਹਾਲ 'ਛੋਟਾ' ਹੈ ਸੰਗਤ 'ਬਹੁਤੀ' ਲਗਦੀ ਹੈ। ਜਿਨ੍ਹਾਂ ਦੇ ਪਿੰਡ ਮੇਲਾ ਹੈ ਉਨ੍ਹਾਂ ਨੂੰ ਵੀ ਅਹਿਸਾਸ ਨਹੀਂ ਹੋਇਆ। ਅਤੇ ਸਤਿਗੁਰੂ ਜੀ ਨੇ ਦਮਦਮੇ ਵਾਲੀਆਂ 'ਸੰਗਤਾਂ' ਨੂੰ ਉਠ ਕੇ 'ਦਰਸ਼ਨ ਦੇਣ' ਲਈ ਆਖਿਆ। ਉਠੇ ਤਾਂ ਸਾਰੇ ਸੱਤ ਸਰੀਰ ਹੀ ਸਨ। ਸਤਿਗੁਰੂ ਜੀ ਬਚਨ ਕੀਤਾ : ਤੁਸਾਂ ਵੀ ਕਾਹਨੂੰ ਆਉਣਾ ਸੀ, ਫੇਰ ਨ ਦਰਸ਼ਨ ਦਇਓ। ਹਾਜ਼ਰੀ ਏਥੇ ਹੋਰ ਨਗ਼ਰਾਂ ਤੋਂ ਹੀ ਕਾਫ਼ੀ ਹੋ ਜਾਵੇਗੀ। ਫੇਰ ਸੰਤ ਅਮਰ ਸਿੰਘ ਰੋਡੇ ਨੇ ਗੁਰੂ ਚਰਨਾਂ ਵਿਚ ਹਾਜ਼ਰ ਹੋ ਬੇਨਤੀ ਕੀਤੀ : ਭਾਵੇਂ ਹੁਣ ਤਕ ਵਰਨੀ ਜਾਂ ਭਜਨ ਮੇਲੇ ਵਿਚ ਸ਼ਾਮਲ ਹੋਣ ਵਾਲੇ ਸਰੀਰਾਂ ਦੇ ਨਾਮ ਲਿਖ ਕੇ ਪੇਸ਼ ਨਹੀਂ ਕੀਤੇ ਗਏ। ਪਰ ਦੁਪਹਿਰ ਤਕ ਆਪ ਜੀ ਨੂੰ ਨਿਤਨੇਮ ਕਰਨ ਵਾਲਿਆਂ ਦੇ ਨਾਮ ਦੇ ਦਿੱਤੇ ਜਾਣਗੇ।

ਫੇਰ ਮਹੰਤ ਆਤਮਾ ਸਿੰਘ ਸਨਖਤਰਾ ਉਠੇ। ਉਹਨਾਂ ਦੱਸਿਆ ਕਿ ਅੱਜ ਦਾ ਦਿਨ ਸਤਿਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼ ਦਿਨ ਹੈ। ਸਾਰਾ ਦਿਨ ਹੱਲ ਦੇ ਦੀਵਾਨ ਲਗਣਗੇ। ਜਥੇਦਾਰ ਇੰਦਰ ਸਿੰਘ ਸਰਸਾ 10 ਵਜੇ ਤੋਂ ਦੀਵਾਨ ਸਜਾਣਗੇ।

## ਮੇਲਾ ਕਰਵਾਣ ਵਾਲੇ

ਦਮਦਮੇ ਵਿਚ, ਭੈਣੀ ਸਾਹਿਬ ਵਿਖੇ ਹੋਣ ਵਾਲਾ ਸਾਲਾਨਾ ਜਪ ਪ੍ਰਯੋਗ ਮੇਲਾ ਜਿਨ੍ਹਾਂ ਸਰੀਰਾਂ ਨੇ, ਕਰਵਾਣ ਦੀ ਆਗਿਆ ਪ੍ਰਾਪਤ ਕੀਤੀ, ਇਹ ਸਤਿਗੁਰੂ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਦੀਆਂ ਸ੍ਰੇਸ਼ਠ ਸੁਪਤਨੀਆਂ ਦੇ ਕ੍ਰਮਵਾਰ ਮਾਪੇ ਅਤੇ ਮਾਮੇ ਹਨ, ਸ. ਸੰਤ ਸਿੰਘ-ਸੰਤ ਨਿਧਾਨ ਸਿੰਘ ਅਤੇ ਸੰਤ ਬਸੰਤ ਸਿੰਘ। ਇਹਨਾਂ ਭਰਾਵਾਂ ਨੇ ਇਕ ਵਾਰ 1972 ਈ: ਵਿਚ ਵੀ ਸਵਾ ਮਹੀਨੇ ਲਈ ਇਹੋ ਮੇਲਾ ਕਰਵਾਇਆ ਸੀ। ਨਿਤ ਜਲੇਬੀਆਂ-ਬੂੰਦੀਆਂ ਦੇ ਲੰਗਰ ਕੀਤੇ ਸਨ। ਅਤੇ ਏਨੇ ਦਿਨ ਨੇੜੇ ਦੇ ਪਿੰਡਾਂ ਦੇ ਗਰੀਬ ਗੁਰਸਿਖਾਂ ਨੂੰ ਮਿਠਾਈ ਖਾਣ ਦਾ ਅਵਸਰ ਮਿਲਿਆ ਸੀ।

ਮਲਵਈ ਜੱਟ ਹੋਣ ਕਰਕੇ ਆਪਣੀ ਕਮਾਈ ਨੂੰ ਲੀੜੇ-ਕੱਪੜੇ ਤੇ ਸ਼ੁਕੀਨੀ ਤੇ ਖਰਚ ਨਹੀਂ ਕਰਦੇ। ਉਂਜ ਇਹਨਾਂ ਦੇ ਘਰ ਅਤੇ ਹਵੇਲੀਆਂ ਪੱਕੀਆਂ, ਪੁਖ਼ਤਾ ਤੇ ਖੁੱਲ੍ਹੀਆਂ-ਖੁੱਲ੍ਹੀਆਂ ਹਨ। ਸ. ਨਿਧਾਨ ਸਿੰਘ ਨੇ ਆਪਣੇ ਪੰਜ ਪੁੱਤਰਾਂ ਲਈ ਇਕ ਵਿਸ਼ਾਲ ਇਲਾਕਾ ਹੀ ਦੂਰ ਤਕ ਪੱਕਾ ਕੀਤਾ ਹੋਇਆ ਹੈ ਅਤੇ ਹਰੇਕ ਪੁੱਤਰ ਨੂੰ ਇਕ ਇਕ ਵਧੀਆ ਘਰ ਅਤੇ ਉਪਰ ਚੁਬਾਰਾ ਪਾ ਕੇ ਦਿੱਤਾ ਹੋਇਆ ਹੈ। ਬਸੰਤ ਸਿੰਘ ਹੁਰਾਂ ਦੇ ਵੀ ਪੰਜ ਪੁੱਤਰ ਹਨ, ਉਹਨਾਂ ਵੀ ਏਸੇ ਢੰਗ ਨੂੰ ਅਪਣਾਇਆ ਹੋਇਆ ਹੈ। ਸੰਤ ਸਿੰਘ ਜੀ ਦੇ ਲੜਕੀਆਂ ਬਹੁਤੀਆਂ ਅਤੇ ਲੜਕੇ ਦੋ ਹੀ ਹਨ। ਇਹਨਾਂ ਦੇ ਵੀ ਪੱਕੇ, ਪੁਖ਼ਤਾ ਤੇ ਸੁੰਦਰ ਮਕਾਨ ਹਨ। ਹਜ਼ਾਰਾਂ ਲੱਖਾਂ ਰੁਪਏ ਕਮਾਂਦੇ ਹਨ ਅਤੇ ਸਾਧ ਸੰਗਤ

ਦੀ ਸੇਵਾ ਵਿਚ ਖਰਚ ਕਰਦਿਆਂ ਖ਼ੁਸ਼ੀ ਅਨੁਭਵ ਕਰਦੇ ਹਨ।

ਇਸ ਵਾਰ 24 ਦਿਨਾਂ ਦਾ ਮੇਲਾ ਇਹਨਾਂ ਤਿੰਨਾਂ ਪਰਵਾਰਾਂ ਵਲੋਂ ਹੈ। ਸਤਿਗੁਰੂ ਜੀ ਨੇ ਆਪਣਾ ਵਿਸ਼ੇਸ਼ ਨਿਤਨੇਮ ਏਥੇ ਸ਼ੁਰੂ ਕੀਤਾ ਹੈ। ਚੌਵੀ ਦਿਨ ਏਸੇ ਨਗਰ ਅਤੇ ਬਸੰਤ ਸਿੰਘ-ਨਿਧਾਨ ਸਿੰਘ ਦੇ ਖੇਤਾਂ ਵਿਚ ਬਣੇ ਮਕਾਨ ਤੇ ਹੀ ਡੇਰਾ ਰਹੇਗਾ। ਸਾਧ ਸੰਗਤ ਸਾਰੇ ਦੇਸ਼ ਵਿਚੋਂ ਆਉਂਦੀ ਜਾਂਦੀ ਰਹੇਗੀ। ਦੁਆਲੇ ਦੇ ਨਗਰਾਂ ਦੇ ਨਾਮਧਾਰੀ ਸਵੇਰੇ ਸ਼ਾਮ ਭਜਨ-ਕੀਰਤਨ ਵਿਚ ਸ਼ਾਮਲ ਹੁੰਦੇ ਰਹਿਣਗੇ।

## ਸਾਧ ਸੰਗਤ ਲਈ ਹੱਟੀ

ਸੰਤ ਪਿਆਰਾ ਸਿੰਘ ਨਾਥ ਨੇ, ਸ. ਸੰਤ ਸਿੰਘ ਦੇ ਘਰ ਜਾ ਗੁਰੂ ਕੀ ਹੱਟੀ ਦਾ ਬੂਹਾ ਖੋਲ੍ਹਿਆ ਤਾਂ ਦੇਸੀ ਘਿਓ ਦੇ ਟੀਨਾਂ ਦੇ ਟੀਨ, ਚੀਨੀ ਦੀਆਂ ਬੋਰੀਆਂ, ਬਾਦਾਮ, ਖ਼ਸਖ਼ਸ, ਮਗਜ਼ ਆਦਿਕ ਦੀਆਂ ਬੋਰੀਆਂ, ਸਾਬਣ ਆਦਿ ਦੀਆਂ ਪੇਟੀਆਂ ਦਾ ਚੰਗਾ ਪਸਾਰ ਦੇਖ ਕੇ ਮੈਂ ਨਿਧਾਨ ਸਿੰਘ ਦੇ ਇਕ ਲੜਕੇ ਨੂੰ ਪੁੱਛਿਆ : ਘਿਉ ਕਿੰਨੇ ਦਾ ਖਰੀਦਿਆ ਜੇ ?

"ਅਜੇ ਤਾਂ ਸੱਤਰ ਕੁ ਹਜ਼ਾਰ ਰੁਪਏ ਦਾ ਹੈ!" ਨਿਕੀ ਮੋਟੀ ਹੋਰ ਗੱਲ ਬਾਤ ਕਰਦਿਆਂ ਪਤਾ ਲਗਾ ਕਿ ਮੁੱਢ ਵਿਚ ਹੀ ਪੌਣੇ ਦੋ ਲੱਖ ਰੁਪਏ ਦਾ ਖਰਚ ਕਰ ਦਿੱਤਾ ਗਿਆ ਹੈ।

ਅਤੇ ਇਹ ਵੇਖਿਆ ਹੈ ਕਿ ਸਿੰਘਾਂ ਨੂੰ ਸਾਧ ਸੰਗਤ ਤੇ ਸਤਿਗੁਰੂ ਜੀ ਵਾਸਤੇ ਖਰਚ ਕਰਦਿਆਂ ਪ੍ਰਸੰਨਤਾ ਹੀ ਹੁੰਦੀ ਹੈ।

## ਸਤਿਗੁਰੂ ਜੀ ਦਾ ਜਪ ਪ੍ਰਯੋਗ

ਸ੍ਰੀ ਸਤਿਗੁਰੂ ਜੀ ਨੇ ਕੱਲ੍ਹ ਰਾਤ ਢੇ ਹੀ, ਬਾਹਰ ਖੇਤਾਂ ਵਿਚ, ਕਨਾਲ ਭਰ ਜਗਹ ਦੁਆਲੇ ਫੱਟਿਆਂ ਨਾਲ ਵਲੀ ਗਈ ਕੰਧ ਦੇ ਦਰਮਿਆਨ ਇਕ ਮਕਾਨ ਵਿਚ ਡੇਰੇ ਡਾਹੇ ਹੋਏ ਹਨ। ਵਲਗਣ ਅੰਦਰ ਲਾਂਘਾ ਰਖ ਕੇ, ਅੰਦਰ ਪਹਾੜ ਵਲ ਮੂੰਹ ਕਰੀ 4 ਕਮਰੇ, ਮੂਹਰੇ ਵਰਾਂਡਾ, ਉੱਪਰ ਇਕ ਚੁਬਾਰਾ। ਵਰਾਂਡੇ ਤੋਂ ਦੂਰ ਹਟਵਾਂ ਲੰਗਰ ਅਤੇ ਇਸ਼ਨਾਨ ਕਮਰਾ ਆਦਿ। ਸਤਿਗੁਰੂ ਜੀ ਦੇ ਨਿਜੀ ਸਕੱਤਰ ਅਤੇ ਨਿਜੀ ਸੇਵਕਾਂ ਲਈ ਅੰਦਰ ਇਕ ਤੰਬੂ ਅਤੇ ਇਕ ਤੰਬੋਟੀ। ਵਲਗਣ ਤੋਂ ਬਾਹਰ ਲਾਂਘੇ ਅਗੇ ਪਹਿਰੂਆਂ ਆਦਿ ਲਈ ਤੰਬੂ। ਅੰਦਰਲੇ ਕਮਰਿਆਂ ਦੀ ਵੰਡ ਇਸ ਪਰਕਾਰ ਹੈ : ਪੂਰਬੀ ਪਹਿਲਾ ਕਮਰਾ ਸਤਿਗੁਰੂ ਜੀ ਦੇ ਵਿਸ਼ੇਸ਼, ਨਾਮ-ਸਿਮਰਨ ਅਰਥਾਤ ਨਿਤਨੇਮ ਲਈ, ਦੂਜਾ ਸਤਿਗੁਰੂ ਜੀ ਦੇ ਪ੍ਰਸ਼ਾਦ ਪਾਣੀ ਛਕਣ ਅਤੇ ਸਾਮਾਨ ਆਦਿ ਲਈ। ਤੀਜਾ, ਮਹਾਰਾਜ ਬੀਰ ਸਿੰਘ ਜੀ ਵਾਸਤੇ, ਚੌਥਾ ਠਾਕੁਰ ਦਲੀਪ ਸਿੰਘ-ਉਦੈ ਸਿੰਘ ਜੀ ਦੇ ਨਿਵਾਸ ਹਿਤ। ਸਤਿਗੁਰੂ ਜੀ ਸਵੇਰ ਦਾ ਆਰਾਮ ਚੁਬਾਰੇ ਉਤੇ, ਰਾਤ ਨੂੰ ਆਰਾਮ ਚੁਬਾਰੇ ਦੀ ਛੱਤ ਉਪਰ। ਵਲਗਣ ਵਿਚ ਪੂਰਬ ਪਾਸਿਓਂ ਇਕ ਟਾਹਲੀ, ਇਕ ਨਿੰਮ ਅਤੇ ਇਕ ਤਕੜੀ ਇਮਲੀ ਦੇ ਰੁੱਖ ਹਨ। ਇਕ ਖੂਹ ਵੀ ਏਸੇ ਵਲਗਣ ਅੰਦਰ ਹੈ, ਕਦੇ ਇਸ ਵਿਚ ਮਾਹਲ ਵਗਦੀ ਸੀ, ਅੱਜ ਕੱਲ੍ਹ ਪੰਪ ਫਿਟ ਹੈ।

ਸੰਤ ਮਹਿੰਦਰ ਸਿੰਘ ਪੂਰਬਾ ਨੇ ਚੜ੍ਹਦੇ ਪਾਸੇ ਦੇ ਕਮਰੇ ਵਿਚ ਝਾਤ ਪੁਆਂਦਿਆਂ ਦੱਸਿਆ ਕਿ ਅੱਜ ਸਵੇਰੇ, ਅੰਮ੍ਰਿਤ ਵੇਲੇ ਪੌਣੇ ਦੋ ਵਜੇ ਉਠ ਕੇ, ਜੰਗਲ ਜਾ, ਦਾਤਨ ਤੇ ਇਸ਼ਨਾਨ ਕਰ, 2.30 ਵਜੇ ਤਕ ਇਸ ਕਮਰੇ ਵਿਚ, ਧੂਪ, ਦੀਪ, ਕੁੰਭ ਆਦਿ ਰਖਵਾ ਕੇ, ਸ਼੍ਰੀ ਫਰੀਦ ਜੀ ਪਾਸੋਂ ਅਰਦਾਸ ਕਰਵਾ ਕੇ ਨਿਤਨੇਮ ਅਰਥਾਤ ਜਪ ਪ੍ਰਯੋਗ ਦਾ ਆਰੰਭ ਕੀਤਾ। ਇਸ ਮੌਕੇ, ਪੂਰਬਾ, ਕਿਰਪਾਲ ਸਿੰਘ ਝੱਬਰ ਅਤੇ ਫਰੀਦ ਜੀ ਆਦਿ 10-12 ਸਰੀਰ ਹੋਰ ਵੀ ਵਰਾਂਡੇ ਵਿਚ ਬੈਠ ਸਿਮਰਨ ਕਰਦੇ ਰਹੇ। ਇਹ ਭਜਨ ਸਿਮਰਨ ਵਰਨੀ ਵਾਲਾ ਮਰਿਆਦਾ ਅਨੁਸਾਰ, 24 ਦਿਨ ਰੋਜ਼ਾਨਾ 8 ਘੰਟੇ ਲਈ ਕੀਤਾ ਜਾਂਦਾ ਰਹੇਗਾ। ਓਧਰ ਪਿੰਡ ਦਮਦਮਾ ਵਿਚ ਜੋ ਇਕ ਸਾਂਝਾ ਹਾਲ 1972 ਵਿਚ ਸਤਿਗੁਰੂ ਜੀ ਨੇ ਤਿਆਰ ਕਰਵਾਇਆ ਸੀ, ਉਸ ਵਿਚ ਕੁਝ ਸਰੀਰ ਬੈਠ ਕੇ, ਏਸੇ ਮਰਿਆਦਾ ਅਨੁਸਾਰ 8 ਘੰਟੇ ਭਜਨ ਕੀਤਾ ਕਰਨਗੇ।

ਨਿਤ ਦਾ ਸਮੂਹਿਕ ਕਾਰਜ ਕਰਮ ਹੇਠ ਲਿਖੇ ਅਨੁਸਾਰ ਹੋਵੇਗਾ :

| | |
|---|---|
| —ਸਵੇਰੇ ਆਸਾ ਦੀ ਵਾਰ ਦਾ ਕੀਰਤਨ | 4 ਤੋਂ 6.30 ਤਕ |
| —ਹੱਲੇ ਦਾ ਦੀਵਾਨ | 10 ਤੋਂ 12 ਤਕ |
| —ਕਥਾ ਸਤਿਗੁਰੂ ਬਿਲਾਸ | 2 ਤੋਂ 3 ਤਕ |
| —ਸਮੂਹਿਕ ਨਿਤਨੇਮ | 3 ਤੋਂ 4 ਤਕ |
| —ਰਾਗੀਆਂ ਦਾ ਕੀਰਤਨ | 4 ਤੋਂ 5 ਤਕ |
| —ਰਾਤ ਦੇ ਹੱਲੇ ਦੇ ਦੀਵਾਨ | 9 ਤੋਂ 11 ਤਕ |

## ਭਜਨ ਭਗਉਤੀਆਂ ਦੀਆਂ ਵਰਨੀਆਂ

ਉੱਪਰ ਦੱਸੇ ਤਿੰਨਾਂ ਭਰਾਵਾਂ ਦੇ ਪਰਵਾਰ ਨੇ 1972 ਤੋਂ ਹੀ ਇਕ ਭਜਨ ਅਤੇ ਭਗਉਤੀ ਦੀ ਵਰਨੀ ਨਿਰੰਤਰ ਜਾਰੀ ਰਖੀ ਹੋਈ ਹੈ। ਇਸ ਵਾਸਤੇ ਹਰ ਪਰਕਾਰ ਦਾ ਖਰਚਾ ਇਹ ਵੀਰ ਬਰਦਾਸ਼ਤ ਕਰਦੇ ਹਨ। ਭਜਨ ਕਰਨ ਵਾਲੇ ਵਿਅਕਤੀਆਂ ਦਾ ਇੰਤਜ਼ਾਮ ਸਤਿਗੁਰੂ ਜੀ ਵਲੋਂ ਹੁੰਦਾ ਹੈ। ਪਰ ਅੱਜ ਤੋਂ ਇਹ ਵਰਨੀਆਂ ਡਬਲ ਕਰ ਦਿੱਤੀਆਂ ਗਈਆਂ ਹਨ। ਇਹ ਪ੍ਰੋਗਰਾਮ ਇਕ ਭਰਾ ਦੇ ਘਰ ਅੰਦਰ ਚਲ ਰਿਹਾ ਹੈ।

## ਅਖੰਡ ਪਾਠ

ਇਸ ਸਮੇਂ 4 ਬੀੜਾਂ ਤੋਂ ਅਖੰਡ ਪਾਠ ਵੀ ਜਾਰੀ ਕਰ ਦਿੱਤੇ ਗਏ ਹਨ। ਜਿਉਂ ਜਿਉਂ ਪਾਣੀ ਮਿਲਦੇ ਜਾਣਗੇ, ਤਿਉਂ ਤਿਉਂ ਅਖੰਡ ਪਾਠਾਂ ਵਿਚ ਵਾਧਾ ਹੁੰਦਾ ਜਾਵੇਗਾ। ਇਹ ਖਰਚਾ ਵੀ ਉਪ੍ਰੋਕਤ ਪਰਵਾਰ ਹੀ ਕਰਨਗੇ। ਏਨੇ ਦਿਨ ਲੰਗਰ ਤਾਂ ਹਰ ਕਿਸੇ ਵਾਸਤੇ ਉਪਲਬਧ ਹੋਵੇਗਾ, ਭਾਵੇਂ ਉਹ ਕੋਈ ਵੀ ਹੋਵੇ ਅਤੇ ਕਿਤੋਂ ਵੀ ਹੋਵੇ, ਸਿੰਘਾਂ ਦੇ ਏਸ ਮਹਾਨ ਉਦਮ ਨੂੰ ਸਿਰ ਝੁਕਾਣ ਤੇ ਜੀ ਕਰਦਾ ਹੈ।

## ਵਰਤ ਵਿਹਾਰ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਿਰਤੀ ਨੂੰ ਇੰਜ ਸੰਕੋਚ ਲਿਆ ਹੈ ਕਿ

ਹੱਸਣ-ਖੇਡਣ ਵਾਲੀ ਅਵਸਥਾ ਠੱਪ ਹੋ ਗਈ ਹੈ। ਮੈਂ ਵੇਖਿਆ ਕਿ ਪੌਣੇ ਨੌਂ ਵਜੇ ਆਰਾਮ ਕਮਰਿਉਂ ਬਾਹਰ ਨਿਕਲੇ, ਜ਼ਰਾ ਯੋਗ ਦੇ ਆਸਣ ਕਰਕੇ ਸਰੀਰ ਨੂੰ ਤਾਜ਼ਾ ਕਰ ਲਿਆ। ਉਪਰੰਤ ਬਾਹਰ ਉਡੀਕ ਵਿਚ ਬੈਠੇ ਸਰੀਰਾਂ ਨੂੰ ਸੱਦਿਆ। ਵਿਹਾਰ ਕਾਰ ਵਾਲੇ ਹੀ ਬਾਹਰਲੇ ਡੇਰੇ ਆਉਂਦੇ ਹਨ। ਨਰਮੇ ਦੇ ਗਹਿਗਚ ਖੇਤਾਂ ਵਿਚ ਇਹ ਡੇਰਾ ਹੈ। ਬਰਸਾਤ ਭਾਵੇਂ ਨਹੀਂ ਹੋਈ ਪਰ ਇਸ ਇਲਾਕੇ ਦੇ ਕਿਸਾਨਾਂ ਨੇ ਝੋਨੇ ਅਤੇ ਨਰਮੇ ਡਾਢੀ ਮਿਹਨਤ ਨਾਲ ਯਥਾਵਤ ਸੰਭਾਲ ਰਖੇ ਹਨ।

ਸਤਿਗੁਰੂ ਜੀ ਦੇ ਬਣਨ ਵਾਲੇ ਕੁੜਮ ਸੰਤ ਮਹਿੰਦਰ 17-ਓ ਵਾਲੇ ਅਤੇ ਉਨ੍ਹਾਂ ਦੇ ਭਰਾ ਸ. ਜੁਗਿੰਦਰ ਸਿੰਘ ਨੂੰ ਚੁਬਾਰੇ ਵਿਚ ਬੁਲਾਇਆ ਗਿਆ। ਹੋ ਸਕਦਾ ਹੈ ਬੀਬਾ ਜੀ ਦੇ ਆਨੰਦ ਕਾਰਜ ਬਾਰੇ ਹੀ ਵਿਚਾਰਾਂ ਹੋਈਆਂ ਹੋਣ। ਇਨ੍ਹਾਂ ਤੋਂ ਬਾਅਦ ਦਮਦਮੇ ਦੇ ਸੰਤ ਅਮਰ ਸਿੰਘ ਅਤੇ ਸੂਬਾ ਬਹਾਲ ਸਿੰਘ ਜੀ ਦੀ ਵਾਰੀ ਆਈ। ਇਹਨਾਂ ਨੇ 27 ਨਾਮ ਨਿਤਨੇਮ ਵਿਚ ਬੈਠਣ ਵਾਲਿਆਂ ਦੇ ਦਿੱਤੇ। ਪਰ ਸਤਿਗੁਰੂ ਜੀ ਨੇ ਇਹਨਾਂ ਚੋਂ 22 ਹੀ ਪਰਵਾਨ ਕੀਤੇ।

ਠਾਕੁਰ ਦਲੀਪ ਸਿੰਘ ਇਸ ਮੇਲੇ ਦੇ ਮੁਖ ਪ੍ਰਬੰਧਕ ਹਨ। ਪ੍ਰਬੰਧ ਬਾਰੇ ਆਮ ਗੱਲ ਬਾਤ ਠਾਕੁਰ ਜੀ ਨਾਲ ਹੀ ਕੀਤੀ ਜਾਂਦੀ ਹੈ। ਠਾਕੁਰ ਜੀ ਨੇ ਦਮਦਮਾ, ਕਰੀ ਵਾਲਾ, ਸੰਤ ਨਗਰ, ਜੀਵਨ ਨਗਰ, ਧਰਮਪੁਰਾ, ਸੰਤੋਖਪੁਰਾ, ਹਾਰਨੀਆਂ ਆਦਿ ਦੇ ਨੌਜਵਾਨਾਂ ਨੂੰ ਆਪਣੀ ਸੰਗਤ ਵਿਚ ਰਖਿਆ ਹੋਇਆ ਹੈ। ਏਸ ਕੈਂਪ ਦੇ ਬਾਹਰਵਾਰ ਕੁਝ ਬੰਦੂਕ ਧਾਰੀ ਪਹਿਰੇ ਤੇ ਰਹਿੰਦੇ ਹਨ ਤਾਕਿ ਕੋਈ ਸਰਕਾਰੀ ਜਾਂ ਗ਼ੈਰ ਸਰਕਾਰੀ ਮੁਦਾਖ਼ਲਤ ਫ਼ੇਰਨ ਨਾ ਹੋ ਸਕੇ।

ਸਤਿਗੁਰਾਂ ਨੇ 15 ਕੁ ਮਿੰਟ ਸਮਾਂ ਨਾਮਧਾਰੀ ਕਪੜਾ ਮਿੱਲ ਦੇ ਪ੍ਰਬੰਧਕ-ਮੈਨੇਜਰ ਰਤਨ ਸਿੰਘ ਸੰਤ ਨਗਰ ਨਾਲ ਬਿਤਾਇਆ। ਲੈਣ ਦੇਣ ਤੇ ਹੋਰ ਜਿਮੇਵਾਰੀਆਂ ਬਾਰੇ ਵਿਚਾਰ ਵਟਾਂਦਰਾ ਹੋਇਆ।

## 17-ਓ ਵਾਲੇ

ਮੈਂ ਸੰਤ ਮਹਿੰਦਰ ਸਿੰਘ 17-ਓ ਵਾਲਿਆਂ ਨੂੰ ਮਿਲ ਕੇ ਉਨ੍ਹਾਂ ਨੂੰ ਮੁਬਾਰਕਬਾਦ ਦਿੱਤੀ ਕਿ ਉਨ੍ਹਾਂ ਦੇ ਸ੍ਰੀ ਸਤਿਗੁਰੂ ਜੀ ਨਾਲ, ਬੀਬਾ ਜੀ ਕਾਰਣ, ਪਰਵਾਨਕ ਸੰਬੰਧ ਬਣ ਗਏ ਹਨ। ਉਹਨਾਂ ਦਾ ਸੰਖੇਪ, ਸਨਿੰਮਰ ਅਤੇ ਸਪ੍ਰੇਮ ਉੱਤਰ ਸੀ : ਇਹ ਸਤਿਗੁਰਾਂ ਦੀ ਕਿਰਪਾ ਹੀ ਹੈ। ਉਹਨਾ ਨਿਵਾਜਿਆ ਹੈ ਮੈਨੂੰ!

ਅਤੇ ਮੈਨੂੰ ਯਕੀਨ ਹੋ ਗਿਆ ਕਿ ਬੀਬਾ ਸਾਹਿਬ ਕੌਰ ਜੀ ਦੇ ਸ. ਜਗਤਾਰ ਸਿੰਘ ਨਾਲ ਵਿਆਹ ਸੰਬੰਧਾਂ ਦੀ ਗੱਲ ਪੱਕੀ ਹੋ ਗਈ ਹੈ।

## ਪ੍ਰਸ਼ਾਦ ਪਾਣੀ

ਸਤਿਗੁਰੂ ਜੀ ਆਮ ਕਰਕੇ ਦਿਨੇ 4 ਵਜੇ ਤਕ ਇਸ਼ਨਾਨ ਪਾਣੀ ਕਰਕੇ ਪ੍ਰਸ਼ਾਦ ਏਥੇ ਹੀ ਛਕਦੇ ਹਨ। ਲੰਗਰੋਂ ਵੀ ਦਾਲਾ ਪ੍ਰਸ਼ਾਦਾ ਆ ਜਾਂਦਾ ਹੈ। ਲੰਗਰ ਦਾ ਦਾਲਾ ਪ੍ਰਸ਼ਾਦਾ ਜ਼ਰੂਰ ਗ੍ਰਹਿਣ ਕਰਦੇ ਹਨ। ਏਥੇ ਲੰਗਰ ਦੀ ਸੇਵਾ ਸੰਤ ਮਹਿੰਦਰ ਸਿੰਘ

ਦਮਦਮਾ ਤੇ ਨਿਜੀ ਲਾਂਗਰੀ ਬਲਦੇਵ ਸਿੰਘ ਕਰਦੇ ਹਨ। ਇਸ਼ਨਾਨ ਪਾਣੀ ਸੰਤ ਮਹਿੰਦਰ ਸਿੰਘ ਪੂਰਬਾ ਕਰਵਾਂਦਾ ਹੈ ਅਤੇ ਬਸਤਰ ਧੋਣ ਦੀ ਸੇਵਾ ਸੰਤ ਕਿਰਪਾਲ ਸਿੰਘ ਭੱਬਰ (ਪਿੰ: ਕਰੀ ਵਾਲਾ) ਕਰਦੇ ਹਨ।

ਮੈਂ ਆਪਣੀ ਸਹੂਲਤ ਅਤੇ ਸਤਿਗੁਰੂ ਜੀ ਦੇ ਸਮੇਂ ਨੂੰ ਮੁਖ ਰਖ ਕੇ ਦਰਸ਼ਨ ਲਾਭ ਪ੍ਰਾਪਤ ਕਰਾਂਗਾ। ਆਪ ਮੈਂ ਇਸ ਇਲਾਕੇ ਦੇ ਬਿਰਧਾਂ, ਗੁਰੂ ਕੇ ਪਿਛਲੇ ਪ੍ਰਬੰਧ-ਸੇਵਾਦਾਰਾਂ ਆਦਿ ਨੂੰ ਮਿਲ ਕੇ ਕੁਛ ਗੱਲਾਂ ਬਾਤਾਂ ਟੇਪ ਰਿਕਾਰਡ ਕਰਾਂਗਾ ਕੁਛ ਲਿਖਤੀ ਰੂਪ ਵਿਚ ਇਕਤਰ ਕਰਾਂਗਾ।

## ਸੰਤ ਹਜ਼ਾਰਾ ਸਿੰਘ ਚੱਠਾ

ਪਿੰਡ ਚੱਠਾ, ਜ਼ਿਲਾ ਲਾਹੌਰ ਦਾ ਇਹ ਸਜਣ ਇਕ ਲੰਮਾ ਸਮਾਂ ਸ੍ਰੀ ਭੈਣੀ ਸਾਹਿਬ ਵਿਖੇ ਬਤੌਰ ਮੁਖ ਪ੍ਰਬੰਧਕ (ਜਥੇਦਾਰ) ਰਿਹਾ। ਇਸ ਦੇ ਸਮੇਂ ਵਿਚ, ਪਿੰਡ ਭੈਣੀ ਸਾਹਿਬ ਵਿਚ, ਵਿਰੋਧੀਆਂ ਵਲੋਂ ਭੜਕਾਏ ਇਕ ਆਦਮੀ ਨੇ ਸ੍ਰੀ ਮਾਤਾ ਜੀ ਨੂੰ ਮੰਦਾ ਫਿੱਕਾ ਬੋਲਿਆ ਤਾਂ ਸਿੰਘ ਜਰ ਨਾ ਸਕੇ। ਇਕ ਆਦਮੀ ਨੇ ਉਸ ਆਦਮੀ ਨੂੰ ਜੁ ਦਿਮਾਗ਼ੀ ਤੌਰ ਤੇ ਠੀਕ ਨਹੀਂ ਸੀ, ਜਾਨੋਂ ਮਾਰ ਦਿਤਾ। ਉਸ ਸੰਬੰਧ ਵਿਚ ਹਜ਼ਾਰਾ ਸਿੰਘ ਜੀ ਨੇ ਸੱਤ ਸਾਲ ਜੇਲ ਵਿਚ ਵੀ ਭੁਗਤਾਏ। ਸਤਿਗੁਰੂ ਜੀ ਤੇ ਨਿਸਚਾ ਅਡੋਲ ਰਿਹਾ। ਹਜ਼ਾਰਾ ਸਿੰਘ ਜੀ ਦੀ ਆਪਣੀ ਜ਼ਮੀਨ ਜੀਵਨ ਨਗਰ ਵਿਖੇ ਸੀ। ਦੋ ਲੜਕੇ ਸ. ਸੁਲੱਖਣ ਸਿੰਘ ਅਤੇ ਸ. ਭਗਵਾਨ ਸਿੰਘ ਜ਼ਮੀਨ ਜਾਇਦਾਦ ਦੀ ਰੱਖਿਆ ਕਰਦੇ ਰਹੇ। ਬਾਅਦ ਵਿਚ ਇਹ ਜ਼ਮੀਨਾਂ ਵਟਾ ਕੇ ਜਾਂ ਵੇਚ ਕੇ ਕਰੀ ਵਾਲੇ ਅਤੇ ਪਿੰਡ ਮੂਨਕ (ਸੰਗਰੂਰ) ਵਿਚ ਲੈ ਗਏ।

ਮੂਨਕ ਵਿਚ ਵਡੇ ਪੁੱਤਰ ਸ. ਸੁਲਖਣ ਸਿੰਘ ਕੋਲ ਹੀ ਸੰਤ ਹਜ਼ਾਰਾ ਸਿੰਘ ਚੱਠਾ ਰਿਹਾ ਕਰਦੇ ਸਨ ਕਿ ਉਨ੍ਹਾਂ ਦੀ ਮਿਰਤੂ 65 ਕੁ ਸਾਲ ਦੀ ਆਯੂ ਵਿਚ (20 ਭਾਦਰੋਂ 2034 ਬਿ:) 9 ਵਜੇ ਰਾਤੀਂ ਹੋ ਗਈ। ਸੋਮਵਾਰ ਵਾਲੇ ਦਿਨ ਸਸਕਾਰ ਕੀਤਾ ਗਿਆ। ਘਰ ਵਾਲਿਆਂ ਤਾਂ ਮੂਨਕ ਵਿਖੇ ਹੀ ਉਨ੍ਹਾਂ ਨਮਿਤ ਸਤ੍ਹਾਰਵੇਂ ਦਿਨ ਭੋਗ ਪਾਇਆ। ਪਰ ਸਤਿਗੁਰੂ ਜੀ ਨੇ ਆਪ ਮੂਨਕ ਵਿਖੇ ਦਰਸ਼ਨ ਦੇ ਕੇ 22.9.79 ਨੂੰ ਆਪਣੀ ਹਜ਼ੂਰੀ ਵਿਚ ਪਿਆਰੇ ਸੇਵਕ ਦਾ ਭੋਗ ਆਪਣੇ ਵਲੋਂ ਪੁਆਇਆ। ਪਰਵਾਰਕ ਸਾਂਝ ਹੋਰ ਪੀਡੀ ਕੀਤੀ। ਇਸ ਦਿਨ ਏਥੇ ਇਕ ਤਕੜਾ ਮੇਲਾ ਹੋ ਗਿਆ।

## ਹਕੀਮ ਗੁਰਬਖ਼ਸ਼ ਸਿੰਘ ਢੋਟੀਆਂ

ਮੇਰੇ ਵਾਲੀ ਬੱਸ ਤੇ ਸਰਸੇ ਵਲ ਜਾਂਦਿਆਂ ਸੰਤ ਨਗਰ ਦੇ ਇਕ ਸੱਜਣ ਵੈਦ ਜਾਂ ਹਕੀਮ ਗੁਰਬਖ਼ਸ਼ ਸਿੰਘ ਢੋਟੀਆਂ ਵਾਲੇ ਨੂੰ ਮਿਲਣ ਦਾ ਅਵਸਰ ਬਣ ਗਿਆ। ਇਸ ਨੇ ਮੈਨੂੰ ਦੱਸਿਆ ਕਿ 1973 ਤੋਂ ਬਾਅਦ ਦੀ ਇਸਦੀ ਜ਼ਿੰਦਗੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖ਼ਸ਼ਿਸ਼ ਹੈ। 1973 ਵਿਚ ਇਕ ਵਾਰ ਇਹ ਹਾਰਟ ਅਟੈਕ ਦੀ ਨਾਮੁਰਾਦ ਬਿਮਾਰੀ ਨਾਲ ਮਰਨੇ ਪੈ ਗਿਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਵਿਦੇਸ਼ ਦੌਰਾ ਇਕ ਦਿਨ ਲੇਟ ਕਰਕੇ ਇਸ ਨੂੰ ਦਰਸ਼ਨ ਦਿਤੇ ਅਤੇ ਕਿਹਾ : ਘਬਰਾ ਨਾ, ਤੇਰੀ

ਮਿਰਤੂ ਨਹੀਂ ਹੁੰਦੀ। ਹਾਰਟ ਅਟੈਕ ਤੈਨੂੰ ਛੱਡ ਜਾਵੇਗਾ। ਉਸ ਦਿਨ ਤੋਂ ਲਗ ਕੇ ਇਹ ਨਿਰੋਗ ਚਲਿਆ ਆ ਰਿਹਾ ਹੈ ਅਤੇ ਸਮਝਦਾ ਹੈ ਕਿ ਸਤਿਗੁਰੂ ਜੀ ਨੇ ਸਾਰੇ ਹੀ ਰੋਗ ਕੱਟ ਦਿਤੇ ਹਨ। ਗੁਰਬਖ਼ਸ਼ ਸਿੰਘ ਇਲਾਕੇ ਵਿਚ ਹਕੀਮ ਕਰਕੇ ਪ੍ਰਸਿਧ ਹੈ। ਇਸ ਦੇ ਪਾਸ ਪਸ਼ੂਆਂ ਦੇ ਇਲਾਜ ਲਈ ਵੀ ਅਚੂਕ ਨੁਸਖ਼ੇ ਹਨ।

## 25 ਸਿਤੰਬਰ 1979, ਮੰਗਲਵਾਰ

### ਸਰਸਾ

ਮੈਂ ਸਵੇਰੇ ਪਹਿਲੀ ਬੱਸ ਲੈ ਕੇ ਸਰਸੇ ਪਹੁੰਚ ਗਿਆ। ਕੱਲ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਸੀ ਕਿ ਅਵਤਾਰ ਸਿੰਘ ਝੱਬਰ ਤੋਂ ਪਿਛੋਂ ਜੇ ਕੋਈ ਜੀਵਨ ਨਗਰ ਬਾਰੇ ਬਹੁਤ ਕੁਝ ਜਾਣਦਾ ਹੈ ਤਾਂ ਉਹ ਸੰਤ ਕਰਮ ਸਿੰਘ ਪਟਵਾਰੀ ਸਰਸਾ ਹੈ। ਇਸ ਲਈ ਇਹ ਸੋਚ ਕੇ ਕਿ ਕਦੇ ਇਹ ਸਰੀਰ ਵੀ ਸਾਡੀ ਗਫ਼ਲਤ ਦਾ ਸ਼ਿਕਾਰ ਨ ਹੋ ਜਾਏ। ਮੈਂ ਅਜ ਸਰਸੇ ਆਕੇ ਹੀ ਦਮ ਲਿਆ।

ਸੰਤ ਕਰਮ ਸਿੰਘ ਨੂੰ ਮਿਲਿਆ। ਉਸ ਨੂੰ ਵੀ ਮੇਰੇ ਆਉਣ ਦੀ ਖੁਸ਼ੀ ਹੋਈ। ਪਰ ਅੱਜ ਇਸ ਨੂੰ ਇਕ ਸਰਕਾਰੀ ਤਾਰੀਖ਼ ਸੀ ਜਿਸ ਲਈ ਕਚਹਿਰੀ ਜਾਣਾ ਜ਼ਰੂਰੀ ਸੀ। ਇਹ ਤਾਂ ਸ਼ਾਮੀਂ 5.30 ਦੇ ਕਰੀਬ ਆਇਆ ਪਰ ਮੈਂ 'ਸਤਿਜੁਗ' ਦੇ ਪ੍ਰਿੰਟਰ, ਪਬਲਿਸ਼ਰ ਸੰਤ ਗੁਰਦਿਆਲ ਸਿੰਘ ਨੂੰ ਜਾ ਮਿਲਿਆ। ਉਹਨਾਂ ਤੋਂ ਕੁਛ ਜਾਣਕਾਰੀ ਰੀਕਾਰਡ ਕੀਤੀ। ਰਾਤੀਂ ਸੰਤ ਕਰਮ ਸਿੰਘ ਪਟਵਾਰੀ ਦੀ ਸੰਗਤ ਤੋਂ ਲਾਭ ਲਿਆ। ਇਹ ਦੋਵੇਂ ਕੈਸਟਾਂ ਇਕ ਵਖਰੀ ਕਾਪੀ ਵਿਚ ਅਖਰਾਈਆਂ ਜਾਣਗੀਆਂ।

ਏਥੇ ਸਿਰਫ਼ ਇਹਨਾਂ ਦੀ ਪਰਵਾਰਕ ਜਾਣਕਾਰੀ ਦਰਜ ਕਰਦਾ ਹਾਂ :

1. ਸੰਤ ਗੁਰਦਿਆਲ ਸਿੰਘ-ਬੀਬੀ ਸਤਵੰਤ ਕੌਰ
   ਲੜਕਾ : ਸ. ਧਰਮਪਾਲ ਸਿੰਘ-ਬੀਬੀ ਜੁਗਿੰਦਰਪਾਲ ਕੌਰ
   ਲੜਕੀਆਂ : ਬੀਬੀ ਸਤਵਿੰਦਰ ਕੌਰ-ਸੰਤ ਹਰਬੰਸ ਸਿੰਘ ਝਿਲਮਿਲ ਕਾਲੋਨੀ ਨਵੀਂ ਦਿੱਲੀ
   ਬੀਬੀ ਵੀਰਿੰਦਰ ਕੌਰ-ਸੰਤ ਅਵਤਾਰ ਸਿੰਘ ਮੰਡੀ (ਹਿ: ਪ੍ਰ:)
   ਬੀਬੀ ਤੇਜਿੰਦਰ ਕੌਰ-ਸੰਤ ਜੁਗਿੰਦਰ ਸਿੰਘ ਸੁੰਦਰ ਨਗਰ ਹਿ: ਪ੍ਰ:
   ਬੀਬੀ ਮਹਿੰਦਰ ਕੌਰ-ਸੰਤ ਰਾਜਿੰਦਰ ਸਿੰਘ ਝਿਲਮਿਲ ਕਾਲੋਨੀ,ਨ:ਦਿ:
   ਅਵਨਿੰਦਰ ਕੌਰ, ਛਵਿੰਦਰ ਕੌਰ
   ਪਤਾ : ਕ੍ਰਿਸ਼ਨਾ ਟ੍ਰਾਂਸਪੋਰਟ ਦੇ ਪਿਛੇ, ਹਿਸਾਰ ਰੋਡ, ਸਰਸਾ।
2. ਸੰਤ ਕਰਮ ਸਿੰਘ ਪਟਵਾਰੀ-ਬੀਬੀ ਅਵਤਾਰ ਕੌਰ
   ਲੜਕੇ : ਸ. ਸੁਰਿੰਦਰ ਸਿੰਘ-ਬੀਬੀ ਤੇਜਿੰਦਰ ਕੌਰ
   ਸ. ਜਿਤਿੰਦਰ ਸਿੰਘ, ਬਲਵਿੰਦਰ ਸਿੰਘ
   ਲੜਕੀਆਂ : ਬੀਬੀ ਰਾਜਿੰਦਰ ਕੌਰ-ਸ. ਨਿਰਮਲ ਸਿੰਘ ਸ਼ੇਰਪੁਰ (ਸਰਸਾ)
   ਬੀਬੀ ਸੁਖਵਿੰਦਰ ਕੌਰ-ਸ. ਸਤਨਾਮ ਸਿੰਘ ਰਮੇਸ਼ ਨਗਰ
   ਬੀਬੀ ਨਰਿੰਦਰ ਕੌਰ
   ਪਤਾ : ਮਕਾਨ ਨੰ: 429, ਮਹੱਲਾ ਤੇਲੀਆਂ, ਸਰਸਾ।

## 27 ਸਤੰਬਰ 1979, ਵੀਰਵਾਰ
## ਦਮਦਮਾ (ਸਰਸਾ)

ਕੱਲ੍ਹ ਮੈਂ ਸ. ਭਗਤ ਸਿੰਘ ਘੋੜਿਆਂ ਵਾਲਾ, ਜੋ ਕਦੇ ਸ੍ਰੀ ਭੈਣੀ ਸਾਹਿਬ ਦਾ ਮੁਖ ਪ੍ਰਬੰਧਕ ਸੀ ਅਤੇ ਸੰਤ ਜਗਤ ਸਿੰਘ ਘੋੜਿਆਂ ਵਾਲੇ ਨੂੰ ਮਿਲਣ ਗਿਆ ਤਾਕਿ ਕੁਝ ਵਾਕਿਆਤ, ਸਮਾਜ ਨਾਲ ਸੰਬੰਧਤ, ਸੰਭਾਲ ਸਕਾਂ। ਪਰ ਸ. ਭਗਤ ਸਿੰਘ ਦਾ ਉੱਤਰ ਸੀ ਕਿ ਉਹ ਸਭ ਕੁਝ ਆਪਣੇ ਬੱਚਿਆਂ ਰਾਹੀਂ ਲਿਖਵਾ ਭੇਜੇਗਾ ਅਤੇ ਸੰਤ ਜਗਤ ਸਿੰਘ ਦਮਦਮੇ (ਸਰਸਾ) ਵਿਖੇ ਭਜਨ-ਵਰਨੀ ਵਿਚ ਸ਼ਾਮਲ ਸਨ। ਸੰਤ ਫਰੀਦ ਜੀ ਨਾਲ ਵੀ ਸੰਪਰਕ ਕੀਤਾ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਉਹਨਾਂ ਦੇ ਵਿਚਾਰ ਜਾਣਨੇ ਸਨ। ਕੁਛ ਗੱਲਬਾਤ ਰੀਕਾਰਡ ਕਰ ਮੈਂ 10 ਵਜੇ ਤਕ ਦਮਦਮੇ ਸਤਿਗੁਰੂ ਜੀ ਦੇ ਡੇਰੇ ਅਪੜਿਆ।

ਵੀਰਵਾਰ ਹੋਣ ਕਰਕੇ ਸਤਿਗੁਰੂ ਜੀ ਦਾ ਅੱਜ ਮੋਨ ਵਰਤ ਹੈ, ਅਰਥਾਤ ਆਪ ਨੇ ਅੱਜ ਕਿਸੇ ਨਾਲ ਵੀ ਬੋਲ ਕੇ ਗੱਲ ਨਹੀਂ ਕਰਨੀ। ਲੋੜੀਂਦੇ ਆਦੇਸ਼ ਇਸ਼ਾਰਿਆਂ ਜਾਂ ਕੁਝ ਜ਼ਰੂਰੀ ਸ਼ਬਦ ਲਿਖ ਕੇ ਅਗੇ ਸਵਾਲੀਆ "?" ਪਾ ਕੇ ਮਾਮਲਾ ਦਰਿਆਫ਼ਤ ਕਰ ਲੈਣਾ ਹੈ। ਵੀਰਵਾਰ ਨੂੰ ਨਾਮਧਾਰੀਆਂ ਵਿਚ ਮਹਾਨਤਾ ਪ੍ਰਾਪਤ ਹੈ, ਭੁਖ ਵਰਤ ਜਾਂ ਮੋਨ ਰਹਿਣ ਵਾਲੇ ਵੀਰਵਾਰ ਨੂੰ ਪਹਿਲ ਦੇਣਗੇ। ਨਾਮਧਾਰੀ ਸਕੂਲਾਂ ਵਿਚ ਛੁੱਟੀ ਵੀਰਵਾਰ ਨੂੰ ਹੋਵੇਗੀ, ਪਹਿਲਾਂ ਤਾਂ ਵਿਆਹ ਵਾਲਾ ਦਿਨ ਵੀ ਵੀਰਵਾਰ ਹੁੰਦਾ ਸੀ। ਇਸ ਦਿਨ ਨੂੰ ਮਹਾਨਤਾ ਨਾਮਧਾਰੀਆਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਨ ਕਰਕੇ ਹੈ।

### ਕੇਸ ਵਾਪਸ ਨਹੀਂ

ਨੰਬਰਦਾਰ ਅਮਰ ਸਿੰਘ ਜੀਵਨ ਨਗਰ ਨਾਲ ਗੱਲਬਾਤ ਕਰਦਿਆਂ ਮਾਲੂਮ ਹੋਇਆ ਕਿ ਜਦੋਂ ਤੋਂ ਹਰਿਆਣਾ ਵਿਚ ਭਜਨ ਲਾਲ ਵਜ਼ਾਰਤ ਆਈ ਹੈ ਤਦ ਤੋਂ ਨਾਮਧਾਰੀਆਂ ਖ਼ਿਲਾਫ਼ ਚਲਦੇ ਮੁਕੱਦਮੇ ਅਫਸਰਾਂ ਨੇ ਜ਼ਰਾ ਨੱਪ ਰਖੇ ਹਨ। ਸਾਡੇ ਵਲ ਦੁਸ਼ਮਨਾਨਾ ਰੁਖ਼ ਨਹੀਂ ਰਿਹਾ, ਪਰ, ਇਹ ਨਹੀਂ ਕਿਹਾ ਜਾ ਸਕਦਾ ਕਿ ਕੇਸ ਵਾਪਸ ਹੋ ਗਏ ਹਨ। ਕੇਸ ਵਾਪਸ ਤਾਂ ਹੀ ਮੰਨੀਏ ਜੇ ਉਹਨਾਂ ਤੇ ਰੀਮਾਰਕਸ ਦੇ ਕੇ ਦਫ਼ਤਰ ਦਾਖ਼ਲ ਕਰ ਲਏ ਜਾਣ। ਅਜੇ ਇਹ ਗੱਲ ਨਹੀਂ।

ਅਫ਼ਸਰ ਲੋਕ ਅਜੇ ਦੋ: ਭਜਨ ਲਾਲ ਦੀ ਚੀਫ਼ ਮਨਿਸਟਰੀ ਨੂੰ ਸਲਾਮਾਂ ਤਾਂ ਕਰਦੇ ਹਨ ਪਰ ਉਸਦੀਆਂ ਸਾਰੀਆਂ ਆਖੀਆਂ ਮੰਨਦੇ ਨਹੀਂ। ਅਮਰ ਸਿੰਘ ਨੇ ਮਹਾਰਾਜ ਜੀ ਬਾਰੇ ਰੀਮਾਰਕਸ ਦਿਤੇ ਕਿ ਇਹ ਕਿਸੇ ਗੱਲ ਦਾ ਵੀ ਛੇਤੀ ਨਿਰਣਾ ਨਹੀਂ ਕਰ ਸਕਦੇ, ਡੋਲਵੀਂ ਅਵਸਥਾ ਵਿਚ ਰਹਿੰਦੇ ਹਨ।

### ਕਰੀ ਵਾਲੇ, ਝੱਬਰ ਬਾਰੇ

24.9.79 ਨੂੰ ਸ. ਅਵਤਾਰ ਸਿੰਘ ਝੱਬਰ ਬਾਰੇ ਕੁਆਣ ਲਈ ਕਰੀ ਵਾਲੇ (ਸਰਸਾ) ਗਿਆ ਤਾਂ ਸਰਦਾਰ ਰਜਵੰਤ ਸਿੰਘ (ਅਵਤਾਰ ਸਿੰਘ ਦਾ ਵੱਡਾ ਭਾਈ) ਨਾਲ

ਹੀ ਹਰ ਕੋਈ ਅਫਸੋਸ ਪਰਗਟ ਕਰ ਰਿਹਾ ਸੀ । ਲਗਭਗ 60-70 ਸਰੀਰ ਕੋਲ ਬੈਠੇ ਰਹਿੰਦੇ । ਕੋਈ ਆਉਂਦਾ, ਕੋਈ ਜਾਂਦਾ । ਦੁਨੀਆਂ ਦਾ ਇਕ ਤਾਂਤਾ ਲਗਾ ਹੋਇਆ ਸੀ ।

ਮੇਰੇ ਬਾਰੇ ਸਕੱਤਰ ਤਰਸੇਮ ਸਿੰਘ ਨੇ ਇਹ ਦੱਸਿਆ ਕਿ ਸ. ਅਵਤਾਰ ਸਿੰਘ ਦਾ ਭਤੀਜਾ ਸ. ਇਕਬਾਲ ਸਿੰਘ ਮੈਨੂੰ ਦਮਦਮੇ ਤਲਾਸ਼ ਰਿਹਾ ਸੀ । ਕਰੀ ਵਾਲੇ ਗਿਆਂ ਪਤਾ ਲਗਾ ਕਿ ਸਤਿਗੁਰੂ ਜੀ ਨੇ ਮੈਨੂੰ ਸਿਰਫ ਏਸ ਲਈ ਯਾਦ ਕੀਤਾ ਸੀ ਕਿ ਮੈਂ ਕਿਥੇ ਤੇ ਕਿਵੇਂ ਹੋਵਾਂ ! ਇਹ ਆਪ ਜੀ ਦੀ ਮੇਰੇ ਲਈ ਵਿਸ਼ੇਸ਼ ਕਿਰਪਾ ਸੀ ।

## ਬਾਵਾ ਨਿਰੰਜਨ ਸਿੰਘ ਕਰੀ ਵਾਲਾ

ਅੱਜ ਮੈਂ ਉਪ੍ਰੋਕਤ ਬਾਵਾ ਜੀ ਦੇ ਖੇਤਾਂ ਵਾਲੇ ਡੇਰੇ ਵਿਖੇ ਗਿਆ । ਚਿਰ ਪਿਛੋਂ ਆਪਣੇ ਮਿੱਤਰ ਪਰ ਗੁਰੂ ਕੇ ਮੁਖ਼ਾਲਫ ਨਾਲ ਮਿਲਣ ਦਾ ਅਵਸਰ ਆਇਆ । ਉਸਨੇ ਬੜੀ ਸਾੜਗੋਈ ਤੋਂ ਕੰਮ ਲੈਂਦਿਆਂ ਕਿਹਾ ਕਿ ਇਕ ਜ਼ਾਤੀ ਰੰਜਸ਼ ਨੇ ਹੀ ਖਿੱਚ ਕੇ ਅੱਜ ਵਾਲੀ ਹਾਲਤ ਵਿਚ ਲੈ ਆਂਦਾ ਹੈ । ਮੈਂ ਉਸਨੂੰ ਦੱਸਿਆ ਕਿ ਉਹਦੀ ਵੱਡੀ ਪੁੱਤਰੀ ਅਮਰਜੀਤ ਕੱਲਰ ਵਿਚ ਕੰਵਲ ਵਾਂਗ ਹੈ । ਉਹਦਾ ਗੁਰੂ ਘਰ ਨਾਲ ਸਨੇਹ ਹੀ ਉਸਨੂੰ (ਬਾਵਾ ਜੀ) ਮੁੜ ਨੇੜੇ ਕਰਨ ਦਾ ਕਾਰਣ ਹੈ ।

ਮਿੱਤਰ ਬਾਵਾ ਜੀ ਸੁੰਦਰ ਕਥਾ ਵਾਚਕ ਅਤੇ ਵਧੀਆ ਵਕਤਾ ਹਨ ਪਰ ਇਹਨਾਂ ਇਸ ਗੁਣ ਨੂੰ ਪਿੱਛੇ ਛੱਡ ਜੱਟ ਪੁਣਾ ਅੱਗੇ ਕਰ ਲਿਆ ਹੈ । ਬਾਵਾ ਜੀ ਨੇ ਦੱਸਿਆ ਕਿ ਉਹਨਾਂ ਹੁਣ ਚੁਪ ਸਾਧ ਲਈ ਹੈ ਅਤੇ ਘਰ ਬੈਠ ਗਏ ਹਨ ।

ਬਾਵਾ ਨਿਰੰਜਨ ਸਿੰਘ ਸਾਡੇ ਪਿਛਲੇ ਪਿੰਡ ਡਫਰ ਕੇ (ਜ਼ਫਰ ਕੇ), ਜ਼ਿਲਾ ਲਾਹੌਰ ਦੇ ਸ਼੍ਰੀ ਮਹੰਤ ਬਾਵਾ ਚੇਤ ਰਾਮ ਜੀ ਦੇ ਦੂਜੇ ਸਪੁਤਰ ਸਨ । ਪਹਿਲੇ ਗਿਆਨ ਚੰਦ ਜੀ, ਦੂਜੇ ਇਹ ਬਾਵਾ ਜੀ, ਤੀਜੇ ਰਘੁਬੀਰ ਸਿੰਘ ਚੌਥੇ ਪੁਰਸ਼ੋਤਮ ਸਿੰਘ ਹਨ । ਆਪ ਬਾਵਾ ਚੇਤ ਰਾਮ ਜੀ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਭਿੱਜਵਾਂ ਸਨੇਹ ਸੀ । ਬਾਵਾ ਨਿਰੰਜਨ ਸਿੰਘ ਪਿਤਾ ਜੀ ਦੀ ਮਿਰਤੂ ਪਿਛੋਂ ਸ਼੍ਰੀ ਮਹੰਤ ਸਨ । ਅਤੇ ਸਾਬਕਾ ਸੂਬਾ ਲਾਭ ਸਿੰਘ ਜੀ ਦੇ ਉਦਮ ਨਾਲ ਢੱਟੀਆਂ ਵਾਲੇ ਨਾਮਧਾਰੀਆਂ ਵੱਲ ਇਹਨਾਂ ਦਾ ਰਿਸ਼ਤਾ ਹੋ ਗਿਆ । ਬਾਬੀ ਜਾਗੀਰ ਕੌਰ ਇਹਨਾਂ ਦੀ ਅਰਧਾਂਗਣੀ ਹੈ ।

ਬਾਵਾ ਨਿਰੰਜਣ ਸਿੰਘ ਅਤੇ ਮੈਂ ਕਦੇ ਗੂੜ੍ਹੇ ਯਾਰ ਸਾਂ । ਸਾਡਾ ਖਾਣ ਪੀਣ ਇਕਠਾ ਸੀ ਪਰ ਹਾਲਾਤ ਨੇ ਦੋਹਾਂ ਨੂੰ ਕਿਥੇ ਦਾ ਕਿਥੇ ਲੈ ਆਂਦਾ । ਹੁਣ ਇਹਨਾਂ ਦਾ ਲੜਕਾ ਜਸਵੰਤ ਸਿੰਘ ਗੁੱਗਣ ਸਤਿਗੁਰਾਂ ਵਿਚ ਭਰੋਸਾ ਰਖਦਾ ਹੈ ਅਤੇ ਇਸਦਾ ਸੰਗ ਸਾਥ ਆਪਣੀ ਭੈਣ ਅਮਰਜੀਤ ਕੌਰ ਨਾਲ ਹੈ ਜੋ ਇਕ ਵਧੀਆ ਨਾਮਧਾਰੀ ਸੰਤ ਲਾਲ ਸਿੰਘ ਦੇ ਵਡੇ ਸਪੁਤਰ ਸੰਤ ਕਰਨੈਲ ਸਿੰਘ ਕੰਙਣਪੁਰੀਏ ਨਾਲ ਵਿਵਾਹਿਤ ਹੈ ।

ਕਰੀਵਾਲਾ ਪੱਛਮੀ ਵਿਚ ਆਪਣੇ ਮਾਮਾ ਸੰਤ ਤਾਰਾ ਸਿੰਘ-ਗੁਰਚਰਨ ਕੋਰ ਨੂੰ ਮਿਲਦਾ, ਮਾਸੀ ਕਰਤਾਰ ਕੌਰ (ਤਾਰੋ, ਖੰਭਣੀ) ਦੀ ਸੁਖ ਸਾਂਦ ਪੁਛਦਾ ਆਪਣੇ ਸਾਬਕਾ ਪਿੰਡ ਦੇ ਸੰਤ ਹਰਨਾਮ ਸਿੰਘ, ਰਤਨ ਸਿੰਘ-ਗੁਰਦੀਪਾਂ ਨੂੰ ਰਾਮ-ਸੱਤ ਕਰਦਾ ਵਾਪਸ ਦਮਦਮੇ ਆ ਗਿਆ ।

### ਕਰੜੀ ਕਿਸਾਨੀ ਮਿਹਨਤ

ਇਸ ਸਾਲ ਮੀਂਹ-ਕਣੀ ਨ ਪੈਣ ਕਰਕੇ ਕਿਸਾਨ ਝੋਨੇ ਦੀ ਸੰਭਾਲ ਲਈ ਬੰਬੀਆਂ ਚਲਾ ਕੇ ਦਿਨ ਰਾਤ ਖੇਤਾਂ ਨੂੰ ਪਾਣੀ ਸਿੰਜ ਰਹੇ ਹਨ। ਖੇਤਾਂ ਨੂੰ ਪਈ ਮਹਿੰਗੀ ਖਾਦ, ਦੁਰਲਭ ਡੀਜ਼ਲ ਅਤੇ ਤੇਲ ਦੀ ਵਰਤੋਂ ਨਿਰੰਤਰ ਚਲ ਰਹੀ ਹੈ। ਖੇਤ ਭਰਪੂਰ ਹਨ। ਜਾਪਦਾ ਹੈ ਕੁਛ ਨਾ ਕੁਛ ਪ੍ਰਾਪਤੀ ਹੋ ਹੀ ਜਾਵੇਗੀ। ਧੰਨ ਹੈ ਪੰਜਾਬ ਦਾ ਕਿਸਾਨ।

**28 ਸਤੰਬਰ 1979, ਸ਼ੁਕਰਵਾਰ**
**ਦਮਦਮਾ (ਸਰਸਾ)**

ਸਤਿਗੁਰੂ ਜੀ ਦੇ ਡੇਰੇ ਦਰਸ਼ਨ ਕਰਨ ਜਾਂਦਿਆਂ ਨੂੰ, 10 ਵਜੇ ਤਕ, ਸਤਿਗੁਰੂ ਜੀ ਅਸਤਾਨ ਗੜ੍ਹੀਂ ਹੋ ਕੇ ਆ ਗਏ ਸਨ। ਸ. ਬਸੰਤ ਸਿੰਘ ਦੇ ਚੁਬਾਰਿਆਂ ਉਤੇ ਭਜਨ ਕਰਨ ਵਾਲੇ ਇਸਤਰੀ ਪੁਰਸ਼ਾਂ ਦੀ ਇਕ ਇਕਤਰਤਾ ਸੀ। ਉੱਜਲੇ ਬਸਤਰ, ਹੱਥੀਂ ਮਾਲਾ, ਦੈਵੀ ਸੁਹਜ, ਪਿਆਰੇ ਦਰਸ਼ਨ। ਮੇਰੇ ਪਹੁੰਚਣ ਤਕ ਸ. ਸੰਤ ਸਿੰਘ ਨਾਲ ਕੋਈ ਬਚਨ ਕਰ ਰਹੇ ਸਨ।

### ਦੋ ਕਲਮਾਂ

ਡੇਰੇ, ਮੈਂ ਵੀ ਸਤਿਗੁਰੂ ਜੀ ਵਾਲੀ ਗੱਡੀ ਵਿਚ ਬੈਠ ਕੇ ਆ ਗਿਆ। ਅੱਜ ਆਪ ਜੀ ਨੇ ਆਪਣੇ ਸਕੱਤਰ ਨੂੰ ਕਹਿ ਕੇ ਦੋ ਸਫੈਦ ਅਲਟਰਾ ਫਾਈਨ ਫਲੇਅਰ, ਮਾਈਕ੍ਰੋ ਟਿਪ ਪੈੱਨਾ ਮੰਗਵਾਈਆਂ। ਇਹ ਕਲਮਾਂ ਕਿਸੇ ਗਾਰੰਟੀ ਨਾਲ ਅਮਰੀਕਾ ਤੋਂ ਆਉਂਦੀਆਂ ਹਨ। ਭਾਵੇਂ ਇਹ ਮਹਿੰਗੀਆਂ ਨਹੀਂ ਪਰ ਲਿਖਣ ਲਈ ਬਿਨਾਂ ਜ਼ੋਰ ਤੋਂ ਅੱਖਰ ਪਾਉਣ ਵਿਚ ਮਦਦ ਕਰਦੀਆਂ ਹਨ। ਸਤਿਗੁਰੂ ਜੀ ਨੇ ਮੈਨੂੰ ਬਖਸ਼ਸ਼ ਕੀਤੀ।

ਇਸ ਤੋਂ ਪਿਛੋਂ ਮੈਨੂੰ ਸਤਿਗੁਰੂ ਜੀ ਨੇ ਕਰਮ ਸਿੰਘ ਪਟਵਾਰੀ ਹੁਰਾਂ ਨਾਲ ਕੰਮ ਕਰਦੇ ਮਾਂਗੇ ਰਾਮ ਪਟਵਾਰੀ ਨੂੰ ਮਿਲਣ ਲਈ ਤੇ ਕਰਮ ਸਿੰਘ ਦੀ ਸਹਾਇਤਾ ਪ੍ਰਾਪਤ ਕਰਨ ਲਈ ਪੱਕੀ ਕੀਤੀ। ਇਹ ਵੀ ਆਖਿਆ ਕਿ ਕਿਵੇਂ ਸਰਕਾਰੀ ਅਫਸਰਾਂ ਨੇ ਮੰਨਿਆ ਕਿ ਸਾਡੀ ਕੀਤੀ ਜ਼ਮੀਨ ਦੀ ਵੰਡ ਸਭ ਤੋਂ ਵਧੀਆ ਸੀ (ਅਲਾਟਮੈਂਟ ਬਾਰੇ)।

### ਰੀਪੋਰਟਿੰਗ

ਸ੍ਰੀ ਸਤਿਗੁਰੂ ਜੀ ਨੇ 11.30 ਵਜਦੇ ਨੂੰ ਸੋਧ ਦਾ ਇਸ਼ਨਾਨ ਪਾਣੀ ਕਰ ਲਿਆ। ਪ੍ਰਸ਼ਾਦ ਛਕਣ ਬੈਠੇ ਤਾਂ ਨੰਬਰਦਾਰ ਅਮਰ ਸਿੰਘ ਨੂੰ ਕੋਲ ਬੁਲਾ ਲਿਆ। ਅਜਿਹੇ ਸਮੇਂ ਆਪ ਜੀ ਜ਼ਰੂਰੀ ਗੱਲਾਂ—ਮਸਲਿਆਂ ਦੀ ਰੀਪੋਰਟਿੰਗ ਸੁਣ ਲੈਂਦੇ ਹਨ। ਨੰਬਰਦਾਰ ਨੇ ਜੀਵਨ ਨਗਰ, ਇਸ ਦੇ ਇਲਾਕੇ ਦੇ ਹਾਲਾਤ ਅਤੇ ਭਜਨ ਲਾਲ ਸਰਕਾਰ ਦੇ ਵਤੀਰੇ ਬਾਰੇ ਦੱਸਿਆ-ਦਸਾਇਆ। ਪੌਣਾ ਘੰਟਾ ਆਰਾਮ ਕਰਕੇ ਮੁੜ ਇਸ਼ਨਾਨ ਕੀਤਾ ਦੀਵਾਨ ਵਿਚ ਜਾਣ ਲਈ।

ਪਿੰਡ ਦਮਦਮੇ ਵਲ ਜਾਂਦਿਆਂ ਮੈਂ ਵੀ ਨਾਲ ਸਾਂ। ਇਕ ਅੰਗੂਰਾਂ ਦਾ ਖੇਤ ਵੇਖ ਕੇ 15-16 ਸਾਲ ਪਹਿਲਾਂ ਕੀਤੇ ਸਤਿਗੁਰਾਂ ਦੇ ਜਤਨ ਚੇਤੇ ਆਏ। ਪਿੰਡਾਂ ਵਾਲਿਆਂ ਨੂੰ

ਪਰੇਰਨਾ ਦੇ ਕੇ ਪਿੰਡ ਪਿੰਡ ਸਤਿਗੁਰੂ ਜੀ ਨੇ ਅੰਗੂਰਾਂ ਦੇ ਖੇਤ ਲੁਆਏ ਸਨ। ਉਹਨੀਂ ਦਿਨੀਂ 32 ਕੁ ਖੇਤਾਂ ਵਿਚ ਅੰਗੂਰ ਵੇਲਾਂ ਲਗਵਾਈਆਂ ਗਈਆਂ ਸਨ। ਮੈਂ ਇਕ ਵਲਗਣ ਵਿਚ ਖੰਭਿਆਂ-ਤਾਰਾਂ ਨਾਲ ਉੱਚੀਆਂ ਉੱਠੀਆਂ ਤੇ ਹਰਿਆਲੀਆਂ ਘਣਛਾਵੀਆਂ ਵੇਲਾਂ ਨੂੰ ਵੇਖ ਕੇ ਕਿਹਾ : ਅਜੇ ਤਕ ਅੰਗੂਰ ਕਾਇਮ ਹੀ ਹਨ। ਸਤਿਗੁਰਾਂ ਵਕਫ਼ਾ ਦੇ ਕੇ ਕਿਹਾ : ਇਹ ਲੋਕ ਸੰਭਾਲਦੇ ਹੀ ਨਹੀਂ। ਪਿਛਲੇ ਸਾਲ 13-13 ਹਜ਼ਾਰ ਦੇ ਖੇਤ ਠੇਕੇ ਚੜ੍ਹੇ ਸਨ।

### ਕਥਾ ਵਾਰਤਾ

2.10 ਵਜੇ ਅਸੀਂ ਪਿੰਡ ਦੇ ਉਸ ਹਾਲ ਵਿਚ ਪਹੁੰਚ ਗਏ ਜਿਥੇ ਬੈਠੀ ਸੰਗਤ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਇੰਤਜ਼ਾਰ ਕਰਦੀ ਸੀ। ਹਾਲ ਦੇ ਪੱਛਮੀ ਭਾਗ ਵਿਚ ਸਤਿਗੁਰੂ ਜੀ ਵਾਸਤੇ ਇਕ ਲੱਕੜੀ-ਫਰੇਮ ਵਾਲਾ ਸਫੈਦ ਚੰਦੋਆ ਸੀ ਜਿਸ ਹੇਠ ਸ੍ਰੀ ਸਤਿਗੁਰੂ ਜੀ ਵਿਰਾਜਮਾਨ ਹੋਏ। ਆਪ ਜੀ ਦੇ ਸੱਜੇ ਪਾਸੇ ਨਾਮ ਸਿਮਰਨ ਜਪ ਪ੍ਰਯੋਗ ਵਿਚ ਸ਼ਾਮਲ ਬਜ਼ੁਰਗ ਤੇ ਜੁਆਨ ਸਨ। ਖੱਬੇ ਹੱਥ ਹਾਕੀ ਖੇਡਣ ਵਾਲੇ ਬੱਚੇ ਗਭਰੂ, ਪਉਏ, ਆਸਣ ਆਦਿ ਲਈ ਬੈਠੇ ਸਨ। ਹੇਠ ਲਿਖੇ ਸਰੀਰਾਂ ਦੇ ਦੀਦਾਰੇ ਸੱਚੇ ਪਾਤਸ਼ਾਹ ਜੀ ਦੇ ਗਿਰਦ ਹੋ ਰਹੇ ਸਨ : ਸੰਤ ਸੁੰਦਰ ਸਿੰਘ ਫਰੀਦ ਜੀ, ਪੰ: ਗੋਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਤਰਸੇਮ ਸਿੰਘ ਸਕੱਤਰ, ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸੰਤ ਮੱਲ ਸਿੰਘ-ਸੰਤ ਸਵਰਨ ਸਿੰਘ ਢੋਟੀਆਂ ਸੰਤ ਨਗਰ, ਸੂਬਾ ਦੀਵਾਨ ਸਿੰਘ ਜੀ ਡਾਲਟਨ ਗੰਜ, ਸੰਤ ਗੁਰਬਚਨ ਸਿੰਘ ਰੋਡੇ, ਸ. ਹਰੀ ਸਿੰਘ ਵਡਾਣੀਆ, ਸੰਤ ਚਤਰ ਸਿੰਘ ਚੁੱਪ, ਸੰਤ ਹਰਬੰਸ ਸਿੰਘ ਸੰਤ ਨਗਰ, ਮਿ: ਗੁਰਦਿਆਲ ਸਿੰਘ। ਫਿਰ ਮਹਾਰਾਜ ਬੀਰ ਸਿੰਘ ਜੀ ਅਤੇ ਠਾਕੁਰ ਦਲੀਪ ਸਿੰਘ ਜੀ ਵੀ ਪਹੁੰਚ ਗਏ। ਬੀਬੀਆਂ ਵਾਲੇ ਪਾਸੇ ਬੀਬਾ ਜੀ ਅਤੇ ਉਨ੍ਹਾਂ ਦੀ ਉਸਤਾਨੀ।

ਕਥਾ ਕਰ ਰਹੇ ਸਨ ਬਾਬਾ ਫਰੀਦ ਜੀ। ਇਨ੍ਹਾਂ ਤੋਂ ਪਹਿਲੋਂ ਪੰਡਿਤ ਹਰਭਜਨ ਸਿੰਘ ਕਥਾ ਕੀਤਾ ਕਰਦੇ ਸਨ। ਸੰਗਤ ਨਾਲ ਹਾਲ ਤਾਂ ਭਰਪੂਰ ਸੀ। ਬਾਹਰ ਚਾਨਣੀਆਂ ਹੇਠ ਵੀ ਬਹੁਤ ਸੰਗਤ ਸੀ। ਕੀਰਤਨ ਆਰੰਭ ਤੋਂ ਪਹਿਲੋਂ ਇਲਾਕੇ ਦਾ ਡਿਪਟੀ ਮਨਿਸਟਰ ਸ੍ਰੀ ਕੇਸਰਾ ਰਾਮ ਅਤੇ ਉਹਦਾ ਲੜਕਾ ਮਨੀਰਾਮ ਵੀ ਦਰਸ਼ਨ ਕਰਨ ਹਿਤ ਆਏ।

### ਰਾਗੀਆਂ ਦਾ ਸਮਾਂ

ਕੀਰਤਨ ਦਾ ਆਰੰਭ ਕੀਤਾ ਸ੍ਰੀ ਹਜ਼ੂਰ ਸਿੰਘ ਚੰਦ੍ਰਹਾਂਸ ਦੇ ਸ਼ਾਗਿਰਦ ਕਾਕਾ ਬਲਕਾਰ ਸਿੰਘ (10) ਸਪੁਤਰ ਬਾਬਾ ਅਰਜਨ ਸਿੰਘ ਚੰਡੀਗੜ੍ਹ ਨੇ। ਸ਼ਬਦ ਅਤੇ ਰਾਗ ਸਾਰੰਗ ਵਿਚ : ਅਪੁਨੇ ਠਾਕੁਰ ਕੀ ਹਉ ਚੇਰੀ। ਸ੍ਰੀ ਸ਼ੇਰ ਸਿੰਘ ਤਬਲਾ ਵਜਾ ਰਿਹਾ ਸੀ। ਫਿਰ ਚਾਚਾ-ਭਤੀਜਾ ਦੀ ਜੋੜੀ ਨੇ ਰੰਗ ਬੰਨ੍ਹਿਆ : ਹਰਿ ਜਨ ਬੋਲਤ ਸ੍ਰੀ ਰਾਮ ਨਾਮਾ। (ਰਾਗ ਮਲ੍ਹਾਰ, ਤਾਰ ਤਿੰਨ) ਇਕ ਸ਼ਬਦ ਸਤਿਗੁਰੂ ਜੀ ਨੇ ਛੁਹ ਲਿਆ : ਜੋਰ ਘਟਾ ਘਨ ਆਇ ਜਹਾਂ ਸਖੀ ਬੂੰਦਨ ਮੇਘ ਭਲੀ ਛਬਿ ਪਾਈ।

## ਸੰਤ ਅਵਤਾਰ ਸਿੰਘ ਕਾਰ ਵਾਲਾ

ਇਹ ਸੱਜਣ ਸਤਿਗੁਰਾਂ ਵਲ ਬੜੀ ਸ਼ਰਧਾ ਭਰੀ ਪਹੁੰਚ ਰਖਦਾ ਹੈ। ਉਸ ਨੇ ਲੜਕੇ ਅਰਵਿੰਦਰ ਸਿੰਘ ਨੂੰ ਆਪਣੀ ਕਾਰ ਦੇ ਕੇ ਭੇਜ ਛੱਡਿਆ ਹੈ ਕਿ ਜਦ ਤਕ ਮੇਲਾ ਰਹੇ ਕਾਰ ਸਤਿਗੁਰੂ ਜੀ ਦੇ ਹੁਕਮ ਵਿਚ ਚੱਲੇ। ਸਤਿਗੁਰੂ ਜੀ ਨੇ ਮੇਰੀ ਸਹੂਲਤ ਨੂੰ ਮੁਖ ਰਖ ਸਿੰਘ ਨੂੰ ਸਰਸੇ ਭੇਜਿਆ ਤਾਕਿ ਸੰਤ ਕਰਮ ਸਿੰਘ ਪਟਵਾਰੀ ਅਤੇ ਮਾਂਗੇ ਰਾਮ ਪਟਵਾਰੀ ਦਮਦਮੇ ਬੁਲਾਏ ਜਾਣ। ਸ. ਰਵੇਲ ਸਿੰਘ ਮੋਰੀਵਾਲਾ ਦੀ ਸੁਪਤਨੀ ਬੀਬੀ ਸੁਖਵੰਤ ਕੌਰ ਨੂੰ ਵੀ ਲਿਆਉਣ ਦੀ ਉਸੇ ਸਿੰਘ ਦੀ ਡਿਉਟੀ ਲਗੀ।

ਪੰ: ਗੋਪਾਲ ਸਿੰਘ ਆ ਚੁਕੇ ਹਨ, ਦੋ ਵੇਲੇ ਦੇ ਦੀਵਾਨਾਂ ਦੀ ਅਰਦਾਸ ਉਹੋ ਕਰਿਆ ਕਰਨਗੇ।

### 29 ਸਤੰਬਰ 1979, ਸ਼ਨੀਵਾਰ
### ਦਮਦਮਾ (ਸਰਸਾ)

ਆਸਾ ਦੀ ਵਾਰ ਦਾ ਕੀਰਤਨ ਸੰਤ ਨਗਰ ਵਾਲੇ ਜਥੇ ਨੇ ਕੀਤਾ। ਇਸ ਉਪ੍ਰੰਤ ਸਤਿਗੁਰੂ ਜੀ ਮਸਤਾਨ ਗੜ੍ਹ ਪਧਾਰੇ। ਵਾਪਸੀ ਸਮੇਂ ਮੈਂ ਸਾਈਕਲ ਤੇ ਦਮਦਮੇ ਵਲ ਜਾਂਦਾ ਮਿਲਿਆ ਤਾਂ ਗੱਡੀ ਖੜੀ ਕਰਕੇ, ਪੂਰਬਾ ਦੇ ਜ਼ਿਮੇ ਮੇਰਾ ਸਾਈਕਲ ਲਾਉਣ ਲਗੇ ਸਨ ਕਿ ਦੋ ਜਣੇ ਮੋਟਰ ਸਾਈਕਲ ਤੇ ਆਉਂਦੇ ਮਿਲ ਪਏ। ਉਨ੍ਹਾਂ ਵਿਚੋਂ ਇਕ ਨੂੰ ਆਗਿਆ ਹੋਈ ਕਿ ਉਹ ਸਾਈਕਲ ਲੈ ਆਵੇ। ਮੈਨੂੰ ਗੱਡੀ ਵਿਚ ਬਿਠਾ ਕੇ ਲਿਆਉਣ ਦਾ ਮਾਣ ਦਿਤਾ। ਅਜਿਹੇ ਸੁਖ ਦੀ ਕਿਸੇ ਹੋਰ ਸੁਖ ਨਾਲ ਕੀ ਤੁਲਨਾ ਹੋ ਸਕਦੀ ਹੈ।

## ਗੁਰ ਉਪਦੇਸ਼

ਸੰਤ ਬਸੰਤ ਸਿੰਘ ਦੇ ਮਕਾਨਾਂ ਉਤੇ ਵਰਨੀਆਂ ਵਾਲੇ ਇਸਤਰੀ ਪੁਰਸ਼ ਸਤਿਗੁਰਾਂ ਦੀ ਉਡੀਕ ਵਿਚ ਸਨ। ਸਤਿਗੁਰੂ ਜੀ ਚੁਬਾਰੇ ਦੇ ਲਹਿੰਦੇ ਪਾਸੇ ਵਿਛੇ ਮੰਜੇ ਉਤੇ ਸੁਸੱਜਤ ਹੋਏ ਅਤੇ ਨਿਤਨੇਮ ਵਾਲੀ ਸੰਗਤ ਨੂੰ ਪੱਕੀ ਕੀਤੀ ਕਿ ਉਹ ਰਾਤ 7 ਵਜੇ ਤਕ ਸੌਂ ਜਾਇਆ ਕਰਨ।

ਏਥੇ ਬੈਠਿਆਂ ਹੀ ਇਕ ਤੇਜਾ ਸਿੰਘ ਨਾਮ ਦਾ ਸਿੰਘ ਆਇਆ। ਇਸ ਚਰਨ ਪਰਸੇ ਤਾਂ ਸਤਿਗੁਰਾਂ ਫ਼ਰਮਾਇਆ : ਕੀ ਗੱਲ ਹੈ, ਤੂੰ ਮੇਲੇ ਤੋਂ ਅੱਗੇ ਪਿੱਛੇ ਕਿਤੇ ਨਜ਼ਰ ਨਹੀਂ ਪੈਂਦਾ ! ਕਦੇ ਬੱਚਿਆਂ ਨੂੰ ਵੀ ਸੰਗਤ ਵਿਚ ਲਿਆਇਆ ਕਰੋ। ਇਹ ਸੱਜਣ ਜੰਮੂ ਦੇ ਇਲਾਕੇ ਵਿਚੋਂ ਕਸਬਾ ਕਠੂਏ ਵਿਚੋਂ ਆਇਆ ਸੀ।

ਫਿਰ ਸਤਿਗੁਰੂ ਜੀ ਨੇ ਵਰਨੀਆਂ ਵਾਲੀ ਸੰਗਤ ਨੂੰ ਸੰਬੋਧਨ ਕੀਤਾ : ਇਹ ਥੋੜੇ ਜਿਹੇ ਦਿਨ ਹਨ। ਚੰਗੀ ਤਰ੍ਹਾਂ ਆਪਣਾ ਮਨ ਬਣਾ ਕੇ ਭਜਨ ਬੰਦਗੀ ਕਰੋ। ਜਿਵੇਂ ਜ਼ਿਮੀਂਦਾਰ ਵਰਖਾ ਰੁਤ ਵੇਖ ਕੇ ਖੇਤਾਂ ਦੇ ਵੱਟਾਂ ਬੰਨੇ ਮਾਰਦਾ ਹੈ ਕਿ ਪਾਣੀ ਪੈਲੀਓਂ ਨਿਕਲ ਨਾ ਜਾਵੇ। ਇੰਜ ਹੀ ਮਨ ਦਾ ਭਟਕਣਾ ਛੱਡ ਕੇ, ਇਕ ਮਨ ਹੋ ਕੇ ਸਤਿਗੁਰਾਂ ਦੇ ਚਰਨਾਂ ਵਲ ਧਿਆਨ ਲਾਓ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣੇ ਹਨ।

"ਫਰੀਦ ਨੂੰ ਰੱਬ ਦੀ ਪ੍ਰਾਪਤੀ ਦੇ ਪ੍ਰੇਮ ਵਿਚ ਲਟਕਦਿਆਂ ਵੇਖ ਕਿਸੇ ਜੱਟ ਨੇ ਬੈੜ ਨਾਲ ਬੰਨ੍ਹ ਆਪਣੇ ਆਪ ਨੂੰ ਖੂਹ ਵਿਚ ਲਟਕਾ ਲਿਆ। ਉਸ ਨੂੰ ਰੱਬ ਫਰੀਦ ਨਾਲੋਂ ਵੀ ਪਹਿਲਾਂ ਮਿਲ ਪਿਆ ਸੀ। ਜਿਵੇਂ ਅਸੀਂ ਚਾਹੁੰਦੇ ਹਾਂ ਕਿ ਸਾਡਾ ਝੋਨਾ ਪਹਿਲਾਂ ਪੱਕੇ ਅਤੇ ਬਾਹਲਾ ਝਾੜ ਦੇਵੇ, ਏਸੇ ਤਰ੍ਹਾਂ ਏਧਰ ਵੀ,

ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ।
ਨਾਮੁ ਬੀਜੁ, ਸੰਤੋਖ ਸੁਹਾਗਾ, ਰਖੁ ਗਰੀਬੀ ਵੇਸੁ।

ਵਾਲੀ ਗੱਲ ਕਰਨੀ ਚਾਹੀਦੀ ਹੈ। ਏਨੇ ਦਿਨ ਘੱਟ ਤੋਂ ਘੱਟ ਬਚਨ ਕਰੋ। ਮਨ ਵਿਚ ਜੇ ਕੋਈ ਚਿੰਤਾ ਆਵੇ ਉਸ ਨੂੰ ਵੀ ਦੂਰ ਭਜਾਓ। ਹੱਸਣ ਖੇਡਣ ਵਾਲੀ ਗੱਲ ਜੇ ਕੋਈ ਕਰੇ ਤਾਂ ਉਸ ਨੂੰ ਸੰਜਮ ਵਿਚ ਕਰੋ। ਰਸਨਾ ਸਿਮਰਨ ਕਰਦੀ ਟੱਕ ਟੱਕ ਚੱਲੇ। ਚੇਤੇ ਰਖਿਆ ਕਰੋ ਜੇ ਨਾਲ ਦਾ ਭਜਨ ਨ ਕਰੇ, ਸੌਂ ਜਾਏ, ਤਾਂ ਉਸਨੂੰ ਹਿਲਾ ਦਿਓ। ਨਿੰਦਾ ਚੁਗਲੀ ਵਲ ਰਸਨਾ ਬੜੇ ਜ਼ੋਰ ਨਾਲ ਚਲਦੀ ਹੈ। ਭਜਨ ਕਰਨ ਦੀ ਆਦਤ ਘਟਦੀ ਜਾਂਦੀ ਹੈ।

"ਮਾਈਆਂ ਆਪਣਾ ਪੱਕਾ ਨਿਯਮ ਬਣਾਉਣ ਕਿ ਬੱਚਿਆਂ ਨੂੰ ਸਵੇਰੇ ਇਸ਼ਨਾਨ ਕਰਵਾ ਕੇ, ਭਜਨ ਕਰਨ ਲਾਕੇ ਫੇਰ ਪਰਾਉਂਠਾ ਦੇਣਾ ਹੈ। ਮੈਂ ਅੱਜ ਕਵੀ ਹੁਰਾਂ ਨੂੰ ਦਸਦਾ ਆ ਰਿਹਾ ਸਾਂ ਕਿ ਇਕ ਡਾਇਰੈਕਟਰ ਰੀਹੈਬਲੀਟੇਸ਼ਨ ਨੂੰ ਵਿਰੋਧੀਆਂ ਨੇ ਬੜਾ ਜ਼ੋਰ ਲਾ ਕੇ ਲਿਆਂਦਾ, ਚੜ੍ਹਾ ਕੇ ਕਿ ਇਹਨਾਂ (ਗੁਰੂ ਕਿਆਂ) ਜ਼ਮੀਨ ਦੀ ਵੰਡ ਬੜੀ ਗ਼ਲਤ ਕੀਤੀ ਹੈ। ਸਾਡੇ ਮਾਂਗੇ ਰਾਮ ਪਟਵਾਰੀ ਨੇ ਸਾਰੇ ਕਾਗਜ਼ਾਤ ਪੇਸ਼ ਕੀਤੇ। ਬੜੀ ਘੋਖਵੀਂ ਪੁਛ ਪੜਤਾਲ ਦੇ ਕਰਨ ਪਿਛੋਂ, ਉਸ ਆਖਿਆ : ਅਜਿਹੀ ਵੰਡ ਅਸੀਂ ਨਹੀਂ ਕਰ ਸਕੇ ਜਿਹੋ ਜਿਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤੀ ਹੈ। ਇਹੋ ਜਿਹੀਆਂ ਕਈ ਮੁਸੀਬਤਾਂ ਆਈਆਂ ਜਿਹੜੀਆਂ ਸਤਿਗੁਰਾਂ ਤੁਹਾਡੇ ਤਕ ਨਹੀਂ ਪਹੁੰਚਣ ਦਿੱਤੀਆਂ। ਨਿੰਦਾ ਕਰਨ ਵਾਲੇ ਇਸਦੀ ਸ਼ਰਮ ਨਹੀਂ ਮਹਿਸੂਸ ਕਰਦੇ ਕਿ ਉਹ ਨਿੰਦਾ ਕਿਸਦੀ ਕਰਦੇ ਹਨ। ਬੱਚੇ ਤਾਂ ਕੱਚਾ ਦੁਧ ਹੁੰਦੇ ਹਨ। ਉਨ੍ਹਾਂ ਨੂੰ ਨਿੰਦਾ ਦਾ ਖ਼ਮੀਰ ਲਾਕੇ ਘਰ ਵਿਚ ਸੁਖ ਨਹੀਂ ਪੈਦਾ ਕੀਤਾ ਜਾ ਸਕਦਾ।

"ਵੱਡੇ, ਨਹਾ ਧੋ ਕੇ ਸਾਡੇ ਵਿਚ ਆ ਬਹਿੰਦੇ ਹਨ, ਦੂਜੇ, ਘਰਾਂ ਵਿਚ ਬੈਠ ਕੇ ਨਿੰਦਿਆ ਕਰਦੇ ਹਨ। ਬੱਚੇ ਉਨ੍ਹਾਂ ਦਾ ਪ੍ਰਭਾਵ ਕਿਵੇਂ ਨ ਕਬੂਲਣ ! ਇਹ ਕੰਮ ਮਾਈਆਂ ਦਾ ਹੈ ਕਿ ਉਹ ਹੁਣ ਤੋਂ ਹੀ ਬੱਚਿਆਂ ਨੂੰ ਸੰਭਾਲਣ। ਤੁਸੀਂ ਹਿਸਾਬ ਲਾਓ ਕਿ ਏਥੇ ਕਿੰਨੀ ਵੱਸੋਂ ਸਾਡੀ ਹੈ ਤੇ ਕਿੰਨੇ ਤੁਸੀਂ ਆਏ ਹੋ। ਅਤੇ ਉਨ੍ਹਾਂ ਚੋਂ ਵੀ ਕਿੰਨੇ ਭਜਨ ਕਰਦੇ ਓ ?

"ਔਹ ਜੁ ਨੌਜਵਾਨ ਬੈਠੇ ਹਨ ਇਹਨਾਂ ਦਾ ਵੀ ਫ਼ਰਜ਼ ਬਣਦਾ ਹੈ ਕਿ ਇਹ ਆਪਣੇ ਸਾਥੀਆਂ ਨੂੰ ਪਰੇਰ ਕੇ ਲਿਆਉਣ। ਸਾਥੀਆਂ ਦਾ ਪਤਾ ਰੱਖਣ। ਗੁਰਬਖ਼ਸ਼ ਸਿੰਘ ਤੇ ਕਿਰਪਾਲ ਸਿੰਘ ਦੇ ਮੁੰਡੇ ਏਥੇ ਦਿਸਦੇ ਨਹੀਂ, ਉਨ੍ਹਾਂ ਦਾ ਪਤਾ ਕਰੋ ਕਿਉਂ ਨਹੀਂ ਆਏ ?

"ਯਾਦ ਰਖੋ ਹਰ ਵਕਤ ਸਤਿਗੁਰਾਂ ਨੂੰ। ਸਤਿਗੁਰਾਂ ਦਾ ਹੁਕਮਨਾਮਾ ਪੜ੍ਹੋ, ਸਤਿਗੁਰਾਂ ਦਾ ਰਹਿਤਨਾਮਾ ਪੜ੍ਹੋ। ਸਤਿਗੁਰਾਂ ਦਾ ਹੁਕਮ ਹੈ, ਖ਼ੌਫ਼ ਰਖਣਾ ਗੁਰੂ ਦਾ ਹਰ

ਦਮ। ਸਾਨੂੰ ਵੀ ਇਹ ਡਰ ਅੰਦਰ ਰਖਣਾ ਚਾਹੀਦਾ ਹੈ। ਜਿਹੜੇ ਲੋਕ ਸਾਡੇ ਨਾਲ ਨਹੀਂ ਆਉਂਦੇ, ਉਹਨਾਂ ਨਾਲ ਮੇਲ ਜੋਲ ਬੰਦ ਹੋਵੇ ਤਾਂ ਉਹ ਆਪੇ ਹੀ ਆ ਜਾਣ। ਸਾਡੀ ਲੜਾਈ ਡਾਂਗ ਸੋਟੇ ਦੀ ਨਹੀਂ। ਬਚਨ ਦੀ ਵੀ ਨਹੀਂ ਓਨੀ, ਜਿੰਨੀ ਵਤੀਰੇ ਦੀ ਹੈ। ਤੇ ਇਸ ਲੜਾਈ ਦਾ ਧਾਰਾ ਦੂਜਿਆਂ ਨੂੰ ਚੰਗੇ ਪਾਸੇ ਲਿਆਉਣਾ ਹੈ। ਕੱਠਿਆਂ ਹੋ ਕੇ ਹੰਭਲਾ ਮਾਰੋ।"

### ਸਫ਼ੈਦੇ ਦਾ ਮੁੱਲ

ਏਥੋਂ ਉਠ ਕੇ, ਸਾਧ ਸੰਗਤ ਨੂੰ ਦਰਸ਼ਨ ਦਿੰਦਿਆਂ ਸੱਚੇ ਪਾਤਸ਼ਾਹ ਆਪਣੇ ਡੇਰੇ ਚਲੇ ਗਏ। ਠਾਕਰ ਜੀ ਨੇ ਵੇਚੇ ਗਏ ਸਫ਼ੈਦਿਆਂ ਦੀ ਗੱਲ ਕੀਤੀ, ਜੁ ਜੀਵਨ ਨਗਰ ਹਲਕੇ ਵਿਚ ਹਨ। ਮਹਾਰਾਜ ਬੀਰ ਸਿੰਘ ਜੀ, ਨੰਬਰਦਾਰ ਅਮਰ ਸਿੰਘ ਆਦਿ ਕੋਲ ਸਨ। ਸਤਿਗੁਰੂ ਜੀ ਬਚਨ ਕੀਤਾ: ਤੁਸਾਂ ਸਾਰਾ ਸਫ਼ੈਦਾ ਹੀ ਡੇਢ ਹਜ਼ਾਰ ਰੁਪੈ ਦਾ ਵੇਚਿਆ ਹੈ ਜਦੋਂ ਕਿ ਲੁਧਿਆਣੇ ਗਿੱਲੇ ਸਫੇਦੇ ਦੇ ਬਾਲਣ ਦਾ ਭਾ ਹੀ 23.50 ਰੁਪੈ ਕੁਇੰਟਲ ਹੈ। ਅਸਾਂ ਮੰਡੀ ਵਿਚ ਇਕੋ ਸਫੈਦਾ 500/- ਦਾ ਵੇਚਿਆ ਸੀ। ਸਤਿਗੁਰੂ ਜੀ ਨੇ ਸਪਸ਼ਟ ਕੀਤਾ ਕਿ ਸਫ਼ੈਦੇ ਦਾ ਮੁਨਾਸਬ ਮੁੱਲ ਨਹੀਂ ਵੱਟਿਆ ਗਿਆ।

### ਸ. ਸੁਲੱਖਣ ਸਿੰਘ ਦਿੱਲੀ

ਏਨੇ ਚਿਰ ਨੂੰ ਸ. ਸੁਲੱਖਣ ਸਿੰਘ ਮੈਂਬਰ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ ਜਥੇਦਾਰ ਇੰਦਰ ਸਿੰਘ ਸਰਸਾ ਨਾਲ ਇਕ ਸਕੂਟਰ ਤੇ ਆ ਗਏ।

ਸਤਿਗੁਰੂ ਜੀ ਮਹਾਰਾਜ ਜੀ ਵਾਲੇ ਕਮਰੇ ਵਿਚ ਇਕ ਮੰਜੇ ਤੇ ਸ਼ਸ਼ੋਭਤ ਸਨ। ਸਾਹਵੇਂ ਵਿਛੀ ਸਫ਼ ਤੇ ਸ. ਸੁਲਖਣ ਸਿੰਘ, ਠਾਕੁਰ ਦਲੀਪ ਸਿੰਘ ਜੀ, ਮਹਾਰਾਜ ਜੀ ਬੈਠ ਗਏ। ਗੱਲ ਬਾਤ ਜਾਰੀ ਹੋਈ। ਸ. ਸੁਲਖਣ ਸਿੰਘ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਲੈਕਸ਼ਨ ਵਿਚ ਆਪਣੀ ਪੁਜ਼ੀਸ਼ਨ ਸਮਝਣ ਹਿਤ ਆਏ ਸਨ। ਇਹਨਾਂ ਸਤਿਗੁਰਾਂ ਨੂੰ ਦੱਸਿਆ ਕਿ ਸੰਤ ਅਮਰ ਸਿੰਘ ਨਿਰਮਾਣ, ਡਾ: ਬਲਵੰਤ ਸਿੰਘ ਆਦਿ ਸੁਤੰਤਰ ਰੂਪ ਵਿਚ ਕੈਂਡੀਡੇਟ ਖਲੋਤੇ ਹਨ। ਅਕਾਲੀਆਂ ਨੇ ਕਿਹਾ ਹੈ ਕਿ ਨਾਮਧਾਰੀ ਪੂਰੀ ਤਰ੍ਹਾਂ ਅਕਾਲੀ ਦਲ ਦੇ ਹੱਕ ਵਿਚ ਐਲਾਨ ਕਰ ਦੇਣ ਤਾਂ ਉਹ ਇਹਨਾਂ ਦੀ ਸਪੋਰਟ ਕਰਨ ਗੇ। ਜਥੇਦਾਰ ਸੰਤੋਖ ਸਿੰਘ ਬੜੇ ਜੋਸ਼ ਖਰੋਸ਼ ਨਾਲ ਕਹਿ ਰਿਹਾ ਹੈ ਕਿ ਦੇਹਧਾਰੀ ਨੂੰ ਗੁਰੂ ਮੰਨਣ ਵਾਲਿਆਂ ਦੀ ਅਸਾਂ ਕੋਈ ਮਦਦ ਨਹੀਂ ਕਰਨੀ।

ਸਤਿਗੁਰੂ ਜੀ ਨੇ ਆਪਣੀ ਰਾਇ ਦਿੱਤੀ ਕਿ ਇਹ ਤਾਂ ਇਸ ਤਰ੍ਹਾਂ ਕਹਿ ਕੇ ਸਾਡੀ ਮੱਦਦ ਕਰਨਗੇ। ਇੰਦਰਾ ਵਿਰੋਧ ਵਿਰ ਗੱਲਾਂ ਕਰਨੀਆਂ, ਮੱਦਦ ਹਰ ਪ੍ਰਕਾਰ ਨਾਲ ਇੰਦਰਾ ਦੀ ਕਰਨੀ, ਇਹਨਾਂ ਦਾ ਢੰਗ ਹੈ। ਮਹਾਰਾਜ ਜੀ ਨੇ ਦੱਸਿਆ ਕਿ ਉਨ੍ਹਾਂ ਨੂੰ ਤਲਵੰਡੀ (ਜਗਦੇਵ ਸਿੰਘ) ਹੁਰਾਂ ਦੇ ਬੰਦੇ ਅਕਾਲੀ ਦਲ ਦੇ ਹੱਕ ਵਿਚ ਐਲਾਨ ਕਰਨ ਲਈ ਆਂਹਦੇ ਸਨ। ਅਤੇ ਇਹ ਵੀ ਕਿਹਾ ਗਿਆ ਸੀ ਕਿ ਬਾਦਲ (ਸ. ਪ੍ਰਕਾਸ਼ ਸਿੰਘ) ਦਾ ਫੋਨ ਆਉਣ ਹੀ ਵਾਲਾ ਹੈ। ਪਰ ਕਿਰਪਾ ਹੀ ਰਹੀ ਦਿੱਲੀ ਰਿਹਾਂ ਫੋਨ ਨਹੀਂ ਆਇਆ।

ਸਤਿਗੁਰੂ ਜੀ ਬਚਨ ਕੀਤਾ : ਬਾਦਲ ਸੰਜੀਦਾ ਕਿਸਮ ਦਾ ਆਦਮੀ ਹੈ। ਉਹ ਬਿਨਾ ਵਿਚਾਰੇ ਤੁਰਤ ਫੋਨ ਕਰਨ ਵਾਲਾ ਨਹੀਂ। ਨਿਰੰਕਾਰੀਆਂ ਨਾਲ ਅਕਾਲੀਆਂ ਦੀ ਲੜਾਈ ਸਮੇਂ ਵੀ ਬਾਦਲ ਨੇ ਸੰਜਮ ਹੱਥੋਂ ਨਹੀਂ ਛਡਿਆ। ਕਦੇ ਕੋਈ ਬੇਵਿਚਾਰਾ ਬਿਆਨ ਨਹੀਂ ਦਿੱਤਾ। ਸਭ ਕੁਝ ਸਮਝਦਾਰੀ ਨਾਲ ਕੀਤਾ ਹੈ, ਅਕਲਮੰਦੀ ਨਾਲ ਕੀਤਾ ਹੈ।

ਸ੍ਰੀ ਸਤਿਗੁਰੂ ਜੀ ਨੇ ਕੁਛ ਸਮਾਂ ਮੇਲੇ ਵਾਲੇ ਭਰਾਵਾਂ ਚੋਂ ਸੰਤ ਬਸੰਤ ਸਿੰਘ ਨਾਲ ਇਕਾਂਤ ਵਿਚ ਗੱਲ ਬਾਤ ਕੀਤੀ ਫਿਰ 10.45 ਤੇ ਪ੍ਰਸ਼ਾਦ ਛਕਣ ਲਈ ਇਸ਼ਨਾਨ ਕਰਨ ਵਾਸਤੇ ਉਠੇ। ਪ੍ਰਸ਼ਾਦ ਪਾਣੀ ਛਕ ਥੋੜਾ ਸਮਾਂ ਆਰਾਮ ਕੀਤਾ।

### ਸ਼ਾਮ ਦਾ ਦੀਵਾਨ

ਨਿੱਤ ਵਾਂਗ ਕਥਾ, ਨਾਮ ਸਿਮਰਨ ਅਤੇ ਕੀਰਤਨ ਸੁਣਨ ਲਈ ਨਿਸ਼ਚਿਤ ਹਾਲ ਵਿਚ ਪਹੁੰਚਿਆ ਗਿਆ। ਜਿਥੇ ਕੀਰਤਨ ਸਮੇਂ ਸ੍ਰੀ ਚੰਦ੍ਰਹਾਂਸ ਦੇ ਸ਼ਾਗਿਰਦਾਂ ਨੇ ਗਉੜੀ ਪੂਰਬੀ ਵਿਚ "ਪ੍ਰਾਣੀ ਕਉ ਹਰਿ ਜਸੁ ਮਨਿ ਨਹੀ ਆਵੈ।" ਸ਼ਬਦ ਪੜ੍ਹਿਆ।

ਜਦੋਂ ਸੰਤ ਖਜ਼ਾਨ ਸਿੰਘ-ਘੁੱਲੇ ਨੇ "ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ" ਸ਼ਬਦ ਰਾਗ ਧਨਾਸਰੀ, ਤਾਲ ਤਿੰਨ, ਵਿਚ ਗਾਉਣਾ ਸ਼ੁਰੂ ਕੀਤਾ ਤਾਂ ਸੰਤ ਖਜ਼ਾਨ ਸਿੰਘ ਦੀ ਲਗਾਈ ਇਕ 'ਤਿਹਾਈ' (ਤਬਲੇ ਦੁਆਰਾ) ਨੂੰ ਦੁਬਾਰਾ ਵਜਾਣ ਲਈ ਕਿਹਾ। ਉਸ ਤਿਹਾਈ ਲਗਾਈ ਤਾਂ ਸਤਿਗੁਰਾਂ ਕਿਹਾ : ਪਹਿਲਾਂ ਵਾਲੀ ਨਹੀਂ। ਫਿਰ ਤਿਹਾਈ ਦਾ ਚੱਕਰ ਆਇਆ। ਸਤਿਗੁਰੂ ਜੀ ਫਿਰ 'ਨਹੀਂ' ਆਖਿਆ। ਸੰਤ ਖਜ਼ਾਨ ਸਿੰਘ ਦੀ ਆਨਾ ਕਾਨੀ ਤੇ ਸਤਿਗੁਰੂ ਜੀ ਬਚਨ ਕੀਤਾ : ਕਿਸੇ ਨੇ ਟੇਪ ਕੀਤਾ ਹੋਵੇ ਤਾਂ ਸੁਣ ਕੇ ਗੱਲ ਕਰਿਓ, ਪਹਿਲਾਂ ਵਾਲੀ ਤਿਹਾਈ ਨਹੀਂ ਆਈ।

### ਪੰਨਾ 638

ਸ਼ਬਦ ਗੰਵਿਆ ਜਾ ਰਿਹਾ ਸੀ ਕਿ ਸਤਿਗੁਰੂ ਜੀ ਨੇ ਮੈਨੂੰ ਰਾਗੀਆਂ ਵਾਲੇ ਪਾਸੇ ਬੈਠੇ ਨੂੰ ਬੁਲਾਇਆ। ਭਾਈ ਕਾਨ੍ਹ ਸਿੰਘ ਨਾਭਾ ਵਾਲੇ ਮਹਾਨ ਕੋਸ਼ ਦਾ ਪੰਨਾ 638 ਕਢ ਕੇ ਉਸਦੇ ਸ਼ਬਦ 'ਬਾਣਾ' ਨੂੰ, ਮੈਨੂੰ ਪੜ੍ਹਨ ਲਈ ਆਖਿਆ। ਲਿਖਿਆ ਸੀ :

— "ਬਾਣਾ—ਭੇਸ, ਲਿਬਾਸ, 'ਕਲਿਜੁਗ ਹੋਸੀ ਨੀਲਾ ਬਾਣਾ।"

(ਰਹਿਤ ਨਾਮਾ)'

ਮਨੋਰਥ ਇਹ ਸੀ ਕਿ ਨੀਲ ਰੰਗਾ ਪਹਿਰਾਵਾ ਕਲਿਜੁਗੀ ਹੈ, ਸਤਿਜੁਗੀ, ਅਰਥਾਤ ਸਾਡੇ ਕੰਮ ਦਾ ਨਹੀਂ। ਅਤੇ ਬਾਣੇ ਦੇ ਵੇਰਵੇ ਨੂੰ ਯਾਦ ਰੱਖਣ ਦੀ ਆਗਿਆ ਕੀਤੀ।

### ਹਰਭਜਨ ਸਿੰਘ ਸਿਤਾਰ

ਫਿਰ ਮੈਨੂੰ ਦੁਬਾਰਾ ਬੁਲਾਇਆ ਅਤੇ ਆਖਿਆ : ਹਰਭਜਨ ਸਿੰਘ (ਦਿੱਲੀ) ਨੂੰ ਕਿਹਾ ਸੀ ਕਿ ਉਹ 7-8 ਜੋੜੀਆਂ ਰਾਗੀਆਂ ਦੀਆਂ ਤਿਆਰ ਕਰ ਦੇਵੇ ਤਾਕਿ ਹਰ

ਜਗਹ ਲੋਕਲ ਰਾਗੀ ਮਿਲ ਜਾਣ ਅਤੇ ਜਦੋਂ ਕੀਰਤਨ ਦੀ ਲੋੜ ਪਵੇ ਰਾਗੀਆਂ ਨੂੰ ਨਾਲ ਲਿਜਾਣ ਦੀ ਲੋੜ ਨ ਰਵ੍ਹੇ, ਪਰ ਉਹ ਗਊਲਦਾ ਈ ਨਹੀਂ। ਇਹ ਸੁਣ ਮੈਂ ਕਿਹਾ : ਕਰੇਗਾ ਜੀ, ਕਿਉਂ ਨਹੀਂ ਕਰਨਾ। ਮੈਂ ਉਸ ਨੂੰ ਕਹਾਂਗਾ ਜੀ। ਸਤਿਗੁਰੂ ਜੀ ਨੇ ਆਖਿਆ : ਮੇਰੇ ਪਾਸੋਂ ਠੇਕਾ ਕਰਕੇ ਪੈਸੇ ਲੈ ਲਵੇ।

ਸਤਿਗੁਰੂ ਜੀ ਆਪ ਇਕ ਪ੍ਰਮਾਣ ਦੇ ਕੇ ਗਾਉਣ ਵਾਲਿਆਂ ਵਿਚ ਸ਼ਾਮਲ ਹੋ ਗਏ।

## ਚੌਕਸੀ

ਅਜ ਜਦੋਂ ਮੈਂ ਬੀਬਾ ਜੀ ਅਤੇ ਬੀਬੀ ਨਰਿੰਦਰ ਦੀਵਾਨ ਚੋਂ ਉਠ ਕੇ ਜਾਂਦੇ ਵੇਖੇ ਤਾਂ ਉਨ੍ਹਾਂ ਦੇ ਮਗਰ ਹੀ, ਸਹਿਜ ਭਾ, ਸੰਤ ਸੰਤੋਖ ਸਿੰਘ (ਨੰਬਰਦਾਰ ਗੁਰਬਖ਼ਸ਼ ਸਿੰਘ ਸੰਤ ਨਗਰ ਦਾ ਵਡਾ ਲੜਕਾ) ਵੀ ਉਠ ਕੇ ਤੁਰ ਪਿਆ। ਉਹਦੇ ਹੱਥ ਵਿਚ ਬੰਦੂਕ ਸੀ ਅਤੇ ਗਾਤਰੇ ਵਿਚ ਗੋਲੀਆਂ ਦਾ ਪਟਾ। ਇਸਦਾ ਮਤਲਬ ਇਹ ਸੀ ਕਿ ਇਲਾਕੇ ਦੀ ਬਦ ਅਮਨੀ ਨੂੰ ਮੁਖ ਰਖ ਕੇ ਚੌਕਸੀ ਵਰਤੀ ਜਾ ਰਹੀ ਹੈ। ਇਸ ਮੇਲੇ ਵਿਚ ਬੀਬਾ ਜੀ ਦੇ ਅਨੰਦ ਕਾਰਜ ਦੀ ਸੰਭਾਵਨਾ ਹੈ।

5 ਵਜੇ ਦੀਵਾਨ ਦਾ ਭੋਗ ਪੈ ਗਿਆ।

## ਸਤਿਗੁਰ ਸ਼ਬਦ

ਅਰਦਾਸ ਪਿਛੋਂ ਸਤਿਗੁਰੂ ਜੀ ਨੇ ਸਪੀਕਰ ਵਾਲੇ ਨੂੰ ਇਸ਼ਾਰਾ ਕੀਤਾ। ਮਾਈਕ ਸਾਹਮਣੇ ਰਖਿਆ ਗਿਆ ਤਾਂ ਸਤਿਗੁਰੂ ਜੀ ਨੇ ਪੰਜ ਕੁ ਮਿੰਟਾਂ ਲਈ ਸੰਗਤ ਨੂੰ ਸੰਬੋਧਨ ਕੀਤਾ : ਥੋੜੇ ਜਿਹੇ ਦਿਨ ਹੀ ਰਹਿ ਗਏ ਨੇ। ਸਾਨੂੰ ਜਤਨ ਕਰਨਾ ਚਾਹੀਦਾ ਏ। ਭਜਨ ਸਿਮਰਨ ਵਲ ਏਨੇ ਦਿਨ ਤਕੜੇ ਹੋ ਕੇ ਧਿਆਨ ਦੇਈਏ। ਪਹਿਰਾਵੇ ਠੀਕ ਰਖੋ। ਬਾਹਰੋਂ ਆਉਣ ਵਾਲੇ ਵੀ ਸਫ਼ੈਦ ਬਸਤਰ ਨਾਮਧਾਰੀਆਂ ਵਾਲੇ ਪਹਿਨ ਕੇ ਆਇਆ ਕਰਨ। ਪੱਗਾਂ ਠੀਕ ਬੰਨ੍ਹਿਆ ਕਰੋ। ਇਹ ਵਲ੍ਹੇਟੀਆਂ ਟੇਢੀਆਂ-ਸਿੱਧੀਆਂ ਪੱਗਾਂ ਜੁ ਅਜ ਕਲ ਜੁਆਨ ਬੰਨ੍ਹਦੇ ਹਨ, ਇਹ ਠੀਕ ਨਹੀਂ। ਦਸਤਾਰਾਂ ਵਧੀਆ ਅਤੇ ਨਾਮਧਾਰੀ ਢੰਗ ਦੀਆਂ ਬੰਨ੍ਹੀਆਂ ਜਾਣ। ਅਸੀਂ ਕਮਜ਼ੋਰ ਬਹੁਤ ਹੋ ਗਏ ਹਾਂ। ਸਾਨੂੰ ਆਪਣੇ ਘਰ ਵਲ ਪਰਤਣਾ ਚਾਹੀਦਾ ਹੈ।

"ਮੇਰੇ ਪਾਸ ਕਈ ਲੋਕ ਪੁੱਛਣ ਆਉਂਦੇ ਹਨ ਕਿ ਜੇ ਫਲਾਣਾ ਦਰਸ਼ਨ ਕਰਨ ਆ ਜਾਇ ਤਾਂ ਉਸਨੂੰ ਮਾਫ਼ ਕਰ ਦਿਓਗੇ ? ਇਹ ਨਹੀਂ ਠੀਕ। ਸਾਧ ਸੰਗਤ ਦਾ ਤਰੀਕਾ ਨਾ ਮਿਲਵਰਤਣ ਹੈ। ਜਦੋਂ ਕੋਈ ਵਿਗੜ ਜਾਇ ਉਸ ਨਾਲ ਸਾਰੇ ਨਾਮਿਲਵਰਤਣ ਕਰਨ ਤਾਂ ਛੇਤੀ ਹੀ ਰੋਗ ਨੂੰ ਮੋੜਾ ਪੈ ਜਾਇਗਾ। ਗੁਰੂ ਰਾਮ ਸਿੰਘ ਜੀ ਨੇ ਇਸੇ ਹਥਿਆਰ ਨਾਲ ਵਿਦੇਸ਼ੀ ਹਕੂਮਤ ਨੂੰ ਦੇਸੋਂ ਬਾਹਰ ਕੱਢ ਦਿੱਤਾ।

ਜੋ ਦਿਹਿ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ।
ਇਹ ਜਿਹੜੇ ਥੋੜੇ ਜਹੇ ਦਿਨ ਲਭੇ ਹਨ ਇਹਨਾਂ ਦੀ ਸੁਵਰਤੋਂ ਕਰੋ।"

### 61 ਤੇ 65

ਮਾਸਟਰ ਨਿਹਾਲ ਸਿੰਘ, ਜੋ ਕਿ ਏਥੋਂ ਦੇ ਜਪ ਪ੍ਰਯੋਗ ਦੇ ਮੁਖੀ ਹਨ, ਨੇ ਦੱਸਿਆ ਕਿ ਅੱਜ 61 ਪੁਰਸ਼ ਅਤੇ 65 ਇਸਤਰੀਆਂ ਨੇ ਸਾਲਾਨਾ ਜਪ ਪ੍ਰਯੋਗ ਵਿਚ ਹਿੱਸਾ ਲਿਆ। ਇਹਨਾਂ ਨੇ ਹਰ ਰੋਜ਼ 8 ਘੰਟੇ ਸਿਮਰਨ ਕਰਨਾ ਹੈ।

### ਧਾਗਾ ਤਵੀਤ

ਅੱਜ ਦਿਨੇ ਜੋ ਸਤਿਗੁਰੂ ਜੀ ਨੇ ਸੰਤ ਬਸੰਤ ਸਿੰਘ ਨਾਲ ਇਕਾਂਤ ਵਾਰਤਾ ਕੀਤੀ ਹੈ ਉਹ ਕਿਸੇ ਐਸੇ ਸਿਖ ਬਾਰੇ ਸੀ ਜਿਸ ਦੇ ਲੜਕੇ ਦੇ ਗਲ ਤਾਵੀਜ਼ ਵੇਖ ਕੇ ਠਾਕੁਰ ਦਲੀਪ ਸਿੰਘ ਜੀ ਧਾਗਾ ਤੋੜ ਤਵੀਤ ਚਲਾ ਕੇ ਮਾਰਿਆ ਸੀ। ਉਸ ਪਰਵਾਰ ਨੂੰ ਜਦੋਂ ਸੇਵਾ ਲਈ ਸੱਦਿਆ ਗਿਆ ਤਾਂ ਜਵਾਬ ਸੀ : ਮੇਰੇ ਮੁੰਡੇ ਦਾ 400/- ਦਾ ਤਵੀਤ ਗਲੋਂ ਲਾਹ ਕੇ ਵਗਾਹ ਮਾਰਿਐ ਠਾਕਰਾਂ ਨੇ, ਅਸਾਂ ਏਥੇ ਕੀ ਕਰਨ ਆਉਣੈ।

ਸਤਿਗੁਰੂ ਜੀ ਨੇ ਸੰਤ ਬਸੰਤ ਸਿੰਘ ਨੂੰ ਦਸਿਆ : ਅਸੀਂ ਧਾਗੇ ਤਵੀਤਾਂ ਵਾਲੀ ਗੱਲ ਬਾਤ ਨੂੰ ਪਸੰਦ ਨਹੀਂ ਕਰਦੇ। ਧਾਗੇ ਤਵੀਤ ਵਿਚ ਵਿਸ਼ਵਾਸ ਰਖਣ ਵਾਲੇ ਗੁਰਮਤ ਤੋਂ ਕੋਹਾਂ ਦੂਰ ਹਨ। ਇਹ ਤਾਂ ਮਨ ਮਤ ਅਰਥਾਤ ਦੁਰਮਤ ਹੈ। ਪਰ ਜੋ ਉਸਦਾ 400/- ਦਾ ਨੁਕਸਾਨ ਹੋਇਆ ਹੈ, ਉਹ ਸਾਡੇ ਕੋਲੋਂ ਲੈ ਜਾਓ ਤੇ ਸੰਬੰਧਤ ਸਿੰਘ ਨੂੰ ਦੇ ਦਿਓ। ਪਰ ਉਹ ਦੀਵਾਨ ਵਿਚ ਨਾ ਵੜੇ ਜਦ ਤਕ ਸਾਡੇ ਨਾਲ ਗੱਲ ਨ ਮੁਕਾ ਲਵੇ।

## 30 ਸਤੰਬਰ 1979, ਐਤਵਾਰ
## ਸਰਸਾ

ਮੈਂ ਅੱਜ ਸੰਤ ਕਰਮ ਸਿੰਘ ਪਟਵਾਰੀ ਅਤੇ ਮਾਂਗੇ ਰਾਮ ਪਟਵਾਰੀ ਨੂੰ ਮਿਲਣ ਲਈ ਸਰਸੇ ਜਾਣਾ ਸੀ। ਰਾਹ ਵਿਚ ਮੈਨੂੰ ਸ. ਹਰਦਿਆਲ ਸਿੰਘ ਸਰਗੋਧੀਏ (ਸੰਤ ਨਗਰ) ਦਾ ਸਾਈਕਲ ਮਿਲ ਗਿਆ ਜਿਸ ਉਤੇ ਇਹਦਾ ਸਾਂਢੂ ਸ. ਗੁਰਚਰਨ ਸਿੰਘ ਪੰਛੀ ਵੀ ਨਾਲ ਜਾ ਰਿਹਾ ਸੀ ਜੋ ਗਿਆਨੀ ਜ਼ੈਲ ਸਿੰਘ ਦੇ ਮੁਖ ਮੰਤਰੀ ਹੁੰਦਿਆਂ ਉਹਦਾ ਨਿਜੀ ਸਕਤਰ ਸੀ। ਇਹ ਦੋਵੇਂ ਸਜਣ ਸ. ਸੁਰਜਨ ਸਿੰਘ ਢੱਟੀਆਂ (ਜੀਵਨ ਨਗਰ) ਦੇ ਦਾਮਾਦ ਹਨ। ਇਹ ਮੈਨੂੰ ਜੀਵਨ ਨਗਰ ਤਕ ਨਾਲ ਲੈ ਗਏ।

### ਸਰਸਾ ਕਮੇਟੀਆਂ

ਬਸ ਦੁਆਰਾ ਸਰਸਾ ਪਹੁੰਚਿਆ ਅਤੇ ਪਟਵਾਰੀ ਸੰਤ ਕਰਮ ਸਿੰਘ ਨੂੰ ਮਿਲਿਆ। ਉਸ ਦੱਸਿਆ ਕਿ ਸਤਿਗੁਰੂ ਜੀ ਨੇ ਸਰਸਾ ਧਰਮਸਾਲਾ ਵਾਸਤੇ ਮਈ 1977 ਵਿਚ ਇਕ ਪ੍ਰਬੰਧਕ ਕਮੇਟੀ ਸਥਾਪਤ ਕੀਤੀ, ਜਿਸ ਵਿਚ ਹੇਠ ਲਿਖੇ ਵਿਅਕਤੀ ਸ਼ਾਮਲ ਸਨ :

1. ਸ. ਬਹਾਦਰ ਸਿੰਘ ਕੰਡਣਪੁਰ, ਪ੍ਰਧਾਨ
2. ਗਿਆਨੀ ਗੁਰਦਿਆਲ ਸਿੰਘ ਪ੍ਰਿੰਟਰ ਤੇ ਪਬਲਿਸ਼ਰ 'ਸਤਿਜੁਗ', ਸਕੱਤਰ
3. ਸੰਤ ਭਗਤ ਸਿੰਘ ਸਰਸਾ, ਮੈਂਬਰ

4. ਸੰਤ ਗੁਰਮੁਖ ਸਿੰਘ (ਬਹਾਦਰ ਸਿੰਘ ਦਾ ਭਤੀਜਾ) ਕੰਡਣਪੁਰ, ਮੈਂਬਰ

5. ਸੰਤ ਸੁਰਿੰਦਰ ਸਿੰਘ ਸਪੁਤਰ ਸ. ਦਲੀਪ ਸਿੰਘ ਸਰਸਾ, ਮੈਂਬਰ

ਪਰ ਇਹ ਕਮੇਟੀ ਸਫਲਤਾ ਨ ਹਾਸਲ ਕਰ ਸਕੀ ਤਾਂ ਦੂਜੀ ਕਮੇਟੀ ਕਾਇਮ ਕੀਤੀ ਗਈ। ਇਹਦੇ ਮੈਂਬਰ ਇਸ ਪਰਕਾਰ ਹਨ :

ਪ੍ਰਧਾਨ : ਸ. ਸੇਵਾ ਸਿੰਘ ਬੱਲੋਆਣੀਆ

ਸਕੱਤਰ : ਸ. ਕੁਲਦੀਪ ਸਿੰਘ ਦੂਆ ਸਪੁਤਰ ਸੰਤ ਰਛਪਾਲ ਸਿੰਘ

ਖਜ਼ਾਨਚੀ : ਸ. ਹਰਨਾਮ ਸਿੰਘ ਟਾਇਰਾਂ ਵਾਲਾ

ਮੈਂਬਰ : ਸ. ਸਵਰਨ ਸਿੰਘ ਪਿੰਡ ਭੜਿੰਗ, ਵੈਲਡਿੰਗ ਵਾਲਾ

ਸੰਤ ਕਰਮ ਸਿੰਘ ਪਟਵਾਰੀ ਦੇ ਇਸ ਇਕਰਾਰ ਨਾਲ ਵਾਪਸ ਦਮਦਮੇ ਆ ਗਿਆ ਕਿ ਇਹ ਮਾਂਗੇ ਰਾਮ ਨੂੰ ਨਾਲ ਲੈ ਕੇ 3.10.79. ਨੂੰ ਕਰੀ ਵਾਲੇ ਆ ਜਾਵੇਗਾ ਅਤੇ ਮੈਨੂੰ ਮਿਲੇਗਾ।

ਅੱਜ ਦਾ ਸਾਰਾ ਦਿਨ ਸ੍ਰੀ ਮਾਂਗੇ ਰਾਮ ਪਟਵਾਰੀ ਦੇ ਘਰ ਬਾਰ ਬਾਰ ਸੁਨੇਹੇ ਭੇਜਣ ਵਿਚ ਬਿਤਾਇਆ ਪਰ ਉਹ ਕਿਸੇ ਗੰਭੀਰ ਸਰਕਾਰੀ ਕਾਰਜ ਕਾਰਨ ਬਾਹਰੋਂ ਸਰਸੇ ਹੀ ਨਹੀਂ ਆਇਆ।

## 1 ਅਕਤੂਬਰ 1979, ਸੋਮਵਾਰ
## ਦਮਦਮਾ (ਸਰਸਾ)

### 'ਵਰਿਆਮ' ਨੂੰ 1000/-

ਮੈਂ ਰਾਤੀਂ ਰਾਣੀਆਂ ਰਹਿ ਕੇ ਸਵੇਰੇ 10 ਵਜੇ ਦਮਦਮੇ, ਡੇਰੇ ਪਹੁੰਚਿਆ। ਸਤਿਗੁਰੂ ਜੀ ਨੇ ਅਜ ਪ੍ਰਸ਼ਾਦ ਨਹੀਂ ਛਕਣਾ ਕਿਉਂਕਿ ਰਾਤੀਂ 3-4 ਵਾਰ ਜੰਗਲਾਂ ਨੇ ਪਰੇਸ਼ਾਨ ਕੀਤਾ ਹੈ। ਮੈਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਸੰਪਾਦਕ "ਵਰਿਆਮ" ਜਲੰਧਰ ਦੇ ਹਿਤ ਵਿਚ ਬੇਨਤੀ ਕੀਤੀ ਕਿ ਉਸਨੂੰ ਹਰ ਮਹੀਨੇ 1000/- ਬਤੌਰ ਸਹਾਇਤਾ ਦਿੱਤੇ ਜਾਇਆ ਕਰਨ। ਅਰਜ਼ ਪਰਵਾਨ ਹੋਈ। ਕੁਛ ਪੁਰਾਣੀਆਂ ਦੁਰਲਭ ਪੁਸਤਕਾਂ ਭਾਸ਼ਾ ਵਿਭਾਗ ਪੰਜਾਬ ਤੋਂ ਖਰੀਦ ਕੇ ਸੰਭਾਲਣ ਹਿਤ 400/- ਦੀ ਆਗਿਆ ਵੀ ਪ੍ਰਾਪਤ ਕਰ ਲਈ।

### ਰਾਮਪੁਰੀ ਦੀ ਕਵਿਤਾ

ਦੂਜੀ ਵਾਰ ਮੈਂ 3.15 ਤੇ ਦੀਵਾਨ ਵਿਚ ਪਹੁੰਚਾ। ਨਾਮ ਸਿਮਰਨ ਹੋ ਰਿਹਾ ਸੀ। ਸੰਗਤ ਬਹੁਤ ਸੀ, ਹਾਲ ਵਿਚ ਵੀ ਤੇ ਬਾਹਰ ਵੀ। ਸਫੇਦ ਬਸਤਰ ਨਾਮਧਾਰੀ ਸੰਗਤ ਦੀ ਸ਼ੋਭਾ ਸਨ।

ਅਰਦਾਸ ਤੋਂ ਪਿਛੋਂ ਸ੍ਰੀ ਗੁਰਬਖ਼ਸ਼ ਸਿੰਘ ਰਾਮਪੁਰੀ (ਬੁੱਢੀ ਮਾੜੀ) ਦੀ ਸੰਗਤ ਵਿਚ ਇਕ ਕਵਿਤਾ ਸੁਣੀ ਗਈ, ਜਿਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੀਵਨ ਨਗਰ ਦੀ ਧਰਤੀ ਉਤੇ ਕਿਰਪਾ, ਪੁਰਾਣੀ ਤੇ ਨਵੀਂ ਸਿਖੀ ਦੀ ਤੁਲਣਾ ਸੀ।

ਕਵੀ ਨੇ ਇਸ ਗੱਲ ਦਾ ਤਰਲਾ ਵੀ ਲਿਆ ਸੀ ਕਿ ਮੁੜ ਕੇ ਕਵੀ-ਮੰਡਲੀ (ਨਾਮਧਾਰੀ ਸਾਹਿਤ ਸਭਾ ਜੀਵਨ ਨਗਰ) ਜਾਗੇ ਅਤੇ ਇਸ ਨੂੰ ਦੀਵਾਨਾਂ ਮੇਲਿਆਂ ਵਿਚ ਆਦਰ ਮਿਲੇ ।

### ਨਿਹੰਗ ਆਗਮਨ

ਸ੍ਰੀ ਰਾਮਪੁਰੀ ਦੀ ਕਵਿਤਾ ਪਿਛੋਂ ਕੀਰਤਨ ਜਾਰੀ ਹੋ ਗਿਆ । ਮੈਂ ਵੇਖਿਆ ਕਿ ਇਸ ਮੇਲੇ ਵਿਚਲਾ ਚੌਕਸੀ ਗਰੁਪ ਗੰਵੇਂ ਜਾ ਰਹੇ ਸ਼ਬਦ ਵਿਚ ਹੀ ਸਫ਼ਾਂ ਹੇਠ ਲੁਕਾਈਆਂ ਬੰਦੂਕਾਂ ਆਦਿ ਲੈ ਕੇ ਸਹਿਜੇ-ਸਹਿਜੇ ਦੀਵਾਨ ਤੋਂ ਬਾਹਰ ਨਿਕਲ ਗਿਆ । ਕਾਰਨ ਦੀ ਤਦ ਸਮਝ ਆਈ ਜਦੋਂ 8-10 ਨਿਹੰਗ ਸਿੰਘ ਚੁਪ ਕਰਕੇ, ਕੁਝ ਪਹਿਰੇਦਾਰਾਂ ਦੁਆਰਾ ਸੋਟੇ ਬਰਛੇ ਫੜ ਲੈਣ ਬਾਅਦ ਸ੍ਰੀ ਸਤਿਗੁਰੂ ਜੀ ਦੀ ਚਰਨੀਂ ਆ ਲਗੇ । ਨਮਸਕਾਰ ਕਰਕੇ ਉਹ, ਦੱਸੇ ਗਏ ਸਥਾਨ ਤੇ ਸ਼ਾਂਤੀ ਨਾਲ ਜਾ ਬੈਠੇ । ਇਹਨਾਂ ਦਾ ਆਗੂ ਪੁਰਾਣੇ ਨਾਮਧਾਰੀਆਂ ਦਾ ਪੁੱਤ ਪੋਤਾ, ਮੇਰੇ ਹੀ ਪਾਕਿਸਤਾਨ ਵਿਚਲੇ ਪਿੰਡ ਡਫਰਕਿਆਂ (ਲਾਹੌਰ) ਦਾ ਸ੍ਰੀ ਠਾਕੁਰ ਸਿੰਘ ਸੀ ।

ਸ਼ਬਦ ਦੀ ਸਮਾਪਤੀ ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਦੀਵਾਨ ਵਿਚ ਪੁਰਾਣੇ ਸਮੇਂ ਦੇ ਸਾਧੂਆਂ ਵਾਂਗ ਗੜਵੇ, ਆਸਣ, ਪਊਏ, ਮਾਲਾ ਆਦਿ ਲੈ ਕੇ ਆਉਣ ਦੀ ਪ੍ਰੇਰਨਾ ਦਿੱਤੀ । ਸ਼ਰਾਬ ਮਾਸ ਤੋਂ ਬਚ, ਬੱਚਿਆਂ ਨੂੰ ਸਾਧ ਸੰਗਤ ਵਿਚ ਲਿਆਉਣ ਦੀ ਪਰਿਪਾਟੀ ਅਪਣਾਣ ਲਈ ਆਖਿਆ ।

## 2 ਅਕਤੂਬਰ 1979, ਮੰਗਲਵਾਰ
## ਦਮਦਮਾ (ਸਰਸਾ)

ਆਸਾ ਦੀ ਵਾਰ ਦਾ ਕੀਰਤਨ ਸੰਤ ਨਗਰ ਦੇ ਵਾਰਾ-ਜਥੇ ਨੇ ਕੀਤਾ । ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਨੈਚਰੋਪੈਥੀ ਦੇ ਢੰਗ ਅਨੁਸਾਰ ਅੱਜ ਠੰਢੇ-ਤੱਤੇ ਜਲ ਦੇ ਟੱਬ-ਸ਼ਨਾਨ ਕੀਤੇ ਅਤੇ ਤਬੀਅਤ ਇਕ ਦਮ ਤਰੋ ਤਾਜ਼ਾ ਹੋ ਗਈ ਹੈ ।

### 6000/-

ਅਜ ਸੰਤ ਜੋਰਾ ਸਿੰਘ ਦਮਦਮਾ ਨੇ ਮੈਨੂੰ ਦਸਿਆ ਕਿ ਉਸਦੇ ਪਿਤਾ ਸ. ਨਿਧਾਨ ਸਿੰਘ ਨੇ ਅੱਜ ਸ੍ਰੀ ਸਤਿਗੁਰੂ ਜੀ ਦੀ ਭੇਟਾ 6000/- ਇਸ ਲਈ ਕੀਤਾ ਕਿ ਏਥੋਂ ਦਾ ਜੋ ਹਾਲ 50' × 100' (ਅੰਦਾਜ਼ਨ) ਪਹਿਲਾਂ ਉਸਾਰਿਆ ਗਿਆ ਹੈ ਉਸਦੇ ਬੂਹੇ ਬਾਰੀਆਂ ਕਿਸੇ ਚੰਗੇ ਮਿਸਤਰੀ ਪਾਸੋਂ ਬਣਵਾ ਕੇ ਲੁਆ ਲਏ ਜਾਣ ।

### ਪ੍ਰਸ਼ਾਦ, ਕੋਲ ਬੈਠਾ ਕੇ

ਮੇਰੀ ਨੀਅਤ ਤਾਂ ਅੱਜ ਐਸੀ ਸੀ ਕਿ ਮੈਂ ਸਤਿਗੁਰੂ ਜੀ ਦੀ ਬਿਰਤੀ ਵਿਚ ਥੋੜਾ ਵੀ ਖ਼ਲਲ ਨਾ ਪਾਵਾਂ, ਪਰ ਸਤਿਗੁਰੂ ਜੀ ਦੀ ਕ੍ਰਿਪਾ ਅੱਜ ਵਿਸ਼ੇਸ਼ ਸੀ । ਸਤਿਗੁਰੂ ਜੀ

ਨੇ ਸੋਧ ਦਾ ਇਸ਼ਨਾਨ ਕਰਕੇ ਮੈਨੂੰ ਆਵਾਜ਼ ਦਿੱਤੀ ਕਿ ਜੇ ਮੈਂ ਅਜੇ ਪ੍ਰਸ਼ਾਦ ਨ ਛਕਿਆ ਹੋਵੇ ਤਾਂ ਕੋਲ ਆ ਬੈਠਾਂ। ਸਤਿਗੁਰੂ ਜੀ ਦੀ, ਵਿਛੀ ਹੋਈ ਚੌਕੀ ਦੇ ਚੜ੍ਹਦੇ ਪਾਸੇ ਠਾਕੁਰ ਉਦੇ ਸਿੰਘ ਜੀ ਲਈ ਸਫ਼ ਵਿਛ ਗਈ, ਉੱਪਰ ਬੈਠ ਕੇ ਪ੍ਰਸ਼ਾਦ ਛਕਣ ਲਈ। ਲਹਿੰਦੀ ਤਰਫ਼ ਮੇਰੇ ਲਈ ਸਫ਼ ਦਾ ਇੰਤਜ਼ਾਮ ਹੋ ਗਿਆ। ਸਤਿਗੁਰੂ ਜੀ ਨੇ ਤਾਂ ਅਜ ਅਤੀ ਅਲਪਾਹਾਰ ਕਰਨਾ ਸੀ। ਪ੍ਰਸ਼ਾਦ ਛਕਣ ਸਮੇਂ ਕੁਛ ਬਚਨ ਹਜ਼ੂਰ ਨੇ ਮੇਰੇ ਨਾਲ ਕੀਤੇ।

## ਬੱਚਿਆਂ ਬਾਰੇ

ਸਤਿਗੁਰੂ ਜੀ ਨੇ ਮੈਨੂੰ ਪੁਛਿਆ ਕੀ ਮੈਨੂੰ ਸੰਤ ਮਹਿੰਦਰ ਸਿੰਘ ਬਾਲੀ ਨਗਰ ਮਿਲਿਆ ਸੀ ? ਜਦ ਮੈਂ 'ਨਹੀਂ ਜੀ' ਕਿਹਾ ਤਾਂ ਉਸਦੇ ਘਰ ਰਿਹਾਇਸ਼ ਪਾਉਂਦੇ ਦੋ ਨਾਮਧਾਰੀ ਬੱਚਿਆਂ ਬਾਰੇ ਜ਼ਿਕਰ ਕੀਤਾ ਜੋ ਓਥੇ ਕਿਸੇ ਸੰਗੀਤ ਉਸਤਾਦ ਤੋਂ ਗਾਉਣਾ ਵਜਾਉਣਾ ਸਿਖ ਰਹੇ ਸਨ। ਕਿਸੇ ਗੱਲੋਂ ਘਰ ਪਰਵਾਰ ਦੇ ਜੀ ਵੀ ਬੱਚਿਆਂ ਤੋਂ ਪਰੇਸ਼ਾਨ ਸਨ ਅਤੇ ਇਹਨਾਂ ਨੂੰ ਵੀ ਕੁਛ ਇਤਰਾਜ਼ ਸਨ। ਪਰ ਪ੍ਰਤੀਤ ਇੰਜ ਦਿੰਦਾ ਸੀ ਜਿਵੇਂ ਵੱਡੇ ਕਲਾਕਾਰ ਹੀ ਇਹਨਾਂ ਨੂੰ ਪੁੱਠਾ ਸਿਧਾ ਸਿਖਾ ਕੇ ਬੇਸੁਆਦੀਆਂ ਪੈਦਾ ਕਰ ਰਹੇ ਹੋਣ।

ਮੈਂ ਆਪਣੀ ਜਾਣਕਾਰੀ ਦੇ ਅਨੁਸਾਰ ਬੇਨਤੀ ਕੀਤੀ ਕਿ ਛੋਟਿਆਂ ਨੂੰ ਵਡਿਆਂ ਨੇ ਭੜਕਾਇਆ-ਬਹਿਕਾਇਆ ਨਹੀਂ, ਸਗੋਂ ਉਹ ਸੰਤ ਮਹਿੰਦਰ ਸਿੰਘ ਹੁਰਾਂ ਪਾਸ ਜਾ ਕੇ ਬੱਚਿਆਂ ਤੋਂ ਮਾਫ਼ੀ ਮੰਗਵਾਣਾ ਚਾਹੁੰਦੇ ਸਨ। ਮੈਨੂੰ ਵੀ ਉਹ ਨਾਲ ਲੈ ਕੇ ਮਨ-ਮੁਟਾਵ ਰੋਕਣ ਵਿਚ ਸਹਾਇਕ ਬਨਾਣਾ ਚਾਹੁੰਦੇ ਸਨ।

## ਗੁਰਦੇਵ ਸਿੰਘ-ਹਰਭਜਨ ਸਿੰਘ ਬਾਰੇ

ਸਤਿਗੁਰੂ ਜੀ ਨੇ ਇਹ ਵੀ ਦੱਸਿਆ ਕਿ ਹਰਭਜਨ ਸਿੰਘ ਵੱਡੇ ਕਾਕੇ ਦੇ ਰੋਕਦਿਆਂ ਵੀ ਦਿੱਲੀ ਤੁਰ ਆਇਆ। ਨਾ ਭੈਣੀ ਸਾਹਿਬ ਪੂਰੀ ਹਾਜ਼ਰੀ ਦਿੰਦਾ ਹੈ, ਨਾ ਸਿਖਾਣ ਵਲ ਹੀ ਪੂਰੀ ਦਿਲਚਸਪੀ ਲੈਂਦਾ ਹੈ।

ਅਸਲ ਵਿਚ ਪਿਛਲੇਰੇ ਮਹੀਨੇ ਦੀ 22-23 ਤੋਂ ਹੀ ਗੁਰਦੇਵ ਸਿੰਘ-ਹਰਭਜਨ ਸਿੰਘ ਹੋਰੀਂ ਤਣਾਉ ਵਿਚ ਹਨ। ਵੱਡਿਆਂ ਦੇ ਵਤੀਰੇ ਨੂੰ ਉਹ ਵੀ ਯੋਗ ਨਹੀਂ ਸਨ ਸਮਝਦੇ। ਸਤਿਗੁਰੂ ਜੀ ਨੇ ਮੈਨੂੰ ਇਹਨਾਂ ਬਾਰੇ ਇਹ ਸ਼ਬਦ ਆਖੇ : ਮੈਂ ਇਹਨਾਂ ਦੇ ਸੰਬੰਧ ਵਿਚ ਬਹੁਤ ਜਵਾਬਦਿਹੀਆਂ ਦਿੰਦਾ ਆਇਆ ਹਾਂ। ਹੁਣ ਮੇਰੀ ਵਾਹ ਨਹੀਂ ਰਹੀ ਕਿ ਉਨ੍ਹਾਂ ਦਾ ਡੀਫੈਂਸ ਲੈਂਦਾ ਰਹਾਂ।

ਸ੍ਰੀ ਸਤਿਗੁਰੂ ਜੀ ਸੰਗੀਤ ਦੇ ਦਿਲਦਾਦਾ ਹਨ ਅਤੇ ਇਹ ਕਲਾਕਾਰ ਜੋੜਾ ਸਵਛੰਦਤਾ ਪੂਰਣ ਵਿਚਰਣ ਦਾ ਆਦੀ ਹੈ। 700 ਅਤੇ 500 ਰੁਪੈ ਦੇ ਹਿਸਾਬ ਪਹਿਲੇ ਦੂਜੇ ਨੂੰ ਫ਼ਰਕ ਨਾਲ ਪੈਸੇ ਮਿਲਦੇ ਹਨ ਗੁਰੂ ਘਰੋਂ। ਪਹਿਲਾ ਆਪਣਾ ਹੀ ਸਰੋਦ ਵਾਦਨ ਸਿਖਦਾ-ਕਰਦਾ ਹੈ ਜਦੋਂ ਕਿ ਦੂਜਾ 15 ਦਿਨ ਭੈਣੀ ਸਾਹਿਬ ਜਾ ਕੇ ਬੱਚਿਆਂ ਨੂੰ ਸ਼ਬਦ ਕੀਰਤਨ ਸਿਖਾਂਦਾ ਹੈ।

ਪਰ ਕੁਛ ਹਲਕੇ ਐਸੇ ਹਨ ਜਿਨ੍ਹਾਂ ਲਈ ਸੰਗੀਤ ਅਰੁਚੀਕਰ ਹੈ। ਸਤਿਗੁਰੂ ਜੀ ਤਕ ਵੀ, ਸੰਗੀਤ ਦੀ ਮੁਖਾਲਫ਼ਤ ਨਾ ਕਰਕੇ, ਸੰਗੀਤਕਾਰਾਂ ਬਾਰੇ ਸੰਕੋਚਵੀਂ ਸੁਰ ਨਾਲ ਕੁਛ ਨ ਕੁਛ ਕਹਿੰਦੇ ਰਹਿੰਦੇ ਹਨ।

ਮੈਂ ਮਹਿਸੂਸ ਕਰਦਾ ਹਾਂ ਕਿ ਸਤਿਗੁਰੂ ਜੀ ਉਪ੍ਰੋਕਤ ਦੁਹਾਂ ਜਵਾਨਾਂ ਨਾਲ ਸਨੇਹ ਵੀ ਕਰਦੇ ਹਨ ਅਤੇ ਉਨ੍ਹਾਂ ਬਾਰੇ ਜੁ ਸ਼ਕਾਇਤਾਂ ਮਿਲਦੀਆਂ ਰਹਿੰਦੀਆਂ ਹਨ, ਇਹ ਵੀ ਨਹੀਂ ਚਾਹੁੰਦੇ ਕਿ ਇਹ ਹੋਣ।

ਅੰਤ ਉਤੇ ਸਤਿਗੁਰੂ ਜੀ ਨੇ ਮੈਨੂੰ ਕਿਹਾ : ਮਹਾਰਾਜ ਜੀ ਦਿੱਲੀ ਗਏ ਹਨ। ਵਲਾਇਤ ਖਾਂ ਜੀ ਨੂੰ ਦਮਦਮੇ ਆ ਸਿਤਾਰ ਵਜਾਣ ਲਈ ਆਖਣਾ ਹੈ। ਪ੍ਰੋਗਰਾਮ ਤੈ ਕਰਕੇ ਉਹਨਾਂ ਨੂੰ ਕਿਹਾ ਹੈ ਕਿ ਉਹ ਗੁਰਦੇਵ-ਹਰਭਜਨ ਨੂੰ ਵੀ ਦਮਦਮੇ ਆਉਣ ਲਈ ਆਖਣ। ਉਸਤਾਦ ਨੂੰ ਗੁਣੀ ਸੁਣਨ ਹੀ ਤਾਂ ਦਾਦ ਮਿਲੇਗੀ। ਸਤਿਗੁਰਾਂ ਨੇ ਫੇਰ ਆਪਣੇ ਸਨੇਹ ਅਤੇ ਉਦਾਰਤਾ ਦੀ ਬਖ਼ਸ਼ਸ਼ ਕੀਤੀ ਸੀ।

ਇੰਜ ਹੀ ਸਤਿਗੁਰੂ ਜੀ ਨੇ ਮੇਰੇ ਨਾਲ ਸ. ਸਾਧੂ ਸਿੰਘ ਕਿਸਾਨ ਸਪੁਤ੍ਰ ਸੰਤ ਤਰਨ ਸਿੰਘ ਵਹਿਮੀ ਅਤੇ ਮਾ: ਅਮਰੀਕ ਸਿੰਘ ਅੰਮ੍ਰਿਤਸਰ ਕਲਾਂ ਬਾਰੇ ਖ਼ਦਸ਼ਾ ਪਰਗਟ ਕੀਤਾ ਕਿ ਉਹ ਦੂਰ ਜਾ ਰਹੇ ਹਨ।

ਸਤਿਗੁਰੂ ਜੀ ਦੀ ਮਾਸਟਰ ਜੀ ਵਾਸਤੇ ਪਹੁੰਚ ਬੜੀ ਉਦਾਰ ਤੇ ਮਦਦਗਾਰ ਹੈ। ਉਹਦੀ ਸਥਾਪਤੀ ਲਈ ਇਕ ਵਾਰ 35000/- ਦਿੱਤੇ ਭਾਵੇਂ ਮੋੜਵੇਂ ਹੀ। ਅਜੇ ਉਸ ਚੋਂ ਅੱਧ ਮੁੜਨਾ ਬਾਕੀ ਹੈ।

## ਕੌੜੀਆਂ ਗੱਲਾਂ ਵਿਚ ਮਿਸ਼ਰੀ

ਪ੍ਰਸ਼ਾਦ ਛਕਣ ਉਪਰੰਤ ਮੈਂ ਉਠਿਆ ਤਾਂ ਧੁੱਪੇ ਰੱਖੀ ਲੋਹੇ ਦੀ ਇਕ ਚਪਟੀ ਕੜਾਹੀ ਅਰਥਾਤ ਵੱਡੇ ਥਾਲ ਵਿਚ ਚਿੱਟੀ ਚਿੱਟੀ ਨਵੀਂ ਬਣੀ ਮਿਸ਼ਰੀ ਵੇਖ਼ਕੇ ਮੇਰਾ ਜੀ ਲਲਚਿਆ। ਜਾਂ ਮੈਂ, ਪੁੱਛਣ ਲਈ, ਕੋਲ ਖਲੋਤੇ ਇਕ ਸੇਵਾਦਾਰ ਵਲ ਵਧਿਆ ਤਾਂ ਅਛੋਪਲੇ ਹੀ ਸਤਿਗੁਰੂ ਜੀ ਕੋਲ ਆ ਖਲੋਤੇ ਅਤੇ 'ਅਨ ਬੋਲਤ ਮੇਰੀ ਬਿਰਥਾ ਜਾਨੀ' ਵਾਲੀ ਗੱਲ ਹੋ ਗਈ। ਆਪ ਜੀ ਨੇ ਦੋ ਟੁਕੜੇ ਮਿਸ਼ਰੀ ਦੇ ਮੇਰੀ ਲੋੜ ਅਨੁਸਾਰ ਮੈਨੂੰ ਦੇ ਦਿੱਤੇ। ਨਾਲ ਹੀ ਦੱਸਿਆ : ਮਹਿੰਦਰ ਸਿੰਘ (ਮਹਿਰੇ) ਨੂੰ ਮਿਸ਼ਰੀ ਬਣਾਣੀ ਨਹੀਂ ਸੀ ਆਉਂਦੀ। ਮਹਾਰਾਜ ਜੀ ਨੇ ਇਸ ਨੂੰ ਦੱਸਿਆ ਕਿ ਇਹ ਮੈਨੂੰ (ਸਤਿਗੁਰਾਂ ਨੂੰ) ਪੁੱਛੇ। ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਤੋਂ ਸਿੱਖਿਆਂ 35-40 ਸਾਲ ਹੋ ਗਏ ਹਨ। ਮੈਂ ਅਤੇ ਰਤਨ ਸਿੰਘ ਲਾਂਗਰੀ ਨੇ ਇਕੱਠਿਆਂ ਹੀ ਸਤਿਗੁਰਾਂ ਤੋਂ ਮਿਸ਼ਰੀ ਬਨਾਉਣੀ ਸਿੱਖੀ। ਓਦੂੰ ਪਿਛੋਂ ਅੱਜ ਹੀ ਇਹ ਬਣਾਉਣ ਦਾ ਮੌਕਾ ਮਿਲਿਆ ਹੈ। ਹੌਲੀ ਹੌਲੀ ਯਾਦ ਪਟਾਰੀ ਵਿਚੋਂ ਉਸ ਸਿੱਖਿਆ ਨੂੰ ਉਘਾੜਨ ਦਾ ਜਤਨ ਕੀਤਾ ਹੈ।

## ਜਥੇਦਾਰ

ਅੱਜ ਤਕ ਮੇਰੇ ਧਿਆਨ ਵਿਚ ਆਏ ਏਥੇ ਹਾਜ਼ਰ ਹੇਠ ਲਿਖੇ ਜਥੇਦਾਰ ਹਨ :

ਪੰਡਿਤ ਗੋਪਾਲ ਸਿੰਘ, ਜਥੇਦਾਰ ਇੰਦਰ ਸਿੰਘ, ਜਥੇਦਾਰ ਸ਼ੇਰ ਸਿੰਘ ਮਜ਼ਹਬੀ, ਜਥੇਦਾਰ ਪ੍ਰੀਤਮ ਸਿੰਘ ਪੱਧਰੀ, ਜਥੇਦਾਰ ਨਿਰੰਜਨ ਸਿੰਘ ਕੱਕੜ, ਕਵੀਸ਼ਰ ਪ੍ਰੀਤਮ ਸਿੰਘ-ਬਾਜ ਸਿੰਘ ਕਰੀਵਾਲਾ ਅਤੇ ਜਥੇਦਾਰ ਦਲੀਪ ਸਿੰਘ ਸੰਤ ਨਗਰ।

**3 ਅਕਤੂਬਰ 1979, ਬੁੱਧਵਾਰ**
**ਕਰੀਵਾਲਾ (ਸਰਸਾ)**

## ਸ. ਅਵਤਾਰ ਸਿੰਘ ਨਮਿਤ

ਮੈਂ ਰਾਤ ਦਾ ਹੀ ਕਰੀ ਵਾਲੇ ਸ. ਰਜਵੰਤ ਸਿੰਘ ਝੱਬਰ ਦੇ ਘਰ ਆ ਰਿਹਾ ਸਾਂ। ਸ. ਸਾਧੂ ਸਿੰਘ ਕਿਸਾਨ ਜੁ ਇਸ ਘਰ ਦਾ ਜੁਆਤਰਾ ਹੈ, ਉਹ ਵੀ ਮੈਨੂੰ ਏਥੇ ਮਿਲ ਪਿਆ। ਰਾਤ ਨੂੰ ਹੀ ਸਾਰੀ ਤਿਆਰੀ ਹੋ ਰਹੀ ਸੀ। ਸਵੇਰੇ ਸ. ਅਵਤਾਰ ਸਿੰਘ ਝੱਬਰ ਦਾ ਭੋਗ ਪੈਣਾ ਹੈ। ਸ. ਰਜਵੰਤ ਸਿੰਘ ਸ. ਝੱਬਰ ਦਾ ਵਡਾ ਭਾਈ ਹੋਣ ਕਰਕੇ ਸਾਰੀ ਜ਼ਿਮੇਵਾਰੀ ਮੁਖ ਤੌਰ ਤੇ ਏਸੇ ਪਰਵਾਰ ਦੇ ਜ਼ਿੰਮੇ ਸੀ।

ਸ. ਅਵਤਾਰ ਸਿੰਘ ਦਾ ਇਕ ਲੜਕਾ ਸੁਖਦੇਵ ਸਿੰਘ ਤਾਂ ਪਿਤਾ ਦੀ ਮਿਰਤੂ ਦਾ ਸਦਮਾ ਸਹਿਨ ਨਹੀਂ ਸੀ ਕਰ ਰਿਹਾ। ਉਹ ਸ. ਝੱਬਰ ਦੀ ਮਿਰਤੂ ਵਾਲੇ ਦਿਨ ਤੋਂ ਹੀ ਹਸਪਤਾਲ ਵਿਚ ਸੀ। ਹੁਣ ਘਰ ਆਇਆ ਹੋਇਆ ਹੈ ਪਰ ਬੁਰੀ ਤਰ੍ਹਾਂ ਤ੍ਰਸਤ ਹੈ। ਉਸ ਨੂੰ ਇਕਾਂਤ ਦੇ ਦਿੱਤੀ ਗਈ ਹੈ।

ਦੂਰ ਇਲਾਕਿਆਂ ਦੇ ਰਿਸ਼ਤੇਦਾਰ ਬੀਤੀ ਰਾਤ ਦੇ ਹੀ ਆਏ ਹੋਏ ਹਨ। ਲੰਗਰ ਪਾਣੀ ਕੱਲ੍ਹ ਤੋਂ ਹੀ ਖੁਲ੍ਹਾ ਚਲ ਰਿਹਾ ਹੈ, ਪਰ ਅੱਜ ਵਿਸ਼ੇਸ਼ ਤਿਆਰੀ ਹੈ। ਸਵੇਰੇ 10 ਵਜੇ ਤਕ ਘਰ ਦੇ ਪਿਛਵਾੜੇ ਦੇ ਖੇਤਾਂ ਵਿਚ ਇਕ ਪਿੰਡਾਲ 160'×160' ਦਾ ਤਿਆਰ ਹੋ ਚੁਕਾ ਹੈ। 10 ਵਜੇ ਤੋਂ ਹੱਲੇ ਦੇ ਦੀਵਾਨ ਜਾਰੀ ਹਨ। ਪਹਿਲਾਂ ਜਥੇਦਾਰ ਤਾਬਾ ਸਿੰਘ, ਫਿਰ ਸੰਤ ਪ੍ਰੀਤਮ ਸਿੰਘ-ਬਾਜ ਸਿੰਘ ਕਵੀਸ਼ਰ, ਸੰਤ ਨਿਰੰਜਨ ਸਿੰਘ ਕੱਕੜ ਅਤੇ ਅੰਤ ਉਤੇ ਪੰ: ਗੋਪਾਲ ਸਿੰਘ।

ਦਮਦਮੇ ਵਿਖੇ ਸਾਰੇ ਨਿਤਨੇਮ ਦੇ ਪ੍ਰੋਗਰਾਮ ਭੁਗਤਾ ਕੇ ਸੱਚੇ ਪਾਤਸ਼ਾਹ ਜੀ ਪੰਡਿਤ ਜੀ ਦੇ ਹੱਲੇ ਦੇ ਦੀਵਾਨ ਸਮੇਂ ਪਿੰਡਾਲ ਵਿਚ ਪਧਾਰੇ। ਗੁਰੂ ਪਰਵਾਰ ਅਤੇ ਹੋਰ ਸੰਗਤ ਵੀ ਆਣ ਪਹੁੰਚੀ। ਪੰਦਰਾਂ ਵੀਹਾਂ ਮਿੰਟਾਂ ਬਾਅਦ ਹੀ ਸ਼ਰਧਾਂਜਲੀਆਂ ਦੀ ਕਾਰਵਾਈ ਸ਼ੁਰੂ ਹੋ ਗਈ।

ਮੈਂ ਹੀ ਮੰਚ ਸਕੱਤਰ ਸਾਂ ਅਤੇ ਅਵਤਾਰ ਸਿੰਘ ਬਾਰੇ ਮੁਖ ਤਕਰੀਰ ਵੀ ਮੇਰੀ ਹੀ ਸੀ। ਦੋ ਹਜ਼ਾਰ ਦੇ ਲਗਭਗ ਲੋਕ ਇਸ ਸ਼ਰਧਾਂਜਲੀ ਸਮਾਗਮ ਵਿਚ ਸ਼ਾਮਲ ਸਨ। ਇਲਾਕੇ ਦੇ ਸਾਹਿਬੇ ਰਸੂਖ ਅਤੇ ਸਿਆਸੀ ਰੰਗਤ ਦੇ ਲੋਕ ਵੀ ਪਹੁੰਚੇ ਹੋਏ ਸਨ।

ਕਾਰਵਾਈ ਕਵੀਆਂ ਤੋਂ ਸ਼ੁਰੂ ਹੋਈ। ਸੰਤ ਗੁਰਬਖ਼ਸ਼ ਸਿੰਘ ਰਾਮ ਪੁਰੀ, ਸੰਤ ਆਤਮਾ ਸਿੰਘ ਸਨਖਤਰਾ, ਮਾਸਟਰ ਹਰਸਾ ਸਿੰਘ ਨੇ ਸ. ਝੱਬਰ ਨਾਲ ਸੰਬੰਧਤ ਕਵਿਤਾਵਾਂ ਸੁਣਾਈਆਂ। ਫਿਰ ਸ. ਅਵਤਾਰ ਸਿੰਘ ਬਾਰੇ ਸ੍ਰੀ ਕੇਸਰਾ ਰਾਮ ਸਾਬਕਾ

ਡਿਪਟੀ ਮਨਿਸਟਰ ਹਰਿਆਣਾ, ਸ਼੍ਰੀ ਜਗਦੀਸ਼ ਚੰਦਰ ਨਾਹਰਾ, ਪ੍ਰੈਜ਼ੀਡੈਂਟ ਜ਼ਿਲਾ ਕਾਂਗਰਸ ਕਮੇਟੀ ਸਰਸਾ, ਚੌਧਰੀ ਦਲਬੀਰ ਸਿੰਘ ਸਾਬਕਾ ਮੈਂਬਰ ਪਾਰਲੀਮੈਂਟ, ਸ਼੍ਰੀ ਦੁਖੀ ਕਾਂਗ੍ਰਸੀ ਵਰਕਰ, ਮਹਿਤਾ ਹਰੀ ਚੰਦ ਖੁਹੀਆਂ, ਸ. ਜਗਤਾਰ ਸਿੰਘ ਅਕਾਲੀ ਸਰਸਾ, ਜਥੇਦਾਰ ਸੰਤਾ ਸਿੰਘ ਬਹਾਉਦੀ, ਸ. ਰਘੁਬੀਰ ਸਿੰਘ ਵਕੀਲ, ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸ. ਅਮਰ ਸਿੰਘ ਨੰਬਰਦਾਰ ਤੇ ਸ. ਸਾਧੂ ਸਿੰਘ ਕਿਸਾਨ ਨੇ ਭਾਵ ਭਿੰਨੀਆਂ ਸ਼ਰਧਾਂਜਲੀਆਂ ਦਿੱਤੀਆਂ।

ਕਿਸੇ ਨੇ ਸ. ਅਵਤਾਰ ਸਿੰਘ ਨੂੰ ਸਾਹਿਬੇ ਜਾਇਦਾਦ ਹੋਣ ਦੇ ਬਾਵਜੂਦ ਨਿਰਮਾਣ ਤੇ ਆਪਣਾ ਕੋਈ ਦੋਖੀ ਨ ਬਨਾਣ ਵਾਲਾ ਆਖਿਆ; ਕਿਸੇ ਨੇ ਉਸਦੇ ਮਿਲਾਪੜੇ ਸੁਭਾਅ ਦੀ ਤਾਰੀਫ ਕੀਤੀ, ਕਿਸੇ ਨੇ ਸਰਸਾ ਕਚਹਿਰੀਆਂ ਵਿਚ ਨਾਮਧਾਰੀਆਂ ਦੇ ਅੱਛੇ ਵਕਤਾ, ਕਿਸੇ ਨੇ ਉਸਾਰੀ ਵਿਚ ਦਿਲਚਸਪੀ ਰਖਣ ਵਾਲਾ ਅਤੇ ਕਿਸੇ ਨੇ ਆਗਾਂਹ ਵਧੂ ਵਿਚਾਰਾਂ ਵਾਲਾ ਦੱਸਿਆ।

ਸ. ਅਵਤਾਹ ਸਿੰਘ ਬਾਰੇ ਸ਼ਰਧਾਂਜਲੀ ਭੇਟ ਕਰਦੀਆਂ ਕੁਝ ਚਿੱਠੀਆਂ ਵੀ ਆਈਆਂ ਜੁ ਮੰਚ ਵਲੋਂ ਸੁਣਾਈਆਂ ਗਈਆਂ।

ਦਿੱਲੀ ਦੀ ਨਾਮਧਾਰੀ ਸੰਗਤ ਦੀ ਪ੍ਰਤੀਨਿਧਤਾ ਕਰਦਿਆਂ ਸੰਤ ਵਰਿਆਮ ਸਿੰਘ ਮੁਸੱਵਰ ਨੇ ਲਿਖਿਆ : "ਸ. ਅਵਤਾਰ ਸਿੰਘ ਜੀ ਦੀ ਅਚਾਨਕ ਚੜ੍ਹਾਈ ਦੀ ਖ਼ਬਰ ਸਤਿਗੁਰਾਂ ਤੋਂ ਸੁਣ ਕੇ ਦਿੱਲੀ ਦੀ ਸੰਗਤ ਨੂੰ ਬਹੁਤ ਵਡਾ ਅਫ਼ਸੋਸ ਹੋਇਆ ਹੈ।... ਉਹ ਹਰਮਨ ਪਿਆਰੇ, ਹਰੇਕ ਦਾ ਕੰਮ ਸਵਾਰਨ ਵਾਲੇ ਸਨ। ਗਰੀਬ ਗੁਰਬਾ, ਕੀ ਵਡਾ ਤੇ ਕੀ ਛੋਟਾ ਸਭ ਦੇ ਹਿਤੂ ਸਨ। ਐਸਾ ਆਦਮੀ ਮਿਲਣਾ ਮੁਸ਼ਕਲ ਹੈ।"

ਸ. ਅਜਾਇਬ ਸਿੰਘ (ਜ਼ੀਆ ਬਗਾ) ਨੇ ਹਿਸਾਰ ਜੇਲ ਚੋਂ ਲਿਖਿਆ :
"ਜਦੋਂ ਆਦਮੀ ਇਸ ਜਹਾਨ ਤੋਂ ਚਲਾ ਜਾਂਦਾ ਹੈ। ਫਿਰ ਉਸ ਦੀ ਕਦਰ ਅਗੇ ਆਉਂਦੀ ਹੈ ਕਿ ਉਹ ਮਨੁਖ ਕੀ ਚੀਜ਼ ਸੀ। ਨਾਮਧਾਰੀ ਪੰਥ ਨੂੰ ਤਾਂ ਅੱਗੇ ਹੀ ਬੜਾ ਘਾਟਾ ਸੀ। ਇਹੋ ਜਿਹੇ ਮਹਾਪੁਰਸ਼ ਦੇ ਚਲੇ ਜਾਣ ਨਾਲ ਹਰ ਪਾਸੇ ਤੋਂ ਦੁਖ ਮਹਿਸੂਸ ਹੁੰਦਾ ਹੈ।..."

ਸ. ਅਨੂਪ ਸਿੰਘ ਰੀਟਾਇਰਡ ਐਸ. ਪੀ. ਨੇ ਚੰਡੀਗੜ੍ਹ ਤੋਂ ਲਿਖਿਆ : "ਸ. ਅਵਤਾਰ ਸਿੰਘ ਜੀ ਨਾਮਧਾਰੀ ਪੰਥ ਦੇ ਸਾਂਝੇ ਆਦਮੀ ਤੇ ਗੁਰੂ ਘਰ ਦੇ ਖਾਸ ਕਰਕੇ, ਹਰ ਪਰਕਾਰ ਦੀ ਸੇਵਾ ਕਰਨ ਵਾਲੇ, ਬੜੇ ਨੇਕ ਇਨਸਾਨ ਸਨ। ਉਹ ਹਰ ਆਦਮੀ ਦੀ ਦਿਲੋਂ ਮਦਦ ਕਰਦੇ ਸਨ। ਉਹਨਾਂ ਨੇ ਕਦੇ ਆਪਣੇ ਕੰਮ ਦਾ ਖਿਆਲ ਨਹੀਂ ਸੀ ਕੀਤਾ "

ਪਰ "ਵਰਿਆਮ" ਸੰਪਾਦਕ ਸ. ਜਗਦੀਸ਼ ਸਿੰਘ ਦੇ ਜਲੰਧਰੋਂ ਸਤਿਗੁਰੂ ਜੀ ਦੇ ਨਾਮ ਦਸਤੀ ਆਏ ਪੱਤਰ ਦੇ ਸਾਰੇ ਸ਼ਬਦ ਸੰਭਾਲਣ ਯੋਗ ਹਨ : "ਸ. ਅਵਤਾਰ ਸਿੰਘ ਜੀ ਦੇ ਅਕਾਲ ਚਲਾਣੇ ਦੀ ਖ਼ਬਰ ਸੁਣ ਕੇ ਇਵੇਂ ਲਗਾ ਹੈ ਜਿਵੇਂ ਬਿਲਕੁਲ ਸਾਫ਼ ਮੌਸਮ ਵਿਚ ਅਚਾਨਕ ਗੜੇ ਮਾਰ ਹੋ ਗਈ ਹੋਵੇ। ਆਪ ਜੀ ਤਾਂ ਹਰਖ ਸੋਗ ਤੋਂ ਨਿਆਰੇ ਹੋ ਪਰ ਮੈਨੂੰ ਇਸ ਖ਼ਬਰ ਤੋਂ ਡਾਢੀ ਚਿੰਤਾ ਹੋਈ ਹੈ ਅਤੇ ਜਾਪਦਾ ਇਉਂ ਹੈ ਕਿ ਅਸੀਂ ਚੰਗੇ ਬੰਦਿਆਂ ਤੋਂ ਵਿਰਵੇ ਹੁੰਦੇ ਜਾ ਰਹੇ ਹਾਂ। ਪੰਥਕ ਕੰਮ ਕਰਨ ਵਾਲੇ ਬੰਦੇ ਤਾਂ, ਹੋ

ਸਕਦਾ ਹੈ ਬਹੁਤ ਹੋਣ, ਇਹ ਵੀ ਹੋ ਸਕਦਾ ਹੈ ਕਿ ਉਹ ਨਿਸ਼ਕਾਮ ਵੀ ਹੋਣ ਤੇ ਸੁਹਿਰਦ ਵੀ, ਪਰ ਯੋਗਤਾ ਤੇ ਸੂਝ ਬੂਝ ਤਾਂ ਸਤਿਗੁਰੂ ਦੀ ਦੇਣ ਹੈ...ਜਦੋਂ ਉਹ ਜਲੰਧਰ ਅਲਾਟਮੈਂਟ ਦੇ ਕੰਮ ਲਈ ਆਉਂਦੇ ਹੁੰਦੇ ਸਨ ਓਦੋਂ ਤੋਂ ਹੀ ਉਸ ਵਿਅਕਤੀ ਦੀ ਸੂਝ ਸਿਆਣਪ ਅਤੇ ਕੰਮ ਕਰਨ ਦੀ ਸਮਰਥਾ ਕਾਇਲ ਕਰਦੀ ਰਹੀ ਹੈ। ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਜੋ ਜ਼ਮੀਨਾਂ ਦੀ ਵੰਡ ਵੰਡਾਈ ਕੀਤੀ ਉਸ ਦੀ ਵਿਸ਼ਾਲਤਾ ਦਾ ਅੰਦਾਜ਼ਾ ਲਾਉਣਾ ਮੁਸ਼ਕਲ ਨਹੀਂ। ਇਸ ਕਾਰਜ ਵਿਚ ਬਹੁਤਾ ਭਾਰ ਚੁਕਣਾ, ਜੋ ਬਿਖਮ ਕਾਰਜ ਸੀ ਸ. ਅਵਤਾਰ ਸਿੰਘ ਦੀ ਕਾਰਜਸ਼ੀਲਤਾ ਦਰਸਾਉਂਦਾ ਹੈ। ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਇਸ ਵਿਅਕਤੀ ਨੂੰ ਮਿਲਿਆ ਵਿਸ਼ਵਾਸ ਅਤੇ ਭਰੋਸਾ ਅਤੇ ਸਰਦਾਰ ਜੀ ਵਲੋਂ ਉਸ ਤੇ ਪੂਰਿਆਂ ਉਤਰਨਾ ਅਤੇ ਉਸ ਤੋਂ ਬਾਅਦ ਆਪਣੀ ਜ਼ਿੰਦਗੀ ਵਿਚ ਅਖ਼ੀਰ ਤਕ ਗੁਰੂ ਚਰਨਾਂ ਨਾਲ ਪ੍ਰੀਤ ਨਿਭਾਉਣੀ ਉਹਨਾਂ ਦੀ ਵਡਿਆਈ ਦੀ ਸੀਮਾ ਦਰਸਾਉਂਦੇ ਹਨ ਅਤੇ ਉਹਨਾਂ ਦੇ ਫਲਸਰੂਪ ਜੀਵਨ ਦਾ ਸਰਟੀਫ਼ੀਕੇਟ ਵੀ ਹਨ।"

ਅੰਤ ਉਤੇ (4.55 ਸ਼ਾਮ) ਸ੍ਰੀ ਸਤਿਗੁਰੂ ਜੀ ਨੇ ਫ਼ਰਮਾਇਆ : "ਅਵਤਾਰ ਸਿੰਘ ਬਾਰੇ ਅਜੇ ਹੋਰ ਡੀਟੇਲ (ਵੇਰਵੇ) ਪ੍ਰਾਪਤ ਕਰਾਂਗੇ ਪਰ ਉਸ ਬਾਰੇ ਜ਼ਿਕਰ ਕਰਨਾ ਜੀਵਨ ਨਗਰ ਇਲਾਕੇ ਬਾਰੇ ਹੀ ਲਿਖਣਾ-ਬੋਲਣਾ ਹੈ। ਉਸ ਦੀਵੇ ਨੇ ਆਪਣੀ ਡਿਊਟੀ ਨਿਰੰਤਰ ਜਗ ਕੇ ਦਿੱਤੀ ਹੈ। ਏਥੇ ਸ਼ਰਧਾ ਵਾਲੇ ਤੇ ਕੰਮ ਕਰਨ ਵਾਲੇ ਤਾਂ ਬਹੁਤ ਸਨ ਪਰ ਜਿਵੇਂ ਦੀ ਕਿਰਪਾ ਸਤਿਗੁਰਾਂ ਨੇ ਉਹਨਾਂ ਤੇ ਕੀਤੀ ਹੈ ਉਸ ਦੀ ਕੋਈ ਰੀਸ ਨਹੀਂ। ਜਿਵੇਂ ਦਾ ਵਧੀਆ ਉਹਦਾ ਦਿਮਾਗ਼ ਸੀ, ਉਹ ਦੂਜੇ (ਮਾੜੇ) ਕੰਮਾਂ ਵਲ ਨਹੀਂ ਪਿਆ। ਸਗੋਂ ਨਮਰਤਾ ਅਤੇ ਸਾਧੂ ਸੁਭਾਵ ਹੀ ਕਾਇਮ ਰਖੇ।"

5.20 ਤੇ ਭੋਗ ਪੈਣਾ ਸ਼ੁਰੂ ਹੋਇਆ ਹੈ 5.30 ਤੇ ਸਮਾਪਤੀ ਹੋ ਗਈ। ਅਨ੍ਹੇਰੇ ਵਿਚ ਹੀ ਲੋਕੀਂ ਘਰੋ ਘਰੀ ਹੋ ਤੁਰੇ।

ਮੈਨੂੰ ਰਾਤੀਂ, ਸੰਤ ਮਨੋਹਰ ਸਿੰਘ ਸੰਤ ਨਗਰ, ਆਪਣੇ ਮੋਟਰ ਸਾਈਕਲ ਤੇ ਰਾਣੀਆਂ, ਮੇਰੀ ਲੜਕੀ ਉਪਮੇਸ਼ ਤੇ ਦਮਾਦ ਸ. ਬਲਬੀਰ ਸਿੰਘ ਵਿੱਲੋਂ ਦੇ ਘਰ ਛਡ ਕੇ ਆਇਆ। ਜੋ ਉਸ ਨੇ ਮੇਰੇ ਨਾਲ ਗੱਲ ਬਾਤ ਕੀਤੀ, ਅੱਖਰਾਂ ਦਾ ਰੂਪ ਫੇਰ ਕਿਤੇ ਲਵੇਗੀ।

## ਭੌਂਬਰਾਂ ਦੀ ਪਰਵਾਰ ਮਾਲਾ

ਮੁੱਢ : ਪਿਤਾ ਸੰਤ ਜੈਮਲ ਸਿੰਘ-ਮਾਤਾ ਬੀਬੀ ਨੰਦਾਂ ਚੀਮੀ
ਸਪੁਤਰੀਆਂ : ਸੰਤ ਕੌਰ-ਸ. ਹੀਰਾ ਸਿੰਘ ਸਹਾਰਨ (ਗੁਜਰਾਂ ਵਾਲਾ)
ਬਸੰਤ ਕੌਰ-ਸ. ਊਧਮ ਸਿੰਘ ਢਿਲੋਂ ਕੇ (ਹੁਣ ਸੰਤ ਨਗਰ)
ਹਰਬੰਸ ਕੌਰ-ਸ. ਦਰਸ਼ਨ ਸਿੰਘ ਗਿੱਲ (ਲਾਇਲਪੁਰ)
ਸਪੁਤਰ : 1. ਸ. ਰਜਵੰਤ ਸਿੰਘ-ੳ. ਬੀਬੀ ਕਰਤਾਰ ਕੌਰ ਸੱਦੋਵਾਲ
-ਅ. ਬੀਬੀ ਕਰਤਾਰ ਕੌਰ, ਪੈੜਾ (ਟੋਭਾ ਟੇਕ ਸਿੰਘ)
ਵੱਡੀ ਦੀ : 1. ਬੀਬੀ ਮਹਿੰਦਰ ਕੌਰ-ਸ. ਸਾਧੂ ਸਿੰਘ ਕਿਸਾਨ

ਵੱਡੀ ਦੇ : 2. ਸ. ਇਕਬਾਲ ਸਿੰਘ-ਬੀਬੀ ਗੁਰਚਰਨ ਕੌਰ ਢੋਟੀਆਂ
ਲੜਕੇ : ਸ. ਲਖਬੀਰ ਸਿੰਘ-ਬੀਬੀ ਅਮਰ ਜੀਤ ਕੌਰ
ਲੜਕੀਆਂ : ਜਸਬੀਰ ਕੌਰ, ਕੁਲਦੀਪ ਕੌਰ, ਬਲਬੀਰ ਕੌਰ,
ਮਲਕੀਤ ਕੌਰ, ਰਾਜ ਕੌਰ
3. ਸ. ਸ਼ਿਵਦੇਵ ਸਿੰਘ-ਬੀਬੀ ਪ੍ਰਕਾਸ਼ ਕੌਰ
ਲੜਕੇ : ਸਤਨਾਮ ਸਿੰਘ, ਗੁਰਨਾਮ ਸਿੰਘ
ਸ਼ਿਵਿੰਦਰ ਸਿੰਘ, ਭੁਪਿੰਦਰ ਸਿੰਘ
ਲੜਕੀ : ਸੁਖਬੀਰ ਕੌਰ
4. ਸ. ਗੁਰਮੁਖ ਸਿੰਘ-ਬੀਬੀ ਸੁਰਜੀਤ ਕੌਰ
ਲੜਕੇ : ਹਰਤੇਜ ਸਿੰਘ, ਗੁਰਦੇਵ ਕੌਰ
ਇੰਦਰ ਸਿੰਘ
ਲੜਕੀਆਂ : ਮਹੇਸ਼ ਕੌਰ, ਬਲਜਿੰਦਰ ਕੌਰ
ਛੋਟੀ ਦੇ : 5. ਸ. ਹਰਦੇਵ ਸਿੰਘ-ਬੀਬੀ ਸੁਖਵਿੰਦਰ ਕੌਰ
ਲੜਕੇ : ਗੁਰਮਾਂਗ ਸਿੰਘ, ਗੁਲਜ਼ਾਰ ਸਿੰਘ
ਲੜਕੀਆਂ : ਲਖਬੀਰ ਕੌਰ, ਕਰਮਜੀਤ ਕੌਰ
ਪਰਮਜੀਤ ਕੌਰ
6. ਸ. ਬਲਵਿੰਦਰ ਸਿੰਘ-ਬੀਬੀ ਮਨਜੀਤ ਕੌਰ
ਲੜਕੇ : ਬਲਰਾਜ ਸਿੰਘ
ਲੜਕੀਆਂ : ਬਲਜੀਤ ਕੌਰ, ਰਣਜੀਤ ਕੌਰ
7. ਸ. ਰਾਜਿੰਦਰ ਸਿੰਘ-ਬੀਬੀ ਬਲਬੀਰ ਕੌਰ
ਲੜਕੇ : ਰਛਪਾਲ ਸਿੰਘ, ਜਗਤਾਰ ਸਿੰਘ
ਲੜਕੀਆਂ : ਦਲਜੀਤ ਕੌਰ, ਜਸਬੀਰ ਕੌਰ
ਬਲਜਿੰਦਰ ਕੌਰ

2. ਸ. ਅਵਤਾਰ ਸਿੰਘ (ਸਵ:)-ਬੀਬੀ ਕਪੂਰ ਕੌਰ ਵਰਪਾਲ
ਲੜਕੇ : 1. ਸ. ਸੁਖਦੇਵ ਸਿੰਘ-ਬੀਬੀ ਲਖਬੀਰ ਕੌਰ ਵਰਪਾਲ
ਲੜਕੇ : ਰਤਨ ਸਿੰਘ, ਹਰਭਜਨ ਸਿੰਘ, ਸੀਤਲ ਸਿੰਘ
ਹਰਵੇਲ ਸਿੰਘ
ਲੜਕੀ : ਹਰਜਿੰਦਰ ਕੌਰ
2. ਸ. ਬਲਦੇਵ ਸਿੰਘ- { 1. ਜਸਬੀਰ ਕੌਰ ਭਾਈ ਕੇ ਮੱਟਵ
2. ਬਲਵਿੰਦਰ ਕੌਰ ਰਾਣੀਆਂ }
ਲੜਕੇ : ਮੋਹਣ ਸਿੰਘ, ਸੋਹਣ ਸਿੰਘ, ਦਵਿੰਦਰ ਸਿੰਘ
ਲਖਵਿੰਦਰ ਕੌਰ
ਲੜਕੀਆਂ : ਇੰਦਰਜੀਤ ਕੌਰ, ਰਮਨਜੀਤ ਕੌਰ

ਪ. ਸ.

ਪਾਠ ਦਾ ਭੋਗ ਪੈਣ ਸਮੇਂ ਸਾਰਾ ਪਰਵਾਰ ਸ. ਰਜਵੰਤ ਸਿੰਘ ਦੀ ਅਗਵਾਈ ਹੇਠ ਸ੍ਰੀ ਸਤਿਗੁਰੂ ਜੀ ਲਈ ਭੇਟਾ ਅਤੇ ਸ. ਅਵਤਾਰ ਸਿੰਘ ਨਮਿਤ ਮਾਇਆ, ਬਸਤਰ, ਬਿਸਤਰ, ਬਰਤਨ ਆਦਿ ਲੈ ਕੇ ਗੁਰੂ ਚਰਨਾਂ ਵਿਚ ਹਾਜ਼ਰ ਹੋਇਆ।

ਅਤੇ ਜਦੋਂ ਭੋਗ ਪੈ ਰਿਹਾ ਸੀ ਤਦੋਂ ਸਤਿਗੁਰੂ ਜੀ ਨੂੰ ਛੋਟੇ ਅਮਰਾਸਰ ਤੋਂ ਸੰਤ ਅੱਛਰ ਸਿੰਘ ਜੀ ਦੇ ਚੜ੍ਹਾਈ ਕਰ ਜਾਣ ਦੀ ਖ਼ਬਰ ਮਿਲੀ। ਸ੍ਰੀ ਸਤਿਗੁਰੂ ਜੀ ਨੇ ਭੋਗ ਪੈਣ ਉਪਰੰਤ ਸ. ਅਵਤਾਰ ਸਿੰਘ ਦੇ ਵੱਡੇ ਲੜਕੇ ਸ. ਸੁਖਦੇਵ ਸਿੰਘ ਦੇ ਸਿਰ ਤੇ, ਆਪਣੇ ਹਸਤ ਕੰਵਲਾਂ ਨਾਲ, ਪਹਿਲੀ ਦਸਤਾਰ ਪੇਚ ਪੇਚ ਲਾਹ ਕੇ, ਨਵੀਂ ਦਸਤਾਰ ਸਜਾਈ ਅਤੇ ਆਪ ਹੀ ਸਾਰੀ ਸੰਗਤ ਨੂੰ ਸੰਤ ਅੱਛਰ ਸਿੰਘ ਦੇ ਗੁਜ਼ਰ ਜਾਣ ਦੀ ਸੂਚਨਾ ਦਿਤੀ। ਸੂਚਨਾ ਦਿੰਦਿਆਂ, ਸੱਚੇ ਪਾਤਸ਼ਾਹ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜ਼ਿਕਰ ਕੀਤਾ। ਭਿਆਨਕ ਕਾਲ ਪਏ ਹੋਏ ਸਮੇਂ, ਬੜੇ ਗਰੀਬੀ ਦਾਵੇ ਦਾ ਸਤਿਗੁਰੂ ਜੀ ਨੇ ਸੰਤ ਅੱਛਰ ਸਿੰਘ ਦੇ ਘਰ ਲੰਗਰ ਛਕਿਆ ਅਤੇ ਕਹਿਆ : ਅਜਿਹਾ ਸੁਆਦ ਜ਼ਿੰਦਗੀ ਵਿਚ ਨਹੀਂ ਆਇਆ ਪ੍ਰਸ਼ਾਦ ਛਕਣ ਦਾ।

## 4 ਅਕਤੂਬਰ 1979, ਵੀਰਵਾਰ
## ਨਵੀਂ ਦਿੱਲੀ

7 ਵਜੇ ਸਵੇਰੇ ਰਾਣੀਆਂ ਤੋਂ ਬੱਸਾਂ ਦੁਆਰਾ ਸਫ਼ਰ ਕਰ ਕੇ 2.30 ਤਕ ਆਪਣੇ ਘਰ, ਨਵੀਂ ਦਿੱਲੀ ਪਹੁੰਚ ਗਿਆ।

ਏਥੇ ਆਇਆਂ, ਅੱਜ ਦੀ ਡਾਕ ਵਿਚ ਸ. ਜਗਦੀਸ਼ ਸਿੰਘ 'ਵਰਿਆਮ' ਸੰਪਾਦਕ ਦੀ ਚਿੱਠੀ ਮਿਲੀ। ਕੁਝ ਭਾਗ ਨੋਟ ਕਰਨ ਵਾਲੇ ਹਨ :

### ਪ੍ਰਸੰਸਾ ਪੱਤਰ

"ਬੰਬਈ ਤੋਂ ਮੱਖਣ ਸਿੰਘ ਨੇ ਆਪਣੀ ਤਾਜ਼ਾ ਚਿੱਠੀ ਵਿਚ ਲਿਖਿਆ ਹੈ, "ਹਰਨਾਮ ਸਿੰਘ 'ਨਾਜ਼' ਅਤੇ ਮੇਰੇ ਵਲੋਂ ਪ੍ਰੀਤਮ ਸਿੰਘ ਕਵੀ ਹੋਰਾਂ ਨੂੰ ਮਾਤਾ ਜੱਸਾਂ ਜੀ ਦੇ ਲੇਖ ਲਈ ਵਧਾਈ ਭੇਜ ਦੇਣਾ। ਏਡੇ ਵਡੇ ਨਾਮਧਾਰੀ ਸ਼ਰਧਾਲੂ ਹੋ ਕੇ ਉਹਨਾਂ ਨੇ ਮਾਤਾ ਜੱਸਾਂ ਜੀ ਦੀ ਸ਼ਖ਼ਸੀਅਤ ਬਿਆਨ ਕਰਦਿਆਂ ਜਿਸ ਚੁਸਤੀ ਅਤੇ ਯਥਾਰਥਕ ਢੰਗ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਚਿੱਤਰ ਉਲੀਕਿਆ ਹੈ, ਉਹ ਉਹਨਾਂ ਦੀ ਡੂੰਘੀ ਨੀਝ ਅਤੇ ਕਲਮ ਪ੍ਰਤੀ ਈਮਾਨਦਾਰੀ ਦਾ ਸਬੂਤ ਹੈ। ਅਜ ਤਕ ਜਿਸ ਤਰ੍ਹਾਂ ਦੀਆਂ ਤਸਵੀਰਾਂ ਸਤਿਗੁਰੂ ਜੀ ਦੀਆਂ ਵੇਖੀਆਂ ਹਨ ਅਤੇ ਉਨ੍ਹਾਂ ਦੇ ਗੱਦੀ ਨਸ਼ੀਨਾਂ ਅਤੇ ਪੈਰੋਕਾਰਾਂ ਨੂੰ ਵੇਖਿਆ ਹੈ, ਉਸ ਤੋਂ ਕਿਸੇ ਹੋਰ ਤਰ੍ਹਾਂ ਦੀ ਸ਼ਖ਼ਸੀਅਤ ਦਿਮਾਗ਼ ਵਿਚ ਸੀ, ਉਹ ਸਭ ਬਿਖਰ ਗਈ। ਹੰਸਾਂ ਦੇ ਪਰਾਂ ਵਰਗੇ ਬਸਤਰਾਂ ਵਾਲਾ ਇਨਸਾਨ ਮਿੱਟੀ ਨਾਲ ਮਿੱਟੀ ਹੋ ਕੇ ਸਾਹਮਣੇ ਸਾਕਾਰ ਹੋ ਗਿਆ।..."

## ਬਹੁ ਵਿੰਦੀ ਚਿੱਠੀ

ਉਪ੍ਰੋਕਤ ਪੈਰਾ ਲਿਖ ਕੇ ਜਿਥੇ ਜਗਦੀਸ਼ ਸਿੰਘ ਨੇ ਹੋਰ ਕਈ ਕੁਝ ਲਿਖਿਆ, ਓਥੇ ਇਹ ਵੀ ਨੋਟ ਕਰਨ ਯੋਗ ਹੈ :

"20 ਤਾਰੀਖ਼ (ਸਤੰਬਰ) ਅੰਮ੍ਰਿਤਸਰ ਸ਼ਹੀਦੀ ਮੇਲੇ ਤੇ ਦੀਵਾਨ ਵਿਚ ਸੱਚੇ ਪਾਤਸ਼ਾਹ ਜੀ ਦੇ ਦੋ ਘੰਟੇ ਦਰਸ਼ਨ ਕੀਤੇ। ਉਸ ਤੋਂ ਪਹਿਲੋਂ ਸ. ਸੂਰਤ ਸਿੰਘ ਜੀ ਘਰ ਦਰਸ਼ਨ ਕੀਤੇ। ਅੰਤ, ਘਰ ਤੋਂ ਦੀਵਾਨ ਅਸਥਾਨ ਤਕ ਕਾਰ ਵਿਚ ਸੰਗਤ ਦਾ ਮਾਣ ਦਿਤਾ। ਵਰਿਆਮ (ਮਿਨੀ) ਦੇ ਟਾਈਟਲ ਨੂੰ ਬਹੁਤ ਪਸੰਦ ਕੀਤਾ ਅਤੇ ਪੰਛੀ ਦੇ "ਦਲ ਬਦਲ" ਨੂੰ ਸਟੇਜ ਤੇ ਬੈਠਿਆਂ ਹੀ ਪੜ੍ਹ ਲਿਆ।

"ਕਾਰ ਵਿਚ ਮੈਂ ਉਰਮਿਲਾ (ਅਨੰਦ) ਦਾ ਦਰਸ਼ਨ ਦੇਣ ਲਈ ਸੁਨੇਹਾ ਦਿਤਾ। ਕਹਿਣ ਲਗੇ : ਮੋਰਾ ਜੀ ਓਮਾ ਨੂੰ ਵੀ ਮਿਲਣ ਤੇ ਕਰਦਾ ਹੈ ਪਰ ਵਕਤ ਨਹੀਂ ਨਿਕਲ ਰਿਹਾ। ਉਰਮਿਲਾ ਬਾਰੇ ਮੈਂ ਦੱਸਿਆ ਕਿ ਉਹ ਸਿਆਸੀ ਗੱਲ ਕਰਨਾ ਚਾਹੁੰਦੀ ਹੈ ਇਲੈਕਸ਼ਨਾਂ ਬਾਰੇ। ਕਹਿਣ ਲਗੇ ਉਹ (ਗੱਲ) ਮਹਾਰਾਜ ਜੀ ਨਾਲ ਕਰਨ। ਉਂਜ ਸਾਡੀ ਗੱਲ ਕਾਂਗਰਸ (ਆਈ) ਨਾਲ ਹੈ। ਉਸ ਹਿਸਾਬ ਨਾਲ ਹੀ ਸਭ ਕੁਝ ਕਰਨਾ ਹੈ।...

" 'ਸਤਿਜੁਗ' ਵਿਚ ਪੜ੍ਹਿਆ ਹੈ ਕਿ ਸਤਿਜੁਗ ਦਾ ਜਿਹੜਾ ਅੰਕ ਗੁਰੂ ਅਮਰ ਦਾਸ ਅੰਕ ਨਿਕਲਣਾ ਸੀ ਉਹ ਹੁਣ ਤ੍ਰੈ ਮਾਸਿਕ 'ਨਿਰੀਖਿਅਕ' ਦਾ ਅੰਕ ਨਿਕਲੇਗਾ। ਉਸ ਵਾਸਤੇ ਲੇਖ ਕਵਿਤਾਵਾਂ ਨਿਰੀਖਿਅਕ ਦੇ ਪਤੇ ਤੇ ਭੇਜੀਆਂ ਜਾਣ। ਗਠਜੋੜ ? ਸਿਆਸੀ ਕਿ ਸਾਹਿਤਕ ?"

### 6 ਅਕਤੂਬਰ 1979, ਸ਼ਨੀਵਾਰ
### ਨਵੀਂ ਦਿੱਲੀ

## ਉਪਰੇਸ਼ਨ ਨਹੀਂ

ਸੇਠ ਤਰਲੋਕ ਸਿੰਘ ਦੀ ਕੋਠੀ ਪਹੁੰਚਾ ਤਾਂ ਸੂਬਾ ਵਰਿਆਮ ਸਿੰਘ (68) (ਜਮਸ਼ੇਰੀਆ, ਸਤਿਗੁਰੂ ਜੀ ਦੀ ਪਸ਼ੂ ਸ਼ਾਲਾ ਦਾ ਇਨਚਾਰਜ) ਮਿਲਿਆ। ਉਸ ਦੱਸਿਆ ਕਿ ਉਹ 10 ਦਿਨਾਂ ਤੋਂ ਦਿੱਲੀ ਵਿਚ ਹੈ। ਸੇਠ ਜੀ ਦੀ ਇਕ ਗਊ ਦਾ ਥਣ ਮਰਿਆ ਜਾ ਰਿਹਾ ਸੀ। ਡਾਕਟਰ ਇਸਦਾ ਉਪਰੇਸ਼ਨ ਕਰਨਾ ਚਾਹੁੰਦੇ ਸਨ ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਤਾ ਲਗਣ ਤੇ ਰੋਕ ਦਿਤਾ। ਸੂਬਾ ਵਰਿਆਮ ਸਿੰਘ ਨੂੰ ਥਣ ਦੀ ਦਰੁਸਤੀ ਲਈ ਭੇਜਿਆ। ਇਸ ਦੁਆਰਾ ਇਲਾਜ ਨਾਲ ਗਊ ਬਿਨਾ ਉਪ੍ਰੇਸ਼ਨ ਤੋਂ ਰਾਜ਼ੀ ਹੋ ਗਈ ਹੈ। ਜਿਸ ਥਣ ਨੇ ਉਪਰੇਸ਼ਨ ਨਾਲ ਉਕਾ ਨਕਾਰਾ ਹੋ ਜਾਣਾ ਸੀ, ਉਹ ਥਣ ਵੀ ਬਚ ਗਿਆ ਹੈ।

### ਕਾਤਲ ਕੌਣ ?

ਸੂਬਾ ਵਰਿਆਮ ਸਿੰਘ ਨੇ ਦੱਸਿਆ ਕਿ ਅਮਰਜੀਤ ਸਿੰਘ ਨਕੋੜਾ ਦਾ ਕਾਤਲ ਭਾਵੇਂ ਵੇਦੀ (ਵੇਦਾ ਸਿੰਘ ਕੱਕੜ) ਹੈ, ਪਰ ਇਸਦੇ ਪਿਛੇ ਤਾਕਤ ਬੜੀ ਤਕੜੀ ਹੈ। ਨਕੋੜੇ ਦੇ ਕੁਛ ਖ਼ਾਸ ਲੋਕਾਂ ਤੋਂ ਬਿਨਾ ਚੋ: ਓਮ ਪ੍ਰਕਾਸ਼ ਚੁਟਾਲਾ ਤੋਂ ਲੈ ਕੇ ਚੋ: ਦੇਵੀ ਲਾਲ ਤਕ ਦੇ ਲੋਕ ਹਨ। ਇਹਨਾਂ ਲੋਕਾਂ ਨੂੰ ਅਮਰਜੀਤ ਸਿੰਘ ਤੋਂ ਡਰ ਲਗਦਾ ਰਹਿੰਦਾ ਸੀ।

### ਵਲਾਇਤੋਂ ਚਿੱਠੀ

ਇੰਗਲੈਂਡ ਦੇ ਸ਼ਹਿਰ ਮੇਡਨ ਹੈੱਡ (ਬਰਕਸ) 22 ਰਟਲੈਂਡ ਪਲੇਸ ਤੋਂ ਲਿਖੀ ਹੋਈ ਇਕ ਚਿੱਠੀ ਮੈਨੂੰ ਅੱਜ ਮਿਲੀ। ਉਸ ਵਿਚੋਂ ਹੇਠ ਲਿਖੀਆਂ ਗੱਲਾਂ ਧਿਆਨ ਜੋਗ ਹਨ :

"ਯਕੀਨ ਕਰਨਾ (ਸਤਿਗੁਰੂ ਜੀ ਦੇ) ਸਾਰੇ ਦੌਰੇ ਵਿਚ ਤੁਹਾਡੀ ਯਾਦ ਨੇ ਕਈ ਵਾਰ ਤਾਂ ਉਦਾਸੀ ਭੀ ਲਾਈ। ਜਦੋਂ ਕਈ ਮਿੱਤਰਾਂ ਨੇ ਪੁੱਛਿਆ—ਭਮਰਿਆ, ਐਤਕਾਂ ਕਵੀ ਜੀ ਨਹੀਂ ਆਏ ! ਹਾਂ ਜੀ, ਪਾਤਸ਼ਾਹ ਰਜ਼ਾ ਦੇ ਮਾਲਿਕ ਹਨ। ਦੁਕਾਨ ਅਤੇ ਘਰ ਨੂੰ ਜੰਦਰੇ ਲਾ ਕੇ ਪਾਤਸ਼ਾਹ ਜੀ ਨਾਲ ਦਰਸ਼ਨ ਮੇਲੇ ਕਰਦੇ ਰਹੇ ਹਾਂ। ਪਾਤਸ਼ਾਹ ਜੀ ਦੀਆਂ ਮੁਸਕਾਣਾਂ ਦਾ ਆਨੰਦ ਮਾਣਦੇ ਰਹੇ ਹਾਂ ਕਦੇ, ਮੌਜ ਵਿਚ ਆਏ, ਆਪਣੇ ਪਾਸ ਬੁਲਾ ਲੈਂਦੇ ਸਨ।

"ਕਵੀ ਜੀ, ਐਤਕੀਂ ਮੈਨੂੰ ਇੰਜ ਜਾਪਿਆ ਹੈ ਕਿ ਸ਼ਕਾਇਤਾਂ ਇਕ ਦੂਜੇ ਦੀਆਂ ਹੋਈਆਂ ਹਨ। ਇਸ ਹਵਾ ਦਾ ਅਸਰ ਮੇਰੇ ਤੇ ਭੀ ਹੋਇਆ ਹੈ। ਮੇਰੀ ਪੇਸ਼ੀ ਹੋਈ। ਮੈਂ ਦੋਨੋਂ ਹਥ ਜੋੜ ਖਿਮਾ ਮੰਗੀ। ਹਰਵਿੰਦਰ ਆਖਣ ਲਗਾ ਕਿ ਜਿਹੜੀ ਗੱਲ ਹੋਈ ਉਹ ਦੱਸੋ। ਮੈਂ ਉੱਤਰ ਵਿਚ ਮਾਫ਼ੀ ਹੀ ਮੰਗ ਲਈ। ਹੁਣ ਪਾਤਸ਼ਾਹ ਜੀ ਦੇ ਜਾਣ ਮਗਰੋਂ ਸੂਬਾ ਦਰਸ਼ਨ ਸਿੰਘ ਤੇ ਹਰਵਿੰਦਰ ਜੀ ਨੇ ਪੁੱਛਿਆ ਤਾਂ ਉਹਨਾਂ ਨੂੰ ਕੋਈ ਗੱਲ ਨਹੀਂ ਮਿਲੀ।...

"ਅਮਰਜੀਤ ਜਸਵਿੰਦਰ ਨੇ ਸ਼ਾਕਾਹਾਰੀ ਕਾਨਫਰੰਸ ਤੇ ਬਹੁਤ ਕੰਮ ਕੀਤਾ ਹੈ... ਸਤਿਗੁਰੂ ਜੀ ਦੀ ਪ੍ਰਸੰਨਤਾ ਉਹਨਾਂ ਨੂੰ ਹਾਸਲ ਹੈ।

"ਐਤਕਾਂ ਇੰਗਲੈਂਡ ਦਾ ਸੂਬਾ, ਅਵਤਾਰ ਸਿੰਘ ਯੁਗੰਡਾ ਵਾਲੇ ਥਾਪੇ ਗਏ ਹਨ।"

## 7 ਅਕਤੂਬਰ 1979, ਐਤਵਾਰ
## ਨਵੀਂ ਦਿੱਲੀ

### ਮੁਕੱਦਮਿਆਂ ਬਾਰੇ

ਭਾਵੇਂ ਪਰਸੋਂ ਰਾਤ ਨੂੰ ਰੇਡੀਓ ਦੁਆਰਾ ਵੀ ਪਰਸਾਰਤ ਕੀਤਾ ਗਿਆ ਹੈ, ਅਤੇ ਕੱਲ ਦੀਆਂ ਅਖ਼ਬਾਰਾਂ ਵਿਚ ਵੀ ਖ਼ਬਰਾਂ ਫਿਰ ਲਗੀਆਂ ਹਨ ਕਿ ਨਾਮਧਾਰੀਆਂ ਤੋਂ ਮੁਕਦਮੇ ਵਾਪਸ ਲੈ ਲਏ ਗਏ ਹਨ, ਪਰ ਮੁਅਤਬਰ ਵਸੀਲਿਆਂ ਦੱਸਿਆ ਕਿ ਅਜੇ

ਮੁਕਦਮੇ ਵਾਪਸ ਨਹੀਂ ਹੋਏ ।

ਦਿੱਲੀ ਦੇ ਨਾਮਧਾਰੀ ਹਲਕਿਆਂ ਵਿਚ ਮਹਾਰਾਜ ਬੀਰ ਸਿੰਘ ਜੀ ਦਾ ਕਹਿਣਾ ਹੈ ਕਿ ਹਰਿਆਣਾ ਵਿਚ ਧਾਂਧਲੀ ਪਈ ਹੋਈ ਹੈ । ਭਜਨ ਲਾਲ ਦੀ ਸਰਕਾਰ ਅਸਥਿਰ ਜਾਣ ਅਧਿਕਾਰੀ ਲੋਕ ਮਨਮਾਨੀ ਹੀ ਕਰ ਰਹੇ ਹਨ, ਕੋਈ ਆਖੇ ਨਹੀਂ ਲਗ ਰਿਹਾ । ਰਾਣੀਆਂ ਦਾ ਇਕ ਥਾਣੇਦਾਰ ਅਜੇ ਵੀ ਨਾਮਧਾਰੀਆਂ ਨੂੰ ਤੰਗ ਕਰ ਰਿਹਾ ਹੈ ।

## ਧਿਆਨ ਰਖਣਾ

ਸ. ਨਾਹਰ ਸਿੰਘ ਐਮ. ਏ., ਇਤਿਹਾਸਕਾਰ ਅੱਜ ਰਾਤੀਂ ਮੈਨੂੰ ਘਰ ਆਕੇ ਮਿਲੇ । ਤਾਰੀਖ ਨਾਲ ਸੰਬੰਧਤ ਗੱਲਬਾਤ ਤੋਂ ਇਲਾਵਾ ਉਨ੍ਹਾਂ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਦਾ ਬੜਾ ਧਿਆਨ ਰਖਦੇ ਆ ਰਹੇ ਹਨ । ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਰਹੀ ਹੈ । ਅਜੇ ਕੱਲ ਹੀ ਵਰਤਮਾਨ ਸਤਿਗੁਰਾਂ ਇਕ ਪੇਟੀ ਸੇਬਾਂ ਦੀ ਅਤੇ 100/– ਨਕਦ ਭੇਜੇ ਹਨ ।

### 8 ਅਕਤੂਬਰ 1979, ਸੋਮਵਾਰ
### ਨਵੀਂ ਦਿੱਲੀ

## ਜੇ. ਪੀ. ਗੁਜ਼ਰ ਗਿਆ

ਰੇਡੀਓ ਦੁਆਰਾ ਖ਼ਬਰ ਪਰਸਾਰਤ ਹੋਈ ਕਿ ਅੱਜ ਸਵੇਰੇ 6 ਵਜੇ, ਪਟਨੇ ਵਿਚ, ਸ੍ਰੀ ਜੈ ਪ੍ਰਕਾਸ਼ ਨਾਰਾਇਣ ਦਾ ਦੇਹਾਂਤ ਹੋ ਗਿਆ । ਜਿਵੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਆਗੂ, ਬਿਨਾਂ ਚੁਆਨੀ ਦੀ ਮੈਂਬਰਸ਼ਿਪ ਤੋਂ, ਮਹਾਤਮਾ ਗਾਂਧੀ ਸਨ, ਜਨਤਾ ਪਾਰਟੀ ਨੇ ਇਨ੍ਹਾਂ ਨੂੰ ਆਪਣੀ ਹੋਂਦ ਦਾ ਗੁਰੂ ਸਮਝ ਰਖਿਆ ਸੀ ।

## ਗੁਰਦੇਵ ਸਿੰਘ ਕੋਇਲ

'ਵਾਸ਼ਨਾ' (ਜਲੰਧਰ) ਨਾਮੀ ਇਕ ਮਾਸਕ ਪੱਤਰ ਦੇ ਅਗਸਤ 1979 ਦੇ ਇਸ਼ੂ ਵਿਚ ਗੁਰੂ ਹਰੀ ਸਿੰਘ ਮਹਾ ਵਿਦਿਆਲ, ਸ੍ਰੀ ਜੀਵਨ ਨਗਰ ਦੇ ਇਕ ਵਿਦਿਆਰਥੀ ਦਾ ਜ਼ਿਕਰ ਛਪਿਆ ਹੈ । ਇਹ ਗੀਤਕਾਰ ਹੈ ਅਤੇ ਅਜ ਕਲ ਪੰਜਾਬ ਰਾਜ ਬਿਜਲੀ ਬੋਰਡ ਦਾ ਇਕ ਮੁਲਾਜ਼ਮ ਹੈ । 'ਵਾਸ਼ਨਾ' ਦਾ ਇਕ ਪੈਰਾ ਇੰਜ ਵੀ ਹੈ :

"ਕੋਇਲ ਦੀ ਸਫਲਤਾ ਵਿਚ ਸਭ ਤੋਂ ਜ਼ਿਆਦਾ ਹਿੱਸਾ ਨਾਮਧਾਰੀ ਗੁਰੂ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਾਇਆ ਹੈ । ਜਦ ਉਨ੍ਹਾਂ ਨੇ ਵੇਖਿਆ ਕਿ ਕੋਇਲ ਵਿਚ ਇਕ ਗਾਇਕ ਵਾਲੇ ਗੁਣ ਮੌਜੂਦ ਹਨ ਤਾਂ ਨਾਮਧਾਰੀ ਮਹਾ ਵਿਦਿਆਲਾ ਸ੍ਰੀ ਜੀਵਨ ਨਗਰ ਜ਼ਿਲਾ ਸਰਸਾ ਵਿਚ ਕੋਇਲ ਦੀ ਸੰਗੀਤ ਸਿੱਖਿਆ ਲਈ ਵਿਸ਼ੇਸ਼ ਪ੍ਰਬੰਧ ਕੀਤਾ ਗਿਆ । ਇਥੇ ਇਸ ਨੌਜੁਆਨ ਨੇ ਪੰ: ਮਹਾਦੇਉ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਛੋਟੇ ਭਾਈ ਮਹਾਰਾਜ ਬੀਰ ਸਿੰਘ ਜੀ ਪਾਸੋਂ, ਸੰਗੀਤ ਬਾਰੇ ਬਹੁਤ ਵੱਡੀ ਜਾਣਕਾਰੀ ਪ੍ਰਾਪਤ ਕੀਤੀ ।"

ਕੋਦਿਲ, ਰਾਏਸਰ ਜ਼ਿਲਾ ਸੰਗਰੂਰ ਦੇ ਇਕ ਨਾਮਧਾਰੀ ਪਰਵਾਰ ਦਾ ਜੰਮਪਲ ਹੈ । ਇਸ ਦੀ ਮਾਤਾ ਮਾਲਣ, ਫੇਰ, ਨਿੱਕੇ ਬਾਲ ਬੱਚਿਆਂ ਨੂੰ ਲੈ, ਸੰਤ ਨਗਰ ਜ਼ਿਲਾ ਸਰਸਾ ਵਿਚ ਆ ਵੱਸੀ । ਇਸ ਦਾ ਵੱਡਾ ਭਰਾ ਸੰਤ ਰਾਮ ਉਦਾਸੀ ਇਕ ਟੀਚਰ ਹੈ, ਕਵੀ ਜਗਤ ਅਤੇ ਸਿਆਸਤ ਵਿਚ ਅਤੇ ਦੂਜਾ ਭਾਈ ਪ੍ਰਕਾਸ਼ ਸਿੰਘ ਨਾਮਧਾਰੀਆਂ ਵਿਚ ਕਵੀ ਦੇ ਤੌਰ ਤੇ ਪ੍ਰਸਿਧ ਹਨ । ਭਾਵੇਂ ਇਹ ਦੋਵੇਂ ਅਜ ਕਲ ਕਮਿਊਨਿਸਟਾਂ ਨਾਲ ਸੰਬੰਧਤ ਹਨ ।

## 13 ਅਕਤੂਬਰ 1979, ਵੀਰਵਾਰ
## ਦਮਦਮਾ (ਸਰਸਾ)

ਦਿੱਲੀ ਤੋਂ ਅੱਜ 6 ਵਜੇ ਸਵੇਰ ਦੇ ਹਰਭਜਨ ਸਿੰਘ (ਸਿਤਾਰ)-ਗੁਰਦੇਵ ਸਿੰਘ (ਸਰੋਦ) ਅਤੇ ਇਸ ਦਾ ਪਰਵਾਰ ਅਤੇ ਮੈਂ ਬੱਸ ਦੁਆਰਾ ਚੱਲੇ ਹੋਏ ਸਾਂ । ਸਫ਼ਰ ਖ਼ਤਮ ਹੋਣ ਤੇ, ਜਦੋਂ ਕਿ ਸ਼ਾਮ ਦਾ ਦੀਵਾਨ ਸਮਾਪਤ ਹੋ ਚੁਕਾ ਸੀ, ਬਾਕੀ ਦਿਆਂ ਨੂੰ ਪਿੰਡ ਸੰਤ ਨਗਰ ਛੱਡ, ਮੈਂ ਅਤੇ ਹਰਭਜਨ-ਗੁਰਦੇਵ ਸਿੰਘ, ਕਈ ਤਰ੍ਹਾਂ ਦੀ ਦੁਚਿਤੀ ਮਨ ਵਿਚ ਲੈ ਦਮਦਮੇ ਪੁੱਜੇ ।

ਸਤਿਗੁਰੂ ਜੀ ਆਪਣੇ ਡੇਰੇ ਵਿਖੇ ਕੁਛ ਸਰੀਰਾਂ ਨਾਲ ਗੱਲ ਬਾਤ ਕਰ ਰਹੇ ਸਨ ਕਿ ਸਾਨੂੰ ਵੇਖ ਕੇ ਪੌੜੀਆਂ ਦੇ ਨਜ਼ਦੀਕ ਆ ਗਏ । ਹਸਦੇ ਹਸਦੇ ਮੇਰੇ ਨੇੜੇ ਆਉਂਦਿਆਂ ਬੋਲੇ : ਮੈਂ ਕਿਹਾ ਮੱਥਾ ਟੇਕਣ ਦੀ ਖੇਚਲ ਨ ਕਰਨੀ ਪਵੇ, ਨਜ਼ਦੀਕ ਆ ਗਿਆ ਹਾਂ । ਹਰਭਜਨ ਸਿੰਘ ਨੇ ਨਮਸਕਾਰ ਕੀਤੀ ਤਾਂ ਫ਼ਰਮਾਇਓ ਨੇ : ਦਾੜ੍ਹੀ ਬਹੁਤ ਹੀ ਖੋਲ੍ਹ ਰਖੀ ਹੈ । (ਇਹ ਵਿਅੰਗ ਸੀ, ਕਿਉਂਕਿ ਦਾੜ੍ਹੀ ਅੰਦਰ ਨੂੰ ਕੁੰਜੀ-ਵਲ੍ਹੇਟੀ ਲਗਦੀ ਸੀ ।) ਅੰਤ ਉਤੇ ਚਰਨ ਬੰਦਨ ਲਈ ਗੁਰਦੇਵ ਸਿੰਘ ਝੁਕਿਆ, ਉਸ ਨੂੰ ਵੀ ਓਸੇ ਢੰਗ ਨਾਲ ਕਿਹਾ : ਬੀਬੀਆਂ ਨੂੰ ਪੈਰੀਂ ਹੱਥ, ਹੁਣ ਤਕ ਤਾਂ ਲਾਉਣ ਨਹੀਂ ਦਿੱਤਾ । ਪਰ ਚਲੋ ਪ੍ਰਯੋਗ ਹੁਣ ਖ਼ਤਮ ਹੋ ਗਿਐ । ਇਹ ਗੁਰਦੇਵ ਸਿੰਘ ਦੀ ਨਰਮ ਨਾਜ਼ਕ ਤਬਹ ਲਈ ਸ਼ਬਦ ਸਨ ।

ਇੰਜ ਹਰਭਜਨ-ਗੁਰਦੇਵ ਸਿੰਘ ਦੀ ਦੁਬਿਧਾ ਦਾ ਅੰਤ੍ਰ ਹੋ ਗਿਆ ਅਤੇ ਚਾਅ ਚੜ੍ਹ ਗਿਆ ਕਿ ਸੱਚੇ ਪਾਤਸ਼ਾਹ ਜੀ ਦੀ ਕੋਈ ਨਾਰਾਜ਼ਗੀ ਨਹੀਂ ।

ਫਿਰ ਜਦੋਂ ਮੈਂ ਦੱਸਿਆ ਕਿ ਇਹਨ੍ਹਾਂ ਨੂੰ ਕਿਸੇ ਭਿਣਕ ਪਾ ਛੱਡੀ ਸੀ ਕਿ ਆਪ ਨਾਰਾਜ਼ ਹੋ ਤਾਂ ਸਤਿਗੁਰੂ ਜੀ ਬਚਨ ਕੀਤਾ : ਬੰਦੇ ਨੂੰ ਆਪਣੇ ਅੰਦਰ ਦਾ ਹੀ ਡਰ ਲਗਦਾ ਰਹਿੰਦਾ ਹੈ ।

### ਸਦਾ ਸੁਆਗਤ

ਉਪਰੰਤ, ਸਤਿਗੁਰੂ ਜੀ ਨੇ ਦੱਸਿਆ ਕਿ ਸੰਤ ਬਘੇਲ ਸਿੰਘ ਹਕੀਮ ਦਾ ਇਕ ਲੜਕਾ ਜੁ ਸਿਰ ਮੂੰਹ ਮੁਨਾਈ ਫਿਰਦਾ ਸੀ ਤੇ ਜੋ ਲੱਭੇ ਭੱਸ ਖੇਹ ਖਾਂਦਾ ਰਿਹਾ ਹੈ, ਪੰ: ਗੋਪਾਲ ਸਿੰਘ ਜੀ ਦੀ ਪ੍ਰੇਰਨਾ ਨਾਲ ਮੱਥਾ ਟੇਕਣ ਆਇਆ ਤੇ ਉਸ ਨੇ ਖਿਮਾ ਮੰਗ ਲਈ ਹੈ । ਅੱਗੇ ਤੋਂ ਉਹ ਠੀਕ ਹੋ ਜਾਵੇਗਾ । ਇੰਜ ਹੀ ਕਾਕੇ (ਗੁਰਚਰਨ ਸਿੰਘ) ਦਾ

ਲੜਕਾ ਵੀ ਮਾਫ਼ੀ ਮੰਗਣ ਲਈ ਆ ਰਿਹਾ ਹੈ। ਮੇਰੇ ਵਲੋਂ ਤਾਂ ਸਦਾ ਬੂਹੇ ਖੁਲ੍ਹੇ ਰਹਿੰਦੇ ਹਨ, ਜਦੋਂ ਵੀ ਕੋਈ ਸਿੱਧਾ ਹੋ ਕੇ ਆਵੇ, ਸੁਆਗਤ ਹੈ।

ਅਤੇ ਸਾਡੇ ਡੇਰੇ ਦਾ ਪ੍ਰਬੰਧ ਹੋ ਗਿਆ। ਭਾਵੇਂ ਅਸਾਂ ਸਭਨਾਂ ਨੇ ਰਾਤ ਸੰਤ ਨਗਰ ਜਾ ਰਹਿਣਾ ਤੇ ਸਵੇਰੇ ਦਮਦਮੇ ਆਉਣਾ ਹੈ।

## 14 ਅਕਤੂਬਰ 1979, ਸ਼ੁਕਰਵਾਰ
## ਮੇਲਾ ਦਮਦਮਾ

### ਸਵੇਰ ਦਾ ਦੀਵਾਨ

ਆਸਾ ਦੀ ਵਾਰ ਦਾ ਕੀਰਤਨ ਸੰਤ ਹਰਬੰਸ ਸਿੰਘ ਘੁੱਲਾ ਅਤੇ ਇਹਦੇ ਚਾਚੇ ਸੰਤ ਖਜ਼ਾਨ ਸਿੰਘ ਵਲੋਂ ਬੜੇ ਰੰਗ ਵਿਚ ਹੋ ਰਿਹਾ ਸੀ ਕਿ ਮੈਂ 6 ਵਜੇ ਦੀਵਾਨ ਵਿਚ ਪਹੁੰਚਿਆ। ਦੀਵਾਨ ਅੱਜ ਪਹਿਲਾਂ ਵਾਲੇ ਹਾਲ ਦੇ ਸਾਹਮਣੇ ਖੁੱਲ੍ਹੇ ਚੋੜੇ ਚੋਗਾਨ ਵਿਚ ਸੀ ਪਰ ਬਿਨਾਂ ਚਾਂਦਨੀਆਂ ਤੋਂ। ਸ੍ਰੀ ਸਤਿਗੁਰੂ ਜੀ, ਦਰਮਿਆਨ, ਦਿਲਰੁਬਾ ਨਾਲ ਭਾਗ ਲੈਂਦੇ ਸ਼ੋਭ ਰਹੇ ਸਨ। ਆਪ ਦੇ ਸੱਜੇ ਹੱਥ ਇਕ ਚੋਕੋਨ ਵਿਚ ਸੋਧੀ ਸਿੰਘ ਗੁਟਕਾ-ਪਾਠ ਕਰ ਰਹੇ ਸਨ ਤੇ ਹਜ਼ੂਰ ਦੇ ਪਿਛਲੇ ਪਾਸੇ ਵੀ ਸੋਧੀ ਹੀ ਸਨ। ਖੱਬੇ ਹੱਥ ਹਾਕੀ ਟੀਮ ਵਾਲੇ ਬੱਚੇ ਆਪਣੇ ਆਸਣਾਂ ਤੇ ਗੜਵੇ ਪਉੜਿਆਂ ਆਦਿ ਨਾਲ ਸਜੇ ਹੋਏ ਸਨ। ਸਾਹਮਣੇ ਰਾਗੀ ਸਿੰਘ ਤੇ ਇਹਨਾਂ ਦੇ ਪਿਛੇ ਆਮ ਦਰਸ਼ਕ ਅਤੇ ਸਰੋਤੇ ਬੈਠੇ ਹੋਏ ਸਨ।

ਹੇਠ ਲਿਖੇ ਸੱਜਣ ਵਾਰੋ ਵਾਰੀ ਜੋੜੀ ਵਜਾ ਕੇ ਆਸਾ ਦੀ ਵਾਰ ਵਿਚ ਸਹਿਯੋਗ ਦੇ ਰਹੇ ਸਨ। ਸਭ ਕੋਲ ਆਪਣੀ ਆਪਣੀ ਜੋੜੀ ਸੀ : ਮਹਾਰਾਜ ਬੀਰ ਸਿੰਘ ਜੀ, ਸੰਤ ਖਜ਼ਾਨ ਸਿੰਘ ਰਾਗੀ, ਸ. ਅਵਤਾਰ ਸਿੰਘ ਅੰਮ੍ਰਿਤਸਰੀ, ਸੰਤ ਸ਼ੇਰ ਸਿੰਘ, ਸੰਤ ਜਸਪਾਲ ਸਿੰਘ ਅਤੇ ਸੰਤ ਸੁਖਦੇਵ ਸਿੰਘ ਸੁੱਖੀ।

### ਸੰਗਤ ਦਾ ਮਾਣ

6.30 ਵਜੇ ਵਾਰ ਦੀ ਸਮਾਪਤੀ ਦੇ ਨਾਲ ਹੀ ਸਤਿਗੁਰੂ ਜੀ ਨੇ ਮੈਨੂੰ ਇਸ਼ਾਰਾ ਕੀਤਾ। ਮੈਂ ਪਾਸ ਗਿਆ ਤਾਂ ਆਗਿਆ ਹੋਈ : ਛੇਤੀ ਨਾਲ ਜੋੜਾ ਪਾ ਕੇ ਮੇਰੀ ਗੱਡੀ ਪਾਸ ਜਾ ਖਲੋਵੇ। ਬਲੀ ਸਿੰਘ ਦੇ ਘਰ ਚੱਲਣਾ ਹੈ। ਅਰਦਾਸ ਹੋਣ ਪਿਛੋਂ ਜਾਂ ਸਤਿਗੁਰੂ ਜੀ ਆਪਣੀ ਕਾਰ ਕੋਲ ਪਹੁੰਚੇ ਤਾਂ ਸਕੱਤਰ ਤਰਸੇਮ ਸਿੰਘ ਨੇ ਮੈਨੂੰ ਕਿਸੇ ਦੂਜੀ ਗੱਡੀ ਵਿਚ ਜਾ ਬੈਠਣ ਲਈ ਕਿਹਾ ਪ੍ਰੰਤੂ ਸਤਿਗੁਰੂ ਜੀ ਨੇ ਆਪਣੀ ਗੱਡੀ ਵਿਚ ਆਪਣੇ ਕੋਲ ਬੈਠਣ ਦੀ ਆਗਿਆ ਕਰਕੇ ਸਕੱਤਰ ਨੂੰ ਦੂਜੀ ਕਾਰ ਵਿਚ ਜਾਣ ਦਾ ਹੁਕਮ ਦਿੱਤਾ।

ਬੁੱਢੀ ਮਾੜੀ ਨੂੰ ਤਿੰਨ ਕਾਰਾਂ ਦਾ ਕਾਫ਼ਲਾ ਚੱਲਿਆ ਜਿਨ੍ਹਾਂ ਵਿਚ ਸੇਵਕ ਤੇ ਕੁਛ ਹੋਰ ਪ੍ਰਤਿਸ਼ਠਤ ਵਿਅਕਤੀ ਸਨ।

### ਨੰਬਰਦਾਰ ਨਾਲ

ਅਜੇ ਸੰਤ ਨਗਰ ਤੱਕ ਹੀ ਪੁੱਜੇ ਸਾਂ ਕਿ ਸੜਕ ਤੇ ਸਾਹਮਣਿਓਂ ਸੰਤ ਅਮਰ ਸਿੰਘ ਨੰਬਰਦਾਰ ਜੀਵਨ ਨਗਰ ਅਤੇ ਇਕ ਹੋਰ ਸੱਜਣ ਮੋਟਰਸਾਈਕਲ ਤੇ ਆਉਂਦੇ ਦਿੱਸੇ। ਕਾਰਾਂ ਰੁਕ ਗਈਆਂ। ਮੋਟਰਸਾਈਕਲ ਵੀ ਕੋਲ ਆ ਕੇ ਰੁਕ ਗਿਆ। ਅਮਰ ਸਿੰਘ ਨੇ ਗੁਰੂ ਚਰਨਾਂ ਤੇ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਨੇ ਆਪਣੇ ਨਾਲ ਬੈਠਣ ਦਾ ਇਸ਼ਾਰਾ ਕੀਤਾ ਅਤੇ ਮੋਟਰਸਾਈਕਲ ਵਾਲੇ ਦੂਜੇ ਸਿੰਘ ਨੂੰ ਹੁਕਮ ਹੋਇਆ ਕਿ ਉਹ ਗੁਰਦੇਵ ਸਿੰਘ ਫਿਲੌਕਿਆਂ ਵਾਲਿਆਂ ਦੇ ਘਰ ਜਾ ਇਸ ਨੂੰ ਖਲ੍ਹਿਆਰੇ। ਅਮਰ ਸਿੰਘ ਵਾਪਸੀ ਸਮੇਂ ਲੈ ਲਵੇਗਾ।

### ਭਟੋਟੀਆ

ਜਦੋਂ ਗੱਡੀ ਮਸਤਾਨ ਗੜ੍ਹ ਦੀ ਸੜਕੇ ਪਈ ਤਾਂ ਨੰਬਰਦਾਰ ਵਾਰਤਾਲਾਪ ਸ਼ੁਰੂ ਕੀਤੀ : ਭਟੋਟੀਆ ਸਾਹਿਬ ਨੂੰ ਇਕ ਦਿਨ ਅਸੀਂ ਮਿਲੇ, ਮੈਂ ਅਤੇ ਮਹਾਰਾਜ ਜੀ। ਉਸ ਨੇ ਮਹਾਰਾਜ ਜੀ ਨੂੰ ਨਮਸਕਾਰ ਕੀਤੀ ਤਾਂ ਮਹਾਰਾਜ ਜੀ ਨੇ ਕਿਹਾ : ਭਟੋਟੀਆ ਸਾਹਿਬ, ਤੁਸਾਂ ਬਹੁਤ ਚੰਗਾ ਪਾਰਟ ਅਦਾ ਕੀਤਾ ਏ ਇਹਨਾਂ ਦਿਨਾਂ ਵਿਚ। ਮੈਂ ਭਾਵੇਂ ਤੁਹਾਨੂੰ ਮਿਲਿਆ ਨਹੀਂ, ਪਰ ਇਹ ਗੱਲ ਭੁੱਲਣ ਵਾਲੀ ਨਹੀਂ। ਉਸ ਨੇ ਕਿਹਾ : ਮਹਾਰਾਜ ਇਹ ਸਭ ਆਪ ਦੀ ਹੀ ਆਸ਼ੀਰਵਾਦ ਹੈ। ਇੱਜ਼ਤ ਵਾਲੇ ਆਦਮੀ ਦੀ ਸਾਨੂੰ ਵੀ ਇੱਜ਼ਤ ਕਰਨੀ ਪੈਂਦੀ ਏ, ਫਿਰ ਮੈਂ ਕਿਹਾ : ਤੁਸੀਂ ਕਦੇ ਕੋਠੀ ਆਓ। ਉਸ ਨੇ ਏਥੇ ਆ ਕੇ ਦੱਸਿਆ ਸੀ : ਮੈਂ ਦੱਸ ਦਿੱਤਾ ਸੀ ਕਿ ਦੋਵੇਂ ਅਮਰ ਸਿੰਘ (ਅਰਥਾਤ ਦੂਜਾ ਅਮਰਜੀਤ ਸਿੰਘ ਨਕੌੜਾ) ਖ਼ਤਰੇ ਵਿਚ ਹਨ। ਮੱਲ ਸਿੰਘ ਨੂੰ ਵੀ ਆਖ ਦਿੱਤਾ ਸੀ ਕਿ ਇਹਨਾਂ ਨੂੰ ਉਹਨਾਂ (... ...) ਮਾਰ ਦੇਣਾ ਜੇ। ਮਹਾਰਾਜ ਜੀ, ਇਹ ਬਚ ਗਿਐ, ਉਹ ਮਰ ਗਿਐ। ਬੜਾ ਅਫਸੋਸ ਹੈ ਮਰੇ ਦਾ।

ਅਮਰ ਸਿੰਘ ਨੇ ਸਤਿਗੁਰੂ ਜੀ ਨੂੰ ਜੀਵਨ ਨਗਰ ਦੀ ਸਥਿਤੀ ਦੇ ਅੰਦਰਲੇ ਬਾਹਰਲੇ ਸਾਰੇ ਹਾਲਾਤ ਰੀਪੋਰਟ ਕੀਤੇ।

### ਬੁੱਢੀ ਮਾੜੀ ਵਿਚ

ਅਤੇ ਅਸੀਂ 7 ਵਜੇ ਸਵੇਰੇ ਬੁੱਢੀ ਮਾੜੀ ਪਹੁੰਚ ਗਏ। ਸੰਤ ਤਰਨ ਸਿੰਘ ਵਹਿਮੀ ਦਾ ਜੇਠਾ ਲੜਕਾ ਸਾਧੂ ਸਿੰਘ ਕਿਸਾਨ ਇਕ ਦੋ ਹੋਰ ਸਿੰਘਾਂ ਨਾਲ ਦਰਵਾਜ਼ੇ ਮੂਹਰੇ ਸੁਆਗਤ ਲਈ ਖੜਾ ਸੀ। ਹਵੇਲੀ ਦੀ ਥਾਂ ਘਰ ਵਾਲੇ ਗੇਟ ਨੂੰ ਗੱਡੀਆਂ ਤੋਰ ਉਹ ਭੱਜ ਕੇ ਬੂਹੇ ਤੇ ਸੁਆਗਤ ਲਈ ਹਾਜ਼ਰ ਹੋ ਗਿਆ। ਸਾਰੀ ਹਵੇਲੀ ਅਤੇ ਘਰ ਬੁਹਾਰਿਆ ਹੋਇਆ ਸੀ। ਵਿਹੜੇ ਵਿਚ ਸਤਿਗੁਰੂ ਜੀ ਲਈ ਮੰਜਾ ਅਤੇ ਦਰਸ਼ਕਾਂ ਲਈ ਅੱਗੇ ਦੁਲੜੇ ਅਤੇ ਸਫਾਂ ਵਿਛੀਆਂ ਹੋਈਆਂ ਸਨ। ਸਾਰਾ ਪਰਵਾਰ ਚਾਉ ਨਾਲ ਰੰਗਿਆ ਹੋਇਆ ਸੀ। ਥੋੜੇ ਸਮੇਂ ਪਿਛੋਂ ਸਾਧੂ ਸਿੰਘ ਦਾ ਛੋਟਾ ਭਾਈ ਬਲੀ ਸਿੰਘ ਵੀ ਆ ਗਿਆ। ਇਹਨਾਂ ਦੀ ਤੀਜੀ ਮਾਂ ਬੀਬੀ ਲਖਮੀਰ ਕੌਰ ਦੇ ਲੜਕੇ ਸ. ਗੁਰਦੇਵ ਸਿੰਘ-

ਗੁਰਮੁਖ ਸਿੰਘ ਪਹਿਲਾਂ ਹੀ ਮੌਜੂਦ ਸਨ । ਸਵੇਰ ਦੀ ਤਾਜ਼ਗੀ ਬਖਸ਼ ਧੁੱਪ ਦੂਰ ਦੂਰ ਤਕ ਪਸਰੀ ਹੋਈ ਸੀ । ਮੱਥਾ ਟੇਕ ਕੇ ਮੂਹਰੇ ਬੈਠਣ ਵਾਲਿਆਂ ਵਿਚ ਰਾਜ-ਭਰਾਵਾਂ ਦੀ ਮਾਂ ਬੀਬੀ ਕਰਤਾਰ ਕੌਰ ਬਾਜੀ ਵੀ ਸੀ । ਜਿਨ੍ਹਾਂ ਸਰੀਰਾਂ ਨੂੰ ਸਤਿਗੁਰਾਂ ਦੀ ਆਮਦ ਦਾ ਪਤਾ ਲਗਾ ਉਹ ਛੇਤੀ ਛੇਤੀ ਦਰਸ਼ਨਾਂ ਨੂੰ ਆਏ ।

ਸਤਿਗੁਰੂ ਜੀ ਨੇ ਸਭ ਨੂੰ ਅੰਮ੍ਰਿਤ ਵੇਲੇ ਦਾ ਸਕੇਸ ਸ਼ਨਾਨ, ਇਕ ਘੰਟਾ ਨਾਮ ਸਿਮਰਨ ਅਤੇ ਆਦਿ ਗ੍ਰੰਥ ਜੀ ਦੇ ਪਾਠਾਂ ਦਾ ਉਪਦੇਸ਼ ਦਿੱਤਾ ।

7.30 ਤਕ ਉਪਰ ਚੁਬਾਰੇ ਵਿਚ, ਜਿਥੇ ਸਤਿਗੁਰੂ ਜੀ ਵਾਸਤੇ ਜਲਪਾਨ ਦਾ ਪ੍ਰਬੰਧ ਸੀ, ਸੱਚੇ ਪਾਤਸ਼ਾਹ ਜੀ ਪਧਾਰੇ । ਪੂਰਬਾ, ਸਕੱਤਰ ਅਤੇ ਅਮਰ ਸਿੰਘ ਹੁਰੀਂ ਨਾਲ ਚਲੇ ਗਏ । ਮੈਂ ਹੇਠਾਂ, ਇਸ ਪਰਵਾਰ ਦਾ ਪੁਰਾਣਾ ਮਿੱਤਰ ਹੋਣ ਕਰਕੇ ਦਰਸ਼ਕਾਂ ਵਿਚ ਸਾਂ । ਮੈਨੂੰ ਇੰਜ ਲਗ ਰਿਹਾ ਸੀ ਜਿਵੇਂ ਕਿਸੇ ਨੂੰ ਉਡੀਕਿਆ ਵੀ ਜਾ ਰਿਹਾ ਸੀ ।

8 ਵਜੇ ਵਾਪਸ ਹੋਣ ਵਾਲੇ ਸਾਂ ਕਿ ਸੰਤ ਹੀਰਾ ਸਿੰਘ ਸਮਸਾ ਦੇ ਘਰ ਚਰਨ ਪੁਆਣ ਲਈ ਸਤਿਗੁਰੂ ਜੀ ਨੂੰ ਲੈ ਜਾਇਆ ਗਿਆ । ਅਤੇ ਸਾਡੀ ਵਾਪਸੀ ਹੋ ਗਈ । ਆਉਂਦੀ ਵੇਰ ਸੰਤ ਗੁਰਦੇਵ ਸਿੰਘ ਫਿਲੌਕਿਆਂ ਵਾਲੇ ਦੇ ਘਰ ਨੂੰ ਫਿਰ ਵੇਖਿਆ ਪਰਖਿਆ ਗਿਆ । ਮਕਾਨ ਉਸਾਰੀ ਅਧੀਨ ਹੈ ।

ਦਮਦਮੇ ਜਾਣ ਤੋਂ ਪਹਿਲੋਂ ਜੀਵਨ ਨਗਰ ਪੁਲ ਪਾਸ ਤਿਆਰ ਹੋ ਰਹੀਆਂ ਦੁਕਾਨਾਂ ਸਾਹਵੇਂ ਮਿੱਟੀ ਪੈਂਦੀ ਵੀ ਸਤਿਗੁਰੂ ਜੀ ਆਪ ਵੇਖਣ ਗਏ । ਲਗਭਗ ਗਜ਼ ਭਰ ਨੀਵੀਂ ਜਗਹ ਨੂੰ ਮਿੱਟੀ ਪਾ-ਪੁਆ ਕੇ ਦੁਕਾਨਾਂ ਨੂੰ ਸੁੰਹਦਾ ਪੱਧਰ ਤਿਆਰ ਕਰਨਾ ਹੈ ।

## ਵਿਸ਼ੇਸ਼ ਵਿਅਕਤੀ

ਦਮਦਮੇ ਵਾਪਸੀ ਹੋਈ ਤਾਂ ਸਵੇਰ ਦੇ ਦੀਵਾਨ ਵਿਚ 9 ਵਜੇ ਬੁਲਾਏ ਗਏ ਸੱਜਣ ਸੰਤ ਨਿਧਾਨ ਸਿੰਘ ਦੇ ਚੁਬਾਰੇ ਉਤੇ ਬੈਠੇ, ਸ੍ਰੀ ਸਤਿਗੁਰੂ ਜੀ ਨੂੰ ਉਡੀਕ ਰਹੇ ਸਨ । ਗਿਣਤੀ ਵਿਚ ਇਹ 23 ਸਨ । ਹੇਠਾਂ ਇਨ੍ਹਾਂ ਦੇ ਨਾਮ ਅੰਕਿਤ ਹਨ :

1. ਐਲਨਾ ਬਾਦ : ਸੰਤ ਬਸੰਤ ਸਿੰਘ
2. ਅੰਮ੍ਰਿਤਸਰ ਛੋਟਾ : ਸੰਤ ਸੇਵਾ ਸਿੰਘ, ਸੰਤ ਪੂਰਨ ਸਿੰਘ
3. ਅੰਮ੍ਰਿਤਸਰ ਕਲਾਂ : ਸੰਤ ਤੇਜਾ ਸਿੰਘ
4. ਸਰਸਾ : ਜਥੇਦਾਰ ਇੰਦਰ ਸਿੰਘ
5. ਸੰਤ ਨਗਰ : ਸੰਤ ਮੱਲ ਸਿੰਘ, ਸੰਤ ਹਰਬੰਸ ਸਿੰਘ ਮੈਂਬਰ
6. ਸੰਤੋਖ ਪੁਰਾ-ਧਰਮਪੁਰਾ : ਸੰਤ ਸੇਵਾ ਸਿੰਘ
7. ਹਾਰਨੀਆਂ : ਸ. ਅਮਰ ਸਿੰਘ
8. ਕਿਰਪਾਲ ਪੱਟੀ : ਸ਼੍ਰੀ ਜਸਵਿੰਦਰ ਸਿੰਘ
9. ਕਰੀ ਵਾਲਾ : : ਸ. ਇਕਬਾਲ ਸਿੰਘ ਭੱਬਰ
10. ਜੀਵਨ ਨਗਰ : ਨੰਬਰਦਾਰ ਅਮਰ ਸਿੰਘ
11. ਤਲਵਾੜਾ : ਸੰਤ ਬਲਵੰਤ ਸਿੰਘ
12. ਥੇੜ ਮਿਰਜ਼ਾ ਪੁਰ : ਸੰਤ ਬਲਦੇਵ ਸਿੰਘ

13. ਦਮਦਮਾ : ਸੰਤ ਦਰਸ਼ਨ ਸਿੰਘ
14. ਨਕੋੜਾ : ਸ. ਕੁਲਦੀਪ ਸਿੰਘ ਪੱਧਰੀ
15. ਪ੍ਰਤਾਪ ਨਗਰ : ਸੰਤ ਹਜ਼ਾਰਾ ਸਿੰਘ ਸ਼ੇਰ ਕੋਟੀਆ
16. ਬੁੱਢੀ ਮਾੜੀ : ਸੰਤ ਤਾਰਾ ਸਿੰਘ ਸਮਸਾ
17. ਭੰਗੂਰ : ਸ. ਉਮਰਾਓ ਸਿੰਘ
18. ਮੌਜੂ ਖੇੜਾ : ਉਸਤਾਦ ਨੱਥਾ ਸਿੰਘ
19. ਰਾਣੀਆਂ : ਸ. ਬਦਨ ਸਿੰਘ, ਸੰਤ ਹਰਭਜਨ ਸਿੰਘ ਠੇਕੇਦਾਰ
20. ਵਡਾਣੀਆਂ ਦਾ ਥੇੜ੍ਹ : ਸ. ਹਰੀ ਸਿੰਘ

ਸਤਿਗੁਰੂ ਜੀ ਪੂਰੇ 9 ਵਜੇ ਦੇਸ ਸਭਾ ਵਿਚ ਆਏ ਅਤੇ ਵਿਛਾਏ ਗਏ ਮੰਜੇ ਉਤੇ ਸੁਸ਼ੋਭਤ ਹੋਏ ।

## ਸੁਧਾਰ ਬਾਰੇ

ਸ੍ਰੀ ਸਤਿਗੁਰੂ ਜੀ ਨੇ ਸਭ ਨੂੰ ਸੰਬੋਧਨ ਕੀਤਾ : ਤੁਹਾਨੂੰ ਸਭ ਨੂੰ ਦੇਸ ਲਈ ਸੱਦਿਆ-ਬੁਲਾਇਆ ਹੈ ਕਿ ਜੋ ਆਏ ਹੋ, ਇਹ ਤਾਂ ਸੁਣੋ ਅਤੇ ਮੰਨੋ ਹੀ । ਬਾਕੀ, ਜੋ ਨਹੀਂ ਆਏ ਉਹਨਾਂ ਨੂੰ ਵੀ ਨਾਲ ਲਓ । ਏਥੇ ਸਤਿਗੁਰਾਂ ਨੇ ਤੁਹਾਡੀ ਰਿਆਸਤ ਬਣਾਈ ਹੈ, ਸਾਂਭ ਕੇ ਰਖਣਾ ਹੁਣ ਤੁਹਾਡਾ ਕੰਮ ਹੈ । ਭਾਵੇਂ ਇਹ ਰਿਆਸਤ ਸਤਿਗੁਰਾਂ ਦੀ ਕਿਰਪਾ ਨਾਲ ਹੀ ਸਾਂਭੀ ਜਾਣੀ ਹੈ । ਪਰ ਉੱਦਮ ਕਰਨਾ ਤਾਂ ਸਾਡਾ ਵੀ ਫ਼ਰਜ਼ ਹੈ । ਆਪਾਂ ਉੱਦਮ ਕਰਦੇ ਰਹੇ ਹਾਂ, ਦੇਵੀ ਲਾਲ ਦਾ ਸਾਰਾ ਰਾਜ ਲੰਘ ਗਿਆ ਹੈ, ਸਤਿਗੁਰਾਂ ਦੀ ਕਿਰਪਾ ਰਹੀ ਹੈ, ਕੋਈ ਤਕਲੀਫ਼ ਨਹੀਂ ਆਈ ।

"ਇਸ ਤਰ੍ਹਾਂ ਹੀ ਤੁਸੀਂ ਥੋੜਾ ਜਿਹਾ ਹੋਰ ਉੱਦਮ ਕਰੋ । ਪਿੰਡਾਂ ਵਿਚ ਜੋ ਵਿਆਹ ਗ਼ਲਤ ਮਲਤ ਹੋ ਜਾਂਦੇ ਹਨ, ਉਹਨਾਂ ਤੇ ਰੋਕ ਲਾਓ, ਵੱਟੇ ਦੇ ਸਾਕ ਵਾਲਾ ਤਾਂ ਕੋਈ ਨਹੀਂ ਆਉਂਦਾ, ਸਤਿਗੁਰਾਂ ਦੀ ਕਿਰਪਾ ਹੀ ਹੈ ਅਜੇ । ਗ਼ਲਤ ਗੱਲ ਇਹ ਹੈ ਕਿ ਜਿਸ ਵੇਲੇ ਰਿਸ਼ਤੇ ਹੁੰਦੇ ਨੇ, ਥੋੜੇ ਬਾਹਲੇ ਲੈਣ-ਦੇਣ ਦੀ ਗੱਲ ਹੋ ਹੀ ਜਾਂਦੀ ਹੈ । ਇਹ ਲੈਣ ਦੇਣ ਰੋਕਣਾ ਹੈ । ਰਿਸ਼ਤੇ ਸਮੇਂ ਨਾ ਅਰਦਾਸ ਕਰਨੀ ਹੈ, ਨਾ ਰੁਪੈਆ ਲੈਣ ਦੇਣ । ਸਿਰਫ਼ ਇਹ ਹੀ ਤੈ ਕਰਨਾ ਹੈ ਕਿ ਸਾਡੇ ਲੜਕੇ ਜਾਂ ਲੜਕੀ ਨਾਲ ਤੁਹਾਡੀ ਲੜਕੀ ਜਾਂ ਲੜਕੇ ਦਾ ਸੰਬੰਧ ਪੱਕਾ ਹੋਇਆ ਅਤੇ ਇਸ ਤਾਰੀਖ਼ ਨੂੰ ਵਿਆਹ ਕਰਾਂਗੇ, ਬਸ, ਹੋਰ ਕੁਝ ਨਹੀਂ ।

"ਬਲਰਾਜ ਸਿੰਘ (ਸੰਤ ਨਗਰ) ਨੂੰ ਜਦੋਂ ਰੋਕਿਆ ਗਿਆ ਤਾਂ ਉਹ ਕਹਿਣ ਲਗਾ ਕਿ ਇਹ ਠੀਕ ਹੀ ਕੀਤਾ ਜੇ । ਲੈਣ-ਦੇਣ ਤਾਂ ਹੀ ਹੁੰਦਾ ਹੈ ਜੇ ਦੂਜੇ ਪਾਸਿਓਂ ਪਾਣੀ ਆਉਂਦਾ ਰਹਿੰਦਾ ਹੈ, ਸਾਡੇ ਵਲੋਂ ਪਹੁੰਚ ਨਹੀਂ ਹੁੰਦੀ ।

"ਕਈ ਮੁੰਡਿਆਂ ਦੀ ਵਿਆਹ ਸਮੇਂ ਦਾੜ੍ਹੀ ਵੀ ਮੁੱਛੀ-ਕਤਰੀ ਹੁੰਦੀ ਹੈ । ਉਹ ਨਾ ਤਾਂ ਵਿਆਹ ਦੀ ਤਾਰੀਖ਼ ਹੀ ਪਿਛਾਂਹ ਹਟਾਉਂਦੇ ਹਨ ਤੇ ਨਾ ਹੀ ਡੰਨ ਦੇਣਾ ਚਾਹੁੰਦੇ ਹਨ ਇਸ ਪਾਸੇ ਦਾ । ਇਹਨਾਂ ਸਾਰੀਆਂ ਗੱਲਾਂ ਨੂੰ ਤੁਸਾਂ ਧਿਆਨ ਵਿਚ ਰਖਣਾ ਹੈ । ਜਦੋਂ ਕੋਈ ਵਿਆਹ ਬਾਰੇ ਸਿਲਸਿਲਾ ਮੇਰੇ ਪਾਸ ਆਉਂਦਾ ਹੈ, ਮੈਂ ਤੁਹਾਡੇ ਨਾਲ ਹੀ

ਗੱਲ ਕਰਨੀ ਹੈ ਜੁ ਮੁਕਰਰ ਕੀਤੇ ਹੋਏ ਬੰਦੇ ਹੋ । ਮੈਂ ਤੁਹਾਨੂੰ ਹੀ ਫੜਾਂਗਾ ।

## ਨਾਮ ਸਿਮਰਨ

"ਦੂਜੇ, ਸਾਡੇ ਚੰਗੇ ਕੰਮਾਂ ਦੀ ਪਕਿਆਈ ਇਸ ਗੱਲੋਂ ਆਉਂਦੀ ਹੈ ਕਿ ਸਾਡੇ ਪਿੰਡਾਂ ਵਿਚ ਜਿੰਨੇ ਬਾਲਗ ਹਨ, ਉਹ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਨ । ਤਿੰਨ ਸੌ ਪੈਂਹਠ ਘੰਟੇ ਸਾਲਾਨਾ ਹਰ ਬਾਲਗ ਦੇ ਪੂਰੇ ਹੋਣੇ ਚਾਹੀਦੇ ਹਨ । ਵੱਧ ਭਾਵੇਂ ਹੋਣ, ਘੱਟ ਨਾ ਹੋਣ ।

## ਦਸਵੰਧ ਕੱਢੋ

"ਤੀਸਰੀ ਗੱਲ, ਦਸਵੰਧ ਹਰ ਘਰ ਕੱਢੇ । ਨੈਰੋਬੀ ਵਿਚ ਤਾਰਾ ਸਿੰਘ (ਸ਼ੰਕਰੀਆ) ਇਕੋ ਸਿੰਘ ਅਗੇ ਲਗ ਪਿਆ ਹੈ । ਉਹ ਕਹਿੰਦਾ ਹੈ ਮੈਨੂੰ ਲੋਕ ਬੜਾ ਦਾਨੀ-ਦਾਨੀ ਕਹਿੰਦੇ ਹਨ ਪਰ ਮੈਂ ਤਾਂ ਦਸਵੰਧ ਹੀ ਕਢਦਾ ਹਾਂ । ਉਹ ਤਾਂ ਮੇਰੇ ਹੁੰਦੇ ਹੀ ਨਹੀਂ, ਸ਼ਲਿੰਗ ਚੋਂ 10 ਸੈਂਟ । ਉਹ ਅੱਗੇ ਲੱਗਿਆ ਹੈ । ਉਸਨੇ ਦੂਜਿਆਂ ਨੂੰ ਕਿਹਾ ਹੈ ਕਿ ਗੁਰੂ ਘਰ ਦੀ ਚੋਰੀ ਕਰਦੇ ਓ ਜੇ ਦਸਵੰਧ ਨਹੀਂ ਕਢਦੇ । ਸਾਧ ਸੰਗਤ ਨੇ ਬੜਾ ਉੱਦਮ ਕੀਤਾ ਹੈ । ਮਹੀਨੇ ਦਾ ਚੋਵੀ ਪੱਚੀ ਹਜ਼ਾਰ ਸ਼ਲਿੰਗ ਹੋ ਜਾਂਦਾ ਹੈ । ਉਹਨਾਂ ਆਪਣੀ ਜਗਹ ਬਣਾ ਲਈ ਹੈ । ਆਮਦਨੀ ਦਾ ਜ਼ਰੀਆ ਬਣ ਗਿਆ ਏ । ਸਾਡੇ ਲਈ ਟਿਕਟਾਂ ਭੇਜਣ ਵਾਸਤੇ ਹੁਣ ਹੋਰ ਮੰਗ-ਮੰਗਾਈ ਨਹੀਂ ਕਰਨੀ ਪੈਂਦੀ । ਹੁਣ ਉਹਨਾਂ ਨੂੰ ਕੋਈ ਭਾਰ ਨਹੀਂ ਜਾਪਦਾ ।

"ਉਗਰਾਹੀ ਕਰਨੀ ਬੜੀ ਮੁਸ਼ਕਲ ਹੁੰਦੀ ਹੈ । ਕਈ ਵਾਰ ਕੋਲ ਪੈਸਾ ਨਹੀਂ ਹੁੰਦਾ । ਉਗਰਾਹੀ ਕਰਨ ਵਾਲੇ ਵਖ ਪਰੇਸ਼ਾਨ ਹੁੰਦੇ ਹਨ । ਆਦਤ ਬਣ ਜਾਇ ਕਿ 10 ਵਾਂ ਹਿੱਸਾ ਕੱਢਿਆ ਹੀ ਜਾਵੇ ।

## ਸੁਚੇਤ ਹੋਵੋ

"ਗ਼ਲਤ ਆਦਮੀਆਂ ਦਾ ਅਸਰ ਸਾਡੇ ਵਿਚ ਪਈ ਜਾਂਦਾ ਏ । ਤੁਸੀਂ ਉਸਨੂੰ ਥੋੜ੍ਹਾ-ਥੋੜ੍ਹਾ ਲਾਹੀ ਜਾਵੋ । ਘਰ ਬੈਠ ਕੇ ਜਾਂ ਬਾਹਰ, ਜੋ ਗ਼ਲਤ ਗੱਲਾਂ ਕਰਦੇ ਨੇ ਉਹਨਾਂ ਤੋਂ ਬਚਣਾ ਹੈ, ਬਚਾਣਾ ਹੈ । ਇਹਨਾਂ ਗੱਲਾਂ ਲਈ ਹੀ ਤੁਹਾਨੂੰ ਸੱਦਿਆ ਹੈ ।"

## ਸ. ਕਰਤਾਰ ਸਿੰਘ ਆਹੜਤੀ

ਸੰਤ ਮਨੋਹਰ ਸਿੰਘ ਸੈਣੀ ਨੇ ਇਕ ਮੂੰਨੇ-ਤੱਛੇ, ਖਤਰੰਮੇ ਲਿਬਾਸ ਵਾਲੇ ਆਹੜਤੀ ਕਰਤਾਰ ਸਿੰਘ ਤੇ ਉਸ ਦੇ ਲੜਕੇ ਨੂੰ ਨਾਲ ਲਿਆਂਦਾ । ਇਹਨਾਂ ਗੁਰੂ ਚਰਨਾਂ ਤੇ ਸਾਦਰ ਨਮਸਕਾਰ ਕੀਤੀ । ਥੋੜ੍ਹਾ ਸਮਾਂ ਪਿਛੋਂ ਸ. ਕਰਤਾਰ ਸਿੰਘ ਨੇ ਬਾਕੀ ਦਾ ਪਰਵਾਰ ਵੀ ਲਿਆ ਕੇ ਨਮਸਕਾਰ ਕਰਵਾਈ । ਨਮਸਕਾਰ ਪਰਵਾਨ ਹੋਈ ਅਤੇ ਨਾਲ ਹੀ ਆਗਿਆ ਹੋਈ ਕਿ ਜਾਂਦੇ ਹੋਏ ਸ. ਅਵਤਾਰ ਸਿੰਘ ਅੰਮ੍ਰਿਤਸਰੀ ਨੂੰ ਨਾਲ ਲਈ ਜਾਣ । ਅਤੇ ਜੇ ਖਾਂ ਸਾਹਿਬ (ਵਲਾਇਤ ਖਾਨ) ਨਾਲ ਅਵਤਾਰ ਸਿੰਘ ਨੂੰ ਜਗਹ ਨਾ

ਮਿਲੇ ਤਾਂ ਵਾਪਸ ਛੱਡ ਜਾਣ। ਥੋੜੇ ਸਮੇਂ ਲਈ ਅਵਤਾਰ ਦੀ ਉਡੀਕ ਕਰਨ ।

## ਹਰਿ ਹਰਿ ਪਤਿਤ ਪਾਵਨ

9.35 ਹੋ ਗਏ ਤਾਂ ਚੁਬਾਰੇ ਵਿਚ ਸਫ਼ਾਂ ਵਿਚ ਗਈਆਂ। ਹੋਰ ਸਭਨਾਂ ਨੂੰ ਬਾਹਰ ਜਾਣ ਵਾਸਤੇ ਕਹਿ ਦਿੱਤਾ ਗਿਆ। ਅੰਦਰ ਰਹਿ ਗਏ ਸਤਿਗੁਰੂ ਜੀ, ਹਰਬੰਸ ਸਿੰਘ ਘੁੱਲਾ, ਬਲਜੀਤ ਸਿੰਘ ਤੇ ਅਵਤਾਰ ਸਿੰਘ ਤਬਲਾ ਵਾਦਕ। ਸਤਿਗੁਰੂ ਜੀ ਨੇ ਆਪਣੀ ਸਿਖਾਈ ਹੋਈ ਸਾਢੇ ਪੰਜ ਮਾਤਰਾ ਦੀ ਇਕ ਬੰਦਸ਼ ਸੁਣੀ ਤੇ ਕੁਛ ਸਮਾਂ ਆਪ ਨਵੀਆਂ ਤਿਹਾਈਆਂ ਬਣਾ ਕੇ ਦੱਸੀਆਂ। ਇਹ ਸ਼ਬਦ ਹੈ ਆਦਿ ਗ੍ਰੰਥ ਜੀ ਦੇ ਪੰਨਾ 717 ਤੋਂ :

ਟੋਡੀ ਮਹਲਾ ੪ ।<br>
ਹਰਿ ਹਰਿ ਪਤਿਤ ਪਾਵਨ ।<br>
ਜੀਅ ਪ੍ਰਾਨ, ਮਾਨ, ਸੁਖ ਦਾਤਾ, ਅੰਤਰਜਾਮੀ, ਮਨ ਕੋ ਭਾਵਨ । ੧ । ਰਹਾਉ ।<br>
ਸੁੰਦਰੁ, ਸੁਘੜੁ, ਚਤੁਰੁ, ਸਭ ਬੇਤਾ, ਰਿਦ ਦਾਸ ਨਿਵਾਸ, ਭਗਤ ਗੁਨ ਗਾਵਨ ।<br>
ਨਿਰਮਲ ਰੂਪ, ਅਨੂਪ ਸੁਆਮੀ, ਕਰਮ ਭੂਮਿ, ਬੀਜਨ ਸੋ ਖਾਵਨ ।<br>
ਬਿਸਮਨ, ਬਿਸਮ ਭਏ ਬਿਸਮਾਦਾ, ਆਨ ਨ ਬੀਓ ਦੂਸਰ ਲਾਵਨ ।<br>
ਰਸਨਾ ਸਿਮਰਿ ਸਿਮਰਿ ਜਸੁ ਜੀਵਾ, ਨਾਨਕ ਦਾਸ ਸਦਾ ਬਲਿ ਜਾਵਨ ॥

ਇਸ ਸ਼ਬਦ ਨੂੰ ਸਤਿਗੁਰੂ ਜੀ ਨੇ ਆਪ ਹੀ ਰਾਗਣੀ ਆਸਾਵਰੀ ਵਿਚ ਟਿਊਨ ਕੀਤਾ ਹੈ। ਅੰਤੇ ਸਾਢੇ ਪੰਜ ਮਾਤਰਾ ਦੀ ਲੁਭਾਵਨੀ ਲੈਅ ਦਿੱਤੀ ਹੈ। ਅਜਿਹੇ ਸਮੇਂ ਸਤਿਗੁਰੂ ਜੀ ਗਦ ਗਦ ਪ੍ਰਸੰਨ ਹੁੰਦੇ ਹਨ ।

## ਸਮਾਂ ਬਦਲਿਆ

ਅੱਜ ਰਾਤੀਂ 7 ਵਜੇ ਤੋਂ ਸੰਗੀਤ ਪ੍ਰੋਗਰਾਮ ਜਾਰੀ ਹੋਣਾ ਸੀ। ਸੋ ਦੁਪਹਿਰ ਦਾ ਸਾਰਾ ਕਾਰਜ ਕਰਮ ਬਦਲ ਗਿਆ। ਸਤਿਗੁਰੂ ਜੀ 11 ਵਜੇ ਤਕ ਪ੍ਰਸ਼ਾਦ ਛਕ ਲੈਣ ਲਈ ਡੇਰੇ ਚਲੇ ਗਏ। ਅੱਜ 1 ਤੋਂ 2 ਕਥਾ, 2 ਤੋਂ 3 ਨਾਮ ਸਿਮਰਨ, 3 ਤੋਂ 4 ਤਕ ਕੀਰਤਨ ਹੋ ਕੇ ਜਲਪਾਣੀ ਤੇ ਪ੍ਰਸ਼ਾਦ ਆਦਿ ਲਈ ਸਮਾਂ ਵਿਹਲਾ ਕਰ ਦਿੱਤਾ ਗਿਆ ।

ਠਾਕੁਰ ਦਲੀਪ ਸਿੰਘ ਜੀ ਨੇ ਆਪਣੇ ਸਹਾਇਕਾਂ ਦੁਆਰਾ ਹਾਲ ਦੇ ਸਾਹਮਣੇ ਚੌਗਾਨ ਨੂੰ ਚਾਨਣੀਆਂ ਕਨਾਤਾਂ ਨਾਲ ਸਜਾ ਕੇ ਲੋੜੀਂਦਾ ਸਟੇਜ ਤਿਆਰ ਕਰਵਾ ਲਿਆ। ਠਾਕੁਰ ਜੀ ਹਰ ਪਾਸੇ ਚੌਕਸੀ ਭਰਿਆ ਧਿਆਨ ਦੇ ਰਹੇ ਸਨ ।

## ਸੰਗੀਤ ਸਭਾ

ਭਾਵੇਂ 6 ਵਜੇ ਸ਼ਾਮੀਂ ਸਟੇਜ ਤੇ ਰੌਣਕਾਂ ਹੋ ਗਈਆਂ, ਪਰ ਸਤਿਗੁਰੂ ਜੀ ਤਾਂ, 7 ਵਜੇ ਹੀ ਦਰਸ਼ਨ ਦੇਣ ਯੋਗ ਸਮਾ ਕੱਢ ਸਕੇ। ਪਹਿਲਾਂ 3–4 ਸ਼ਬਦ ਸ੍ਰੀ ਚੰਦਰਹਾਂਸ ਦੇ ਸ਼ਾਗਿਰਦ ਛੋਟੇ ਬੱਚਿਆਂ ਨੇ ਪੜ੍ਹੇ। ਉਪ੍ਰੰਤ ਬਲਜੀਤ ਸਿੰਘ ਦੀ ਵਾਰੀ ਆਈ। "ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ" ਬਾਗੇਸ਼ਵਰੀ ਵਿਚ ਉਸਨੇ ਗੰਵਿਆਂ ।

ਏਨੇ ਚਿਰ ਨੂੰ 126 × 144 ਫੁਟ ਦਾ ਪੰਡਾਲ ਦਰਸ਼ਕਾਂ ਸ਼ਰੋਤਿਆਂ ਨਾਲ ਭਰਪੂਰ

ਹੋ ਗਿਆ । ਇਸ ਸਮੇਂ ਨਜ਼ਦੀਕੀ ਪਿੰਡਾਂ ਵਾਲੇ ਲੋਕ ਘਰੋਂ ਘਰੀ ਜਾ ਚੁਕੇ ਹੁੰਦੇ ਹਨ । ਰਾਤੀਂ ਕੋਈ ਸ਼ੌਕ ਵਾਲਾ ਹੀ ਆ ਸਕਦਾ ਸੀ । ਤਾਂ ਵੀ ਹਾਜ਼ਰੀ ਵਲੋਂ ਕਸਰ ਨਹੀਂ ਸੀ ।

## ਉਸਤਾਦ ਮਹਿੰਦਰ ਸਿੰਘ

ਇਸ ਮੌਕੇ ਮੰਚ ਸਕੱਤਰ ਦੇ ਫ਼ਰਜ਼ ਮੇਰੇ ਜ਼ਿਮੇ ਲਗੇ । ਜੇ ਮੈਂ ਕੁਛ ਭੂਮਿਕਾ ਬੰਨ੍ਹੀ ਤਾਂ ਸਤਿਗੁਰੂ ਜੀ ਨੇ, ਜਿਨ੍ਹਾਂ ਨੌਜਵਾਨਾਂ ਵਾਸਤੇ ਕੁਛ ਤਣਾਉ ਜਾਰੀ ਹੈ ਗੁਰਦੇਵ ਸਿੰਘ–ਹਰਭਜਨ ਸਿੰਘ ਦੀ ਪ੍ਰਸੰਸਾ ਕਰਨ ਲਈ ਮੈਨੂੰ ਰੁੱਕਾ ਲਿਖ ਭੇਜਿਆ । ਇੰਜ ਉਹਨਾਂ 'ਬੱਚਿਆਂ' ਅਰਥਾਤ ਨੌਜਵਾਨਾਂ ਦੀ ਕਲਾ ਸ਼ੋਭਾ ਨੂੰ ਮਾਣ ਦਿੱਤਾ ।

ਅਤੇ ਫਿਰ ਮੇਰੀ ਬਿਨੈ ਤੇ ਅੰਮ੍ਰਿਤਸਰ ਦੇ ਪ੍ਰਸਿਧ ਗਾਇਕ ਸ. ਮਹਿੰਦਰ ਸਿੰਘ ਠੁਮਰੀ ਨਿਵਾਜ਼ ਨੇ ਆਪਣੇ ਮਿੱਠੇ ਤੇ ਤਰੰਨਮ ਭਰਪੂਰ ਗਲੇ ਨਾਲ ਪ੍ਰਭਾਵਸ਼ਾਲੀ ਠੁਮਰੀ 7.45 ਤਕ ਗਾਈ : ਨੈਨਾ ਬਾਨ ਚਲਾਏ ਸਾਂਵਰੀਆ । ਪਹਾੜੀ ਦੀਆਂ ਸੁਰਾਂ ਵਿਚ ਇਹ ਠੁਮਰੀ ਬੜੀ ਉੱਤਮਤਾ ਨਾਲ ਗਾਈ ਗਈ । ਇਹਨਾਂ ਨਾਲ ਤਬਲਾ ਨਿਵਾਜ਼ ਸ. ਅਵਤਾਰ ਸਿੰਘ ਅੰਮ੍ਰਿਤਸਰੀ ਸੀ ।

ਵਿਸ਼ੇਸ਼ ਪ੍ਰਾਹੁਣਿਆਂ ਲਈ ਮੰਚ ਦੇ ਸਨਮੁਖ ਹੀ ਸਥਾਨ ਸੀ ਤੇ ਅੱਜ ਰਾਤ ਦਾ ਸੰਗੀਤ ਆਨੰਦ ਲੈਣ ਹਿਤ ਐਸ. ਡੀ. ਐਮ. ਸਾਹਿਬ ਸਮੇਤ ਪਰਵਾਰ ਆਏ ਹੋਏ ਸਨ । ਹੋਰ ਵੀ ਅਧਿਕਾਰੀ ਵਰਗ ਚੋਂ ਹੈ ਸਨ ਜਿਨ੍ਹਾਂ ਨੂੰ ਮੈਂ ਜਾਣਦਾ ਨਹੀਂ ।

## ਉਸਤਾਦ ਵਲਾਇਤ ਖਾਂ

ਉਸਤਾਦ ਵਲਾਇਤ ਖਾਂ ਮੰਚ ਤੇ ਆਏ ਤਾਂ ਮੈਂ ਦਸ ਮਿੰਟ ਲਈ ਉਨ੍ਹਾਂ ਅਤੇ ਉਨ੍ਹਾਂ ਦੇ ਤਬਲਾਵਾਦਕ ਸਾਥੀ ਅਵਤਾਰ ਸਿੰਘ ਹੁਰਾਂ ਦੀ ਸ਼ੋਭਾ ਵਿਚ ਬੋਲਿਆ । ਮੇਰਾ ਕਥਨ ਜ਼ਰੂਰ ਆਨੰਦੀ ਹੋਵੇਗਾ ਕਿਉਂਕਿ ਸਤਿਗੁਰੂ ਜੀ ਅਤੇ ਖਾਂ ਸਾਹਿਬ ਮੇਰੇ ਬੋਲਾਂ ਤੋਂ ਕਾਫ਼ੀ ਪ੍ਰਸੰਨ ਸਨ ਪਰ ਪਬਲਿਕ ਵੀ ਮੈਨੂੰ ਅਗਲੇ ਦਿਨ ਤਕ ਖ਼ੂਬ ਵਾਹ ਵਾਹ ਦਿੰਦੀ ਰਹੀ ।

ਉਸਤਾਦ ਨੇ ਸਿਤਾਰ ਸੁਰ ਕੀਤੀ ਅਤੇ 8.20 ਤੋਂ ਐਨੀ ਮਗਨ ਹੋ ਕਲਾਤਮਿਕਤਾ ਨਾਲ ਵਜਾਈ ਕਿ ਜਾਪੇ ਉਸਤਾਦ ਦੀਆਂ ਪ੍ਰੌਢ ਉਂਗਲਾਂ ਨੇ ਲਕੜੀ, ਤੂੰਬੀ ਅਤੇ ਤਾਰ ਦੇ ਇਸ ਜੋੜ ਨੂੰ ਗੱਲਾਂ ਕਰਨ ਲਾ ਦਿਤਾ ਹੈ । ਨਿਰਜੀਵ ਨੂੰ ਸਜੀਵ ਕਰ ਦਿਤਾ ਹੈ । ਰਾਗ ਹਮੀਰ ਦੀਆਂ ਅਨੇਕਾਂ ਕਿਸਮਾਂ, ਵਖ ਵਖ ਰੁਖ਼ ਦਰਸਾਂਦੀਆਂ ਜਿਵੇਂ ਮੰਚ ਉਤੇ ਉਪਸਥਿਤ ਹੋ ਗਈਆਂ । ਤਬਲੇ ਦੀ ਸੰਗਤ ਭਿੜੰਤ ਵਾਲੀ ਨਹੀਂ ਸੀ, ਸਗੋਂ ਉਸਤਾਦ ਦੇ ਸਤਿਕਾਰ ਯੁਕਤ ਸੀ । ਸ਼ਰੋਤਾ ਨਰ ਨਾਰ੍ਰ 10.15 ਤਕ ਜਾਦੂ ਮੋਹੇ, ਬੈਠੇ ਸੁਣਦੇ ਰਹੇ । ਦੀਨ ਅਤੇ ਦੁਨੀਆਂ ਦੋਨੋਂ ਵਿਸਾਰੇ ਹੋਏ ਸਨ । ਸਤਿਗੁਰੂ ਜੀ ਅਤੇ ਸੰਗੀਤ ਗਿਆਤਾ ਕਲਾਕਾਰ ਮੁਗਧ ਹੋ ਗਏ । ਅੱਜ ਖਾਂ ਸਾਹਿਬ ਦਾ ਧਿਆਨ, ਸਤਿਗੁਰਾਂ ਵਲੋਂ ਬੁਲਾਏ ਗੁਰਦੇਵ ਸਿੰਘ ਹਰਭਜਨ ਸਿੰਘ ਵਲ ਕੇਂਦਰਤ ਸੀ ।

ਅੰਤ ਉਤੇ ਸਤਿਗੁਰੂ ਜੀ ਦੀ ਆਗਿਆ ਨਾਲ ਖਾਂ ਸਾਹਿਬ ਨੇ ਕਾਨੜੇ ਦੇ ਪਰਕਾਰ ਅਤੇ ਸੁਧ ਗਾਰਾ ਅੰਤਰੇ ਸਮੇਤ (ਜੁ ਕਦੇ ਸੁਣਿਆਂ ਨਹੀਂ) ਸਿਤਾਰ ਉਤੇ ਝੰਕਾਰਿਆ ।

ਖਾਂ ਸਾਹਿਬ ਵੀ ਬੜੇ ਮੂਡ ਵਿਚ ਸਨ। ਏਧਰ ਸਤਿਗੁਰੂ ਜੀ ਆਪਣੇ ਛੋਟੇ ਭਾਈ ਨਾਲ ਬਾਰ ਬਾਰ ਅੱਖੀਆਂ ਮਿਲਾਕੇ ਖੁਸ਼ੀ ਸਾਂਝੀ ਕਰ ਰਹੇ ਸਨ।

10.45 ਤੇ ਰਾਤੀਂ ਸਭਾ ਸਮਾਪਤ ਹੋ ਗਈ।

### ਬੀਬੀ ਨਰਿੰਦਰ ਦੀ ਖੁਸ਼ੀ

ਸਭਾ ਸਮਾਪਤੀ ਤੇ, ਤੁਰੇ ਤੁਰੇ ਜਾਂਦੇ ਬੀਬੀ ਨਰਿੰਦਰ ਹੁਰੀਂ ਮੈਨੂੰ ਬੀਬਾ ਜੀ ਨਾਲ ਮਿਲੇ। ਵੱਖ ਹੋ ਕੇ ਬੀਬੀ ਨੇ ਦੱਸਿਆ ਕਿ ਅੱਜ ਉਸਨੂੰ ਖਾਸ ਖ਼ੁਸ਼ੀ ਹੋਈ ਹੈ ਕਿਉਂਕਿ ਮੈਂ (ਪ੍ਰੀਤਮ ਸਿੰਘ ਕਵੀ) ਬੀਬਾ ਜੀ ਦਾ ਨਾਮ ਲੈ ਕੇ ਉਨ੍ਹਾਂ ਬਾਰੇ ਚੰਦ ਪ੍ਰਸ਼ੰਸਾਤਮਕ ਸ਼ਬਦ ਬੋਲੇ ਹਨ। ਨਹੀਂ ਤਾਂ, ਕਿਸੇ ਵੀ ਪਰਚਾਰਕ ਨੇ ਗੁਰੂ ਪਰਵਾਰ ਦਾ ਜ਼ਿਕਰ ਕਰਦਿਆਂ ਉਨ੍ਹਾਂ ਦਾ ਕਦੇ ਨਾਂ ਤਕ ਨਹੀਂ ਲਿਆ। ਉਨ੍ਹਾਂ (ਬੀਬਾ ਸਾਹਿਬ ਕੌਰ ਜੀ) ਨੂੰ ਜਲਦੀ ਹੀ ਵਿਦਾ ਹੋਣ ਵਾਲਾ ਜੀਵ ਸਮਝਿਆ ਜਾਂਦਾ ਹੈ। ਮਾਤਾ ਜੀ ਅਤੇ ਬੀਬਾ ਜੀ ਇਸ ਗੱਲ ਨੂੰ ਮਹਿਸੂਸ ਕਰਦੇ ਰਹਿੰਦੇ ਹਨ। ਬੀਬੀ ਨਰਿੰਦਰ ਗੁਰੂ ਸਪੁਤਰੀ ਬੀਬਾ ਜੀ ਦੀ ਉਸਤਾਨੀ ਵੀ ਹੈ ਅਤੇ ਅਭਿਭਾਵਕ ਵੀ। ਉਸਨੇ ਇਹ ਵੀ ਕਿਹਾ ਕਿ ਉਹ ਛੇਤੀ ਹੀ ਵਾਪਸ ਨੈਰੋਬੀ ਚਲੀ ਜਾਵੇਗੀ। ਬੀਬਾ ਜੀ ਦਾ ਖਬਰੇ ਅਜ ਭਲਕ ਹੀ ਅਨੰਦ ਕਾਰਜ ਹੋ ਜਾਵੇ!

## 15 ਅਕਤੂਬਰ 1979, ਸੋਮਵਾਰ
## ਮੇਲਾ ਦਮਦਮਾ (ਸਰਸਾ)

ਵਾਰਾ ਢੰਗ ਨਾਲ ਆਸਾ ਦੀ ਵਾਰ ਦਾ ਕੀਰਤਨ ਜਥੇਦਾਰ ਦਲੀਪ ਸਿੰਘ ਸੰਤ ਨਗਰ ਦੇ ਜਥੇ ਨੇ ਤੇ ਹੋਰ ਪ੍ਰੇਮੀਆਂ ਨੇ ਉਚੀਆਂ ਤੋਂ ਉਚੀਆਂ ਸੁਰਾਂ ਵਿਚ ਕੀਤਾ।

### ਇਸਤਰੀ ਪਾਠ-ਮੁਕਾਬਲਾ

ਸਵੇਰ ਦੇ ਦੀਵਾਨ ਵਿੱਚ ਐਲਾਨ ਕੀਤਾ ਗਿਆ ਕਿ 8 ਵਜੇ ਸੰਤ ਨਿਧਾਨ ਸਿੰਘ ਦੇ ਇਕ ਚੁਬਾਰੇ ਉਤੇ ਪਾਠ ਮੁਕਾਬਲੇ ਵਿਚ ਸ਼ਾਮਲ ਹੋਣ ਵਾਲੀਆਂ ਬੀਬੀਆਂ ਜਾ ਕੇ ਪਾਠ ਸੁਣਾਣ। ਸਾਰੀਆਂ ਲੁੜੀਂਦੀਆਂ ਤਿਆਰੀਆਂ ਉਪਰੰਤ 9 ਵਜੇ ਆਦਿ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਮੁਕਾਬਲਾ ਹੋਇਆ। ਹੇਠ ਲਿਖੇ ਜੱਜਾਂ ਨੇ ਨਾਲ ਦੱਸੇ ਨੁਕਤਿਆਂ ਤੇ ਪਾਠ ਕਰਨ ਵਾਲੀ ਨੂੰ ਘੋਖਿਆ।

1. ਸ. ਹਰੀ ਸਿੰਘ ਵਡਾਣੀਆਂ — ਟਾਈਮ ਦੀ ਹਦ ਬੰਦੀ
2. ਸੰਤ ਹਰਭਜਨ ਸਿੰਘ ਪਰਵਾਨਾ — ੀ (ਬਿਹਾਰੀ) ਅਤੇ ਵੱਡੇ ਅੱਖਰ
3. ਸੰਤ ਫਰੀਦ ਜੀ — ਮੁਕਤਾ, ਅ ਤੇ ਬ ਦਾ ਫਰਕ
4. ਮਾ: ਦਰਸ਼ਨ ਸਿੰਘ ਸੰਤ ਨਗਰ — ਿ (ਸਿਹਾਰੀ), ਦੁਬਾਰਾ ਤੇ ਉੱਚਾਰਣ
5. ਸੰਤ ਬਲਕਾਰ ਸਿੰਘ ਸਾਬਕਾ ਸੇਵਕ — ੁ (ਔਂਕੜ)
6. ਸੰਤ ਹਜ਼ੂਰ ਸਿੰਘ ਚੰਦੂਹਾਂਸ — ੇ, ੈ, ੋ, ੌ,
7. ਸੰਤ ਬੇਅੰਤ ਸਿੰਘ ਸੋਖਲ — ਼
8. ਪ੍ਰੀਤਮ ਸਿੰਘ ਕਵੀ — ਾ, ਾਂ, ਅਤੇ ਜੈਨਰਲ

ਆਦਿ ਬਾਣੀ ਪਾਠ ਮੁਕਾਬਲੇ ਵਿਚ 26 ਬੀਬੀਆਂ ਨੇ ਭਾਗ ਲਿਆ। ਤੇਰਾਂ ਸਾਲ ਤੋਂ ਸੱਤਰ ਸਾਲ ਦੀ ਉਮਰ ਵਾਲੀਆਂ ਮੁਕਾਬਲੇ ਵਿਚ ਹਿੱਸਾ ਲੈਣ ਵਾਲੀਆਂ ਸਨ। ਇਹਨਾਂ ਵਿਚ ਇਕ ਮਾਂ ਧੀ ਦਾ ਜੋੜਾ ਵੀ ਸੀ। ਨਕੋੜੇ ਦੇ ਸ. ਮਹਿੰਦਰ ਸਿੰਘ ਬੱਲ ਦੀ ਪਤਨੀ ਬੀਬੀ ਬਸੰਤ ਕੌਰ ਅਤੇ ਇਸਦੀ ਪੁੱਤਰੀ ਬੀਬੀ ਸਵਿੰਦਰ ਕੌਰ। ਸਭ ਤੋਂ ਘੱਟ ਗ਼ਲਤੀਆਂ ਅਤੇ ਸਭ ਤੋਂ ਘੱਟ ਸਮਾ ਲੈਣ ਵਾਲੀਆਂ ਹੇਠ ਲਿਖੀਆਂ ਬੀਬੀਆਂ ਨੂੰ ਜੇਤੂ ਘੋਸ਼ਿਤ ਕੀਤਾ ਗਿਆ :

| | |
|---|---|
| ਬੀਬੀ ਗੁਰਚਰਨ ਕੌਰ, ਸੰਤ ਨਗਰ | ਪਹਿਲਾ ਦਰਜਾ |
| ਬੀਬੀ ਸਰਬਜੀਤ ਕੌਰ, ਸੰਤ ਨਗਰ | ਦੂਜਾ ਦਰਜਾ |
| ਬੀਬੀ ਨਛੱਤਰ ਕੌਰ, ਸੰਤ ਨਗਰ | ਤੀਜਾ ਦਰਜਾ |
| ਬੀਬੀ ਸਵਿੰਦਰ ਕੌਰ, ਨਕੋੜਾ | ਤੀਜਾ ਦਰਜਾ |

ਦਸਮ ਗ੍ਰੰਥ ਜੀ ਦੇ ਪਾਠ ਦਾ ਮੁਕਾਬਲਾ ਵੀ ਹੋਇਆ। ਉਸ ਵਿਚੋਂ ਇਹ ਬੀਬੀਆਂ ਜੇਤੂ ਰਹੀਆਂ :

| | |
|---|---|
| ਬੀਬੀ ਸਵਿੰਦਰ ਕੌਰ ਨਕੋੜਾ, | ਪਹਿਲਾ ਦਰਜਾ |
| ਬੀਬੀ ਸਤਨਾਮ ਕੌਰ, ਰਮੇਸ਼ ਨਗਰ, ਨਵੀਂ ਦਿੱਲੀ | ਦੂਜਾ ਦਰਜਾ |
| ਬੀਬੀ ਪ੍ਰਕਾਸ਼ ਕੌਰ, ਹਿਸਾਰ | ਤੀਜਾ ਦਰਜਾ |
| ਬੀਬੀ ਗੁਰਸ਼ਰਨ ਕੌਰ, ਕਾਨਪੁਰ | ਤੀਜਾ ਦਰਜਾ |

ਅਤੇ ਜ਼ਬਾਨੀ ਪਾਠ ਮੁਕਾਬਲੇ ਵਿਚੋਂ, ਜੋ ਕੇਵਲ ਆਸਾ ਦੀ ਵਾਰ ਵਿਚੋਂ ਸੀ, ਕਰੀ ਵਾਲੇ ਦੀ ਬੀਬੀ ਆਸ ਕੌਰ ਹੁੰਦਿਆਂ ਵਿਚੋਂ ਸਫਲਤਾ ਪ੍ਰਾਪਤ ਕਰ ਸਕੀ।

ਸਾਰਾ ਦਿਨ ਹੀ ਸਾਡਾ ਇਸੇ ਸਿਲਸਿਲੇ ਵਿਚ ਬੀਤ ਗਿਆ।

## ਉਸਤਾਦ ਵਲਾਇਤ ਖਾਨ

ਮੈਨੂੰ ਪਤਾ ਹੈ ਕਿ ਜਦੋਂ ਸਤਿਗੁਰੂ ਜੀ ਅਜਿਹੇ ਕਲਾਕਾਰ ਨੂੰ ਸਾਧ ਸੰਗਤ ਨੂੰ ਸੁਣਾਣ ਵਾਸਤੇ ਬੁਲਾਂਦੇ ਹਨ ਤਾਂ ਕਲਾਕਾਰ ਕਹਿੰਦਾ ਹੈ, ਜੀ ਅਸਾਂ ਤਾਂ ਜ਼ਿਆਰਤ ਕਰਨੀ ਹੈ, ਆਸ਼ੀਰਵਾਦ ਲੈਣੀ ਹੈ, ਪਰ ਕਲਾਕਾਰ ਨੂੰ ਜੇ ਆਪਣੀ ਅਕੀਦਤ ਨਾ ਹੋਵੇ ਤਾਂ ਦੂਜੀ ਵਾਰ ਕਿਸੇ ਪਾਵਨ ਸਥਾਨ ਤੇ ਉਹਦਾ ਜਾਣਾ ਮੁਸ਼ਕਲ ਹੋ ਜਾਂਦਾ ਹੈ। ਸਤਿਗੁਰੂ ਜੀ ਕਲਾਕਾਰਾਂ ਦੀ ਇਸ ਕਮਜ਼ੋਰੀ ਨੂੰ ਜਾਣਦੇ ਹਨ, ਪਰ ਉਹ ਕਦਰ ਸ਼ਨਾਸ ਹੋਣ ਦੇ ਨਾਤੇ ਨਕਦ ਨਾਵਾਂ ਕਈ ਵੇਰ ਬੰਦੇ ਦੀ ਸੋਚ ਤੋਂ ਵੀ ਵੱਧ ਦੇ ਦਿੰਦੇ ਹਨ।

ਮੈਂ ਮੇਲਾ ਕਰਵਾਣ ਵਾਲੇ ਭਰਾਵਾਂ ਚੋਂ ਵਡੇ ਸ. ਸੰਤ ਸਿੰਘ ਦਮਦਮਾ ਤੋਂ ਖਾਂ ਸਾਹਿਬ ਨੂੰ ਰਾਤ ਦੇ ਪ੍ਰੋਗਰਾਮ ਦੀ ਭੇਟਾ ਪੁੱਛੀ ਤਾਂ ਉਨ੍ਹਾਂ ਦੱਸਿਆ 10,000/- ਦੀ ਆਗਿਆ ਹੋਈ ਸੀ। ਪਿੰਡਾਂ ਦੇ ਲੋਕਾਂ ਨੂੰ ਜੇ ਡੇਢ ਦੋ ਘੰਟੇ ਸਿਤਾਰ ਵਜਾਣ ਦਾ ਮੁੱਲ 10,000/- ਪਤਾ ਲੱਗੇ ਤਾਂ ਉਹਨਾਂ ਲਈ ਅਚਰਜ ਹੋਵੇ ਪਰ ਕਲਾਕਾਰ ਨੇ ਤਾਂ ਕਲਾ ਪ੍ਰਖਰਤਾ ਲਈ ਜ਼ਿੰਦਗੀ ਲਗਾਈ ਹੁੰਦੀ ਹੈ।

ਸ੍ਰੀ ਸਤਿਗੁਰੂ ਜੀ ਨੇ ਆਪਣੀ ਕਾਰ ਵਿਚ ਖਾਂ ਸਾਹਿਬ ਨੂੰ ਬੈਠਾਲ, ਨਾਲ ਆਪ ਹੋ, ਜੀਵਨ ਨਗਰ, ਮਸਤਾਨ ਗੜ੍ਹ ਅਤੇ ਹੋਰ ਇਲਾਕਾ 12 ਵਜੇ ਤਕ ਵਖਾਇਆ ਅਤੇ ਫਿਰ

ਇਸ਼ਨਾਨ ਕਰ, ਪ੍ਰਸ਼ਾਦ ਛਕ ਕੇ ਨਿੱਤ ਵਾਂਗ ਆਰਾਮ ਕੀਤਾ ।

## ਸ਼ਾਮ ਦਾ ਦੀਵਾਨ

ਅੱਜ ਵੀ ਕਥਾ, ਨਾਮ ਸਿਮਰਨ ਅਤੇ ਸ਼ਬਦ ਕੀਰਤਨ ਦਾ ਕਾਰਜ ਕਰਮ ਬਦਲਿਆ ਹੋਇਆ ਸੀ । ਮੇਰੀ ਪਹੁੰਚ ਦੀਵਾਨ ਵਿਚ 3 ਵਜੇ ਹੋਈ, ਅੱਜ ਪੰਡਾਲ ਕਲ੍ਹ ਨਾਲੋਂ ਡਿਊਢਾ ਸੀ । ਸੰਗਤ ਬਹੁਤ ਜ਼ਿਆਦਾ ਤਾਦਾਦ ਵਿਚ ਬੈਠੀ ਹੋਈ ਸੀ । ਮੇਰੇ ਜਾਂਦਿਆਂ ਨੂੰ ਰਾਗ ਨਾਇਕੀ ਕਾਨੜੇ ਵਿਚ ਸ਼ਬਦ ਜਾਰੀ ਸੀ :

ਜਉ ਰਾਜੁ ਦੇਹਿ ਤ ਕਵਨ ਬਡਾਈ ।
ਜਉ ਭੀਖ ਮੰਗਾਵਹਿ ਤ ਕਿਆ ਘਟ ਜਾਈ ।

ਸ੍ਰੀ ਸਤਿਗੁਰੂ ਜੀ ਦਿਲਰੁਬਾ ਵਜਾਂਦੇ ਭਰਪੂਰ ਹਿੱਸਾ ਲੈ ਰਹੇ ਸਨ ।

ਸਟੇਜ ਉਤੇ ਗਾਉਣ-ਵਜਾਉਣ ਵਾਲਿਆਂ ਦੀ ਬਹੁਤਾਤ ਸੀ : ਮਹਾਰਾਜ ਬੀਰ ਸਿੰਘ ਜੀ, ਸ. ਮਹਿੰਦਰ ਸਿੰਘ ਠੁਮਰੀ, ਸ. ਅਵਤਾਰ ਸਿੰਘ ਤਬਲਾ ਵਾਦਕ, ਸ੍ਰੀ ਗੁਰਦੇਵ ਸਿੰਘ ਸਰੋਦ ਵਾਦਕ, ਸ੍ਰੀ ਹਰਭਜਨ ਸਿੰਘ ਸਿਤਾਰ ਵਾਦਕ, ਸ੍ਰੀ ਹਰਬੰਸ ਸਿੰਘ ਘੁੱਲਾ ਹਰਮੋਨੀਅਮ, ਸੰਤ ਖਜ਼ਾਨ ਸਿੰਘ ਤਬਲਾ ਅਤੇ ਗਾਉਣ ਵਾਲਿਆਂ ਦਾ ਛੋਟਾ ਗਰੁਪ ।

ਸੰਤੋਖ ਸਿੰਘ ਸਾਜਨ ਦਾ ਪਿਤਾ ਸੰਤ ਈਸ਼ਰ ਸਿੰਘ ਖੋਟੇ ਵਾਲਾ, ਸਰੀਰ ਵਲੋਂ ਬਿਰਧ ਅਤੇ ਜੁੜਿਆ ਹੋਇਆ ਸੀ, ਉਸ ਨੂੰ ਉਸਦਾ ਇਕ ਪੁੱਤਰ ਚੁਕ ਕੇ ਸਤਿਗੁਰੂ ਜੀ ਨੂੰ ਨਮਸਕਾਰ ਕਰਵਾਣ ਹਿਤ ਲਿਆਇਆ । ਸਤਿਗੁਰੂ ਜੀ ਨੇ ਬਿਰਧ ਬਾਬੇ ਦੀ ਗੱਲ੍ਹ ਤੇ ਚਟੋਕੀ ਮਾਰ ਕੇ ਸਨੇਹ ਪਰਗਟ ਕੀਤਾ ।

ਇਕ ਸੰਤ ਸੂਰਤਾ ਸਿੰਘ ਕਰੀ ਵਾਲਾ, ਸਪੁਤ੍ਰ ਸੰਤ ਦਸੌਂਧਾ ਸਿੰਘ ਖਿਆਲਾ, ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਦਾ ਵਿਸ਼ੇਸ਼ ਧਿਆਨ ਰਖਿਆ ਕਰਦੇ ਸਨ, ਇਸ ਗਰੀਬ ਸਿਖ ਨੇ ਵਧੀਆ ਗੁਲਾਬਾਂ ਦਾ ਹਾਰ ਲਿਆ ਕੇ ਸ੍ਰੀ ਸਤਿਗੁਰੂ ਜੀ ਨੂੰ ਪਹਿਨਾਇਆ ਅਤੇ ਫਿਰ ਉਸਨੇ ਮੰਚ ਉਤੇ ਬੈਠੀ ਸੰਗਤ ਉਤੇ ਗੁਲਾਬ ਪੱਤੀਆਂ ਦਾ ਮੀਂਹ ਬਰਸਾ ਦਿੱਤਾ ।

3.30 ਹੋਏ ਤਾਂ ਸਰਬ ਸ੍ਰੀ ਬਲਜੀਤ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ ਨੇ ਨਾਇਕੀ ਕਾਨੜੇ ਵਿਚ 'ਹਰਿ ਹਰਿ ਨਾਮੁ ਨਿਧਾਨ ਹੈ' ਸ਼ਬਦ ਗੈਵਿਆਂ ਅਤੇ ਫਿਰ ਪੰਡਿਤ ਗੋਪਾਲ ਸਿੰਘ ਦੁਆਰਾ ਅਰਦਾਸ ਹੋਣ ਤੇ ਦੀਵਾਨ ਦੀ ਸਮਾਪਤੀ ਹੋ ਗਈ ।

## ਪਾਠੀਆਂ ਨਾਲ ਬੈਠਕ

ਦੀਵਾਨ ਤੋਂ ਪਿਛੋਂ ਲਗਭਗ ਸੱਤ ਦਰਜਨ ਪਾਠੀਆਂ ਦੀ ਇਕ ਮੀਟਿੰਗ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਈ, ਜਿਸ ਵਿਚ ਸਵਾ ਲਖ ਪਾਠਾਂ ਦੇ ਬਕਾਏ ਦੀ ਪੂਰਤੀ ਵਾਸਤੇ ਵਿਚਾਰ ਕੀਤੀ ਗਈ । ਸਤਿਗੁਰੂ ਜੀ ਨੇ ਉਹਨਾਂ ਪਾਠੀਆਂ ਲਈ ਮੁਆਵਜ਼ੇ ਦਾ ਜ਼ਿਕਰ ਵੀ ਕੀਤਾ ਜਿਨ੍ਹਾਂ ਪਾਸ ਉਪਜੀਵਕਾ ਦਾ ਹੋਰ ਸਾਧਨ ਕੋਈ ਨਹੀਂ ਸੀ । ਪਾਠੀਆਂ ਨੂੰ ਕਿਹਾ ਗਿਆ, ਆਪਣੇ ਵਿਚੋਂ ਇਕ ਮੁਖੀ ਚੁਣ ਕੇ ਸਤਿਗੁਰੂ ਜੀ ਨੂੰ ਰੀਪੋਰਟ ਕਰਨ ਕਿ ਇਹ ਕੰਮ ਕਿਵੇਂ ਨਿਬੇੜਿਆ ਜਾਵੇ ।

### ਅੰਮ੍ਰਿਤਸਰੀ ਸ਼ਹੀਦਾਂ ਦਾ ਸਥਾਨ

ਸਤਿਗੁਰੂ ਜੀ ਦੇ ਏਥੇ ਦਰਸ਼ਨ ਦਿੰਦਿਆਂ ਹੀ ਸ. ਸਵਰਨ ਸਿੰਘ ਘਿਉ ਵਾਲਾ (ਅੰਮ੍ਰਿਤਸਰੀਆ) ਆਇਆ ਅਤੇ ਉਸ ਸਤਿਗੁਰੂ ਜੀ ਨੂੰ ਸੂਚਿਤ ਕੀਤਾ ਕਿ ਪੰਜਾਬ ਸਰਕਾਰ ਵਲੋਂ, ਜਿਸਦੇ ਮੁਖੀ ਸ. ਪ੍ਰਕਾਸ਼ ਸਿੰਘ ਬਾਦਲ ਹਨ, ਅੰਮ੍ਰਿਤਸਰ ਵਿਖੇ ਹੋਏ ਨਾਮਧਾਰੀ ਸ਼ਹੀਦਾਂ ਦਾ, ਰਾਮ ਬਾਗ਼ ਹਸਪਤਾਲ ਕੋਲ ਦਾ ਸਥਾਨ, ਨਾਮਧਾਰੀ ਸੰਗਤ ਨੂੰ ਹਸਤਾਂਤ੍ਰਿਤ ਕਰ ਦਿੱਤਾ ਗਿਆ ਹੈ। ਸਤਿਗੁਰੂ ਜੀ ਨੇ ਮਾਈਕ ਦੁਆਰਾ ਸੰਗਤ ਨੂੰ ਦੱਸਿਆ ਕਿ ਇਹ ਜਗਹ 1040 ਮੁਰੱਬਾ ਗਜ਼ ਅਰਥਾਤ ਦੋ ਕਨਾਲ ਦੇ ਲਗਭਗ ਹੈ। ਅਜੇ ਦੂਜੀ ਹੋਰ ਜਗਹ ਲਈ ਜਤਨ ਜਾਰੀ ਰਖੇ ਜਾਣਗੇ।

### ਜਥੇਦਾਰ ਸੇਵਾ ਸਿੰਘ ਜਗਾਧਰੀ ਸੂਬਾ

ਸ੍ਰੀ ਸਤਿਗੁਰੂ ਜੀ ਵਲੋਂ ਜਗਾਧਰੀ ਵਾਲੇ ਸੰਤ ਸੇਵਾ ਸਿੰਘ ਜਥੇਦਾਰ ਨੂੰ ਯੂ. ਪੀ. ਦਾ ਸੂਬਾ ਸਥਾਪਤ ਕੀਤਾ ਗਿਆ ਹੈ। ਸੂਬਾ ਜੀ ਤਾਂ ਅੱਜ ਤੋਂ ਕੁਛ ਸਮਾ ਪਹਿਲਾਂ ਹੀ ਸਨ, ਪਰ, ਅੱਜ ਪੰ: ਗੋਪਾਲ ਸਿੰਘ ਜੀ ਨੇ ਇਸ ਦੀ ਤਸਦੀਕ ਚਾਹੀ ਜੁ ਸਤਿਗੁਰੂ ਜੀ ਵਲੋਂ ਹੋ ਗਈ। ਸੂਬਾ ਜੀ ਨੇ ਭਰੇ ਦੀਵਾਨ ਵਿਚ ਉਠ ਕੇ ਇਸ ਨੂੰ ਸਵੀਕਾਰ ਕੀਤਾ।

### ਪੈਸਿਆਂ ਵਾਲੇ

ਇਸੇ ਇਕਤਰਤਾ ਵਿਚ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ : ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ, ਸ੍ਰੀ ਭੈਣੀ ਸਾਹਿਬ ਕਦੇ ਨੇਪਰੇ ਨਾ ਚੜ੍ਹ ਸਕਦਾ ਜੇ ਗੱਲ ਸਿਰਫ਼ ਪੈਸੇ ਵਾਲਿਆਂ ਅਰਥਾਤ ਮਾਇਆ ਧਾਰੀਆਂ ਉਤੇ ਹੀ ਨਿਰਭਰ ਹੁੰਦੀ। ਹੈਦਰਾਬਾਦ ਵਾਲਿਆਂ ਤੇ ਬੜਾ ਮਾਣ ਸੀ, ਥਾਈਲੈਂਡ ਵਾਲਿਆਂ ਤੇ ਬੜੀ ਆਸ ਸੀ, ਜੀਵਨ ਨਗਰ ਇਲਾਕੇ ਦੇ ਸਰਦੇ ਪੁੱਜਦੇ ਆਦਮੀਆਂ ਉਤੇ ਵੀ ਬੜਾ ਫ਼ਖ਼ਰ ਸੀ, ਪਰ ਇਸ ਯੱਗ ਵਿਚ ਮਹਾਨਤਮ ਭਾਗ ਤਾਂ 50-50, 100-100, 1000-1000 ਤੇ 1500 ਸੌ ਰੁਪੈ ਤਕ ਦੇਣ ਵਾਲਿਆਂ ਦਾ ਹੈ। ਇਹਨਾਂ ਸਾਨੂੰ ਥੁੜਨ ਨਹੀਂ ਦਿੱਤਾ। ਹਾਂ, ਪਰ ਅਫਰੀਕਾ ਵਾਲਿਆਂ ਨੇ ਜ਼ਰੂਰ ਸਾਡੀ ਭਰਪੂਰ ਸਹਾਇਤਾ ਕੀਤੀ ਹੈ, ਹੋਰ ਕਿਸੇ ਨਹੀਂ।

### ਸ. ਨਿਰੰਜਨ ਸਿੰਘ ਚੱਕ ਦੇਸ ਰਾਜ

ਏਸ ਸੰਗਤ ਵਿਚ ਇਕ ਬਜ਼ੁਰਗ ਲੰਮੀ ਸਫੇਦ ਦਾੜ੍ਹੀ, ਐਨਕਾਂ ਅਤੇ ਸਫੇਦ ਬਸਤਰਾਂ ਵਾਲੇ ਆਕਰਸ਼ਕ ਸੱਜਣ ਬੈਠੇ ਹੋਏ ਸਨ। ਜਦੋਂ ਮੈਂ ਉਹਨਾਂ ਬਾਰੇ ਸਤਿਗੁਰੂ ਜੀ ਤੋਂ ਜਾਨਣਾ ਚਾਹਿਆ ਤਾਂ ਸ੍ਰੀ ਹਜ਼ੂਰ ਨੇ ਦੱਸਿਆ : ਇਹ ਸਰਦਾਰ ਜੀ ਸੰਤ ਹਜ਼ੂਰਾ ਸਿੰਘ ਕੂਰੀ ਵਾਲਿਆਂ ਦੇ ਭਤੀਜੇ ਹਨ। ਅਤੇ ਉਚੇਚ ਕਰਕੇ ਵਲਾਇਤੋਂ ਏਥੇ ਮੰਗਵਾਏ ਹਨ। ਇਹਨਾਂ ਨੂੰ ਕਿਹਾ ਸੀ ਕਿ ਮੇਲੇ ਤੋਂ ਪਹਿਲੋਂ ਏਥੇ ਆ ਕੇ ਮਿਲਣ, ਪਰ ਮੇਲੇ ਵਿਚ ਆਇਆਂ ਇਹਨਾਂ ਨਾਲ ਗੱਲ ਬਾਤ ਨਹੀਂ ਹੋ ਸਕਣੀ। ਇਹ ਚਾਹੁੰਦੇ ਹਨ

ਕਿ ਅਸੀਂ ਵਿਦੇਸ਼ਾਂ ਵਿਚ ਮਾਡਰਨ ਤਰੀਕੇ ਦਾ ਪ੍ਰਚਾਰ ਸੈਂਟਰ ਖੋਲ੍ਹੀਏ। ਇਹ, ਉਹਦੀਆਂ ਕੁਛ ਤਜਵੀਜ਼ਾਂ ਲਿਆਏ ਹਨ।

ਸ. ਨਿਰੰਜਨ ਸਿੰਘ (65) ਨੇ ਦੱਸਿਆ ਕਿ ਉਹ ਦੇਸ ਵਿਚ ਪਹੁੰਚ ਤਾਂ ਪਹਿਲਾਂ ਹੀ ਗਏ ਸਨ ਪਰ ਆਉਂਦਿਆਂ ਹੀ ਸਰੀਰ ਅਸਵਸਥ ਹੋ ਗਿਆ। ਸਮੇ ਸਿਰ ਦਰਸ਼ਨ ਨਹੀਂ ਕੀਤੇ ਜਾ ਸਕੇ।

ਅਗਲੇ ਦਿਨ ਸੱਚੇ ਪਾਤਸ਼ਾਹ ਜੀ ਨੇ ਪੰਡਿਤ ਗੋਪਾਲ ਸਿੰਘ ਜੀ ਨੂੰ ਕਿਹਾ ਕਿ ਉਹ ਸ. ਨਿਰੰਜਨ ਸਿੰਘ ਨੂੰ ਆਪਣੀ ਅਰਦਾਸ ਅਤੇ ਹੋਰ ਰਹੁ ਰੀਤਾਂ ਬਾਰੇ ਗਿਆਨ ਦੇਣ।

## ਦਸਵੰਧ ਬਾਰੇ

ਪਾਠੀਆਂ, ਜਥੇਦਾਰਾਂ, ਸੂਬਿਆਂ ਅਤੇ ਹੋਰ ਪ੍ਰਤਿਸ਼ਠਤ ਵਿਅਕਤੀਆਂ ਦੀ ਏਸੇ ਸਭਾ ਵਿਚ ਸਤਿਗੁਰੂ ਜੀ ਨੇ ਇੰਜ ਫ਼ਰਮਾਇਆ : ਸਤਿਗੁਰਾਂ ਨੇ ਐਸੀ ਹੀ ਖੇਡ ਬਣਾਈ ਹੋਈ ਹੈ ਕਿ ਲੰਗਰ ਦੀ ਸੇਵਾ ਕਰਨ ਵਾਲਿਆਂ ਦਾ ਇਕ ਲੈਵਲ ਰਖਿਆ ਹੋਇਆ ਹੈ, ਓਦੂੰ ਉਤੇ ਜ਼ਰਾ ਹੋ ਜਾਣ ਤਾਂ ਉਨ੍ਹਾਂ ਨੂੰ ਲੰਗਰ ਸੇਵਾ ਦਾ ਕੰਮ ਨਹੀਂ ਦਿੱਤਾ ਜਾਂਦਾ।

"ਜਿਵੇਂ ਕੋਈ ਮੱਝ ਵੇਚਦਾ ਹੈ, ਕੱਟੀ ਵੇਚਦਾ ਹੈ ਉਹ ਦਸਵੰਧ ਕਢਦਾ ਹੈ। ਜੇ ਜ਼ਰਾ ਏਦੂੰ ਉਤਾਂਹ ਹੋ ਜਾਵੇ, ਪੈਲੀਆਂ ਬਹੁਤੀਆਂ ਹੋ ਜਾਣ ਤਾਂ ਦਸਵੰਧ ਕਢਣਾ ਬੰਦ ਹੋ ਜਾਂਦਾ ਹੈ। ਤੁਹਾਨੂੰ ਪਤਾ ਈ ਹੈ, ਤੁਸੀਂ ਏਥੇ ਸਾਰੇ ਵਿਹਾਰਾਂ ਵਾਲੇ ਬੈਠੇ ਓ ਕਿ ਅਸੀਂ ਕਿੰਨਾ ਕੁ ਦਸਵੰਧ ਕਢਦੇ ਹਾਂ। ਤੁਸੀਂ ਏਥੇ ਸੂਬੇ, ਜਥੇਦਾਰ ਤੇ ਹੋਰ ਜ਼ਿੰਮੇਵਾਰ ਬੈਠੇ ਓ, ਦਸਵੰਧ ਦਾ ਸਿਲਸਿਲਾ ਜਾਰੀ ਕਰੋ। ਲੰਗਰ ਅਤੇ ਲੰਗਰ ਨਾਲ ਸੰਬੰਧਤ ਖਰਚੇ ਏਸੇ ਰਾਹੋਂ ਪੂਰੇ ਹੋਣੇ ਹਨ। ਇਸ ਤਰ੍ਹਾਂ ਕਰਨ ਨਾਲ ਦੂਜਿਆਂ ਨਾਲ ਸੰਪਰਕ ਵੀ ਬਣਿਆ ਰਹਿੰਦਾ ਹੈ। ਨੈਰੋਬੀ ਵਿਚ ਰੋਜ਼ ਸਵੇਰੇ ਵਾਰ ਅਤੇ ਸ਼ਾਮ ਦਾ ਕੀਰਤਨ ਹੁੰਦਾ ਹੈ, ਉਹ ਐਤ ਜਾਂ ਵੀਰਵਾਰ ਤਕ ਹੀ ਮਹਿਦੂਦ ਨਹੀਂ ਰਹਿੰਦੇ। ਨਿਤਨੇਮ ਵੀ ਉਹ ਇਕ ਘੰਟਾ ਜ਼ਰੂਰ ਕਰਦੇ ਹਨ।

## ਪਾਠਾਂ ਬਾਰੇ

ਸਤਿਗੁਰੂ ਜੀ ਦਾ ਕਥਨ ਜਾਰੀ ਰਿਹਾ : ਤੁਸੀਂ ਸਾਰੇ ਸਿਆਣੇ ਬੈਠੇ ਓ, ਜਿਨ੍ਹਾਂ ਨੂੰ ਪਾਠ ਕਰਨ ਲਈ ਦੇਣੇ ਹਨ, ਉਹਨਾਂ ਨੂੰ ਸੁਚ-ਪਵਿਤਰਤਾ ਦੀ ਨਸੀਹਤ ਫੇਰ ਤੋਂ ਕਰਨੀ ਹੈ। ਦੂਜਾ, ਭੂੰਡ ਪਾਠ ਨਹੀਂ ਕਰਨੇ ਅਛੀ ਤਰ੍ਹਾਂ ਲਗ ਮਾਤਰਾ ਲਾ ਕੇ, ਬੋਲ ਕੇ ਪਾਠ ਕਰਨੇ ਹਨ। ਸਤਿਗੁਰੂ ਜੀ ਨੇ ਪੰਡਿਤ ਹੁਰਾਂ ਦੇ ਕਹਿਣ ਦਾ ਉੱਤਰ ਦਿੰਦਿਆਂ ਆਖਿਆ ਕਿ ਰੋਜ਼ ਪਾਠ ਕਰਨ ਨਾਲ ਪਾਠ ਸਰਲ ਅਤੇ ਤੇਜ਼ ਹੋ ਜਾਂਦਾ ਹੈ। ਪਾਠ ਦੀ ਰਫ਼ਤਾਰ ਵਧ ਜਾਣ ਨਾਲ, ਜੋ ਪਹਿਲਾਂ ਇਕ ਮਹੀਨੇ ਵਿਚ ਹੁੰਦਾ ਹੈ ਉਹ ਪੌਣੇ ਅਤੇ ਅੱਧੇ ਵਿਚ ਮੁੱਕ ਜਾਂਦਾ ਹੈ।

ਏਥੋਂ ਉਠ ਕੇ ਸਤਿਗੁਰੂ ਜੀ ਬਾਹਰ ਕਿਸੇ ਹੋਰ ਪਿੰਡ ਜਾਣ ਲਈ ਚਲੇ ਪਰ ਘੰਟੇ

ਪਿਛੋਂ ਆ ਕੇ ਇਨ੍ਹਾਂ ਬੈਠੇ ਸਿੰਘਾਂ ਨਾਲ ਫੇਰ ਗੱਲ ਕਰਨੀ ਸੀ। ਮੈਂ ਉਠ ਕੇ ਲੰਗਰ ਪਾਣੀ ਛਕਣ ਲਈ ਚਲਾ ਗਿਆ।

## ਵਿਸ਼ੇਸ਼ ਲੰਗਰ

ਲੰਗਰ ਭਾਵੇਂ ਉਹੋ ਸੀ ਜੁ ਸਭਨਾਂ ਨੂੰ ਮਿਲਦਾ-ਵਰਤਦਾ ਸੀ ਪਰ ਸ੍ਰੀ ਜੀਉਣ ਸਿੰਘ-ਸ੍ਰੀ ਕੁਲਦੀਪ ਸਿੰਘ ਨਕੋੜਾ ਅਤੇ ਪਰਵਾਰ ਦੇ ਹੋਰ ਮੈਂਬਰਾਂ ਵਲੋਂ ਕੁਝ ਵਿਸ਼ੇਸ਼ ਪ੍ਰਾਹੁਣਿਆਂ, ਉਚੇਚੇ ਸੱਦੇ ਤੇ ਬੁਲਾਇਆਂ ਹੋਇਆਂ, ਕੁਝ ਸਾਡੇ ਵਰਗੇ ਬੁਢੇ ਜ਼ਿੰਮੇਵਾਰਾਂ ਆਦਿ ਨੂੰ ਸਫ਼ਾਂ ਤੇ ਬਿਠਾ ਕੇ ਬਰਤਨਾਂ ਵਿਚ ਅੰਨ ਪਰੋਸਿਆ ਜਾਂਦਾ ਸੀ। ਏਨਾ ਫ਼ਰਕ ਜ਼ਰੂਰ ਸੀ ਕਿ ਇਨ੍ਹਾਂ ਨੂੰ ਲੋੜ ਅਨੁਸਾਰ ਦੇਸੀ ਘਿਉ ਵੀ ਮਿਲ ਜਾਂਦਾ ਸੀ। ਇਸ ਲੰਗਰ ਵਿਚ ਉਹ ਸਾਰੇ ਪ੍ਰਬੰਧਕ ਅਤੇ ਸੇਵਾਦਾਰ ਆਉਂਦੇ ਸਨ ਜੁ ਦਿਨ ਤੇ ਰਾਤ ਪਹਿਰੇ ਤੇ, ਅਤੇ ਹੋਰ ਜ਼ਿੰਮੇਵਾਰੀਆਂ ਤੇ ਡਟੇ ਰਹਿੰਦੇ ਸਨ।

## ਸਾਈਕਲ ਤੇ ਜੋੜੇ

ਦੋ ਦਿਨਾਂ ਤੋਂ ਗੁਆਂਢੀ ਪਿੰਡ ਹਾਰਨੀਆਂ ਦੇ ਨਾਮਧਾਰੀ ਜਥੇ ਨੇ ਸਾਈਕਲਾਂ ਅਤੇ ਜੋੜਿਆਂ ਦੀ ਸੰਭਾਲ ਦਾ ਕੰਮ ਆਪਣੇ ਜ਼ਿੰਮੇ ਲਿਆ ਹੋਇਆ ਸੀ। ਦੋ ਦਿਨਾਂ ਦੇ ਅਨੁਭਵ ਨੇ ਦੱਸਿਆ ਕਿ ਇਹ ਸਿੰਘ ਬੜੀ ਯੋਗਤਾ ਨਾਲ ਕੰਮ ਕਰ ਰਹੇ ਸਨ। ਅਜੇ ਦੋ ਦਿਨ ਹੋਰ ਇਨ੍ਹਾਂ ਸਾਧ ਸੰਗਤ ਦੀ ਖ਼ਿਦਮਤ ਕਰਨੀ ਹੈ।

## ਕਵੀ ਦਰਬਾਰ

ਵਿਸ਼ਾਲ ਪੰਡਾਲ ਵਿਚ ਰਾਤ ਨੂੰ 7 ਵਜੇ ਕਵੀ ਦਰਬਾਰ ਜਾਰੀ ਹੋ ਗਿਆ। ਸਟੇਜ ਸਕੱਤਰ ਸੰਤ ਜੀਉਣ ਸਿੰਘ ਕਵੀਸ਼ਰ ਸੰਤ ਨਗਰ ਵਾਲੇ ਸਨ। ਕੁਛ ਲੋਕਲ ਕਵੀਆਂ ਤੋਂ ਬਿਨਾਂ ਤਿੰਨ ਸ਼ਾਇਰ ਵਿਸ਼ੇਸ਼ ਤੌਰ ਤੇ ਅਮ੍ਰਿਤਸਰੋਂ ਬੁਲਾਏ ਹੋਏ ਸਨ। 7.45 ਤੇ ਮੈਂ ਕਵੀ ਦਰਬਾਰ ਵਿਚ ਪਹੁੰਚਾ। ਸਟੇਜ ਤਾਂ ਕਵੀ ਜਨਾਂ ਨੇ ਹੀ ਮੱਲਿਆ ਹੋਇਆ ਸੀ। ਸਤਿਗੁਰੂ ਜੀ ਦੀ ਚੰਦੋਆ-ਪਾਲਕੀ ਵੀ ਸ੍ਰੀ ਸਤਿਗੁਰੂ ਜੀ ਦੀ ਉਡੀਕ ਵਿਚ ਸੀ ਅਤੇ ਦੂਰ ਜਿਥੋਂ ਤਕ ਨਜ਼ਰ ਜਾਂਦੀ ਸੀ ਕਵੀ ਦਰਬਾਰ ਸੁਣਨ ਦੇ ਸ਼ੌਕੀਨ ਬੈਠੇ ਹੋਏ ਸਨ। ਬੀਤੀ ਰਾਤ ਨਾਲੋਂ ਹਾਜ਼ਰੀ ਦੁਗੁਣੀ ਸੀ। ਪਿੰਡਾਂ ਦੇ ਲੋਕ ਕਵੀ ਦਰਬਾਰ ਸੁਣਨ ਵਿਚ ਖਾਸ ਦਿਲਚਸਪੀ ਰਖਦੇ ਹਨ। ਅਸੀਂ ਜਦੋਂ 5 ਸਾਲ ਪਹਿਲਾਂ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਨਾਮ ਨਾਲ ਕਵੀ ਦਰਬਾਰ ਕੀਤਾ ਕਰਦੇ ਸਾਂ ਓਦੋਂ ਵੀ ਹੋਲਿਆਂ ਮੇਲਿਆਂ ਤੇ ਕਵੀ ਦਰਬਾਰ ਸਮੇਂ ਖਾਸ ਇਕੱਠ ਹੋ ਜਾਂਦਾ ਸੀ। ਏਨਾ ਇਕੱਠ ਕਿਸੇ ਵੀ ਹੋਰ ਫੰਕਸ਼ਨ ਤੇ ਨਹੀਂ ਸੀ ਹੁੰਦਾ।

ਸ੍ਰੀ ਸਤਿਗੁਰੂ ਜੀ ਪੂਰੇ 8 ਵਜੇ ਦੀਵਾਨ ਦੀ ਸ਼ੋਭਾ ਵਧਾਣ ਲਈ ਆਏ। ਆਪ ਜੀ ਦੇ ਨਾਲ ਨਿਕਟੀ ਸੇਵਕ ਸਨ। ਇਸ ਸਮੇਂ ਵਿਚ ਬੱਚਿਆਂ ਤੋਂ ਬਿਨਾਂ ਸ. ਕੁਲਜੀਤ ਸਿੰਘ ਜੀਤ ਗੁਰਦਾਸਪੁਰੀ, ਸੰਤ ਗੁਰਬਖ਼ਸ਼ ਸਿੰਘ ਰਾਮਪੁਰੀ, ਭੁਗਤ ਚੁਕੇ ਸਨ। ਸ੍ਰੀ ਸਤਿਗੁਰੂ ਜੀ ਦੇ ਆਉਣ ਤੇ ਸੁਰਿੰਦਰ ਸੁਮਨ ਦਿੱਲੀ ਵਾਲੇ ਨੇ ਇਕ ਗੀਤ ਗੰਵਿਆਂ,

'ਇਹ ਹੈ ਸੋਮਾਂ ਪਿਆਰਾਂ ਦਾ' (ਰਚਨਾ ਪ੍ਰੀਤਮ ਸਿੰਘ ਕਵੀ) ਗੀਤ ਅੱਛੀ ਤਰ੍ਹਾਂ ਗੰਵਿਆਂ ਗਿਆ। ਪਰ ਦੂਜੀ ਬੇਮੌਕਾ ਚੀਜ਼ ਨੇ ਮਜ਼ਾ ਕਿਰਕਿਰਾ ਕਰ ਦਿੱਤਾ। ਉਪਰੰਤ ਵਿਸ਼ੇਸ਼ ਕਵੀ ਲਗੇ। ਇਸ ਮੌਕੇ ਮਹਾਰਾਜ ਬੀਰ ਸਿੰਘ ਜੀ ਉਪਸਥਿਤ ਸਨ। ਸਤਿਗੁਰੂ ਜੀ ਨੇ ਕਹਿ ਕੇ ਛੋਟੇ ਠਾਕਰਾਂ ਨੂੰ ਵੀ ਬੁਲਾਇਆ, ਵੱਡਿਆਂ ਨੂੰ ਵੀ ਚੇਤੇ ਕੀਤਾ।

ਸੰਤ ਜੀਉਣ ਸਿੰਘ ਨੇ ਮੈਨੂੰ ਵੀ 5 ਮਿੰਟ ਵਕਤ ਦਿੱਤਾ ਕਿ ਜੋ ਮਰਜ਼ੀ ਹੈ ਮੈਂ ਕਹਾਂ। ਕਵੀ ਦਰਬਾਰੀਆਂ 'ਚੋਂ ਤਾਂ ਸਾਂ ਨਹੀਂ ਮੁ ਸਮੇਂ ਅਨੁਕੂਲ ਗੱਲਬਾਤ ਮੈਂ ਕਰ ਲਈ। ਸਤਿਗੁਰੂ ਜੀ ਮੇਰੇ ਕਥਨ ਤੇ ਸੰਤੁਸ਼ਟ ਸਨ। ਆਪ ਜੀ ਨੇ ਹਲਕੀ ਤਾਲੀ ਨਾਲ ਮੈਨੂੰ ਸ਼ਾਬਾਸ਼ ਦਿੱਤੀ। ਮੈਂ ਇਸ ਵਿਸ਼ਾਲ ਇਕੱਠ ਦੀ ਮਹਿਮਾ ਵਿਚ ਹੀ ਚੰਦ ਸ਼ਬਦ ਕਹੇ ਸਨ।

ਉਪ੍ਰੰਤ ਨੰਬਰਵਾਰ ਸ. ਵਿਧਾਤਾ ਸਿੰਘ ਕਮਾਲ, ਸ੍ਰੀ ਪਿਆਰਾ ਸਿੰਘ ਰੌਸ਼ਨ (ਬਹੁਤ ਮੋਟੇ) ਤੇ ਸ੍ਰੀ ਜੁਗਿੰਦਰਪਾਲ ਸੇਵਕ (ਤਿੰਨੇ ਅੰਮ੍ਰਿਤਸਰੀ) ਨੇ ਆਪਣੀਆਂ ਰਚਨਾਵਾਂ ਬੜੀਆਂ ਘਰੀੜ-ਘਰੀੜ ਕੇ ਪੜ੍ਹੀਆਂ। ਪਹਿਲੇ ਦੀ ਕਵਿਤਾ ਬਹੁਤ ਵਧੀਆ, ਤੀਜੇ ਦੀ ਵਧੀਆ ਤੇ ਦੂਜੇ ਦੀ ਏਨੀ ਵਾਧੂ ਉਪਮਾ ਨਾਲ ਭਰੀ ਹੋਈ ਸੀ ਕਿ ਸਤਿਗੁਰੂ ਜੀ ਦੀਵਾਨ 'ਚੋਂ ਉਠ ਕੇ ਜਾਣ ਲਈ ਤਿਆਰ ਹੋ ਪਏ। ਯੋਗ ਉਪਮਾ ਤਾ ਕਦਰਦਾਨੀ 'ਚੋਂ ਨਿਕਲਦੀ ਹੈ, ਜ਼ਮੀਨ ਅਸਮਾਨ ਦੇ ਕਲਾਬੇ ਮੇਲਣ ਵਾਲੀ ਤਾਂ ਝੂਠੀ ਚਾਪਲੂਸੀ ਹੁੰਦੀ ਹੈ। ਸਤਿਗੁਰੂ ਉਪਮਾ ਬਾਰੇ ਖ਼ੂਬ ਸਮਝਦੇ ਹਨ। ਤਿੰਨਾਂ ਹੀ ਕਵੀਆਂ ਨੇ ਜੀਵਨ ਨਗਰ ਇਲਾਕੇ ਦੀ ਜ਼ਮੀਨ ਦਾ ਖਰੀਦਣਾ, ਨਾਮਧਾਰੀਆਂ ਦੀ ਮਿਹਨਤ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਤੇ ਅਜੋਕੇ ਸਮੇਂ ਵਿਚ ਸਤਿਗੁਰੂ ਜੀ ਦੀ ਬਾਗ਼ ਫੁਲਵਾੜੀ ਨੂੰ ਸ੍ਰੀ ਸਤਿਗੁਰੂ ਜੀ ਵਲੋਂ ਮਿਹਰਾਂ ਭਰੀ ਸੰਭਾਲ ਦਾ ਚਰਚਾ ਸੀ।

ਕਵੀ ਦਰਬਾਰ ਦੇ ਦੂਜੇ ਦੌਰ ਸਮੇਂ ਸੱਚੇ ਪਾਤਸ਼ਾਹ ਆਰਾਮ ਲਈ ਚਲੇ ਗਏ। ਰਾਤੀਂ 11 ਵਜੇ ਤਕ ਕਵੀ ਦਰਬਾਰ ਜਾਰੀ ਰਿਹਾ।

## 16 ਅਕਤੂਬਰ 1979, ਮੰਗਲਵਾਰ
## ਮੇਲਾ ਦਮਦਮਾ (ਸਰਸਾ)

ਮੈਂ ਅੱਜ 5.30 ਸਵੇਰੇ ਆਸਾ ਦੀ ਵਾਰ ਵਿਚ ਪਹੁੰਚ ਗਿਆ। ਇਸ ਵੇਲੇ ਕੀਰਤਨ ਕਰਨ ਵਾਲੇ ਮੁਖੀ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ, ਅਵਤਾਰ ਸਿੰਘ, ਖਜ਼ਾਨ ਸਿੰਘ ਹਰਬੰਸ ਸਿੰਘ ਘੁੱਲਾ ਇਕ ਪਾਸੇ ਸਨ। ਇਹਨਾਂ ਸਭਨਾਂ ਦੇ ਹਥੀਂ ਆਪਣੇ ਆਪਣੇ ਸਾਜ਼ ਸਨ, ਦੂਜੇ ਬੰਨੇ ਸਨ ਸੰਤ ਦਲੀਪ ਸਿੰਘ, ਸੰਤ ਹਰਭਜਨ ਸਿੰਘ (ਹਾਰਮੋਨੀਅਮ) ਸੰਤ ਗੁਰਮੁਖ ਸਿੰਘ (ਢੋਲਕੀ), ਸੰਤ ਧਰਮ ਸਿੰਘ ਮੁਕਤਾ, ਸੰਤ ਕਰਤਾਰ ਸਿੰਘ (ਪਉੜੀ) (ਸਾਰੇ ਸੰਤ ਨਗਰੀਏ), ਸੰਤ ਗਿਆਨ ਸਿੰਘ ਜਥੇਦਾਰ, ਸੰਤ ਬਲਕਾਰ ਸਿੰਘ (ਅਜਕਲ ਲੁਧਿਆਣਾ)!

ਜੇ ਮੈਂ ਆਪਣੇ ਏਧਰ ਓਧਰ ਵੇਖਿਆ ਤਾਂ ਕਰੀਬ ਵੀਹ ਕੁ ਸਰੀਰ ਬੈਂਕੋਕ (ਥਾਈਲੈਂਡ) ਤੋਂ ਵੀ ਆਏ ਲਗਦੇ ਸਨ, ਜਿਨ੍ਹਾਂ ਦੇ ਨਾਮ ਜਾਣਦਾ ਹਾਂ ਉਨ੍ਹਾਂ ਦੀ ਹਾਜ਼ਰੀ ਲਾ ਲੈਂਦਾ ਹਾਂ : ਸੂਬਾ ਸੰਤ ਕਿਰਪਾਲ ਸਿੰਘ ਜੀ, ਸੇਠ ਪਿਆਰਾ ਸਿੰਘ, ਸੇਠ

ਕਰਤਾਰ ਸਿੰਘ, ਸੇਠ ਅਮੋਲਕ ਸਿੰਘ, ਸੰਤ ਮਹਿੰਦਰ ਸਿੰਘ, ਸੰਤ ਮਹਿੰਦਰ ਸਿੰਘ ਨਾਇਲਕ, ਸੰਤ ਹਰਭਜਨ ਸਿੰਘ ਨਿਰਮਲ, ਸੰਤ ਸਵਰਨਪਾਲ ਸਿੰਘ, ਸ. ਅਮਰ ਸਿੰਘ ਚਾਵਲਾ, ਸੰਤ ਸਤਪਾਲ ਸਿੰਘ, ਚੰਗਮਈ ਤੋਂ ਸੰਤ ਕਰਤਾਰ ਸਿੰਘ ਸੇਠੀ, ਸੰਤ ਰਤਨ ਸਿੰਘ ਚਾਵਲਾ ਆਦਿ ਅਨੇਕਾਂ ਸਰੀਰ ਬੈਠੇ ਸਨ ।

ਕੀਰਤਨ ਦੇ ਸੁਭਾਵਕ ਆਨੰਦ ਵਿਚ ਸਤਿਗੁਰੂ ਜੀ ਦਾ ਦਿਲਰੁਬਾ ਉਤੇ ਗਜ਼ ਖਿੱਚਣਾ ਜਾਂ ਫਿਰ ਤਰਬਕਾਰੀ ਕਰਨਾ ਹੋਰ ਵੀ ਵਾਧਾ ਕਰ ਦਿੰਦੇ । ਅਜਿਹੇ ਮੌਕੇ ਸੰਤ ਖ਼ਜ਼ਾਨ ਸਿੰਘ ਦੇ ਅੰਗੂਠੇ ਤੇ ਪਹਿਲੀ ਉਂਗਲੀ ਵਿਚ ਅੜੀ ਘੁੰਘਰੂਆਂ ਦੀ ਖੂੰਟੀ ਛਣਕ ਕੇ ਕਿਸੇ ਨਾਚ ਮਹਿਫਲ ਦਾ ਅਹਿਸਾਸ ਕਰਾ ਜਾਂਦੀ ਹੈ ।

ਨਮਸਕਾਰ ਕਰਨ ਵਾਲਿਆਂ ਦਾ ਤਾਂਤਾ ਨਿਰੰਤਰ ਜਾਰੀ ਰਹਿੰਦਾ ਹੈ, ਇਕ ਪਾਸਿਓਂ ਇਸਤਰੀਆਂ ਦੂਜੀ ਤਰਫ਼ੋਂ ਪੁਰਸ਼ ।

## ਵਿਸ਼ੇਸ਼ ਧਿਆਨ

ਪੌਣੇ ਕੁ ਛੇ ਦਾ ਵਕਤ ਹੋਵੇਗਾ ਕਿ ਸ੍ਰੀ ਹਜ਼ੂਰ ਨੇ ਸੰਤ ਗੁਰਮੁਖ ਸਿੰਘ ਨਿਜੀ ਡਰਾਈਵਰ ਨੂੰ ਲਿਖ ਕੇ ਦਿੱਤਾ ਕਿ ਉਹ ਕਵੀ ਹੁਰਾਂ ਤੇ ਗੁਰਦੇਵ-ਹਰਭਜਨ ਦਾ ਪਤਾ ਕਰੇ, ਉਹ ਕਿਤੇ ਪਿੱਛੇ ਨਾ ਬੈਠੇ ਹੋਣ । (ਅੱਜ ਕੱਲ੍ਹ ਉਨ੍ਹਾਂ ਨਾਲ ਲੜਾਈ ਅਤੇ ਪ੍ਰੇਮ ਦੀ ਖੇਡ ਚਲਦੀ ਹੈ) ਗੁਰਮੁਖ ਸਿੰਘ ਦੋਹਾਂ ਨੂੰ ਲਭਦਾ ਮੇਰੇ ਪਾਸ ਆਇਆ । ਮੈਂ ਦੱਸਿਆ : ਗੁਰਦੇਵ ਸਿੰਘ ਰਾਤੀਂ ਸੰਤ ਨਗਰ ਚਲਿਆ ਗਿਆ ਸੀ ਅਤੇ ਹਰਭਜਨ ਸਿੰਘ ਨੂੰ ਏਥੇ ਸਾਰੀ ਰਾਤ ਕੁੱਤੇ ਤੰਗ ਕਰਦੇ ਰਹੇ ਹਨ, ਆਸਾ ਦੀ ਵਾਰ ਵਿਚ ਦੋਵੇਂ ਨਹੀਂ ਆਏ ।

ਕੀਰਤਨ ਦੀ ਸਮਾਪਤੀ ਪਿਛੋਂ, ਉਪ੍ਰੋਕਤ ਦੁਹਾਂ ਨੌਜਵਾਨਾਂ ਦਾ ਹਿਤੂ ਜਾਣ ਸਤਿਗੁਰਾਂ ਨੇ ਮੈਨੂੰ ਬੁਲਾ ਕੇ ਆਖਿਆ : ਇਕ ਰਾਤੀਂ ਪਿੰਡ ਚਲਾ ਗਿਆ, ਦੂਜਾ ਕੁੱਤਿਆਂ ਮਗਰ ਦੌੜਦਾ ਰਿਹਾ, ਆਸਾ ਦੀ ਵਾਰ ਦਾ ਫ਼ਿਕਰ ਤਾਂ ਕਿਸੇ ਨੂੰ ਵੀ ਨਹੀਂ ਨ !

6.35 ਸਵੇਰੇ ਪੰਡਿਤ ਜੀ ਨੇ ਕੁਝ ਪੁਸਤਕਾਂ ਪੜ੍ਹਨ ਦੀ ਸੰਗਤ ਨੂੰ ਪ੍ਰੇਰਨਾ ਦਿੱਤੀ ਪਰ ਹੁੰਗਾਰਾ ਮੱਧਮ ਸੀ ।

## ਇਕ ਹੋਰ ਗੁਜ਼ਰ ਗਿਆ

ਅਤੇ ਏਸੇ ਸਮੇਂ ਮੁਮੇਰਾਂ ਤੋਂ ਦੋ ਭਰਾਵਾਂ ਨੇ ਆਣ ਕੇ ਸਤਿਗੁਰੂ ਜੀ ਦੇ ਸਨਮੁਖ ਬੇਨਤੀ ਕੀਤੀ ਕਿ ਬੀਤੀ ਰਾਤ, ਗਿਆਰਾਂ ਵਜੇ ਉਨ੍ਹਾਂ ਦੇ ਪਿਤਾ ਸੰਤ ਦਾਰਾ ਸਿੰਘ ਜੀ (ਪਿਛਲਾ ਪਿੰਡ ਤਖਤੂ ਪੁਰਾ ਜ਼ਿ: ਫ਼ੀਰੋਜ਼ਪੁਰ) ਚੜ੍ਹਾਈ ਕਰ ਗਏ ਹਨ । ਸਾਧ ਸੰਗਤ ਨਾਲ ਚਲੇ ਤੇ ਸਸਕਾਰ ਕਰਨ ਵਿਚ ਸਹਾਈ ਹੋਵੇ । ਸਤਿਗੁਰੂ ਜੀ ਨੇ ਪਾਸ ਖਲੋਤੇ ਸੰਤ ਤਰਨ ਸਿੰਘ ਵਹਿਮੀ ਦੇ ਸਪੁਤਰ ਬਲੀ ਸਿੰਘ ਨੂੰ ਕਹਿਆ ਕਿ ਉਹ ਲੋੜ ਅਨੁਸਾਰ ਸਾਧ ਸੰਗਤ ਨੂੰ ਨਾਲ ਲੈ ਜਾਵੇ ਅਤੇ ਮਮੇਰਾਂ ਵਾਲਿਆਂ ਦੇ ਕਾਰਜ ਵਿਚ ਸਹਾਇਕ ਹੋਵੇ । ਬਲੀ ਸਿੰਘ, ਜਥੇਦਾਰ ਦਲੀਪ ਸਿੰਘ ਅਤੇ ਜਥੇਦਾਰ ਨਿਰੰਜਨ ਸਿੰਘ ਕੱਕੜ ਨੂੰ ਨਾਲ ਲੈ ਗਿਆ ਕੁਝ ਹੋਰ ਸੰਗਤ ਵੀ । ਪਿੰਡ ਮਮੇਰਾਂ ਬੁਢੀ ਮਾੜੀ ਦੇ ਨਾਲ ਕਰਕੇ ਹੀ ਹੈ ।

ਬਾਗੜੀਆਂ ਦੀ ਵੱਸੋਂ ਵਿਚ ਸਿਰਫ਼ ਦੋ ਘਰ ਸਿੰਘਾਂ ਦੇ ਹਨ .

## ਆਨੰਦਾਂ ਵਿਚ ਪਰੇਸ਼ਾਨੀ

ਨਾਮਧਾਰੀ ਜਗਤ ਦੇ ਸਪਤਾਹਕ 'ਸਤਿਜੁਗ' ਵਿਚ ਬਾਰ ਬਾਰ ਪੱਕੀ ਕੀਤੀ ਗਈ ਸੀ ਕਿ ਜਿਨ੍ਹਾਂ ਲੜਕੇ-ਲੜਕੀਆਂ ਦੇ ਆਨੰਦ ਕਾਰਜ ਮੇਲੇ ਵਿਚ ਹੋਣੇ ਹੋਣ ਉਹ ਤੇ ਉਹਨਾਂ ਦੇ ਮਾਪੇ ਹਫਤਾ ਭਰ ਪਹਿਲਾਂ ਮੇਲੇ ਵਿਚ ਆਉਣ। ਪ੍ਰੰਤੂ ਕਈ ਸਰੀਰ ਅੱਜ ਹੀ ਪਹੁੰਚੇ ਸਨ। ਵਿਆਹਾਂ ਬਾਰੇ ਹਰ ਤਰ੍ਹਾਂ ਦੀ ਜ਼ਿੰਮੇਵਾਰੀ ਠਾਕੁਰ ਦਲੀਪ ਸਿੰਘ ਜੀ ਦੀ ਸੀ, ਸੋ ਲੇਟ ਆਇਆਂ ਨੂੰ ਸਤਿਗੁਰੂ ਜੀ ਪਾਸ ਭੇਜਿਆ ਗਿਆ। 3-4 ਪਰਵਾਰ ਸਨ ਜਿਨ੍ਹਾਂ ਨੂੰ ਪੰਜ ਸੋ ਤੋਂ ਪੰਜ ਹਜ਼ਾਰ ਰੁਪਏ ਤਕ 'ਲੇਟ ਫੀਸ' ਲਗੀ।

## ਟਿੱਕਾ ਤ੍ਰਿਲੋਚਨ ਸਿੰਘ

ਨਾਮਧਾਰੀ ਪੰਥ ਦੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ, ਅਤਿ ਉੱਤਮ ਪਰਚਾਰਕ, ਪਹਿਲੋਂ ਕਾਂਗਰਸੀ ਲੀਡਰ, ਮਹਾਨ ਵਿਦਵਾਨ ਸੰਤ ਨਿਧਾਨ ਸਿੰਘ ਆਲਿਮ, ਜਿਨ੍ਹਾਂ ਦੇ ਸ਼ਬਦ ਕੀਰਤਨ ਅਤੇ ਉਸ ਦੀ ਕਲਾਤਮਿਕਤਾ ਭਰੀ ਵਿਆਖਿਆ ਸਮੇਂ ਸੈਂਕੜੇ ਲੋਕ ਮਸਤਾਨੇ ਹੋ ਜਾਇਆ ਕਰਦੇ ਸਨ ਅਤੇ ਜਿਨ੍ਹਾਂ ਦੀਆਂ ਅਮਰ ਅਤੇ ਲਾਜਵਾਬ ਪੁਸਤਕਾਂ "ਗੁਰੂ ਪਦ ਪ੍ਰਕਾਸ਼" (ਤਿੰਨ ਭਾਗ) ਅਤੇ "ਜੁਗ ਪਲਟਾਊ ਸਤਿਗੁਰੂ" ਹਨ, ਦਾ ਮਾਈ ਮਾਇਆ ਦੁਆਰਾ ਪ੍ਰਾਪਤ ਇਕੋ ਇਕ ਲੜਕਾ ਟਿੱਕਾ ਤ੍ਰਿਲੋਚਨ ਸਿੰਘ ਅੱਜ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਇਹ ਆਪਣੀ ਪਤਨੀ ਦੇ ਕਹੇ ਕਿਸੇ ਹੋਰ ਵਿਅਕਤੀ ਦੇ ਟੋਟੇ ਚੜ੍ਹਿਆ ਹੋਇਆ ਲੰਮਾ ਸਮਾਂ ਗੁਰੂ ਕਿਆਂ ਤੋਂ ਦੂਰ ਰਿਹਾ ਸੀ। ਅੱਜ ਆਸਾ ਦੀ ਵਾਰ ਪਿਛੋਂ ਸਤਿਗੁਰੂ ਜੀ ਨੇ ਮੈਨੂੰ, ਪੰਡਿਤ ਗੋਪਾਲ ਸਿੰਘ ਅਤੇ ਹੋਰ ਕਈ ਸਰੀਰਾਂ ਨੂੰ ਵਖਾਇਆ ਅਤੇ ਜਾਣ ਪਛਾਣ ਕਰਵਾਈ। ਅੱਗੇ ਤੋਂ ਉਸ ਨੂੰ ਬਿਨਾਂ ਘੌਲ ਤੋਂ ਮੇਲੇ-ਮੁਸਾਬਿਆਂ ਵਿਚ ਆਉਂਦੇ ਰਹਿਣ ਲਈ ਪ੍ਰੇਰਿਆ। ਅੱਜ ਕੱਲ੍ਹ ਉਹ ਪਟਿਆਲੇ ਵਿਚ 45, ਪੰਜਾਬੀ ਬਾਗ, ਇਲਾਕੇ ਵਿਚ ਰਹਿੰਦਾ ਹੈ।

## ਪੁਰਸ਼ ਪਾਠ ਮੁਕਾਬਲਾ

ਕੱਲ੍ਹ ਵਾਲੇ ਸਮੇਂ ਅਤੇ ਸਥਾਨ ਉਤੇ ਅੱਜ ਪੁਰਸ਼ਾਂ ਦਾ ਸ਼ੁਧ ਪਾਠ ਮੁਕਾਬਲਾ ਸੀ। ਆਦਿ, ਦਸਮ ਅਤੇ ਕੰਠੋਂ ਬਾਣੀ ਦਾ। ਇਸ ਵਿਚ ਆਦਿ ਗ੍ਰੰਥ ਪਾਠ ਮੁਕਾਬਲੇ ਵਿਚ ਬਾਰਾਂ ਜਣਿਆਂ ਭਾਗ ਲਿਆ, ਦਸਮ ਪਾਠ ਵਿਚ ਪੰਜ ਸਰੀਰ ਸ਼ਾਮਲ ਹੋਏ ਅਤੇ ਕੰਠੋਂ ਪਾਠ ਅੱਠ ਸੱਜਣਾਂ ਹੀ ਸੁਣਾਇਆ। ਕੱਲ੍ਹ ਵਾਲੇ ਜੱਜਾਂ ਨੇ ਹੇਠ ਲਿਖੇ ਵਿਅਕਤੀ ਇਨਾਮੀ ਘੋਸ਼ਤ ਕੀਤੇ।

| | | |
|---|---|---|
| 1. ਆਦਿ ਗ੍ਰੰਥ : | ਸ੍ਰੀ ਬਚਿੱਤਰ ਸਿੰਘ ਬੀੜ ਕੂਕਿਆਂ | ਪਹਿਲਾ ਦਰਜਾ |
| | ਵੈਦ ਗੁਰਦੇਵ ਸਿੰਘ ਸੰਤ ਨਗਰ | ਦੂਜਾ ,, |
| | ਸ੍ਰੀ ਰਣਧੀਰ ਸਿੰਘ ਭੈਣੀ ਸਾਹਿਬ | ਤੀਜਾ ,, |

2. ਦਸਮ ਗ੍ਰੰਥ : ਸ੍ਰੀ ਬਚਿੱਤਰ ਸਿੰਘ ਬੀੜ ਕੂਕਿਆਂ ਪਹਿਲਾ ,,
ਸ੍ਰੀ ਹਰਿਭਜਨ ਸਿੰਘ ਵਰਨ ਸੰਤ ਨਗਰ ਦੂਜਾ ,,
ਸ੍ਰੀ ਕਰਤਾਰ ਸਿੰਘ ਪਉੜੀ ਤੀਜਾ ,,
3. ਕੰਠੋਂ ਆਸਾ ਦੀ ਵਾਰ : ਸ੍ਰੀ ਗੁਰਨਾਮ ਸਿੰਘ ਸੰਤ ਨਗਰ ਪਹਿਲਾ ,,
ਸ੍ਰੀ ਦਰਸ਼ਨ ਸਿੰਘ ਜੀਵਨ ਨਗਰ ਦੂਜਾ ,,
ਸ੍ਰੀ ਬਲਵਿੰਦਰ ਸਿੰਘ (ਸਪੁਤਰ ਜੀਤ ਸਿੰਘ ਮੁਕਤਾ ਸੰਤ ਨਗਰ) ਤੀਜਾ ,,
ਸ੍ਰੀ ਜਸਵਿੰਦਰ ਸਿੰਘ ,, ਤੀਜਾ ,,

ਕੰਠੋਂ ਪਾਠ ਮੁਕਾਬਲੇ ਵਿਚ ਹਾਕੀ ਟੀਮ ਦੇ ਬੱਚੇ ਹੀ ਜੇਤੂ ਰਹੇ । ਇਹਨਾਂ ਤੇ ਖਾਸ ਮਿਹਨਤ ਕੀਤੀ ਕਰਵਾਈ ਗਈ ਸੀ ।

## ਜਥੇਦਾਰਾਂ ਦੀ ਮੀਟਿੰਗ

ਜਦੋਂ 9 ਤੋਂ 12 ਤਕ ਅਸੀਂ ਪਾਠ ਮੁਕਾਬਲੇ ਦੇ ਜੱਜ ਬਣੇ ਬੈਠੇ ਸਾਂ, ਉਸੇ ਵੇਲੇ ਇਕ ਮੀਟਿੰਗ ਜਥੇਦਾਰਾਂ ਦੀ, ਪਹਿਲਾਂ ਮਹਾਰਾਜ ਬੀਰ ਸਿੰਘ ਜੀ ਅਤੇ ਸੂਬਾ ਮੇਲਾ ਸਿੰਘ ਜੀ ਅਤੇ ਅੰਤ ਉਤੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਚਲੀ । ਏਜੰਡਾ ਇਹ ਸੀ ਕਿ ਅਨੇਕਾਂ ਜਥੇਦਾਰ ਆਏ ਹੋਏ ਹਨ, ਉਨ੍ਹਾਂ ਨੂੰ ਦੀਵਾਨ ਲਾਉਣ ਦੀ ਆਗਿਆ ਕਿਉਂ ਨਹੀਂ ਦਿੱਤੀ ਗਈ । ਜਥੇਦਾਰ ਕਰਤਾਰ ਸਿੰਘ ਨਵਾਂ ਗਾਉਂ ਨੇ ਮੈਨੂੰ ਦੱਸਿਆ ਕਿ ਇਹ ਸਾਰੇ ਜਥੇਦਾਰ "ਸਤਿਜੁਗ" ਵਿਚ ਦਿੱਤੀ ਗਈ ਸੂਚਨਾ ਅਨੁਸਾਰ 24.9.79 ਨੂੰ ਹੀ ਦਮਦਮੇ ਵਿਖੇ ਨਹੀਂ ਸਨ ਪੁੱਜੇ । ਇਸ ਲ਼ਈ ਅਖੀਰਲੇ ਦਿਨਾਂ ਵਿਚ ਆਏ ਪਰਚਾਰਕਾਂ ਜਥੇਦਾਰਾਂ ਨੂੰ ਮੇਲੇ ਵਿਚ ਦੀਵਾਨ ਸਜਾਉਣ ਦੀ ਆਗਿਆ ਨਹੀਂ ਮਿਲੀ । ਸਤਿਗੁਰੂ ਜੀ ਨੇ ਬਚਨ ਕੀਤਾ ਸੀ ਕਿ ਜੇ ਮੁਖੀ ਹੀ ਧਿਆਨ ਨਾ ਦੇਣਗੇ ਤਾਂ ਦੂਜਾ ਕੌਣ ਦੇਵੇਗਾ । ਕੇਵਲ ਹੇਠ ਲਿਖੇ ਸਰੀਰ ਹੀ ਏਨੇ ਦਿਨ, ਰਾਤੀਂ ਦੀਵਾਨ ਲਗਾਂਦੇ ਰਹੇ :

1. ਜਥੇਦਾਰ ਇੰਦਰ ਸਿੰਘ ਗਿੱਲ ਕਾਲਾ ਨੰਗਲ
2. ,, ਹਜ਼ਾਰਾ ਸਿੰਘ ਲਖਨਊ
3. ,, ਮੇਵਾ ਸਿੰਘ ਸੰਤ ਨਗਰ
4. ,, ਗੁਰਬਚਨ ਸਿੰਘ ,,
5. ,, ਨਿਰੰਜਨ ਸਿੰਘ ,,
6 ਕਵੀਸ਼ਰੀ ਜਥਾ-ਸੰਤ ਪ੍ਰੀਤਮ ਸਿੰਘ-ਬਾਜ ਸਿੰਘ ਕਰੀਵਾਲਾ
7. ਜਥੇਦਾਰ ਪ੍ਰੀਤਮ ਸਿੰਘ ਪੱਧਰੀ
8. ਜਥੇਦਾਰ ਸ਼ੇਰ ਸਿੰਘ ਭੜੋਲਿਆਂ ਵਾਲੀ

ਬਾਕੀ ਜਥੇਦਾਰਾਂ ਨੇ ਸਮੇਂ ਸਿਰ ਨਾ ਆ ਸਕਣ ਲਈ ਸਤਿਗੁਰੂ ਜੀ ਪਾਸੋਂ ਖਿਮਾ ਮੰਗੀ ਜੁ ਮਿਲ ਗਈ ।

## ਦੀਵਾਨ ਲਉਢੇ ਪਹਿਰ ਦਾ

ਅੱਜ ਵੀ ਸਾਰਾ ਪਰੋਗਰਾਮ ਅਗੇਤਾ ਰਿਹਾ । 1 ਤੋਂ 2 ਕਥਾ ਫਰੀਦ ਜੀ ਦੁਆਰਾ ਸਤਿਗੁਰੂ ਬਿਲਾਸ ਦੀ 2 ਤੋਂ 3 ਤਕ ਨਾਮ ਸਿਮਰਨ ਅਤੇ 3 ਤੋਂ 4 ਕੀਰਤਨ । ਸਤਿਗੁਰੂ ਜੀ ਦਿਲਰੁਬਾ ਨਾਲ ਸੋਨੇ ਵਿਚ ਸੁਗੰਧੀ ਭਰਦੇ ਰਹੇ ।

ਜਥੇਦਾਰਾਂ ਦੀ ਇਕ ਬੈਠਕ ਦੀਵਾਨ ਤੋਂ ਪਿਛੋਂ ਹੋਈ ਜਿਸ ਵਿਚ ਸਵਾ ਲਖ ਪਾਠਾਂ ਦੇ ਨੇਪਰੇ ਚੜ੍ਹਨਾ ਵਿਚਾਰਿਆ ਗਿਆ ।

## ਮਹਿੰਗਾਈ ਦਰਸ਼ਨ

ਨਵ ਭਾਰਤ ਟਾਈਮਜ਼ ਦਿੱਲੀ ਨੇ ਇਕ ਚਾਰਟ ਪ੍ਰਕਾਸ਼ਤ ਕੀਤਾ ਹੈ 'ਮੁਲ-ਦੀਵਾਲੀ ਤੋਂ ਦੀਵਾਲੀ' ਨਾਮ ਧਰ ਕੇ । ਮਹਿੰਗਾਈ ਦੀ ਅਗੇ ਹੋਣ ਵਾਲੀ ਪ੍ਰਗਤੀ ਦਾ ਮੁਲਾਂਕਨ ਕਰਨ ਲਈ ਇਸ ਨੂੰ ਸਰਲ ਕਰਕੇ ਏਥੇ ਦਿੰਦਾ ਹਾਂ । ਦਿੱਲੀ ਵਿਚ 1978 ਅਤੇ 1979 ਦਾ ਮਹਿੰਗਾਈ ਪਾਰਾ ਕਿਵੇਂ ਵਧਿਆ, ਪ੍ਰਤੀ ਕੁਇੰਟਲ ਦਾ ਰੁਪੈਆਂ ਵਿਚ ਮੁੱਲ ਹੈ :

| | 1978 | 1979 |
|---|---|---|
| 1. ਕਣਕ ਦੇਸੀ | 168/- | 160/- |
| 2. ਛੋਲੇ | 236/- | 212/- |
| 3. ਚਾਵਲ ਬਾਸਮਤੀ | 523/- | 600/- |
| 4. ਮਾਂਹ ਸਾਬਤ | 312/- | 330/- |
| 5. ਮੂੰਗੀ | 335/- | 400/- |
| 6. ਮਸਰ | 320/- | 240/- |
| 7. ਅਰਹਰ | 330/- | 410/- |
| 8. ਗੁੜ | 100/- | 260/- |
| 9. ਚੀਨੀ | 254/- | 268/- |
| 10. ਬਨਸਪਤੀ ਘਿਉ ਪ੍ਰਤੀ ਟੀਨ | 150/- | 178/- |
| 11. ਤੇਲ ਸਰਸੋਂ ,, | 163/- | 163/- |
| 12. ਧਨੀਆਂ | 500/- | 700/- |
| 13. ਕਾਜੂ | 4400/- | 4800/- |

### 17 ਅਕਤੂਬਰ 1979, ਬੁੱਧਵਾਰ
### ਅੰਤਮ ਦਿਨ ਮੇਲਾ ਦਮਦਮਾ

## ਸਵਰ ਦਾ ਦੀਵਾਨ

ਪੌਣੇ ਛੇ ਵਜੇ ਦੀਵਾਨ ਵਿਚ ਪੁੱਜਾ ਜਦੋਂ ਕਿ ਆਸਾ ਦੇ ਵਾਰੇ ਵਾਲਾ ਸੰਤ ਨਗਰੀਆ ਜਥਾ ਖ਼ੂਬ ਉੱਚੀਆਂ ਸੁਰਾਂ ਨਾਲ, ਇਕ ਤਰ੍ਹਾਂ, ਗੂੰਜਾਂ ਕੱਢ ਰਿਹਾ ਸੀ । ਸ੍ਰੀ ਸਤਿਗੁਰੂ ਜੀ ਅਤੇ ਮਹਾਰਾਜ ਜੀ ਵੀ, ਇਸ ਵਿਚ, ਆਪਣੇ ਸਾਜ਼ਾਂ ਨਾਲ ਭਾਗ ਲੈ ਰਹੇ

ਸਨ। ਹਾਜ਼ਰੀ ਵਲੋਂ ਸਾਰੇ ਵਿਸ਼ਾਲ ਹਾਲ ਵਿਚ ਤਿਲ ਧਰਨ ਨੂੰ ਥਾਂ ਨਹੀਂ ਸੀ।

ਪੰਡਾਲ ਦੇ ਦਰਮਿਆਨੋਂ ਇਕ ਸ਼ਾਮਿਆਨਾ ਲਾਹ ਕੇ, ਹਵਨ ਕੁੰਡ ਪ੍ਰਜਵਲਤ ਕਰ, ਹੋਮ ਕੀਤਾ ਅਤੇ ਅੰਮ੍ਰਿਤ ਬਣਾਇਆ ਜਾ ਚੁਕਾ ਸੀ, ਸੋਧੀ ਸਿੰਘ ਹਵਨ ਕੁੰਡ ਪਾਸ ਬੈਠੇ ਆਸਾ ਦੀ ਵਾਰ ਸੁਣ ਰਹੇ ਅਤੇ ਪਵਿੱਤਰ ਅਗਨੀ ਜਲ ਰਹੀ ਸੀ।

ਦੀਵਾਨ ਵਿਚ ਬੈਠੇ ਇਸਤਰੀ ਪੁਰਸ਼ ਸਭ ਦੀਆਂ ਨਿਗਾਹਾਂ ਜਾਂ ਸ੍ਰੀ ਸਤਿਗੁਰੂ ਜੀ ਤੇ ਸਨ ਜਾਂ ਜਿਥੇ ਹੁਣੇ-ਹੁਣੇ ਯੁਵਕ ਯੁਵਤੀਆਂ ਦੇ ਅਨੰਦ ਕਾਰਜ ਹੋਣੇ ਸਨ। ਹਵਨ ਕੁੰਡ ਤੋਂ 10-10 ਫੁਟ ਦੇ ਫਰਕ ਨਾਲ ਸਫਾਂ ਅਤੇ ਇਨ੍ਹਾਂ ਉਤੇ ਸਫੈਦ ਬਸਤਰ ਵਿਛਾਏ ਗਏ ਸਨ। ਫਿਰ ਹੌਲੀ ਹੌਲੀ ਆਨੰਦ ਕਾਰਜ ਕਰਵਾਣ ਵਾਲੇ ਲੜਕੇ ਤੇ ਲੜਕੀਆਂ ਆ ਬੈਠੇ। ਅੱਜ 40 ਜੋੜਿਆਂ ਦੇ ਆਨੰਦ ਕਾਰਜ ਹੋਏ ਹਨ।

6.15 ਵਜੇ ਵਾਰ ਦੀ ਸਮਾਪਤੀ ਪਿਛੋਂ ਸਰਬ ਸ੍ਰੀ ਬਲਜੀਤ ਸਿੰਘ, ਮੋਹਣ ਸਿੰਘ ਸੁਖਦੇਵ ਸਿੰਘ ਰਾਗ ਆਸਾਵਰੀ ਵਿਚ "ਹਰਿ ਹਰਿ ਪਤਿਤ ਪਾਵਨ" ਸਾਢੇ ਪੰਜ ਮਾਤਰਾ ਵਿਚ ਸ਼ਬਦ ਗਾਉਣ ਲਗੇ। ਸਤਿਗੁਰੂ ਜੀ, ਵਿਚ ਵਿਚ ਨਵੀਆਂ ਤਿਹਾਈਆਂ ਸਮਝਾਉਣ ਲਗੇ।

ਫਿਰ ਭੈਰਵੀ ਦੀ ਚੌਕੀ ਸੰਤ ਖਜ਼ਾਨ ਸਿੰਘ ਹਰਬੰਸ ਸਿੰਘ ਨੇ ਸ਼ੁਰੂ ਕੀਤੀ : ਮੈ ਬਉਰੀ ਮੇਰਾ ਰਾਮ ਭਤਾਰ। ਦੀਵਾਨ ਦੀ ਭਰਪੂਰਤਾ ਵਿਚ ਉਤਸੁਕਤਾ ਭਰੀ ਸ਼ਾਂਤੀ ਸੀ।

ਸਤਿਗੁਰੂ ਜੀ ਪਾਸ ਸਟੇਜ ਉਤੇ ਕੀਰਤਨ ਕਰਨ ਵਾਲਿਆਂ ਤੋਂ ਬਿਨਾਂ ਅੱਜ ਦਿੱਲੀ ਦੇ ਨਾਗਰਿਕ ਸੇਠ ਤਰਲੋਕ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਸ. ਹੰਸਪਾਲ ਵੀ ਨਜ਼ਰ ਆ ਰਹੇ ਸਨ। ਮਹਾਰਾਜ ਨਿਹਾਲ ਸਿੰਘ ਜੀ ਦੇ ਜੇਠੇ ਸਪੁਤਰ ਠਾਕਰ ਸ਼ਮਸ਼ੇਰ ਸਿੰਘ ਜੀ ਪਹਿਲਾਂ ਤੋਂ ਹੀ ਮੌਜੂਦ ਸਨ।

ਮੇਰੇ ਆਲੇ ਦੁਆਲੇ ਗ਼ੈਰ ਨਾਮਧਾਰੀ ਪ੍ਰਤਿਸ਼ਠਤ ਬੈਠੇ ਹੋਏ ਸਨ ਅਤੇ ਇਹ ਸਾਰੇ ਮੰਚ ਦੇ ਕੇਂਦਰ ਤੇ ਹੋ ਰਹੀ ਹਰ ਨਕਲੋ ਹਰਕਤ ਨੂੰ ਬੜੇ ਗਹੁ ਨਾਲ ਵੇਖ ਰਹੇ ਸਨ। ਹਵਨ ਕੁੰਡ ਪਾਸ ਹੇਠ ਲਿਖੇ ਸਰੀਰ ਸੁਭਾਇਮਾਨ ਸਨ : ਜਥੇਦਾਰ ਸੇਵਾ ਸਿੰਘ ਜਗਾਧਰੀ (ਸੂਬਾ ਜੀ), ਸੰਤ ਰਣਜੀਤ ਸਿੰਘ ਬਾਜਵਾ, ਸੰਤ ਸਵਰਨ ਸਿੰਘ ਸੋਧੀ, ਦਿੱਲੀ, ਸੰਤ ਧਰਮ ਸਿੰਘ ਮੁਕਤਾ, ਸੰਤ ਜਗਤ ਸਿੰਘ ਘੋੜਿਆਂ ਵਾਲਾ, ਸੰਤ ਹਰੀ ਸਿੰਘ ਸੰਤ ਨਗਰ ਅਤੇ ਇਕ ਹੋਰ ਜਿਦ੍ਹਾ ਨਾਂ ਪਤਾ ਨਹੀਂ।

## ਉਤਸੁਕਤਾ ਦੀਆਂ ਘੜੀਆਂ

ਜਦ ਤਕ ਰਾਗੀ ਕੀਰਤਨ ਕਰਦੇ ਰਹੇ, ਠਾਕੁਰ ਦਲੀਪ ਸਿੰਘ ਜੀ ਅਤੇ ਉਨ੍ਹਾਂ ਦੇ ਸਹਾਇਕ, ਲੜਕੇ-ਲੜਕੀਆਂ ਨੂੰ ਥਾਂ ਸਿਰ ਬਹਾਲ, ਅੰਮ੍ਰਿਤ ਛਕਾ, ਗੰਢ ਚਤਰਾਵੇ ਕਰ ਆਨੰਦ ਕਾਰਜਾਂ ਵਾਸਤੇ ਤਿਆਰੀਆਂ ਵਿਚ ਜੁਟੇ ਰਹੇ।

ਤਦ ਨੂੰ ਮੈਨੂੰ ਆਗਿਆ ਹੋਈ ਕਿ ਮੈਂ ਕੱਲ੍ਹ ਪਰਸੋਂ ਦੇ ਪਾਠ ਮੁਕਾਬਲਿਆਂ ਬਾਰੇ ਕੁਛ ਦੱਸਾਂ ਤੇ ਇਨਾਮ ਯੋਗ ਵਿਅਕਤੀਆਂ ਨੂੰ ਸ੍ਰੀ ਸਤਿਗੁਰੂ ਜੀ ਪਾਸੋਂ ਇਨਾਮ ਦੁਆਵਾਂ। 25 ਕੁ ਮਿੰਟ ਵਿਚ ਮੈਂ ਸਾਰੇ ਪਾਠ ਮੁਕਾਬਲਿਆਂ ਬਾਰੇ ਸੰਖੇਪ ਰੀਪੋਰਟ

ਕੀਤੀ ਅਤੇ ਉਨ੍ਹਾਂ ਦੇ ਨਾਮ ਲੈ-ਲੈ ਸਤਿਗੁਰੂ ਜੀ ਦੇ ਪੇਸ਼ ਕੀਤਾ ਇਨਾਮ ਦੇਣ ਵਾਸਤੇ। ਇਸ ਘੜੀ ਹਰ ਕਿਸੇ ਦਾ ਇਨਾਮ ਜੇਤੂ ਬਣਨ ਤੇ ਜੀ ਕਰ ਰਿਹਾ ਸੀ।

ਪਹਿਲੇ ਇਨਾਮ ਲਈ : (ਆਦਿ ਤੇ ਦਸਮ ਗ੍ਰੰਥ ਮੁਕਾਬਲੇ ਵਿਚ)
101/-, ਆਦਿ ਗ੍ਰੰਥ ਸੈਂਚੀ ਸੈੱਟ, ਗ੍ਰੰਥ ਗੁਰੂ ਵਿਚਾਰ, ਮਾਲਾ ਅਤੇ ਦਸਤਾਰ ਜਾਂ ਚੁੰਨੀ।

ਦੂਜੇ ਇਨਾਮ ਲਈ : 71/-, ਗੁਟਕਾ ਨਾਮਧਾਰੀ ਨਿਤਨੇਮ, ਗ੍ਰੰਥ ਗੁਰੂ ਵਿਚਾਰ, ਮਾਲਾ ਅਤੇ ਦਸਤਾਰ ਜਾਂ ਚੁੰਨੀ।

ਤੀਜੇ ਇਨਾਮ ਲਈ : 51/-, ਗੁਟਕਾ, ਗ੍ਰੰਥ ਗੁਰੂ ਵਿਚਾਰ, ਮਾਲਾ ਤੇ ਦਸਤਾਰ ਜਾਂ ਚੁੰਨੀ।

ਪਹਿਲੇ ਇਨਾਮ ਲਈ : (ਕੰਠੋਂ ਪਾਠ ਮੁਕਾਬਲਾ)
101/- ਗ੍ਰੰਥ ਗੁਰੂ ਵਿਚਾਰ, ਸਤਿਗੁਰ ਤਿਸਕਾ ਨਾਉਂ, ਗੁਟਕਾ ਮਾਲਾ ਤੇ ਦਸਤਾਰ ਜਾਂ ਚੁੰਨੀ।

ਦੂਜੇ ਇਨਾਮ ਲਈ : 71/- ਤੇ ਉਪ੍ਰੋਕਤ ਸਮਗਰੀ

ਤੀਜੇ ਇਨਾਮ ਲਈ : 51/- ,, ,,
ਇਕੋ ਦਰਜੇ ਦੇ ਜੇਤੂਆਂ ਨੂੰ ਪੂਰਾ ਪੂਰਾ ਉਸ ਦਰਜੇ ਦਾ ਇਨਾਮ।

## ਦਰਸ਼ਨ ਭੇਟ

ਇਨਾਮ ਵੰਡ ਦੇ ਖ਼ਾਤਮੇ ਤਕ 8.40 ਹੋ ਗਏ। ਇਸ ਦੇ ਨਾਲ ਹੀ ਅਨੰਦ ਕਾਰਜਾਂ ਦਾ ਉਮਾਹ ਭਰਿਆ ਪ੍ਰੋਗਰਾਮ ਜਾਰੀ ਹੋ ਗਿਆ। ਲਾਵਾਂ ਦਾ ਪਾਠ ਅਤੇ 20 ਜੋੜਿਆਂ ਦੀਆਂ ਹਵਨ ਪਰਕਰਮਾਂ। ਦੂਜੀ ਵਾਰ ਫਿਰ ਲਾਵਾਂ ਅਤੇ 19 ਜੋੜਿਆਂ ਦੀਆਂ ਪਰਕਰਮਾਂ। ਕੁਲ 39 ਸ਼ਾਦੀਆਂ ਹੋ ਗਈਆਂ।

ਲਾਵਾਂ ਜਾਰੀ ਹੁੰਦਿਆਂ ਹੀ ਮੇਲਾ ਕਰਨ ਵਾਲੇ ਤਿੰਨੇ ਪਰਵਾਰਾਂ ਦੇ ਮੈਂਬਰ ਇਕੱਠੇ ਹੋ, ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਭੇਟ ਸਮਗਰੀ ਲੈ ਕੇ ਹਾਜ਼ਰ ਹੋਏ। ਅਜਿਹੇ ਸਮੇ ਆਮ ਕਰਕੇ ਸਤਿਗੁਰੂ ਜੀ ਮੌਨ ਹੀ ਰਿਹਾ ਕਰਦੇ ਹਨ। ਅੰਦਰਲੀ ਪ੍ਰਸੰਨਤਾ ਸੁਭਾਵਕ ਹੀ ਉਹਨਾਂ ਤੇ ਹੁੰਦੀ ਹੈ ਜਿਹੜੇ ਏਡੇ ਏਡੇ ਸਮਾਗਮ ਰਚ ਕੇ ਅਤੇ ਸਨਿਮਰ ਨੇਪਰੇ ਚਾੜ੍ਹ 'ਆਪ ਗਵਾਇ, ਨ ਆਪ ਗਣਾਵੈ' ਦੀਆਂ ਤੁਕਾਂ ਸਫਲ ਕਰਦੇ ਹਨ।

ਕੈਮਰੇ ਵਾਲਿਆਂ ਨੇ ਆਨੰਦ ਕਾਰਜਾਂ ਸਮੇ ਵੀ ਅਤੇ ਇਸ ਸਮੇ ਵੀ ਅਪਣੀਆਂ ਰੀਲਾਂ ਨੂੰ ਰੱਜਵੀਂ ਖ਼ੁਰਾਕ ਦਿੱਤੀ। ਫਿਰ ਆਦਿ ਅਤੇ ਦਸਮ ਦੇ ਵੱਡੀ ਗਿਣਤੀ ਵਿਚ ਭੋਗ ਪਾਏ ਗਏ।

## ਦੇਇ ਨ ਪਛੋਤਾਵੈ

ਸਤਿਗੁਰੂ ਜੀ ਦਾ ਖਜ਼ਾਨਚੀ ਮਹਿੰਦਰ ਸਿੰਘ ਪੂਰਬਾ ਕਿਸੇ ਸਿੱਖ ਨੂੰ ਪੈਸੇ ਗਿਣ ਗਿਣ ਦੇ ਰਿਹਾ ਸੀ। ਮੈਂ ਸਤਿਗੁਰੂ ਜੀ ਦਾ ਧਿਆਨ ਓਧਰ ਕਰਵਾ ਕੇ ਆਖਿਆ :

ਤੁਸੀਂ ਵੰਡਦੇ ਨਹੀਂ ਥੱਕਦੇ, ਸਿੱਖਾਂ ਨੂੰ ਭੇਟਾ ਕਰਦਿਆਂ ਰੱਜ ਨਹੀਂ ਆਉਂਦਾ ! ਸਤਿਗੁਰੂ ਮੁਸਕਰਾਏ : ਮਾਇਆ ਨੂੰ ਆਉਣੀ-ਜਾਣੀ ਕਿਹਾ ਹੈ। ਮੈਂ ਤਾਂ ਇਸਦੀ ਆਈ-ਚਲਾਈ ਦਾ ਮਾਧਿਅਮ ਮਾਤਰ ਹਾਂ। ਨਾ ਦਫਤਰ, ਨਾ ਵਹੀਆਂ, ਨਾ ਹਿਸਾਬ ਕਿਤਾਬ, ਨਾ ਬਿੱਲ ਬਾਜ਼ੀ। ਦੇਣ ਵਾਲੇ ਦਿਤੀ ਜਾਂਦੇ ਹਨ, ਲੈਣ ਵਾਲੇ ਲਈ ਜਾਂਦੇ ਹਨ। ਮੇਰੀ ਗੱਲ ਤਾਂ ਆਗਿਆ ਦੇਣ ਤਕ ਈ ਹੈ।

ਫਿਰ ਸਤਿਗੁਰੂ ਜੀ ਨੇ ਮੈਨੂੰ ਤਿੰਨ ਚਾਰ ਨਾਮ ਗਿਣਵਾਏ ਜਿਨ੍ਹਾਂ ਦਾ ਕਰਜ਼ 5 ਤੋਂ 20,000/- ਤਕ ਦਾ ਸੀ। ਇਹ ਲਥਣ ਦੀ ਥਾਂ ਸੂਦ ਕਾਰਨ ਵਧ ਰਿਹਾ ਸੀ। ਬਚਨ ਕੀਤਾ : ਮੈਂ ਉਨ੍ਹਾਂ ਨੂੰ ਕਿਹਾ ਹੈ, ਤੁਸੀਂ ਭੈਣੀ ਸਾਹਿਬ ਚਲੋ ਸਮੇਤ ਪਰਵਾਰ, ਸੇਵਾ ਕਰੋ ਅਤੇ ਲੰਗਰ ਛਕੋ। ਕਰਜ਼ ਮੈਂ ਅਦਾ ਕਰਦਾ ਰਹਾਂਗਾ। ਇਹ ਗੁਰਮੁਖ ਸਿੰਘ ਵੀ ਕਰਜ਼ ਅਦਾ ਕਰਨ ਲਈ ਰਕਮ ਲੈ ਜਾ ਰਿਹਾ ਹੈ। ਮੈਂ ਵੀ ਹੌਲੀ ਹੌਲੀ ਕਰਕੇ ਹੀ ਕਰਜ਼ ਲਾਹ ਸਕਾਂਗਾ। ਅਜੇ ਕੀ ਪਤਾ ਹੋਰ ਕਿੰਨੇ ਕੁ ਲੋੜਵੰਦ ਨਿਕਲ ਆਉਣ।

## ਮਾਂਗੇ ਰਾਮ ਪਟਵਾਰੀ

ਮਾਂਗੇ ਰਾਮ ਪਟਵਾਰੀ ਜਦੋਂ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਆਇਆ, ਸਤਿਗੁਰਾਂ ਮੈਨੂੰ ਬੁਲਾ ਕੇ ਆਖਿਆ : ਜ਼ਰਾ ਇਹਨਾਂ ਨਾਲ ਵੀ ਮੁਲਾਕਾਤ ਕਰ ਲੈਣੀ। ਇਹ ਸੱਜਣ ਜੀਵਨ ਨਗਰ ਬਾਰੇ ਪੈਦਾ ਹੋਈਆਂ ਮੁਸ਼ਕਲਾਂ ਨੂੰ ਜਾਣਦਾ ਹੈ ਤੇ ਇਸ ਨੂੰ ਇਹ ਵੀ ਪਤਾ ਹੈ ਕਿ ਇਹ ਕਿਵੇਂ ਨਜਿੱਠੀਆਂ ਗਈਆਂ।

ਮਾਂਗੇ ਰਾਮ ਉੱਚਾ ਲੰਮਾ, ਤਕੜੇ ਜੁੱਸੇ ਵਾਲਾ ਸਫੈਦ ਪਹਿਰਾਵੇ ਵਿਚ ਜਚਦਾ ਹਿੰਦੂ ਜੈਂਟਲਮੈਨ ਸੀ। ਉਸ ਨੇ ਪਤਾ ਲਿਖਾਇਆ : ਮਾਂਗੇ ਰਾਮ ਪਟਵਾਰੀ, ਗਲੀ ਕੰਡਿਆਂ ਵਾਲੀ, ਬਾਜ਼ਾਰ ਨਹੂਰੀਆਂ, ਸਰਸਾ, ਹਰਿਆਣਾ।

## ਸਤਿਗੁਰ ਬਚਨ

ਦਮਦਮੇ ਮੇਲੇ ਦੇ ਅੰਤਿਮ ਦਿਨ, ਸਤਿਗੁਰੂ ਜੀ ਨੇ ਸਮਾਪਨ ਸ਼ਬਦ ਇਸ ਪਰਕਾਰ ਆਖੇ :

"ਤੁਹਾਡੇ ਸਾਹਮਣੇ ਤੁਕ ਪੜ੍ਹੀ ਗਈ ਸੀ, ਦੁਖ, ਰੋਗ, ਸੰਤਾਪ ਉਤਰੇ ਸੁਣੀ ਸਚੀ ਬਾਣੀ। ਕੀ ਸਾਡੇ ਦੁਖ, ਰੋਗ ਤੇ ਸੰਤਾਪ ਉਤਰ ਗਏ ਹਨ ? ਅਸਾਂ ਸੱਚੀ ਬਾਣੀ ਪੜ੍ਹਨੀ ਵੀ ਹੈ ਤੇ ਸੁਣਨੀ ਵੀ ਹੈ। ਪਰ ਅੱਜ, ਇਸ ਗੱਲ ਤੇ ਵਿਚਾਰ ਕਰਨ ਨੂੰ ਮਨ ਬਣ ਗਿਆ ਹੈ।

"ਇਕ ਅਖ਼ਬਾਰ ਵਿਚ ਲੇਖ ਪੜ੍ਹਿਆ ਸੀ, ਉਸ ਨੇ ਸਾਡੇ ਅਰਥਾਤ ਨਾਮਧਾਰੀਆਂ ਦੇ ਵਿਰੁੱਧ ਲਿਖਿਆ ਸੀ। ਮੈਨੂੰ ਉਹਦੇ ਪੂਰੇ ਸ਼ਬਦ ਨਹੀਂ ਯਾਦ। ਲਿਖਿਆ ਸੀ, ਕੀ ਨਾਮਧਾਰੀਆਂ ਨੂੰ ਸ਼ਾਂਤੀ ਹੋ ਗਈ ਏ ? ਜਿਹੜੇ ਬਾਣੀ ਨੂੰ ਗੁਰੂ ਮੰਨਦੇ ਹਨ ਉਹਨਾਂ ਲਈ ਵੀ ਤਾਂ ਇਹੋ ਸਵਾਲ ਏ। ਇਹ ਉਹਨਾਂ ਤੇ ਸਾਡੇ ਵਾਸਤੇ ਬਰਾਬਰ ਦੀ ਗੱਲ ਏ।

"ਦੁਖ, ਰੋਗ, ਸੰਤਾਪ ਉਤਰੇ ਸੁਣੀ ਸਚੀ ਬਾਣੀ। ਜੇ ਸਾਡੇ ਦੁਖ ਰੋਗ ਨਹੀਂ

ਉਤਰੇ ਤਾਂ ਫਿਰ ਕੀ ਬਾਣੀ ਵਿਚ ਕੋਈ 'ਗੱਲ' (ਅਰਥਾਤ ਕਸਰ) ਏ ? ਏਹ ਸਾਨੂੰ ਮੰਨਣਾ ਪਵੇਗਾ ਕਿ ਬਾਣੀ ਠੀਕ ਏ, ਅਸੀਂ ਸੁਣਦੇ ਈ ਨਹੀਂ ਧਿਆਨ ਨਾਲ ।

"ਪੰਡਿਤ (ਗੋਪਾਲ ਸਿੰਘ) ਜੀ ਇਕ ਦੋਹਰਾ ਪੜ੍ਹਦੇ ਹੁੰਦੇ ਹਨ,

ਮਾਲਾ ਤੌ ਕਰ ਮੈ ਫਿਰੈ, ਜੀਭ ਫਿਰੈ ਮੁਖ ਮਾਹਿ ।
ਮਨੂਆ ਤੌ ਦਹਦਿਸ ਫਿਰੈ, ਯਿਹ ਤੌ ਸਿਮਰਨ ਨਾਹਿ ।

"ਤੁਸੀਂ ਕੋਸ਼ਸ਼ ਕਰਿਆ ਕਰੋ ਕਿ ਅਸਾਂ ਸੁਧ ਅਵਸਥਾ ਪੈਦਾ ਕਰਨੀ ਹੈ । ਤੁਸੀਂ ਜਤਨ ਕਰਿਆ ਕਰੋ । ਖੇਤਾਂ ਨੂੰ ਪਾਣੀ ਲਾਉਣ ਲਗਿਆਂ, ਅਸੀਂ ਟੁੱਟ ਟੁਟ ਜਾਂਦੇ ਪਾਣੀ ਨੂੰ ਬਾਰ ਬਾਰ ਬੰਨ੍ਹਦੇ ਹਾਂ । ਇਸੇ ਤਰ੍ਹਾਂ ਹੀ ਅਸਾਂ ਉੱਡ ਉੱਡ ਪੈਂਦੇ ਮਨ ਨੂੰ ਇਕ ਨੁਕਤੇ ਤੇ ਲਿਆਉਣਾ ਹੈ । ਸਿਮਰਨ ਕਰਨ ਲਗਿਆਂ ਅਰਦਾਸ ਕਰਿਆ ਕਰੋ, ਸਾਡੇ ਹਿਰਦੇ ਵਿਚ ਪ੍ਰਕਾਸ਼ ਹੋਵੇ, ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਹੋਵੇ । ਬਾਣੀ ਦੀ ਸਫਲਤਾ ਤਾਂ ਹੀ ਏ ।

"ਦੇਹੁ ਦਰਸ ਸੁਖ ਦਾਤਿਆ ਮੈ ਗਲ ਵਿਚ ਲੈਹੁ ਮਿਲਾਇ ਜੀਉ ।"

"ਜਿਹੜਾ ਸਾਨੂੰ ਅੱਖਾਂ ਨਾਲ ਵੀ ਨਹੀਂ ਦਿਸਦਾ ਉਹ ਸਾਡੇ ਗਲ ਵਿਚ ਆ ਕੇ ਮਿਲ ਪਵੇ, ਕਿੰਨੀ ਵੱਡੀ ਗੱਲ ਏ । ਇਹ ਚੀਜ਼ ਐਥੋਂ ਲੈ ਕੇ ਜਾਓ । ਬਾਕੀ, ਜਿਹੜੀਆਂ ਅੰਦਰਲੀਆਂ ਕਮਜ਼ੋਰੀਆਂ, ਅਵੱਗਿਆਵਾਂ, ਚੰਚਲਤਾਈਆਂ ਆਦਿ ਹਨ, ਸਾਰੀਆਂ ਏਥੇ ਛੱਡ ਜਾਓ !

"ਲੜਕੇ ਲੜਕੀਆਂ ਜਿਨ੍ਹਾਂ ਦੇ ਏਥੇ ਆਨੰਦ ਹੋਏ ਨੇ ਉਹ ਸਾਰੇ ਬਾਲਗ਼ ਹਨ, ਤਾਂ ਹੀ ਆਨੰਦ ਹੋਏ ਹਨ, ਉਹਨਾਂ ਜੋੜਿਆਂ ਨੂੰ ਇਹ ਪੱਕੀ ਹੈ ਕਿ ਜੇ ਮਾਪਿਆਂ ਦਾ ਜੀ ਕਰੇ ਵੀ ਲੈਣ-ਦੇਣ (ਦਾਜ) ਕਰਨ ਨੂੰ ਤਾਂ ਤੁਸੀਂ ਆਖੋ ਇਹ ਬਿਲਕੁਲ ਨਹੀਂ ਕਰਨਾ । ਕਈ ਵਾਰ ਮੁੰਡੇ ਕੁੜੀ ਨੂੰ ਪਤਾ ਈ ਨਹੀਂ ਹੁੰਦਾ ਤੇ ਕੁੜਮ ਆਪੋ ਵਿਚਦੀ ਲੈਂਦੇ ਦੇਂਦੇ ਹਨ । ਤੁਸੀਂ ਪੜਤਾਲ ਰਖਿਓ ਇਸ ਗੱਲ ਦੀ ਜੇ ਕੁੜਮ ਕੁੜਮ ਕਰਨ ਵੀ ਤੁਸਾਂ ਨਹੀਂ ਕਰਨ ਦੇਣਾ ।

"ਸਤਿਗੁਰਾਂ ਨੇ ਬਾਣੀ ਵਿਚ ਲਿਖਿਆ ਏ :

ਪੂਤਾ ਮਾਤਾ ਕੀ ਆਸੀਸ
ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ
ਸਦਾ ਭਜਹੁ ਜਗਦੀਸ ।
ਏਨੀ ਹੀ ਅਰਜ਼ ਕਰਨਾ ਚਾਹੁੰਦਾ ਹਾਂ ।"

**ਸੁੰਦਰ ਸਿੰਘ**

ਏਨੇ ਵਿਚ ਸਤਿਗੁਰੂ ਜੀ ਨੂੰ ਇਕ ਹੋਰ ਗੱਲ ਯਾਦ ਆ ਗਈ ।

"ਇਕ ਗੱਲ ਵਿਹਾਰਕ । ਇਹ ਪਤਾ ਲਗਾ ਏ ਕਿ ਦਿੱਲੀ ਵਿਚ ਕੋਈ ਬਾਹਰੋਂ ਸਿੰਘ ਆਉਂਦਾ ਏ ਸੁੰਦਰ ਸਿੰਘ । ਉਹ ਗ਼ਲਤ ਕੰਮ ਕਰਵਾਉਂਦਾ ਏ । ਗ਼ਲਤ ਕੰਮ ਨਾਮਧਾਰੀ ਕੱਪੜੇ ਪਾ ਕੇ ਵੀ ਹੋ ਸਕਦੇ ਨੇ । ਜੇ ਕੋਈ ਦੂਜੇ ਕਪੜੇ ਪਾ ਕੇ ਕਰੇ ਉਹਦਾ ਅਸਰ ਸਾਡੇ ਤੇ ਨਹੀਂ ਹੁੰਦਾ । ਓਥੇ (ਦਿੱਲੀ) ਇਕ ਵਿਆਹ ਬੰਦ ਕੀਤਾ ਸੀ ਕਿ ਜੇ

ਉਹ ਸਾਡੇ ਦੱਸੇ ਢੰਗ ਨਾਲ ਹੋਵੇ ਤਾਂ ਹੋਵੇ ਨਹੀਂ ਤਾਂ ਨਹੀਂ। ਪਰ ਉਹ ਵਿਆਹ ਸੁੰਦਰ ਸਿੰਘ ਦਿੱਲੀ ਜਾ ਕੇ ਕਰਵਾ ਆਇਆ ਏ। ਜੇ ਇਹ ਗੱਲ ਸੱਚੀ ਏ ਤਾਂ ਇਹ ਬਹੁਤ ਗ਼ਲਤ ਗੱਲ ਕੀਤੀ ਗਈ ਏ। ਦਿੱਲੀ ਵਾਲੀ ਸੰਗਤ ਨੂੰ ਖ਼ਾਸ ਕਰਕੇ, ਆਮ ਕਰਕੇ ਸਾਰਿਆਂ ਨੂੰ ਸੂਚਿਤ ਕੀਤਾ ਜਾਂਦਾ ਏ, ਸੁੰਦਰ ਸਿੰਘ ਨੂੰ ਕੋਈ ਮਿਲਵਰਤੋਂ ਨਾ ਦਿਤੀ ਜਾਵੇ, ਸਗੋਂ ਪੂਰੀ ਤਰ੍ਹਾਂ ਨਾ ਮਿਲਵਰਤਣ ਕੀਤੀ ਜਾਵੇ ਤਾਂਕਿ ਉਹ ਠੀਕ ਹੋ ਕੇ ਆਪਣੇ ਟਰੈਕ ਵਿਚ ਆ ਜਾਵੇ। ਏਥੇ ਏਹ ਨਹੀਂ ਮਤਲਬ ਕਿ ਅਸਾਂ ਕਿਸੇ ਨੂੰ ਕਢਣਾ ਏ। ਜੇ ਮਾਂ ਮੁੰਡੇ ਨੂੰ "ਮਰ ਜਾਣਿਆਂ" ਆਂਹਦੀ ਏ ਤਾਂ ਉਸਦਾ ਮਤਲਬ ਮੁੰਡੇ ਨੂੰ ਮਾਰਨ ਤੋਂ ਨਹੀਂ ਹੁੰਦਾ, ਸਗੋਂ ਠੀਕ ਕਰਨ ਤੋਂ ਹੁੰਦਾ ਏ।

"ਸੁੰਦਰ ਸਿੰਘ ਨੂੰ ਕੋਈ ਮਿਲੇ ਵਰਤੇ ਨਾ ਜਦੋਂ ਤਕ ਉਹ ਪਿਛਲੀ ਗ਼ਲਤੀ ਦੀ ਤਲਾਫ਼ੀ ਨ ਕਰਵਾਏ ਅਤੇ ਅੱਗੋਂ ਤੋਂ ਰਾਹ ਤੇ ਨਾ ਆਵੇ।"

## ਸੰਤ ਸੰਤ ਸਿੰਘ ਦੀ ਬੇਨਤੀ

ਸਤਿਗੁਰੂ ਜੀ ਦੇ ਸ਼ਬਦ ਸਮਾਪਤ ਹੁੰਦਿਆਂ ਹੀ ਦਮਦਮੇ ਪ੍ਰਯੋਗ ਮੇਲੇ ਦਾ ਇਕ ਭਾਈਵਾਲ ਬਾਬਾ ਸੰਤ ਸਿੰਘ ਹੱਥ ਜੋੜ ਕੇ ਅੱਗੇ ਆ ਗਿਆ। ਉਸ ਨੇ ਅਰਜ਼ ਕੀਤੀ ਕਿ ਜੇ ਉਹ (ਅਰਥਾਤ ਬਾਪ) ਕਾਰ ਤੇ ਚੜ੍ਹਿਆ ਫਿਰੇ ਅਤੇ ਧੀ ਉਹਦੀ ਪਾਟੇ ਕਪੜੇ ਪਾਈ ਫਿਰੇ ਤਾਂ ਇਹ ਜਚਦਾ ਨਹੀਂ। ਇਹਦਾ ਕੀ ਕੀਤਾ ਜਾਵੇ ? ਸਤਿਗੁਰਾਂ ਉੱਤਰ ਦਿੱਤਾ : ਇਹ ਗੱਲ ਮੈਨੂੰ ਕੱਲਿਆਂ ਪੁਛਣੀ ਸੀ, ਏਥੇ ਇਸ ਦਾ ਉੱਤਰ ਕਈ ਅਯੋਗ ਹਾਲਤਾਂ ਪੈਦਾ ਕਰ ਦੇਵੇਗਾ। ਅਤੇ ਸਿੰਘ ਹੱਥ ਜੋੜੀ ਵਾਪਸ ਜਾ ਬੈਠਾ।

## ਆਮ ਮੁਆਫ਼ੀ

ਕੁਛ ਨੌਜਵਾਨ ਜੁ ਕੁਸੰਗਤ ਦੇ ਪ੍ਰਭਾਵ ਹੇਠ ਮਾਸ ਸ਼ਰਾਬ ਦੀ ਵਰਤੋਂ ਕਰਨ ਲਗ ਪਏ ਸਨ, ਉਹ ਪੰਡਿਤ ਗੋਪਾਲ ਸਿੰਘ ਜੀ ਦੁਆਰਾ ਐਲਾਨ ਉਪ੍ਰੰਤ ਸਤਿਗੁਰੂ ਜੀ ਦੇ ਸਨਮੁਖ ਹੱਥ ਜੋੜ ਕੇ ਆਏ। ਉਹਨਾਂ ਨੂੰ ਬਿਨਾ ਕਿਸੇ ਡੰਨ ਤੋਂ ਖਿਮਾ ਕਰਕੇ ਅਗੇ ਤੋਂ ਰਾਹਿ ਰਾਸਤੀ ਤੇ ਆਉਣ ਦੀ ਪਰੇਰਨਾ ਦਿੱਤੀ ਗਈ।

## ਚੁਬਾਰੇ ਉਤੇ ਰੌਣਕਾਂ

ਮੇਰੇ ਦੁਆਰਾ 70-75 ਸਿੰਘਾਂ ਦੇ ਨਾਮ ਐਲਾਨ ਕਰਵਾਏ ਗਏ ਕਿ ਉਹ ਸੰਤ ਨਿਧਾਨ ਸਿੰਘ (ਸੰਤ ਸੰਤ ਸਿੰਘ ਤੋਂ ਛੋਟਾ ਭਾਈ) ਦੇ ਚੁਬਾਰੇ ਉਤੇ ਇਕੱਤਰ ਹੋਣ, ਦੀਵਾਨ ਚੋਂ ਉਠਦਿਆਂ ਹੀ, ਮੈਨੂੰ ਵੀ ਆਗਿਆ ਹੋਈ ਕਿ ਸ. ਹੰਸਪਾਲ ਨਾਲ ਮੈਂ ਵੀ ਚੁਬਾਰੇ ਉਤੇ ਸ੍ਰੀ ਹਜ਼ੂਰ ਦੀ ਹਾਜ਼ਰੀ ਭਰਾਂ। ਗੁਰਦੇਵ ਸਿੰਘ-ਹਰਭਜਨ ਸਿੰਘ ਬਾਰੇ ਕੋਈ ਗੱਲ ਹੋਣੀ ਸੀ। ਸਾਰੇ ਆਖੇ ਹੋਏ ਸਰੀਰ ਚੁਬਾਰੇ ਉਤੇ ਪਹੁੰਚੇ। ਕੁਛ ਚਿਰ ਪਿਛੋਂ ਸੱਚੇ ਪਾਤਸ਼ਾਹ ਵੀ ਆ ਗਏ। ਏਜੰਡਾ ਸਵਾ ਲਖ ਪਾਠਾਂ ਦੀ ਸਮਾਪਤੀ ਬਾਰੇ ਜਤਨ ਕਰਨਾ ਹੀ ਸੀ।

ਠਾਕੁਰ ਦਲੀਪ ਸਿੰਘ ਜੀ, ਗੁਰਦੇਵ-ਹਰਭਜਨ ਸਿੰਘ ਵੀ ਬੁਲਾ ਲਏ ਗਏ। ਸ.

ਹੰਸਪਾਲ ਇੰਟ੍ਰਸਟਡ ਸੀ ਪਰ ਸਤਿਗੁਰੂ ਜੀ ਨੇ ਇਸ ਸੰਬੰਧ ਵਿਚ ਸਾਡੇ ਨਾਲ ਹੀ ਵਿਚਾਰ ਕਰਨੀ ਚਾਹੀ। ਅਸੀਂ ਇਕਾਂਤ ਲਈ ਦੂਜੇ ਚੁਬਾਰੇ ਨੂੰ ਹੋਏ ਕਿ ਓਥੇ ਮਹਾਰਾਜ ਜੀ ਆਣ ਪਹੁੰਚੇ। ਸਤਿਗੁਰਾਂ ਫ਼ਰਮਾਇਆ : ਹੁਣ ਤਾਂ ਗੱਲ ਕਰਨੀ ਨਹੀਂ ਮਿਲਣੀ। ਅਤੇ ਮਹਾਰਾਜ ਜੀ ਵਲੋਂ ਚੋਣ-ਚਰਚਾ ਹੋਣੀ ਸ਼ੁਰੂ ਹੋ ਗਈ।

## ਕੇਸ ਵਾਪਸ

ਇਸ ਮੌਕੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਪਾਸ ਮਹਾਰਾਜ ਜੀ, ਠਾਕੁਰ ਦਲੀਪ ਸਿੰਘ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ, ਸੇਠ ਤ੍ਰਲੋਕ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਨਿਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਹੀ ਸਨ। ਮਹਾਰਾਜ ਜੀ ਨੇ ਆਰੰਭ ਕੀਤਾ : ਕੇਸ ਸਾਰੇ ਵਾਪਸ ਹੋ ਗਏ ਹਨ। ਪਰ ਨਾਲ ਹੀ ਸੁਆਲ ਪੈਦਾ ਹੋ ਗਿਆ ਏ ਕਿ ਹੁਣ ਅਸਾਂ ਚੋਣਾਂ ਵਿਚ ਮਦਦ ਕਿਸਦੀ ਕਰਨੀ ਹੈ। ਅਸੀਂ ਇੰਦਰਾ ਕਾਂਗ੍ਰਸ ਦੇ ਸਿਧੇ ਸਪੋਰਟਰ ਹਾਂ ਤੇ ਜਨਤਾ ਪਾਰਟੀ ਦੇ ਮੁਖ ਮੰਤਰੀ ਨੇ ਸਾਡੇ ਨਾਲ ਹੁੰਦੀਆਂ ਜ਼ਿਆਦਤੀਆ ਵਾਪਸ ਲਈਆਂ ਹਨ। ਇਹ ਵੀ ਸਪਸ਼ਟ ਦਿੱਸ ਰਿਹਾ ਹੈ ਕਿ ਸਰਸੇ ਦੀ ਸੀਟ ਚੋਧਰੀ ਦਲਬੀਰ ਸਿੰਘ (ਇੰਦ੍ਰਾ ਕਾਂਗ੍ਰਸ) ਜਿਤ ਲਿਜਾਏਗਾ।

ਮਸਲਾ ਤਾਂ ਬੜਾ ਟੇਢਾ ਸੀ। ਨਾਮਧਾਰੀ ਏਥੇ ਕਿਸ ਦੀ ਮਦਦ ਕਰਨ। ਸਤਿਗੁਰੂ ਜੀ ਨੇ ਵਿਸ਼ਲੇਸ਼ਣ ਕੀਤਾ :

1. ਚੌਧਰੀ ਭਜਨ ਲਾਲ (ਮੁਖ ਮੰਤਰੀ) ਨੇ, ਸਾਡੇ ਕਹਿਣ ਤੇ ਨਹੀਂ, ਆਪਣੇ ਆਪ ਕੇਸ ਵਾਪਸ ਲਏ ਹਨ। ਇਸ ਨੇ ਚੋਣ ਵਿਚ ਸਹਾਇਤਾ ਦੀ ਕੋਈ ਸ਼ਰਤ ਨਹੀਂ ਲਾਈ।

2. ਭਜਨ ਲਾਲ, ਦੇਵੀ ਲਾਲ ਨਹੀਂ। ਦੇਵੀ ਲਾਲ ਸਾਨੂੰ ਦੁਸ਼ਮਣ ਸਮਝਦਾ ਹੈ, ਭਜਨ ਲਾਲ ਨਹੀਂ।

ਤੁਹਾਨੂੰ ਸਭ ਕੁਛ ਚੰਗੀ ਤਰ੍ਹਾਂ ਵਿਚਾਰ ਕੇ ਫੈਸਲਾ ਕਰਨਾ ਚਾਹੀਦਾ ਹੈ। ਪ੍ਰਤੱਖ ਦਿਸਦਾ ਸੀ ਕਿ ਮਹਾਰਾਜ ਜੀ ਕੇਸ ਵਾਪਸੀ ਦੇ ਇਵਜ਼ ਵਿਚ ਚੌਧਰੀ ਭਜਨ ਲਾਲ ਦੀ ਸਪੋਰਟ ਕਰਨੀ ਤੇ ਕਰਵਾਣੀ ਚਾਹੁੰਦੇ ਸਨ। ਪਰ ਸ਼੍ਰੀ ਸਤਿਗੁਰੂ ਜੀ ਦਾ ਰੁਖ਼ ਸਮੁਚੇ ਤੌਰ ਤੇ ਇੰਦਰਾ ਕਾਂਗਰਸ ਦੀ ਮਦਦ ਕਰਨ ਤੇ ਜ਼ੋਰ ਦਿੰਦਾ ਸੀ। ਕੁਝ ਸਮਾ ਇਸ ਗੱਲ ਤੇ ਵਿਚਾਰ ਚਰਚਾ ਹੁੰਦਿਆਂ 11 ਵਜ ਗਏ। ਗੱਲ ਫੇਰ ਤੇ ਜਾ ਪਈ। ਤਦ ਤਕ ਮਸਲਾ ਹੋਰ ਰਿੜਕ ਲਿਆ ਜਾਵੇਗਾ। ਸਤਿਗੁਰੂ ਜੀ ਨੇ ਸਾਡੇ ਵਲ ਇਸ਼ਾਰਾ ਕੀਤਾ : ਅਜੇ ਇਨ੍ਹਾਂ ਨਾਲ ਵੀ ਗੱਲ ਕਰਨੀ ਸੀ। ਪਰ ਠਾਕੁਰ ਜੀ ਵੱਡਿਆਂ ਨੇ ਸਤਿਗੁਰਾਂ ਨੂੰ ਪ੍ਰਸ਼ਾਦ ਛਕਣ ਵਾਸਤੇ ਚੱਲਣ ਦੀ ਬੇਨਤੀ ਕੀਤੀ ਅਤੇ ਏਥੋਂ ਵਾਲੀ ਸਭਾ ਵੀ ਸਮਾਪਤ ਹੋ ਗਈ।

## ਦਮਦਮਾ

ਸਤਿਗੁਰੂ ਜੀ ਨੇ ਡੇਰੇ ਜਾ ਇਸ਼ਨਾਨ ਆਦਿ ਕਰ ਪ੍ਰਸ਼ਾਦ ਛਕਿਆ। ਅਤੇ ਫਿਰ

ਮਸਤਾਨ ਗੜ੍ਹ ਜਾ ਕੇ ਆਰਾਮ ਕੀਤਾ । ਅਤੇ ਏਥੋਂ ਹੀ ਬਾਅਦ ਦੁਪਹਿਰ ਸੰਤ ਅੱਛਰ ਸਿੰਘ ਨਮਿਤ ਪੈਣ ਵਾਲੇ ਭੋਗ ਤੇ ਪਧਾਰੇ ।

ਮੈਂ, ਗੁਰਦੇਵ-ਹਰਭਜਨ ਸਿੰਘ ਰਾਤੀਂ ਰਾਣੀਆਂ ਆ ਟਿਕੇ ਸਵੇਰੇ ਦਿੱਲੀ ਨੂੰ ਚਾਲੇ ਪਾਉਣ ਹਿਤ । ਹੋਰ ਸੱਜਣ ਵੀ ਆਪਣੇ ਘਰਾਂ ਨੂੰ ਪਧਾਰੇ । ਕਾਰਾਂ, ਬਸਾਂ, ਨਿਜੀ ਬਸਾਂ, ਟ੍ਰੱਕਾਂ ਟ੍ਰਾਲੀਆਂ ਉਤੇ ।

ਦਮਦਮਾ ਇਕ ਮਹਾਨ ਸਾਤਵਿਕ ਤੀਰਥ ਤੋਂ ਸਾਧਾਰਣ ਪਿੰਡ ਬਣ ਕੇ ਰਹਿ ਗਿਆ । ਪਰ ਹਰ ਕੰਈ ਸ. ਸੰਤ ਸਿੰਘ, ਸ. ਨਿਧਾਨ ਸਿੰਘ, ਸ. ਬਸੰਤ ਸਿੰਘ ਭਰਾਵਾਂ ਦੇ ਬਲਿਹਾਰੇ ਜਾ ਰਿਹਾ ਸੀ ਜਿਨ੍ਹਾਂ ਦੇ ਉੱਦਮ, ਸ਼ੌਕ ਅਤੇ ਖਰਚੇ ਨਾਲ ਇਹ ਸਿਮਰਨ ਯੱਗ 15 ਦਿਨ ਚਲਦਾ ਰਿਹਾ ਅਤੇ ਅੱਜ ਨਿਰਵਿਘਨ ਸਮਾਪਤ ਹੋ ਗਿਆ ।

## 18 ਅਕਤੂਬਰ 1979, ਵੀਰਵਾਰ
## ਨਵੀਂ ਦਿੱਲੀ

ਮੈਂ ਤਾਂ ਆਪਣੇ ਸਾਥੀਆਂ ਨਾਲ ਅੱਜ ਸਵੇਰ ਤੋਂ ਬਸ ਦੁਆਰਾ ਸਫ਼ਰ ਕਰਕੇ 2 ਵਜੇ ਤਕ ਨਵੀਂ ਦਿੱਲੀ, ਰਾਜੌਰੀ ਗਾਰਡਨ ਆਪਣੇ ਘਰ ਪਹੁੰਚ ਗਿਆ ।

### ਸੰਤ ਸੁਰਜਨ ਸਿੰਘ ਮੁਹਾਵੀਏ

ਇਹ ਐਲਾਨ ਮੇਲਾ ਦਮਦਮਾ ਸਮੇ ਹੀ ਕੀਤਾ ਗਿਆ ਸੀ ਕਿ 18 ਅਕਤੂਬਰ 79 ਨੂੰ ਸੰਤ ਸੁਰਜਨ ਸਿੰਘ ਮੁਹਾਵੇ ਵਾਲਿਆਂ ਨਮਿਤ ਮੇਲਾ ਜੀਵਨ ਨਗਰ ਵਿਖੇ ਹੋਵੇਗਾ । ਇਸ ਦਿਨ ਉਨ੍ਹਾਂ ਨਮਿਤ ਭੋਗ ਪਾਏ ਜਾਣੇ ਹਨ । ਪਿਛਲੇ ਦਿਨੀਂ 86 ਕੁ ਸਾਲ ਦੀ ਆਯੂ ਭੋਗ ਕੇ ਜੀਵਨ ਨਗਰ ਵਿਖੇ ਹੀ ਸੰਤ ਸੁਰਜਨ ਸਿੰਘ ਚਲ ਬਸੇ ਸਨ । ਤਾਰੀਖ਼-ਵਾਰ ਮੈਨੂੰ ਪਤਾ ਨਹੀਂ ਲਗ ਸਕਿਆ । ਪਿਛਲੇ 60 ਸਾਲ ਤੋਂ ਸੰਤ ਸੁਰਜਨ ਸਿੰਘ ਭੈਣੀ ਸਾਹਿਬ ਅਤੇ ਜੀਵਨ ਨਗਰ ਹੀ ਰਹੇ । ਉਹਨਾਂ ਦੀ ਇੱਕ ਲੱਤ ਕਮਜ਼ੋਰ ਸੀ ਤੇ ਪੈਰਾਂ ਤੋਂ ਅਪਾਹਿਜ, ਸਦਾ ਸੋਟੀ ਦੇ ਸਹਾਰੇ ਚਲਦੇ ਸਨ । ਪਰ ਸੁਭਾਅ ਦੇ ਬੜੇ ਸ਼ਾਂਤ, ਸਾਤਵਿਕ ਅਤੇ ਉਦਾਰ ਸਨ । ਉਹਨਾਂ ਨੇ ਅਨੇਕਾਂ ਬੱਚੇ ਬੱਚੀਆਂ ਨੂੰ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਸਿਖਾਇਆ । ਆਪ ਵੀ ਜ਼ਿੰਦਗੀ ਭਰ ਭੈਣੀ ਸਾਹਿਬ ਲਈ ਪਾਠ ਕਰਦੇ ਰਹੇ । ਜਿਥੋਂ ਵੀ ਭੇਟਾ ਆਉਂਦੀ ਗੁਰਦੁਆਰੇ ਜਾ ਭੇਟ ਕਰਨੀ । ਪਿਛਲੇ 30 ਸਾਲ ਤੋਂ ਉਹ ਜੀਵਨ ਨਗਰ ਆ ਟਿਕੇ ਸਨ । ਵਰਨੀਆਂ ਵਾਲਾ ਇਲਾਕਾ ਸੰਤ ਆਤਮਾ ਸਿੰਘ ਚੀਮਾ ਅਤੇ ਸੰਤ ਸੁਰਜਨ ਸਿੰਘ ਮੁਹਾਵਾ ਕਾਰਨ ਹਰ ਕਿਸੇ ਲਈ ਯਾਤਰਾ ਸਥਲੀ ਬਣਿਆ ਹੋਇਆ ਸੀ । ਜਦ ਵੀ ਇਹਨਾਂ ਦੋਹਾਂ ਮਹਾਨ ਸੰਤਾਂ ਨੂੰ ਕੋਈ ਮਿਲਣ ਗਿਆ । ਉਹਦੀ ਤਲੀ ਤੇ ਜ਼ਰੂਰ ਹੀ ਕੁਛ ਪ੍ਰਸ਼ਾਦ ਰੂਪ ਵਿਚ ਰਖਿਆ ਗਿਆ । ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਸੰਤ ਸੁਰਜਨ ਸਿੰਘ ਮੁਹਾਵੀਆਂ ਇਕ ਵਾਰ ਮੇਰੇ ਨਾਲ ਭਾਵ ਸਾਂਝੇ ਕੀਤੇ : ਜਦੋਂ ਦੇ ਇਹ ਸਤਿਗੁਰੂ ਗੱਦੀ ਤੇ ਬੈਠੇ ਹਨ ਜੀਵਨ ਨਗਰ ਇਲਾਕੇ ਵਿਚ ਸੁਖ ਸ਼ਾਂਤੀ ਪਸਰ ਗਏ ਹਨ ।

ਸਤਿਗੁਰੂ ਜੀ ਇਸ ਸੰਤੁਸ਼ਟ ਪੁਰਸ਼ ਦੇ ਭੋਗ ਸਮੇਂ ਆਪ ਉਪਸਥਿਤ ਹੋਣਾ ਚਾਹੁੰਦੇ

ਸਨ ਅਤੇ ਅੱਜ ਉਸ ਪਿਆਰੇ ਸਿੱਖ ਨੂੰ ਸ਼੍ਰੀ ਸਤਿਗੁਰੂ ਜੀ ਵਲੋਂ ਅੰਤ ਸਮੇ ਦਾ ਸਨਮਾਨ ਦਿੱਤਾ ਗਿਆ। ਪਤਾ ਲਗਾ ਹੈ ਕਿ ਬਹੁਤ ਸਾਰੀ ਸੰਗਤ ਇਸ ਅਵਸਰ ਤੇ ਇਕਤਰ ਹੋਈ।

**19 ਅਕਤੂਬਰ 1979, ਸ਼ੁਕਰਵਾਰ**
**ਨਵੀਂ ਦਿੱਲੀ**

### ਇਕ ਹੋਰ ਲੰਮਾ ਮੇਲਾ

ਸ. ਸੁਰਿੰਦਰ ਸਿੰਘ ਮਨਚੰਦਾ ਨੂੰ, ਉਹਦੇ ਦਫਤਰ, ਅੱਜ ਬਾਅਦ ਦੁਪਹਿਰ ਮਿਲਿਆ। ਉਸ ਤੋਂ ਮਾਲੂਮ ਹੋਇਆ ਕਿ ਸ਼੍ਰੀ ਸਤਿਗੁਰੂ ਜੀ ਨੇ ਇਸ (ਦਮਦਮਾ) ਮੇਲੇ ਦੇ ਅੰਤਲੇ ਦਿਨ ਹੀ ਇਹ ਫੈਸਲਾ ਕਰ ਲਿਆ ਸੀ ਕਿ ਨਵੰਬਰ ਦਾ ਸਾਰਾ ਮਹੀਨਾ ਸ਼੍ਰੀ ਭੈਣੀ ਸਾਹਿਬ ਵਿਖੇ ਜਪ-ਤਪ ਦਾ ਪ੍ਰਯੋਗ ਮੇਲਾ ਕੀਤਾ ਜਾਵੇਗਾ। ਇਹ 31 ਅਕਤੂਬਰ ਤੋਂ ਸ਼ੁਰੂ ਹੋ ਕੇ 30 ਨਵੰਬਰ ਤਕ ਚਲੇਗਾ ਅਤੇ ਪਹਿਲੀ-ਦੂਜੀ ਦਸੰਬਰ ਨੂੰ ਆਮ ਮੇਲਾ ਹੋਵੇਗਾ।

ਪ੍ਰਤੀਤ ਹੁੰਦਾ ਹੈ ਕਿ ਬੀਬਾ ਜੀ ਦਾ ਆਨੰਦ ਕਾਰਜ ਵੀ ਇਸੇ ਅਵਸਰ ਤੇ ਹੋਵੇਗਾ, ਕਿਉਂਕਿ ਏਥੇ ਹਰ ਤਰ੍ਹਾਂ ਦੀ ਸੁਰੱਖਿਆ ਤੇ ਸਹੂਲਤ ਸਹਿਜ ਭਾ ਮਿਲ ਸਕੇਗੀ। ਦਮਦਮੇ ਵੀ ਬੀਬਾ ਜੀ ਦੇ ਆਨੰਦ ਕਾਰਜ ਦੀ ਪੂਰੀ ਸੰਭਾਵਨਾ ਸੀ।

**20 ਅਕਤੂਬਰ 1979, ਸ਼ਨੀਵਾਰ**
**ਦਿਵਾਲੀ**

ਸਿਖਰ ਦੀ ਮਹਿੰਗਾਈ ਹੈ। ਤਾਂ ਵੀ ਲੋਕ ਦੀਵਾਲੀ ਮਨਾਉਣਗੇ। ਦੀਵੇ ਜਗਣਗੇ, ਪਟਾਖੇ ਚੱਲਣਗੇ। ਪਰ ਘਰੋਗੇ ਸਾਮਾਨ ਦੀ ਖਰੀਦਦਾਰੀ ਬੜੀ ਘੱਟ ਹੋਵੇਗੀ। ਦੀਵਾਲੀ ਦੀ ਯਾਦ ਉਚੇਚੇ ਬਰਤਨ ਖਰੀਦਣ ਵਿਚ ਥਾਲੀਆਂ-ਪਤੀਲਿਆਂ ਦੀ ਥਾਂ ਚੰਮਚ ਹੀ ਖਰੀਦੇ ਜਾਣਗੇ, ਪਰ ਇਹ ਗੱਲ ਆਮ ਲੋਕਾਂ ਲਈ ਹੈ, ਖ਼ਾਸ ਲੋਕਾਂ ਲਈ ਤਾ 'ਸਦਾ ਦੀਵਾਲੀ ਸਾਧ ਦੀ ਅੱਠੋ ਪਹਿਰ ਬਸੰਤ' ਵਾਲੀ ਗੱਲ ਹੈ। ਪਰ ਦਿੱਲੀ ਤਾਂ ਜਗਮਗਾਂਦੀ ਦੀਵਾਲੀ ਦੀ ਸ਼ੋਭਾ ਲਈ ਪ੍ਰਸਿਧ ਹੈ।

ਸ਼੍ਰੀ ਸਤਿਗੁਰੂ ਜੀ ਅੱਜ ਅੰਮ੍ਰਿਤਸਰ ਹੋਣਗੇ। ਇਲਾਕੇ ਦੀ ਸੰਗਤ ਅਤੇ ਦੇਸ ਦੇਸਾਂਤਰ ਤੋਂ ਆਈ ਸੰਗਤ ਗੁਰੂ ਕੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਸੁਣੇਗੀ, ਅਤੇ ਰਾਤ ਤਕ ਦੀਵਾਲੀ ਵਿਚ ਭਜਨ-ਕੀਰਤਨ ਦਾ ਲਾਭ ਲਵੇਗੀ।

ਵਿਸ਼ੇਸ਼ ਗੱਲ ਇਸ ਦੀਵਾਲੀ ਦੀ ਇਹ ਹੋਵੇਗੀ ਕਿ ਨਾਮਧਾਰੀਆਂ ਨੂੰ ਅੰਮ੍ਰਿਤਸਰ ਵਿਖੇ ਹੋਏ ਸ਼ਹੀਦਾਂ ਦੀ ਯਾਦ ਨੂੰ ਰੂਪ-ਰੰਗ ਦੇਣ ਲਈ ਸਰਕਾਰੀ ਤੌਰ ਤੇ ਰਾਮ ਬਾਗ਼ ਵਾਲਾ ਸਥਾਨ 1040 ਗਜ਼ ਮਿਲ ਚੁਕਾ ਹੋਵੇਗਾ।

## 21 ਅਕਤੂਬਰ 1979, ਐਤਵਾਰ
## ਨਵੀਂ ਦਿੱਲੀ

ਸ. ਹਰਵਿੰਦਰ ਸਿੰਘ ਹੰਸਪਾਲ ਕੇ ਘਰ ਗਿਆਂ, ਉਸ ਦੀ ਮਾਤਾ ਬੀਬੀ ਰਾਜਿੰਦਰ ਕੌਰ ਤੋਂ ਪਤਾ ਲਗਾ ਕਿ ਬੀਤੀ ਰਾਤ ਸੇਠ ਤਰਲੋਕ ਸਿੰਘ ਵਲੋਂ ਫੋਨ ਆਇਆ ਸੀ ਕਿ ਸਤਿਗੁਰੂ ਜੀ ਨੇ ਅੰਮ੍ਰਿਤਸਰੋਂ ਟੈਲੀਫੋਨ ਦੁਆਰਾ ਆਗਿਆ ਕੀਤੀ ਹੈ ਕਿ ਸੇਠ ਜੀ ਤੇ ਹੰਸਪਾਲ ਏਸੇ ਰਾਤ ਗੱਡੀ ਤੇ ਬੈਠ ਅੰਮ੍ਰਿਤਸਰ ਪਹੁੰਚਣ। ਅਤੇ ਅੱਜ ਸਵੇਰੇ ਦੋਵੇਂ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਹੋਏ ਹੋਣਗੇ।

### ਗੁਰਦੇਵ ਸਿੰਘ ਸਰੋਦ

ਚਾਰ ਦਿਨ ਹੋਏ ਸੁਰ ਰੰਗ ਸੰਸਥਾ ਦਿੱਲੀ ਵਲੋਂ ਮੈਨੂੰ ਇਕ ਨਿਮੰਤਰਣ ਪੱਤਰ ਪ੍ਰਾਪਤ ਹੋਇਆ ਕਿ ਅੱਜ ਦੇ ਦਿਨ ਸ਼ਾਮੀ 6.30 ਵਜੇ ਗੁਰਦੇਵ ਸਿੰਘ ਨਾਮਧਾਰੀ ਦੀ ਸਰੋਦ ਸੁਣਨ ਆਵਾਂ।

ਮੈਂ ਅਤੇ ਦਰਜ਼ੀ ਸੰਤ ਹਰਬੰਸ ਸਿੰਘ ਗੁਰਦੇਵ ਸਿੰਘ ਦਾ ਪ੍ਰੋਗਰਾਮ ਸੁਣਨ ਗਏ। ਸ਼੍ਰੀ ਰਾਮ ਸੈਂਟਰ ਦੀ ਬੇਸਮੈਂਟ ਵਿਚ ਪ੍ਰੋਗਰਾਮ 7.15 ਵਜੇ ਹੀ ਜਾਰੀ ਹੋ ਸਕਿਆ। 70-80 ਦੇ ਕਰੀਬ ਸਰੋਤੇ ਸਨ, ਕਾਰਜ ਕਰਮ ਵੀ ਏਨਿਆਂ ਕੁ ਲਈ ਸੀ। ਅੱਜ ਨਾਮਧਾਰੀ ਤਾਂ 3-4 ਹੀ ਸੁਣਨ ਆਏ ਪਰ ਸੁਰ ਰੰਗ ਦੇ ਪ੍ਰੈਜ਼ੀਡੈਂਟ ਡਾ: ਮਹਿੰਦਰ ਸਿੰਘ ਸਮੇਤ ਪਰਵਾਰ ਪਹੁੰਚੇ ਹੋਏ ਸਨ। ਸ਼੍ਰੀ ਰਾਜਨ ਸਾਜਨ ਅਤੇ ਹੋਰ ਕਲਾਕਾਰ ਇਸ ਛੋਟੇ ਜਿਹੇ ਹਾਲ ਵਿਚ ਸਸ਼ੋਭਤ ਸਨ।

ਸਟੇਜ ਦੀ ਭਰਪੂਰ ਰੋਸ਼ਨੀ ਵਿਚ ਗੋਰਾ ਗੋਰਾ ਗੁਰਦੇਵ ਸਿੰਘ ਨਾਮਧਾਰੀ ਸਫ਼ੇਦ ਪਹਿਰਾਵੇ ਨਾਲ ਸਰੋਦ ਫੜੀ ਸਜ ਰਿਹਾ ਸੀ। ਗੁਰਦੇਵ ਸਿੰਘ ਕਾਰਨ ਨਾਮਧਾਰੀਆਂ ਦਾ ਪ੍ਰਾਪੇਗੰਡਾ ਆਪ ਤੋਂ ਆਪ ਹੋ ਰਿਹਾ ਹੈ, ਕਿਉਂਕਿ ਉਹ ਅਤੇ ਹਰਭਜਨ ਸਿੰਘ ਸਿਤਾਰ ਨਾਮਧਾਰੀ ਵੇਸ਼ ਭੂਸ਼ਾ ਵਿਚ ਹੀ ਸੰਗੀਤ ਕਲਾਕਾਰਾਂ ਵਿਚ ਵਿਚਰਣ ਕਰਦੇ ਹਨ।

ਮੰਚ ਸਕੱਤਰ ਨੇ ਗੁਰਦੇਵ ਸਿੰਘ ਨੂੰ ਪੇਸ਼ ਕਰਦਿਆਂ ਕਿਹਾ ਸੀ : ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੁ ਆਪ ਸੰਗੀਤ ਕਲਾ ਵਿਚ ਪਾਰੰਗਤ ਹਨ, ਦੀ ਗੁਰਦੇਵ ਸਿੰਘ ਨੂੰ ਆਸ਼ੀਰਵਾਦ ਪ੍ਰਾਪਤ ਹੈ।

ਪਹਿਲਾਂ ਗੁਰਦੇਵ ਸਿੰਘ ਨੇ ਪੂਰੀਆ ਕਲਿਆਣ, ਫਿਰ ਦਰਬਾਰੀ ਅਤੇ ਅੰਤ ਉਤੇ ਸਰੋਦ ਦੁਆਰਾ ਭਟਿਆਲੀ ਵਜਾਈ। ਦਰਬਾਰੀ ਉਸਦਾ ਬਹੁਤ ਸਾਫ਼ ਅਤੇ ਸਸ਼ਕਤ ਸੀ, ਜਦੋਂ ਕਿ ਪੂਰੀਆ ਮੈਨੂੰ ਕਮਜ਼ੋਰ ਲਗਿਆ—ਭਟਿਆਲੀ ਵੀ ਗੁਜ਼ਾਰਾ ਹੀ ਸੀ। ਤਾਂ ਵੀ ਸਮੁਚਾ ਪ੍ਰੋਗਰਾਮ ਉੱਤਮ ਸੀ। ਪੌਣੇ ਦੋ ਘੰਟੇ ਦੇ ਸਰੋਦ-ਸੁਣਨ ਤੋਂ ਜਦੋਂ ਵਿਹਲੇ ਹੋਏ ਤਾਂ ਡਾ: ਮਹਿੰਦਰ ਸਿੰਘ, ਉਸ ਦੀ ਭੈਣ ਅਮਰਜੀਤ ਤੇ ਵੱਡੀ ਭੈਣ ਨੇ ਗੁਰਦੇਵ ਦੀ ਖ਼ੂਬ ਪ੍ਰਸ਼ੰਸਾ ਕੀਤੀ। ਅਤੇ ਡਾਕਟਰ ਨੇ ਸੁਰ ਰੰਗ ਦੇ ਵਡੇ ਪ੍ਰੋਗਰਾਮ ਲਈ ਇਸ ਨੂੰ ਚੁਣ ਲਿਆ।

## ਸ. ਵਜ਼ੀਰ ਸਿੰਘ ਸੁਰਗਵਾਸ

ਰਾਤੀਂ 9.45 ਤੇ ਜਦੋਂ ਅਸੀਂ ਵਾਪਸੀ ਲਈ ਘਰਾਂ ਨੂੰ ਚਲਣ ਲਗੇ ਤਾਂ ਹਰਭਜਨ ਸਿੰਘ ਸਿਤਾਰ ਤੋਂ ਪਤਾ ਲਗਾ ਕਿ ਸ. ਵਜ਼ੀਰ ਸਿੰਘ ਪੰਜਾਬੀ ਬਾਗ਼ ਵਾਲੇ, ਦੋ-ਢਾਈ ਸਾਲ ਸ਼ੂਗਰ ਨਾਲ ਬਿਮਾਰ ਰਹਿ ਕੇ ਅੱਜ ਦਿਨੇ 11-12 ਵਜੇ ਚਲਾਣਾ ਕਰ ਗਏ ਹਨ।

**22 ਅਕਤੂਬਰ 1979, ਸੋਮਵਾਰ**
**ਨਵੀਂ ਦਿੱਲੀ**

## ਸ. ਵਜ਼ੀਰ ਸਿੰਘ ਦਾ ਸਸਕਾਰ

ਅੱਜ ਸਵੇਰੇ ਦਿੱਲੀ ਦੇ ਨਾਮਧਾਰੀਆਂ ਲਈ ਸ. ਵਜ਼ੀਰ ਸਿੰਘ ਪੰਜਾਬੀ ਬਾਗ਼ ਦੇ ਸਸਕਾਰ ਲਈ ਜਾਣਾ ਸੁਭਾਵਕ ਸੀ। 9 ਵਜੇ ਤਕ ਸਾਰੀਆਂ ਆਬਾਦੀਆਂ ਦੇ ਮੁਖੀ ਅਤੇ ਜਿਨ੍ਹਾਂ ਜਿਨ੍ਹਾਂ ਨੂੰ ਪਤਾ ਲਗਾ ਸ. ਵਜ਼ੀਰ ਸਿੰਘ ਦੀ ਕੋਠੀ ਪੁਜੇ। ਜਥੇਦਾਰ ਸੇਵਾ ਸਿੰਘ ਮਾਨ ਸਰੋਵਰ, ਨਵੀਂ ਦਿੱਲੀ, ਦਾ ਵਿਦਵਤਾ ਪੂਰਣ ਵਿਆਖਿਆ ਕਰਦਿਆਂ ਦੀਵਾਨ ਸਜ ਰਿਹਾ ਸੀ। ਉਸ ਦੇ ਯਾਦ ਕੰਪਿਊਟਰ ਵਿਚ ਮਿਰਤੂ ਸੰਬੰਧਤ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਵਿਚਲੇ ਪ੍ਰਮਾਣਾਂ ਦਾ ਕੋਈ ਅੰਤ ਨਹੀਂ ਸੀ। 7.30 ਤੋਂ 9.30 ਤਕ ਦੀਵਾਨ ਜਾਰੀ ਰਿਹਾ। ਮੰਡੀ ਹਿਮਾਚਲ ਤਕ ਦੇ ਰਿਸ਼ਤੇਦਾਰ ਪਹੁੰਚ ਗਏ ਤਾਂ ਸ. ਜੀ ਦੀ ਸ਼ਮਸ਼ਾਨ ਭੂਮੀ ਲਈ ਬਿਬਾਣ ਯਾਤਰਾ ਸ਼ੁਰੂ ਹੋਈ।

ਸ਼ਮਸ਼ਾਨ ਭੂਮੀ ਪੰਜਾਬੀ ਬਾਗ਼, ਨੇੜੇ ਹੀ ਸੀ। ਤਦ ਤਕ ਮਹਾਰਾਜ ਬੀਰ ਸਿੰਘ ਜੀ ਵੀ ਆ ਗਏ। ਜਥੇਦਾਰ ਸੇਵਾ ਸਿੰਘ, ਜਥੇਦਾਰ ਗੁਰਦੀਪ ਸਿੰਘ ਜੀ ਦੇ ਕੀਰਤਨ ਨਾਲ ਸ਼ੋਭਾ ਯਾਤਰਾ ਅਗੇ ਵਧ ਰਹੀ ਸੀ। ਸਸਕਾਰ ਤਕ ਨਾਮਧਾਰੀ ਤੇ ਗ਼ੈਰ ਨਾਮਧਾਰੀ ਚੋਖੀ ਵੱਡੀ ਗਿਣਤੀ ਵਿਚ ਇਕਤਰ ਹੋ ਗਏ।

ਸਸਕਾਰ ਨਾਮਧਾਰੀ ਵਿਧੀ ਵਿਧਾਨ ਅਨੁਸਾਰ ਕੀਤਾ ਗਿਆ। ਸਰਦਾਰ ਜੀ ਦੇ ਲੜਕੇ ਤਾਂ ਨਾਮਧਾਰੀਆਂ ਨਾਲ ਸੰਪਰਕ ਨਹੀਂ ਰਖਦੇ ਪਰ ਸਰਦਾਰ ਜੀ ਦਾ ਪੁੰਨ ਪਰਤਾਪ ਹਾਜ਼ਰੀ ਤੋਂ ਮਾਲੂਮ ਹੋ ਜਾਂਦਾ ਸੀ।

ਪਤਾ ਲਗਾ ਕਿ ਕੱਲ ਜਦੋਂ ਵਜ਼ੀਰ ਸਿੰਘ ਜੀ ਦੇ ਇਕ ਪੋਤਰੇ ਦੇ ਹੋਣ ਤੇ ਪਾਰਟੀ ਹੋ ਰਹੀ ਸੀ ਕਿ ਛਕਣ-ਛਕਾਣ ਤੋਂ ਪਹਿਲੋਂ ਹੀ ਸਰਦਾਰ ਜੀ ਦੇ ਸਵਾਸ ਪੂਰੇ ਹੋ ਗਏ। ਅਤੇ ਸਾਰੀਆਂ ਖੁਸ਼ੀਆਂ ਸੋਗ ਵਿਚ ਬਦਲ ਗਈਆਂ। ਭਾਵੇਂ ਪਰਵਾਰ ਲਈ ਇਹ ਰਾਹਤ ਦੀ ਘੜੀ ਹੀ ਸੀ ਕਿ ਇਕ ਨਿਰੰਤਰ ਰੋਗੀ ਸਰੀਰ ਰੋਗ ਮੁਕਤ ਹੋ ਗਿਆ ਸੀ। ਏਥੇ ਖੁਸ਼ੀ-ਗ਼ਮੀ ਦਾ ਮਿਲਵਾਂ ਪ੍ਰਭਾਵ ਵਿਆਪਤ ਸੀ।

ਸ. ਵਜ਼ੀਰ ਸਿੰਘ ਪਿੰਡ ਤਿਲਹਾੜਾ ਜ਼ਿਲਾ ਸਿਆਲ ਕੋਟ (ਹੁਣ ਪਾਕਿਸਤਾਨ) ਦੇ ਵਸਨੀਕ ਸਨ। ਉਹਨਾਂ ਨੇ ਇਕ ਨਾਮਧਾਰੀ ਹੋਲਾ ਆਪਣੇ ਪਿੰਡ ਤਿਲਹਾੜੇ ਕਰਵਾ ਕੇ ਪਿੰਡ ਦਾ ਤੇ ਆਪਣਾ ਨਾਮ ਰੌਸ਼ਨ ਕਰ ਲਿਆ। ਸੁਭਾਊ ਦੇ ਉਦਾਰ ਸ. ਵਜ਼ੀਰ ਸਿੰਘ ਪਾਕਿਸਤਾਨ ਬਣਨ ਉਪਰੰਤ ਦਿੱਲੀ ਆ ਗਏ। ਏਥੇ ਆ ਕੇ ਉਹਨਾਂ ਪਾਈਪ ਫੈਕਟਰੀ

ਅਤੇ ਇਹਦੀ ਵਿੱਕਰੀ ਲਈ ਇਕ ਦੁਕਾਨ ਜਾਰੀ ਕੀਤੀ। ਉਹਨਾਂ ਸਦਾ ਹੀ ਮੰਗਣ ਆਇਆਂ ਦੀ ਮਦਦ ਕੀਤੀ। ਦਿੱਲੀ ਵਿਚ ਹੋਏ ਸਾਰੇ ਨਾਮਧਾਰੀ ਮੇਲਿਆਂ-ਹੋਲਿਆਂ ਵਿਚ ਸ. ਵਜ਼ੀਰ ਸਿੰਘ ਨੇ ਭਰਪੂਰ ਸਹਿਯੋਗ ਦਿੱਤਾ। ਗੁਰੂ ਘਰ ਨਾਲ ਉਨ੍ਹਾਂ ਦਾ ਸਨੇਹ ਹੀ ਸੀ ਕਿ ਸਤਿਗੁਰੂ ਜੀ ਦੇ ਛੋਟੇ ਭਾਈ ਮਹਾਰਾਜ ਜੀ ਸਸਕਾਰ ਮੌਕੇ ਉਚੇਚੇ ਤੌਰ ਤੇ ਆਏ।

### ਗੱਲ ਕਲਾਕਾਰਾਂ ਦੀ

ਅਗਸਤ ਦੇ ਮਹੀਨੇ ਠਾਕੁਰ ਦਲੀਪ ਸਿੰਘ ਜੀ ਵਲੋਂ ਦੋ ਦਿਨ ਪਹਿਲਾਂ ਦਿੱਲੀ ਆਉਣ ਦੀ ਆਗਿਆ ਅਤੇ ਕਰਾਇਆ ਨਾ ਦਿੱਤੇ ਜਾਣ ਕਾਰਨ, ਹਰਭਜਨ ਸਿੰਘ ਰੋਸ ਵਜੋਂ ਦਿੱਲੀ ਤੁਰ ਆਇਆ ਸੀ। ਠਾਕੁਰ ਜੀ ਨੂੰ ਅਵੱਗਿਆਕਾਰਤਾ ਦਾ ਗਿਲਾ ਸੀ। ਗੱਲ ਸਤਿਗੁਰੂ ਜੀ ਤਕ ਆਈ। ਦੁਰਾਈ ਪੈਦਾ ਕਰਨ ਲਈ ਹੋਰ ਸਰੋਤਾਂ ਤੋਂ ਵੀ ਸ਼ਕਾਇਤਾਂ ਪੁਜੀਆਂ ਸਨ। ਭਾਵੇਂ ਮਾਹੌਲ ਗੁਰਦੇਵ-ਹਰਭਜਨ ਦੇ ਖ਼ਿਲਾਫ਼ ਇਕ ਦਮ ਗਰਮ ਹੋ ਗਿਆ ਸੀ ਪਰ ਸਤਿਗੁਰੂ ਜੀ ਨੇ ਪਿਆਰ ਭਰੀ ਪਹੁੰਚ ਜਾਰੀ ਰਖੀ। ਏਸੇ ਲਈ ਵਿਸ਼ੇਸ਼ ਸੱਦਾ ਭੇਜ ਕੇ ਇਹਨਾਂ ਨੂੰ ਦਮਦਮੇ ਬੁਲਾਇਆ ਗਿਆ ਸੀ ਖਾਂ ਸਾਹਿਬ ਦੀ ਸਿਤਾਰ ਵਾਲੇ ਦਿਨ। ਮੈਨੂੰ ਸਤਿਗੁਰੂ ਜੀ ਨੇ ਆਖਿਆ ਸੀ : ਅਸਾਂ ਇਹਨਾਂ ਨੂੰ ਪੈਸੇ ਦਿੱਤੀ ਜਾਣੇ ਹਨ, ਪਰ ਕੰਮ ਬਾਰੇ ਨਹੀਂ ਕਹਿਣਾ।

ਗੱਲ ਦਮਦਮੇ ਵੀ ਕੋਈ ਨਹੀਂ ਸੀ ਹੋ ਸਕੀ। ਪਰ ਅੱਜ ਸ਼ਾਮੀ ਸ. ਹਰਵਿੰਦਰ ਸਿੰਘ ਗੁਰਦੇਵ ਸਿੰਘ ਦੇ ਘਰ ਜਾ ਕੇ ਸਤਿਗੁਰਾਂ ਵਲੋਂ ਦੋਹਾਂ ਲਈ 1000/- ਦੇ ਆਇਆ ਅਤੇ ਉਹ ਤਲਖ਼ੀ ਜੁ ਪੈਦਾ ਹੋ ਚੁਕੀ ਸੀ, ਖ਼ਤਮ ਹੋ ਗਈ।

ਰਾਤੀਂ 10 ਵਜੇ ਮੈਂ ਅਤੇ ਹਰਭਜਨ ਸਿੰਘ ਹੰਸਪਾਲ ਦੇ ਘਰ ਗਏ ਅਤੇ ਸਾਰੀ ਗੱਲ ਬਾਤ ਸਮਝ ਸਮਝਾ ਕੇ ਮੁੜ ਕੇ ਸਥਿਤੀ ਸਾਮਾਨ ਕਰ ਦਿੱਤੀ। ਹੁਣ ਹਰਭਜਨ ਸਿੰਘ ਭੈਣੀ ਸਾਹਿਬ ਜਾਵੇਗਾ ਤੇ ਠਾਕੁਰ ਜੀ ਨੂੰ ਵੀ ਰਜ਼ਾਮੰਦ ਕਰੇਗਾ।

ਸਿਰਜੇ ਗਏ ਮਾਹੌਲ ਵਿਚ ਮੋੜਾ ਪਾਉਣ ਹਿੱਤ ਸਤਿਗੁਰੂ ਜੀ ਬੜੇ ਵਿਚਿਤਰ ਢੰਗ ਨਾਲ ਸਹਾਇਕ ਹੋਏ। ਇਹ ਉਹਨਾਂ ਦੀ ਕਿਰਪਾ ਹੀ ਹੈ ਕਿ ਕਲਾਕਾਰ ਕੱਲੇ ਕਾਰੇ ਨਹੀਂ ਹੋ ਸਕੇ।

### ਖ਼ੁਸ਼ ਖ਼ਬਰੀ

ਸ. ਹਰਵਿੰਦਰ ਸਿੰਘ ਹੰਸਪਾਲ ਨੇ ਦੱਸਿਆ ਕਿ ਅੱਜ ਦੁਪਹਿਰੇ 12 ਵਜੇ ਦੇ ਕਰੀਬ ਸੇਠ ਤਰਲੋਕ ਸਿੰਘ ਜੀ ਦੇ ਲੜਕੇ ਸ਼ੇਰ ਸਿੰਘ ਘਰ ਇਕ ਨਰ-ਬਾਲ ਜਨਮਿਆ ਹੈ। ਸਿਠਾਣੀ ਮਹਿੰਦਰ ਕੌਰ ਆਪਣੇ ਤਿੰਨਾਂ ਪੁੱਤਰਾਂ ਘਰ ਸੰਤਾਨ ਨ ਵੇਖ ਕੇ ਕਾਫ਼ੀ ਅਸ਼ਾਂਤ ਰਹਿੰਦੀ ਸੀ। ਬੀਤੇ ਦਸੰਬਰ ਸਤਿਗੁਰਾਂ ਨੂੰ ਪ੍ਰਾਰਥਨਾ ਕੀਤੀ ਗਈ ਸੀ ਅਤੇ ਅੱਜ ਉਸ ਦੇ ਇਕ ਲੜਕੇ ਦੇ ਘਰ, ਜੁ ਮਾਤਾ ਚੰਦ ਕੌਰ ਜੀ ਦੇ ਭਰਾ ਦੀ ਲੜਕੀ ਨਾਲ ਵਿਵਾਹਤ ਹੈ, ਪੁੱਤਰ ਨੇ ਆ ਦਰਸ਼ਨ ਦਿੱਤੇ ਹਨ।

## 25 ਅਕਤੂਬਰ 1979, ਵੀਰਵਾਰ
## ਨਵੀਂ ਦਿੱਲੀ

### ਉਸਤਾਦ ਅਮਜਦ ਦੇ ਘਰ

ਅੱਜ 12 ਕੁ ਵਜੇ ਮੈਂ ਹਰਭਜਨ ਸਿੰਘ ਸਿਤਾਰ ਨਾਲ ਉਸਤਾਦ ਅਮਜਦ ਅਲੀ ਦੀ ਕੋਠੀ ਪੰਚਸ਼ੀਲ ਐਨਕਲੇਵ, ਨਵੀਂ ਦਿੱਲੀ ਗਿਆ। ਹਰਭਜਨ ਸਿੰਘ ਨੇ ਗੁਰਦੇਵ ਸਿੰਘ ਦੀ ਵਜਾਈ ਸ਼੍ਰੀ ਰਾਮ ਸੈਂਟਰ ਵਾਲੀ ਸਰੋਦ ਬਾਰੇ ਚਰਚਾ ਕਰਦਿਆਂ ਦੋ ਅਖ਼ਬਾਰਾਂ "ਇੰਡੀਅਨ ਐਕਸਪ੍ਰੈਸ" ਅਤੇ "ਸਟੇਟਸਮੈਨ" ਆਪਣੇ ਉਸਤਾਦ ਨੂੰ ਪੜ੍ਹਾਈਆਂ।

ਖਾਂ ਸਾਹਿਬ ਨੇ ਦੋਵਾਂ ਅਖਬਾਰਾਂ ਵਿਚ ਨੁਕਤਾਚੀਨਾਂ (ਕ੍ਰਿਟਿਕਸ) ਦੀਆਂ ਰਾਵਾਂ ਪੜ੍ਹ ਕੇ ਆਖਿਆ : "ਇੰਡੀਅਨ ਐਕਸ ਪ੍ਰੈਸ" ਦਾ ਕ੍ਰਿਟਿਕ ਤਾਂ ਇਕ ਨਾਚਾ ਹੈ, ਉਸ ਨੂੰ ਸਰੋਦ ਦਾ ਕੀ ਗਿਆਨ ? "ਸਟੇਟਸਮੈਨ" ਪ੍ਰਸੰਸਾ ਕਰਦਾ ਹੈ। ਇਹ ਤਾਂ ਕੋਈ ਕ੍ਰਿਟਿਸਿਜ਼ਮ ਨਹੀਂ, ਬਹੁਤੀਆਂ ਗੱਲਾਂ ਤਾਂ ਪਰਸਪਰ ਮਿਲਣੀਆਂ ਹੀ ਚਾਹੀਦੀਆਂ ਹਨ।

### ਡਾ: ਮਦਨ ਸਿੰਘ ਬੇਦੀ

ਏਥੋਂ ਉੱਠ, ਸ. ਸਾਧੂ ਸਿੰਘ ਦਰਜ਼ੀ, ਸੰਤ ਅਨੰਤ ਸਿੰਘ ਭੈਣੀ ਸਾਹਿਬ ਦੇ ਦਾਮਾਦ ਵੱਲ ਸੰਤ ਨਗਰ ਦੇ ਘਰ ਗਏ। ਸ. ਸਾਧੂ ਸਿੰਘ ਨੇ ਵਖ ਵਖ ਸਮੇਂ ਲਗਭਗ 17 ਅਚਕਨਾਂ ਸਤਿਗੁਰੂ ਜੀ ਵਾਸਤੇ ਤਿਆਰ ਕੀਤੀਆਂ ਹਨ। ਮੈਂ ਵੀ ਇਸੇ ਕਾਰੀਗਰ ਤੋਂ ਇਕ ਅਚਕਨ ਬਣਵਾਣਾ ਚਾਹੁੰਦਾ ਹਾਂ।

ਜਦੋਂ ਅਸੀਂ ਦੋਵੇਂ ਏਥੋਂ ਚਲੇ ਤਾਂ ਨਜ਼ਦੀਕ ਹੀ ਡਾ: ਮਦਨ ਸਿੰਘ ਬੇਦੀ ਦਾ ਘਰ ਜਾਣ, ਉਸ ਨਾਲ ਮਿਲਣ ਗਿਲਣ ਚਲੇ ਗਏ। 70-71 ਸਾਲ ਦੀ ਉਮਰ ਦਾ ਸੁਆਮੀ ਡਾ: ਬੇਦੀ ਸਾਨੂੰ ਆਪਣੇ ਘਰ ਵੇਖ ਕੇ ਬਹੁਤ ਪ੍ਰਸੰਨ ਹੋਇਆ। ਉਹਦਾ ਸਰੀਰ ਕਮਜ਼ੋਰ, ਸਿਰ ਤੇ ਛੋਟਾ ਪੀਲਾ ਸਾਫ਼ਾ, ਸੋਫ਼ੇ ਤੇ ਬੈਠਾ, ਸਾਨੂੰ ਵਿੰਹਦੀਆਂ ਹੀ ਪਿਛਲੀਆਂ ਯਾਦਾਂ ਵਿਚ ਖੋ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਪਹਿਲਾ ਮਿਲਾਪ, ਫੇਰ ਦੇ ਸੰਬੰਧ ਅਤੇ ਜੀਵਨ ਨਗਰ ਇਲਾਕੇ ਦਾ ਕੁਝ ਸਮੇਂ ਦਾ ਸਾਥ ਯਾਦ ਆਇਆ।

ਡਾ: ਬੇਦੀ ਨੇ ਆਖਿਆ : ਸਤਿਗੁਰੂ ਪ੍ਰਤਾਪ ਸਿੰਘ ਜੀ ਪਹਿਲੀ ਵਾਰ ਮੈਨੂੰ 1933 ਈ: ਵਿਚ ਡੇਰਾ ਗ਼ਾਜ਼ੀਖ਼ਾਨ ਵਿਖੇ ਮਿਲੇ। ਮੈਂ ਓਦੋਂ ਓਥੇ ਵੈਟਰਨਰੀ ਡਾਕਟਰ ਸਾਂ। ਸਤਿਗੁਰਾਂ ਦੇ ਦਰਸ਼ਨਾਂ ਵਿਚ ਏਨੀ ਕਸ਼ਸ਼ ਸੀ ਕਿ ਮੈਂ ਤਦ ਤੋਂ ਹੀ ਉਹਨਾਂ ਤੇ ਮੁਗਧ ਹੋ ਗਿਆ। ਆਪ ਜੀ ਦਾ ਸਿਮਰਨ-ਕੀਰਤਨ ਦਾ ਅਭਿਆਸ ਅਦੁਤੀ ਸੀ। ਇਹ ਏਸ ਨੇੜਤਾ ਦਾ ਹੀ ਕ੍ਰਿਸ਼ਮਾ ਸੀ ਕਿ ਅਸਾਂ ਇਕ ਵਾਰ ਏਥੋਂ ਦੇ ਇਕ ਸਟੱਡ ਦਾ ਉਚੀ ਨਸਲ ਦਾ ਇਕ ਘੋੜਾ ਕੇਵਲ 200/- ਵਿਚ ਖ਼ਰੀਦ ਕੇ ਸਤਿਗੁਰਾਂ ਨੂੰ ਦਿੱਤਾ।

ਗ਼ਾਜ਼ੀ ਖ਼ਾਨ ਵਿਚ ਹੀ ਇਕ ਵਾਰ, ਮੈਂ ਆਪ ਜੀ ਦੇ ਦੀਵਾਨ ਵਿਚ ਆਪ ਜੀ ਦੀ ਜ਼ਬਾਨੀ ਸ਼ਬਦ ਸੁਣਿਆ। ਉੱਚੀ ਹੇਕ ਤੇ ਉੱਚੀ ਬਾਂਹ ਕੱਢ ਕੇ ਪੜ੍ਹਿਆ ਗਿਆ ਸ਼ਬਦ

ਸੀ : ਸੁਣ ਯਾਰ ਹਮਾਰੇ ਸਜਣ ਹਉ ਕਰਉ ਬਿਨਤੰਆ। ਇਹ ਸ਼ਬਦ ਅੱਜ ਵੀ ਮੇਰੇ ਕੰਨਾਂ ਵਿਚ ਗੂੰਜਦਾ ਅਤੇ ਹਿਰਦੇ ਵਿਚ ਅੰਕਿਤ ਹੈ। ਇਹ ਗੱਲਾਂ ਦਸਦਿਆਂ ਡਾ: ਬੇਦੀ ਦਾ ਹਿਰਦਾ ਗੁਰੂ ਚਰਨ ਸਨੇਹ ਨਾਲ ਭਰਪੂਰ ਸੀ।

ਅਤੇ ਗੱਲਾਂ ਕਰਦਿਆਂ ਡਾ: ਸਾਹਿਬ ਨੇ ਇਹ ਵੀ ਕਿਹਾ : ਪਿਛਲੇ ਦਿਨੀਂ ਮਿ: ਜਗਦੀਸ਼ ਚੰਦਰ ਮੈਜਿਸਟਰੇਟ ਸਾਡੇ ਘਰ ਆਏ। ਉਹਨਾਂ ਕਿਹਾ ਸੀ ਮੇਰੇ ਪਾਸੋਂ ਸੁਣੀ ਹੋਈ ਸਤਿਗੁਰੂ ਜੀ ਦੀ ਪ੍ਰਸੰਸਾ ਤੋਂ ਪ੍ਰਭਾਵਤ ਹੋਇਆਂ ਡੈੱਥ ਟੈਕਸ ਦੀ ਵੱਡੀ ਸਾਰੀ ਰਕਮ ਦਾ ਫੈਸਲਾ ਗੁਰੂ ਜੀ ਦੇ ਹੱਕ ਵਿਚ ਕੀਤਾ ਸੀ। ਡਾ: ਜੀ ਨੇ ਇਹ ਗੱਲ ਸੁਣਾ ਕੇ ਪਿਆਰ ਅਤੇ ਸ਼ਰਧਾ ਨਾਲ ਆਖਿਆ : ਮੈਂ ਕੋਈ ਝੂਠ ਤਾਂ ਨਹੀਂ ਸੀ ਬੋਲਿਆ। ਸਤਿਗੁਰੂ ਜੀ ਜਿੰਨੇ ਤੇ ਜੇਹੋ ਜੇਹੇ ਸਨ ਮੈਂ ਤਾਂ ਉਹੋ ਗੱਲ ਕੀਤੀ ਸੀ।

ਡਾ: ਮਦਨ ਸਿੰਘ ਬੇਦੀ ਨੇ ਇਹ ਵੀ ਗੱਲ ਯਾਦ ਪਟਾਰੀ ਵਿਚੋਂ ਕੱਢੀ : ਮੇਰੇ ਪਿਤਾ ਬਾਵਾ ਸੁੰਦਰ ਸਿੰਘ ਬੇਦੀ ਖਾਨੇਵਾਲ ਜ਼ਿਲਾ ਮੁਲਤਾਨ ਵਿਚ ਹੈੱਡ ਮਾਸਟਰ ਸਨ। ਨਾਮਧਾਰੀਆਂ ਦੇ ਇਕ ਘਰ, ਤਾਰਾ ਸਿੰਘ ਮੁਲਤਾਨੀ ਦੇ ਲੜਕੇ ਉਹਨਾਂ ਪਾਸ ਪੜ੍ਹਦੇ ਹੁੰਦੇ ਸਨ। ਜਦੋਂ ਮੈਂ ਡੇਢ ਸਾਲ (ਸਰਸੇ) ਜੀਵਨ ਨਗਰ ਰਿਹਾ ਤਾਂ ਕਦੇ ਕਦੇ ਨਕੋੜੇ ਰਾਤ ਪਿਆਰਾ ਸਿੰਘ ਮੁਲਤਾਨੀ ਦੇ ਜਾ ਟਿਕਿਆ ਕਰਦਾ ਸਾਂ। ਕਿਸੇ ਨੇ ਮੇਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਜਾ ਸ਼ਕਾਇਤ ਕੀਤੀ। ਸਤਿਗੁਰਾਂ ਨੇ ਮੈਨੂੰ ਪਿਆਰ ਨਾਲ ਇਸ ਦਾ ਕਾਰਨ ਪੁਛਿਆ। ਮੈਂ 'ਮਗਰਲੀ ਜਾਣ-ਪਛਾਣ' ਦੱਸ ਕੇ ਆਖਿਆ, ਮੈਂ ਤਾਂ ਜੀ ਉਹਨਾਂ ਨੂੰ ਮੱਤ ਦੀ ਗੱਲ ਹੀ ਦਸਦਾ ਹਾਂ ਕਿ ਗੁਰੂ ਬਾਝੋਂ ਕਿਤੇ ਢੋਈ ਨਹੀਂ ਮਿਲਣੀ ਤੇ ਤੁਹਾਡੇ ਗੁਰੂ ਜੇਹਾ ਹੋਰ ਕੋਈ ਵੀ ਨਹੀਂ। ਅਜੇ ਤਾਂ ਜੀ ਉਹਨਾਂ ਦੀ ਮੱਤ ਤੇ ਹੀ ਕੋਈ ਪਰਦਾ ਪਿਆ ਹੋਇਆ ਹੈ। ਇਸ ਤੋਂ ਪਿਛੋਂ ਕਿਸੇ ਸ਼ਕਾਇਤੀਏ ਦੀ ਸਤਿਗੁਰਾਂ ਪਰਵਾਹ ਨਹੀਂ ਕੀਤੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਰੰਗੇ ਹੋਏ ਡਾਕਟਰ ਬੇਦੀ ਨੇ ਕਿੰਨਾ ਹੀ ਸਮਾਂ ਜੀਵਨ ਨਗਰ ਇਲਾਕੇ ਵਿਚੋਂ ਮਿਲੇ ਸਤਿਕਾਰ ਨੂੰ ਚੇਤੇ ਕੀਤਾ। ਉਹਨਾਂ ਦੀ ਯਾਦ ਵਿਚ ਮਾ: ਸੁਹਾਵਾ ਸਿੰਘ, ਸੂਬਾ ਵਰਿਆਮ ਸਿੰਘ (ਜਮਸ਼ੇਰੀਆ), ਅਜੀਤ ਸਿੰਘ ਸੂਫ਼ੀ, ਅਮਰ ਸਿੰਘ ਨੰਬਰਦਾਰ, ਪ੍ਰੋ: ਹਾਕਮ ਸਿੰਘ ਰੂਪ, ਦਿਆਲ ਸਿੰਘ ਮੁਠੜਾ ਅਤੇ ਜਥੇਦਾਰ ਉਜਾਗਰ ਸਿੰਘ (ਸੰਤਾਂ ਵਾਲੀ) ਆਦਿ ਕਈ ਸਰੀਰਾਂ ਦੇ ਨਾਮ ਉਭਰੇ।

## 26 ਅਕਤੂਬਰ 1979, ਸ਼ੁਕਰਵਾਰ
## ਮੇਰਠ (ਯੂ. ਪੀ.)

### ਸ. ਸ਼ਾਮ ਸਿੰਘ ਮਾਨਾਵਾਲੀਆ

ਮੈਨੂੰ ਚਿਰ ਤੋਂ ਪਤਾ ਸੀ ਕਿ ਮੇਰਠ ਦੇ ਇਕ ਸਰਦਾਰ ਸ਼ਾਮ ਸਿੰਘ ਘੋੜਿਆਂ ਦੇ ਸੌਦਾਗਰ ਹਨ, ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਘਨਿਸ਼ਠ ਸੰਬੰਧ ਰਖਦੇ ਸਨ। ਮੈਨੂੰ ਇਹ ਨਹੀਂ ਸੀ ਪਤਾ ਕਿ ਉਹ ਨਾਮਧਾਰੀ ਵੀ ਹਨ। ਮੈਂ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਉਹਨਾਂ ਦਾ ਮੇਰਠ ਵਾਲਾ ਪਤਾ ਪੁਛ ਰਖਿਆ ਸੀ। ਅੱਜ, ਜੀ ਵਿਚ ਆਈ ਕਿ

ਜਾ ਮਿਲਾਂ ਉਸ ਬਜ਼ੁਰਗ ਨੂੰ ਜਿਸ ਨੇ ਕਿੰਨੇ ਹੀ ਵਧੀਆ ਵਧੀਆ ਘੋੜੇ ਸਤਿਗੁਰਾਂ ਨੂੰ ਮੱਥਾ ਟੇਕੇ ਸਨ।

ਬੱਸ ਦੁਆਰਾ ਸਫ਼ਰ ਕਰਦਿਆਂ ਜਦੋਂ ਮੈਂ 11.30 ਦੇ ਕਰੀਬ ਮੇਰਠ ਛਾਉਣੀ, 249 ਸਰਕੂਲਰ ਰੋਡ ਤੇ ਰਿਕਸ਼ਾ ਲੈ ਕੇ ਪੁਜਿਆ ਤਾਂ ਮੇਰੇ ਸਾਹਮਣੇ ਇਕ ਏਕੜ ਜਗਹ ਵਿਚਕਾਰ, ਵੱਡੀ ਤਕੜੀ ਪਰ ਬੁੱਢ ਪੁਰਾਣੀ ਇਕ ਕੋਠੀ ਉਦਾਸ ਰੂਪ ਵਿਚ ਖਲੋਤੀ ਹੋਈ ਸੀ। ਇਸ ਦੇ ਉਦਾਲੇ-ਪੁਦਾਲੇ ਕਈ ਕਿਸਮ ਦੇ ਰੁੱਖ ਬਿਰਛ ਸਨ। ਜਿਨ੍ਹਾਂ ਦੇ ਕੋਲ ਜਾਂ ਜਿਨ੍ਹਾਂ ਦੇ ਤਣਿਆਂ ਨਾਲ ਘੋੜਿਆਂ ਦੇ ਰੱਸੇ ਬੱਝੇ ਹੋਏ ਸਨ। ਦਸ ਕੁ ਘੋੜੇ ਘੋੜੀਆਂ, ਇਕ ਕਾਲਾ ਸਾਹਣ (ਵਲੈਤੀ ਗਊਆਂ ਦਾ ਬੱਚਾ), ਦੋ ਗਊਆਂ ਅਤੇ ਦੋ ਤਿੰਨ ਬੱਕਰੀਆਂ ਭੀ ਚਰਦੀਆਂ ਨਜ਼ਰ ਪਈਆਂ।

ਇਕ ਸਾਂਵਲੇ, ਦਾੜ੍ਹੀ ਕੇਸ ਕਟੇ ਨੌਜੁਆਨ ਨੇ, ਜਿਸ ਦੀਆਂ ਲੱਤਾਂ ਤੇ ਪੈਰ ਨੰਗੇ ਸਨ, ਨੇ ਮੇਰਾ ਸਾਰਾ ਪਤਾ ਟਿਕਾਣਾ ਪੁਛਿਆ, ਅਤੇ ਮੈਨੂੰ ਅਗੇ ਲੰਘਣ ਦੀ ਆਗਿਆ ਹੋਈ।

ਸ. ਸ਼ਾਮ ਸਿੰਘ, ਜੁ ਇਕ ਤਅਲਕੇਦਾਰ (ਅਰਥਾਤ ਛੋਟੇ ਰਾਜਾ) ਸ. ਬਹਾਦਰ ਸ. (ਇਹ ਖ਼ਿਤਾਬ ਸਰਕਾਰ ਅੰਗਰੇਜ਼ੀ ਵਲੋਂ ਪ੍ਰਾਪਤ ਸੀ) ਗਿਆਨ ਸਿੰਘ ਰਸੂਲਪੁਰ (ਬਹਿਰਾਇਚ, ਯੂ. ਪੀ.) ਦੇ ਲੜਕੇ ਹਨ ਅਤੇ ਅੱਜ 81 (ਇਕਾਸੀ) ਵਰ੍ਹਿਆਂ ਦੀ ਆਯੂ ਵਿਚ ਪੈਰ ਧਰ ਰਹੇ ਹਨ, ਦੇ ਦਰਸ਼ਨ ਹੋਏ। ਕੋਠੀ ਦੀ ਡਿਉਢੀਨੁਮਾ ਪੋਰਚ ਵਿਚ, ਇਕ ਪਾਸੇ ਦੋ ਪੁਰਾਣੀਆਂ ਟਮਟਮਾਂ, ਇਕ ਦੂਜੀ ਤੇ ਚਾੜ੍ਹ ਖਲਿਹਾਰੀਆਂ ਹੋਈਆਂ ਸਨ, ਇਨ੍ਹਾਂ ਦੇ ਪਾਸ ਇਕ ਤਖ਼ਤਪੋਸ਼ ਉਤੇ ਵਿਛੇ ਹੋਏ ਸਫ਼ੈਦ ਖੇਸ ਉਤੇ ਆਸਣ ਲਗਾਈ ਸ. ਸ਼ਾਮ ਸਿੰਘ, ਹਲਕੇ ਜਿਹੇ ਪਰਨੇ ਨਾਲ ਸਿਰ ਕੱਜੀ, ਕੇਵਲ ਕਛਹਿਰੇ ਅਤੇ ਕਮੀਜ਼ ਨਾਲ ਫੱਬਦੇ, ਨਿੱਕੀ ਨਿੱਕੀ ਸਫ਼ੇਦ ਦਾੜ੍ਹੀ ਨਾਲ ਸੁਸ਼ੋਭਤ ਗੋਲ੍ਹ ਤੇ ਰੱਖੀ ਇਕ ਪੁਸਤਕ ਦਾ ਪਾਠ ਕਰ ਰਹੇ ਸਨ। ਪੁਸਤਕ ਸੀ, ਸੰਤ ਤਰਨ ਸਿੰਘ 'ਵਹਿਮੀ' ਲਿਖਤ 'ਜਸ ਜੀਵਨ' ਭਾਗ ਦੂਜਾ। ਮੈਨੂੰ ਵੇਖਦਿਆਂ ਅਤੇ ਨਮਸਕਾਰ ਪਰਵਾਨ ਕਰਦਿਆਂ ਕਹਿਣ ਲਗੇ : ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ ਵਾਚ ਰਿਹਾ ਹਾਂ।

ਅਤੇ ਸ. ਸ਼ਾਮ ਸਿੰਘ ਮਾਨਾਵਾਲੀਏ (ਅਸਲ ਵਿਚ ਇਹ ਸਹੁਰੇ ਪਿੰਡ ਰਹਿਣ ਕਰਕੇ ਹੀ ਮਾਨਾਵਾਲੀਏ ਕਰਕੇ ਜਾਣੇ ਜਾਂਦੇ ਹਨ ਉਂਜ ਪਿੰਡ ਕੱਲ੍ਹਾ ਸੀ) ਨੇ ਆਪਣੀ ਜੀਵਨ ਕਥਾ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਸੁਣਾਣੇ ਸ਼ੁਰੂ ਕੀਤੇ। (ਉਹ ਵਖਰੀ ਇਕ ਕਾਪੀ ਤੇ ਨਕਲ ਕਰਾਂਗਾ ਟੇਪ ਤੋਂ।) ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਵਾਰ ਘੋੜਿਆਂ ਬਾਬਤ ਜਾਣਕਾਰੀ ਲੈਣ ਲਈ ਮਾਨਾਵਾਲੇ, ਇਹਨਾਂ ਪਾਸ ਪੁੱਜੇ ਸਨ। ਓਦੋਂ ਗੁਰੂ ਨਾਨਕ ਦੇਵ ਜੀ ਵਰਗਾ ਪ੍ਰਭਾਵ ਤਕ ਇਹ ਆਪ ਜੀ ਦੇ ਸਿੱਖ ਸਜ ਗਏ। ਅਤੇ ਰਾਜ ਭਾਗ, ਸਰਦਾਰੀ ਵਿਚ ਰਹਿੰਦਿਆਂ ਤਬਹ ਵਿਚ ਫ਼ਕੀਰੀ ਲੈ ਆਂਦੀ।

ਠਾਠਦਾਰ ਸਰਦਾਰ ਦੇ ਨੌਕਰਾਂ ਚਾਕਰਾਂ ਤੋਂ ਮੈਂ ਸ. ਸ਼ਾਮ ਸਿੰਘ ਲਈ "ਮਹਾਰਾਜ" ਸੁਣਿਆਂ। ਉਹ 'ਸਰਦਾਰ' ਜੀ ਨੂੰ 'ਮਹਾਰਾਜ' ਨਾਮ ਨਾਲ ਕੂਆਂ ਸਕਦੇ ਸਨ। ਇਕ ਆਦਮੀ ਨੂੰ ਮੈਂ ਪੁਛਿਆ : ਤੁਸੀਂ ਇਹਨਾਂ ਨੂੰ ਮਹਾਰਾਜ ਕਿਉਂ ਕਹਿੰਦੇ ਹੋ ? ਉਸ ਨੇ ਉੱਤਰ ਦਿੱਤਾ : ਇਹ ਬੜੇ ਉੱਚੇ ਚਰਿੱਤਰ ਵਾਲੇ ਹਨ, ਤਪ ਤਿਆਗ

ਵਾਲੇ ਹਨ । ਉਦਾਰ ਅਤੇ ਖਿਮਾਸ਼ੀਲ ਹਨ । ਇਹ ਸਾਰਾ ਆਲਾ ਦੁਆਲਾ ਆਪ ਦਾ ਸਤਿਕਾਰ ਕਰਦਾ ਹੈ । ਆਪ ਜੋਗੀ ਅਤੇ ਸਵੈ-ਕਰਮੀ ਹਨ । ਸਾਨੂੰ ਆਖਿਆ ਨਹੀਂ ਗਿਆ । ਇਹਨਾਂ ਨੂੰ ਸਤਿਕਾਰ ਵਜੋਂ ਸਾਨੂੰ ਮਹਾਰਾਜ ਕਹਿੰਦਿਆਂ ਖ਼ੁਸ਼ੀ ਹੁੰਦੀ ਹੈ ।

ਸ. ਸ਼ਾਮ ਸਿੰਘ 81 ਸਾਲ ਦੀ ਉਮਰ ਵਿਚ ਵੀ ਆਪਣੇ ਘੋੜਿਆਂ ਨੂੰ 'ਕੰਮ' ਦਿੰਦੇ ਹਨ । ਜਾਕੀਪੁਣਾ ਕਰਦੇ ਹਨ । ਤਿੰਨ ਮੀਲ ਰੋਜ਼ਾਨਾ ਸੈਰ ਕਰਦੇ ਹਨ ਤੇ ਕਹਿੰਦੇ ਹਨ ਕਿ ਵਲਾਇਤ ਨੂੰ ਕਾਗਜ਼ ਭੇਜੇ ਹਨ ਕਿ ਅਜੇ ਤਕ ਵੀ ਘੋੜਿਆਂ ਦੀ ਸਿਧਾਈ-ਸਿਖਲਾਈ ਦੇ ਯੋਗ ਹਾਂ ਤਾਂਕਿ ਭਾਰਤ ਵਿਚ ਕਿਸੇ ਵਡੀ ਉਮਰ ਵਾਲੇ ਦਾ ਰੀਕਾਰਡ ਬਣੇ ।

ਉਹਨਾਂ ਤੋਂ ਕੁਛ ਜਾਣਕਾਰੀ ਲੈ ਕੇ ਮੈਂ ਦੋ ਵਜੇ ਤਕ ਜਾਣ ਵਾਸਤੇ ਵਾਪਸੀ ਲੈ ਲਈ । ਪਰ ਇਕ ਗੱਲ ਉਨ੍ਹਾਂ ਦੀ ਕੰਨਾਂ ਵਿਚ ਗੂੰਜਦੀ ਪਈ ਹੈ :

## ਕਰੇਕ ਦੀ ਪੁੱਤਰੀ ਨੂੰ ਚਪੇੜ

ਉੱਚੇ ਲੰਮੇ ਕੱਦ ਤੇ ਲੰਮੀਆਂ ਭੁਜਾਂ ਵਾਲੇ ਸਤਿਗੁਰੂ ਜੀ, ਸਰ ਹੈਨਰੀ ਕਰੇਕ, ਜੁ ਉਨ੍ਹੀਂ ਦਿਨੀਂ ਪੰਜਾਬ ਦਾ ਗਵਰਨਰ ਸੀ, ਨਾਲ ਅਤੇ ਉਹਦੀ ਪੁੱਤਰੀ ਨਾਲ ਆ ਰਹੇ ਸਨ, ਰੇਸ 'ਚੋਂ ਜਿੱਤ ਹਾਸਲ ਕਰਕੇ ਕਿ ਸਤਗੁਰੂ ਜੀ ਦੇ ਤੁਰੇ ਆਉਂਦਿਆਂ ਬਾਜੂਆਂ ਦੇ ਝੂਲਣ ਨਾਲ ਇਕ ਚਪੇੜ ਸੁਭਾਵਕ ਹੀ ਕਰੇਕ ਦੀ ਪੁੱਤਰੀ ਨੂੰ ਜਾ ਪਈ । ਉਹ ਸਮਝ ਰਹੀ ਸੀ ਕਿ ਹੁਣ ਉਸ ਦਾ ਪਿਤਾ, ਪਤਾ ਨਹੀਂ ਗੁਲਾਮ ਕੌਮ ਦੇ ਇਸ ਆਦਮੀ ਨਾਲ ਕਿਵੇਂ ਵਰਤੇਗਾ ! ਪਰ ਜਦੋਂ ਗਵਰਨਰ ਨੂੰ ਮਾਲੂਮ ਹੋਇਆ ਤਾਂ ਉਸ ਆਪਣੀ ਹੀ ਲੜਕੀ ਨੂੰ ਸਤਿਗੁਰਾਂ ਦੇ ਚਰਨੀਂ ਲਗਣ ਲਈ ਕਿਹਾ । ਅਤੇ ਪੁੱਤਰੀ ਨੂੰ ਸਮਝਾਇਆ : ਤੂੰ ਏਨੀ ਨੇੜੇ ਨੇੜੇ ਚਲਦੀ ਰਹੀਂ ਹੈ ਕਿ ਉਨ੍ਹਾਂ ਦਾ ਹੱਥ ਤੇਰੇ ਮੂੰਹ ਤੇ ਚਪੇੜ ਵਾਂਗੂ ਜਾ ਵੱਜਾ ਹੈ, ਉਨ੍ਹਾਂ ਤੋਂ ਖਿਮਾ ਮੰਗ ।

ਸਰਦਾਰ ਜੀ ਨੇ ਦੱਸਿਆ ਕਿ ਘਟਨਾ ਉਨ੍ਹਾਂ ਦੇ ਸਾਹਮਣੇ ਵਾਪਰੀ ।

ਪਰਵਾਰਕ ਜਾਣਕਾਰੀ :

ਸ. ਸ਼ਾਮ ਸਿੰਘ-ਬੀਬੀ ਪ੍ਰਸਿੰਨ ਕੌਰ ਮਾਨਾਂਵਾਲਾ

ਲੜਕੇ : ਸ. ਪ੍ਰਿਤਪਾਲ ਸਿੰਘ
ਸ. ਗੁਲਜ਼ਾਰ ਸਿੰਘ
ਸ. ਸ਼੍ਰੀਪਾਲ ਸਿੰਘ
ਸ. ਮਿਲਾਪ ਸਿੰਘ

ਲੜਕੀਆਂ : ਬੀਬੀ ਸ਼ਾਹਜ਼ਾਦ ਕੌਰ-ਸ. ਦਲੀਪ ਸਿੰਘ ਰਾਜੇ ਜੰਗੀਆ
ਬੀਬੀ ਸੁਖਵੰਸ ਕੌਰ (ਕਰਨਾਲ)
ਬੀਬੀ ਸਤਪਾਲ ਕੌਰ (ਪਿੰਡ ਚਮਿਆਰੀ)
ਬੀਬੀ ਜਿਤਿੰਦਰ ਪਾਲ ਕੌਰ ਅਵਿਵਾਹਤ
ਬੀਬੀ ਬ੍ਰਿਜਿੰਦਰ ਪਾਲ ਕੌਰ ,,

## 28 ਅਕਤੂਬਰ 1979, ਐਤਵਾਰ
## ਨਵੀਂ ਦਿੱਲੀ

### ਆਸਾ ਦੀ ਵਾਰ

ਸਵੇਰੇ ਪੌਣੇ ਛੇ ਵਜੇ ਸ. ਸਾਧਾ ਸਿੰਘ ਮੁਹਾਰਾਂ ਰਮੇਸ਼ ਨਗਰ ਦਾ ਵੱਡਾ ਲੜਕਾ ਕਿਰਪਾਲ ਸਿੰਘ ਇਕ ਸਕੂਟਰ ਤੇ ਮੇਰੇ ਪਾਸ ਆਇਆ : ਸਤਿਗੁਰੂ ਜੀ ਯਾਦ ਕਰਦੇ ਹਨ। ਆਸਾ ਦੀ ਵਾਰ ਲਗੀ ਹੋਈ ਹੈ। ਪਰ ਮੈਂ ਤਿਆਰ ਹੋ ਕੇ ਜਦੋਂ ਓਸੇ ਸਕੂਟਰ ਤੇ ਕਿਰਪਾਲ ਸਿੰਘ ਨਾਲ ਨਾਮਧਾਰੀ ਧਰਮਸਾਲਾ ਪੁੱਜਾ, ਆਸਾ ਦੀ ਵਾਰ ਸਮਾਪਤ ਹੋ ਚੁਕੀ ਸੀ। ਅੱਜ ਵਰਿਆਮ ਸੰਪਾਦਕ ਜਗਦੀਸ਼ ਸਿੰਘ ਨੇ ਵਾਰ ਦੇ ਕੀਰਤਨ ਦੀ ਅਗਵਾਈ ਕੀਤੀ ਸੀ।

### ਸ਼ਬਦ ਸ਼ੁਧੀ, ਭਾਵ ਸ਼ੁਧੀ

ਪਿਛੋਂ ਜਾ ਕੇ ਜਗਦੀਸ਼ ਸਿੰਘ ਨੇ ਮੈਨੂੰ ਇਕ ਰੁੱਕਾ ਵਖਾਂਦਿਆਂ ਦੱਸਿਆ : ਮੈਂ ਆਸਾ ਦੀ ਵਾਰ ਵਿਚ ਇਕ ਸ਼ਬਦ 'ਤੁਮਰੇ ਭਜਨ ਕਟਹਿ ਜਮ ਫਾਸਾ' ਪੜ੍ਹਦਿਆਂ ਇਕ ਪ੍ਰਮਾਣ ਦਿੱਤਾ। ਮੈਂ ਕਿਹਾ ਸੀ, 'ਤੁਮ ਨ ਤੋੜਹਿ ਤਉ ਹਮ ਨਹੀਂ ਤੋਰਹਿ'। ਇਕ ਰੁੱਕਾ ਮੈਨੂੰ ਸ਼ੁਧ ਤੇ ਸਪਸ਼ਟ ਕਰਨ ਲਈ ਸਤਿਗੁਰੂ ਜੀ ਨੇ ਲਿਖਿਆ।

ਰੁੱਕੇ ਤੇ ਲਿਖਿਆ ਸੀ :

> " 'ਮਾਧਵੇ ! ਤੁਮਨ ਤੋਰਹੁ ਤਉ ਹਮ ਨਹੀ ਤੋਰਹ'
> ਤੂੰ ਤੋੜੇਂ ਭੀ ਤਾਂ ਭੀ ਅਸਾਂ ਨਹੀਂ ਤੋੜਨੀ।
> 'ਤੁਮ ਸਿਉ ਤੋਰਿ ਕਵਨ ਸੰਗ ਜੋਰਹ'
> ਤੇਰੇ ਨਾਲੋਂ ਤੋੜ ਕੇ ਹੋਰ ਕਿਸ ਨਾਲ ਜੋੜਾਂਗਾ ਭਾਵ ਹੋਰ ਕਿਸੇ ਨਾਲ ਜੋੜ ਹੀ ਨਹੀਂ ਸਕਦਾ—ਏਸ ਲਈ ਤੂੰ ਤੋੜੇਂ ਭੀ ਤਾਂ ਭੀ ਮੈਂ ਨਹੀਂ ਤੋੜਨੀ।"

ਹਾਲ ਦੇ ਸਾਹਮਣੇ ਵਾਲੀ ਦੀਵਾਰ ਦੇ ਪਾਸ 25-30 ਸਿੰਘ ਸੋਧ ਰੱਖੀ ਵਰਨੀ ਕਰ ਹਟੇ ਸਨ। ਤੇ ਹੁਣ ਕੜਾਹ ਪ੍ਰਸ਼ਾਦ ਵਰਤ ਰਿਹਾ ਸੀ। ਹਾਲ ਸੰਗਤ ਨਾਲ ਪੂਰੀ ਤਰ੍ਹਾਂ ਠਸਾਠਸ ਸੀ। ਕੜਾਹ ਪ੍ਰਸ਼ਾਦ ਵਰਤਦੇ ਰਹਿਣ ਦੇ ਬਾਵਜੂਦ ਸ਼ਾਂਤੀ ਸੀ। ਸਤਿਗੁਰੂ ਜੀ ਨੇ ਮਾਈਕ ਨੂੰ ਨਿਵਾਜਿਆ :

"ਸਾਧ ਸੰਗਤ ਜੀ, ਅਸਾਂ ਦੁਨੀਆਂ ਵਿਚ ਰਹਿੰਦਿਆਂ ਸੰਸਾਰਕ ਕਾਰ ਵਿਹਾਰ ਵੀ ਕਰਨੇ ਹਨ ਤੇ ਸਤਿਗੁਰੂ ਵਾਲਾ ਪਾਸਾ ਵੀ ਨਹੀਂ ਛਡਣਾ। ਜਿਸ ਤਰ੍ਹਾਂ ਹੁਣ ਵੋਟਾਂ ਵਾਲਾ ਸਿਲਸਿਲਾ ਹੈ। ਸਾਧ ਸੰਗਤ ਵਾਲੇ ਪਾਸਿਓਂ ਖਲੋਤੇ ਹਨ, ਫੌਜਾ ਸਿੰਘ, ਡਾ: ਬਲਵੰਤ ਸਿੰਘ, ਸੁਲੱਖਣ ਸਿੰਘ, ਅਵਤਾਰ ਸਿੰਘ ਹਿਤ, ਕਰਤਾਰ ਸਿੰਘ ਮਠਾੜੂ। ਜਿਹੜੇ ਜਿਹੜੇ ਹਲਕਿਆਂ ਵਾਲੇ ਹੈਗੇ ਓ, ਉਹ ਸਭ ਕੰਮ ਭੁਗਤਾ ਕੇ ਵੋਟਾਂ ਦਾ, ਆਪਣੀਆਂ ਦਾ ਅਤੇ ਹੋਰਨਾਂ ਦਾ ਤਾਂਅ ਕਿਸੇ ਹੋਰ ਪਾਸੇ ਨੂੰ ਜਾਣਾ ਹੈ। ਉਹ ਕੰਮ ਆਪਣਾ ਚੰਗੀ ਤਰ੍ਹਾਂ ਨੇਪਰੇ ਚੜ੍ਹ ਜਾਏ ਚੇਤਾ ਰੱਖ ਲਿਓ ਚੰਗੀ ਤਰ੍ਹਾਂ। ਜਿਸ ਤਰ੍ਹਾਂ

ਆਪਣੇ ਵਿਹਾਰਾਂ ਨੂੰ ਮੁਖ ਰਖਦੇ ਆਂ। ਪਰ ਸਾਧ ਸੰਗਤ ਵਾਲਾ ਵਿਹਾਰ ਮੁਖ ਰਖਿਆ ਜਾਵੇ, ਇਹ ਬੜੀ ਚੰਗੀ ਚੀਜ਼ ਹੈ। ਜਿਵੇਂ ਆਪਣੇ ਘਰ ਦੇ ਵਿਹਾਰ ਨੂੰ ਠੀਕ ਰਖਣ ਵਾਸਤੇ ਹਰ ਯਤਨ ਕਰਕੇ ਤਾਂ, ਅਸੀਂ ਦੀਵਾਨ ਨੂੰ ਜਾਂਦੇ ਹਾਂ। ਏਸੇ ਤਰ੍ਹਾਂ ਸਾਧ ਸੰਗਤ ਵਾਲਾ ਵਿਹਾਰ ਮੁਖ ਰਖ ਕੇ, ਉਸ ਨੂੰ ਭੁਗਤਾ ਕੇ ਘਰ ਨੂੰ ਜਾਈਏ, ਫੇਰ ਗੱਲ ਚੰਗੀ ਏ।

"ਤੁਸੀਂ ਆਪ ਵੇਖੋ, ਆਹ ਜਿਹੜੇ ਸਿੰਘ ਸਾਡੇ ਸੱਜੇ ਪਾਸੇ ਬੈਠੇ ਹਨ (ਵਰਨੀਆਂ ਵਾਲੇ ਸੋਧੀ ਸਿੰਘ) ਅਸੀਂ ਦੁਨੀਆਂ ਦੇ ਲੋਕਾਂ ਨਾਲੋਂ ਤਾਂ ਚੰਗਾ ਲੱਗਣ ਦਾ ਜਤਨ ਕਰਦੇ ਈ ਹਾਂ, ਪਰ ਜਿਹੜੇ ਸਾਡੇ ਨਾਲੋਂ ਵੀ ਚੰਗੇ ਲਗਦੇ ਨੇ, ਏਥੇ ਬੈਠੇ, ਇਸ ਤਰ੍ਹਾਂ ਦੇ ਨਹੀਂ ਬਣਨਾ ਚਾਹੀਦਾ ਸਾਨੂੰ ? ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਏਸ ਤਰ੍ਹਾਂ ਦੇ ਬਣੀਏ, ਜਿਵੇਂ ਲਿਖਿਆ ਏ :

ਮਨ ਜਿਉ ਆਪੁਨੇ ਪ੍ਰਭੁ ਭਾਵਉ ।
ਨੀਚਹੁ ਨੀਚੁ ਹੋਇ ਅਤਿ ਨਾਨਾ, ਹੋਇ ਗਰੀਬ ਬੁਲਾਵਉ
ਅਨਿਕ ਅਡੰਬਰ ਮਾਇਆ ਕੇ ਬਿਰਥੇ ਇਨ ਸਿਉ ਪ੍ਰੀਤਿ ਘਟਾਵਉ।
ਜਿਉ ਅਪੁਨੋ ਸੁਆਮੀ ਸੁਖੁ ਮਾਨੈ ਤਾ ਮੈ ਸੋਭਾ ਪਾਵਉ ।

"ਯਾਦ ਰਖਣ ਵਾਲੀ ਗੱਲ ਹੈ ਜਿਹੜੇ ਸਰੀਰ ਵਿਹਲੇ ਹੋ ਸਕਣ ਆਪਣੇ ਵਿਹਾਰਾਂ ਤੋਂ ਉਹ ਭੈਣੀ ਸਾਹਿਬ ਦੇ ਪ੍ਰਯੋਗ ਵਿਚ ਹਿੱਸਾ ਲੈਣ। ਪਰ ਇਹ ਏਸ ਤਰ੍ਹਾਂ ਨਹੀਂ ਹੋਣਾ ਕਿ ਜਦੋਂ ਪ੍ਰਯੋਗ ਸ਼ੁਰੂ ਹੋ ਗਿਆ, ਜਦੋਂ ਕੋਈ ਮਰਜ਼ੀ ਆਵੇ ਜਾਵੇ, ਉਸ ਨੂੰ ਸ਼ਾਮਲ ਕਰ ਲਿਆ ਜਾਵੇ। ਨਾ, ਅਸਾਂ ਸ਼ਾਮਲ ਨਹੀਂ ਕਰਨਾ। ਜਿਨ ਸ਼ਾਮਲ ਹੋਣੈ ਉਹ ਪਹਿਲੇ ਦਿਨਾਂ ਤੋਂ ਹੀ ਸ਼ਾਮਲ ਹੋਏ। ਜਿਹੜੇ ਸਰੀਰ ਓਥੇ ਸ਼ਾਮਲ ਹੋਣਗੇ, ਨਾ ਅਸੀਂ ਉਹਨਾਂ ਨੂੰ ਆਉਣ ਦੇਈਏ, ਨਾ ਕਿਸੇ ਹੋਰ ਨੂੰ ਜਾਣ ਦੇਈਏ।

"ਤੀਹ ਤਰੀਕ ਨੂੰ ਪ੍ਰਯੋਗ ਸ਼ੁਰੂ ਹੋਣਾ ਏ।"

ਅਤੇ 6.30 ਦੀਵਾਨ ਦੀ ਸਮਾਪਤੀ ਹੋ ਗਈ। ਪਤਾ ਲਗਾ ਕਿ ਸਤਿਗੁਰੂ ਜੀ ਰਾਤੀਂ 10 ਵਜੇ ਹੀ ਦਿੱਲੀ ਆ ਗਏ ਸਨ। ਰਘੁਬੀਰ ਸਿੰਘ, ਗੁਰਮੁਖ ਸਿੰਘ ਅਤੇ ਲਛਮਣ ਸਿੰਘ ਫਗਵਾੜਾ (ਕਾਰ ਸਮੇਤ) ਦੀ ਡਰਾਈਵਿੰਗ ਦੁਆਰਾ ਹੇਠ ਲਿਖੇ ਸਰੀਰ ਆਏ : ਸ਼੍ਰੀ ਮਾਤਾ ਜੀ, ਬੀਬਾ ਜੀ, ਨਰਿੰਦਰ ਜੀ, ਬਲਦੇਵ ਸਿੰਘ ਕਾਕੂ, ਤਰਸੇਮ ਸਿੰਘ ਸਕੱਤਰ, ਬਲਦੇਵ ਸਿੰਘ ਲਾਂਗਰੀ। ਕੱਲ੍ਹ ਸਵੇਰ ਦੇ ਠਾਕੁਰ ਉਦੇ ਸਿੰਘ ਜੀ ਪਹੁੰਚੇ ਹੋਏ ਸਨ।

ਆਸਾ ਦੀ ਵਾਰ ਵਿਚ ਹੋਰ ਸੰਗਤ ਤੋਂ ਛੁਟ ਸੇਠ ਤਰਲੋਕ ਸਿੰਘ ਪਰਵਾਰ ਅਤੇ ਹਾਂਗਕਾਂਗ ਤੋਂ ਆਏ ਸੇਠ ਗੁਰਬਖ਼ਸ਼ ਸਿੰਘ ਪ੍ਰੀਤਮ ਦਾ ਸਪੁੱਤਰ ਗੁਰਦੀਪ ਸਿੰਘ ਅਤੇ ਥਾਈਲੈਂਡ ਤੋਂ ਆਏ ਹੋਰ ਸਰੀਰ ਵੀ ਸ਼ਾਮਲ ਸਨ।

### ਸੰਤ ਪ੍ਰੀਤਮ ਸਿੰਘ ਬਾਲੀ ਨਗਰ

ਕਈਆਂ ਚਿਰਾਂ ਤੋਂ ਇਹ ਸਤਿਗੁਰੂ ਜੀ ਦੇ ਚਰਨ ਆਪਣੇ ਘਰ ਪੁਆਣ ਲਈ ਤਲਬਗਾਰ ਸਨ। ਅੱਜ ਬੇਨਤੀ ਪਰਵਾਨ ਹੋਈ। ਗੁਰੂ ਪਰਵਾਰ ਅਤੇ ਹੰਸਪਾਲ ਆਦਿ

ਹੋਰ ਜ਼ਿੰਮੇਵਾਰ ਸਿੱਖ G-6 ਬਾਲੀ ਨਗਰ ਕੋਠੀ ਵਿਖੇਸ. ਪ੍ਰੀਤਮ ਸਿੰਘ ਦੇ ਘਰ ਆਏ। ਸਾਰਾ ਪਰਵਾਰ ਇੰਤਜ਼ਾਰ ਵਿਚ ਸੀ। ਸੰਤ ਪ੍ਰੀਤਮ ਸਿੰਘ ਨੇ ਇਸ ਸਾਲ ਕੋਠੀ ਦੇ ਉਪਰ ਦੋ ਮਨਜ਼ਲਾਂ ਬਣਵਾਈਆਂ ਸਨ। ਸ੍ਰੀ ਸਤਿਗੁਰੂ ਜੀ ਵਾਸਤੇ ਪਲੰਘ ਵਿਛਾ ਕੇ ਸਾਧ ਸੰਗਤ ਲਈ ਗਲੀਚਾ ਵਿਛਾਇਆ। 5-7 ਮਿੰਟ ਸਤਿਗੁਰੂ ਜੀ ਬੈਠੇ ਤਾਂ ਦੂਜੀ ਛੱਤੇ ਵੀ ਚਰਨ ਪੁਆਏ। ਫਿਰ ਸਾਰੇ ਪਰਵਾਰ ਨੇ ਭੇਟਾ ਤੇ ਫਲ ਧਰ ਕੇ ਮੱਥਾ ਟੇਕਿਆ।

ਪ੍ਰੀਤਮ ਸਿੰਘ ਜੀ ਦੇ ਇਕ ਪੋਤਰਾ ਹੋਇਆ ਹੈ, ਸ. ਸੁੱਚਾ ਸਿੰਘ ਸੋਖੀ ਦੀ ਪੁੱਤਰੀ ਦੀ ਕੁੱਖੋਂ। ਇਹ ਬੱਚਾ ਵੀ ਲਿਆ ਕੇ ਸੋਖੀ ਪੁੱਤਰੀ ਦੀ ਸੱਸ ਨੇ ਮੱਥਾ ਟਿਕਵਾਇਆ।

## ਕੋਠੀ 1/6 B ਪੂਸਾ ਰੋਡ

ਸ੍ਰੀ ਸਤਿਗੁਰੂ ਜੀ ਨਿਜੀ ਸੇਵਕਾਂ ਨਾਲ 8 ਵਜੇ ਕੋਠੀ ਪਹੁੰਚ ਗਏ। ਇਸ ਵੇਲੇ ਕੋਠੀ ਵਿਚ, ਸਤਿਗੁਰੂ ਜੀ ਦੇ ਆਪਣੇ ਪਰਵਾਰ ਤੋਂ ਇਲਾਵਾ ਸੇਠ ਪਰਵਾਰ ਹੀ ਅੰਦਰ ਸੀ। ਉਹ ਆਪਣੇ ਕਮਰਿਆਂ ਵਿਚ ਵਿਅਸਤ ਸੀ। ਅੱਜ ਮਾਤਾ ਜੀ ਨੇ ਮੈਨੂੰ ਉਦਾਰਤਾ ਨਾਲ ਨਿਵਾਜਿਆ। ਇਹ ਜਾਣ ਕੇ ਕਿ ਮੈਂ ਅਜੇ ਤਕ ਨਿਰਾਹਾਰ ਹਾਂ ਦੋ ਸੰਤਰੇ ਮੈਨੂੰ ਦਿੱਤੇ। ਪੰਜ ਸੱਤ ਹੋਰ ਸਰੀਰ ਦਰਸ਼ਨਾਂ ਨੂੰ ਆਏ ਹੀ ਸਨ ਕਿ ਸਤਿਗੁਰੂ ਜੀ ਵੀ ਜਲ ਪਾਨ ਕਰ ਵਰਾਂਡੇ ਵਿਚ ਆ ਗਏ, ਤਦੇ, ਫੋਨ ਦੀ ਘੰਟੀ ਵੱਜੀ।

## 'ਕੱਬ' ਨੂੰ ਵੇਖਣਾ

ਟੈਲੀਫੋਨ ਸ. ਸੁਰਿੰਦਰ ਸਿੰਘ ਮਨਚੰਦਾ ਦਾ ਸੀ। ਸਤਿਗੁਰੂ ਜੀ ਨੇ ਉਸ ਨੂੰ ਪੁੱਛਿਆ ਕਿ ਉਹ ਆਸਾ ਦੀ ਵਾਰ ਵਿਚ ਕਿਉਂ ਨਹੀਂ ਆਇਆ। ਉਸ ਦਾ ਜਵਾਬ ਸੁਣ ਉਸ ਦੀ ਪੁੱਛ ਤੇ ਦੱਸਿਆ: "ਮੈਂ ਕੱਬ ਨੂੰ ਵੇਖਣ ਚੱਲਿਆ ਹਾਂ।" ਸੁਰਿੰਦਰ ਸਿੰਘ ਨੂੰ 'ਕੱਬ' ਦੀ ਕੋਈ ਸਮਝ ਨ ਆਈ। ਸਤਿਗੁਰਾਂ ਅੰਗਰੇਜ਼ੀ ਅੱਖਰਾਂ ਨਾਲ ਜੋੜ ਕੀਤਾ: C U B (cub) ਪਰ ਮਨਚੰਦਾ ਦੇ ਅਜੇ ਵੀ ਕੁਝ ਖਾਨੇ ਨਾ ਪਿਆ। ਸਤਿਗੁਰਾਂ ਮੁਸਕਰਾ ਕੇ ਮਨਚੰਦੇ ਨੂੰ ਪੁਛਿਆ: ਤੂੰ ਕੱਬ ਦਾ ਮਤਲਬ ਅੰਗਰੇਜ਼ੀ ਵਿਚ ਨਹੀਂ ਜਾਣਦਾ? ਜਵਾਬ ਮਿਲਿਆ: ਸ਼ੇਰ ਦਾ ਬੱਚਾ! ਸਤਿਗੁਰਾਂ ਉਸ ਨੂੰ 'ਟਰੈਕ' ਤੇ ਲੈ ਆਂਦਾ: ਸੇਠ ਹੁਰਾਂ ਦੇ ਲੜਕੇ ਸ਼ੇਰ ਸਿੰਘ ਦੇ ਬੱਚੇ ਨੂੰ ਵੇਖਣ ਲਈ ਹਸਪਤਾਲ ਚੱਲਿਆ ਹਾਂ।

ਸੇਠ-ਸਿਠਾਣੀ, ਤਰਲੋਕ ਸਿੰਘ-ਮਹਿੰਦਰ ਕੌਰ ਦੀ ਅਨੂਠੀ ਬੇਨਤੀ ਸੀ ਕਿ ਸੱਚੇ ਪਾਤਸ਼ਾਹ ਉਹਨਾਂ ਘਰ ਆਏ ਮਹਿੰਗੇ ਪੋਤਰੇ ਨੂੰ ਹਸਪਤਾਲ ਜਾ ਕੇ ਪਾਵਨ ਦਰਸ਼ਨ ਦੇਣ। ਕਾਰਨ ਇਹ ਵੀ ਸੀ ਕਿ ਭਾਵੇਂ ਆਨੰਦ ਨਰਸਿੰਗ ਹੋਮ ਵਿਚੋਂ ਚਰਨਜੀਤ ਕੌਰ ਤੇ ਉਸਦੇ ਬੱਚੇ ਨੇ ਕੋਠੀ ਆ ਜਾਣਾ ਸੀ ਅਤੇ ਫਿਰ ਸਤਿਗੁਰੂ ਜੀ ਨੂੰ ਆਪਣੇ ਪ੍ਰੋਗਰਾਮ ਅਧੀਨ ਬੱਚੇ ਨੂੰ ਦਰਸ਼ਨ ਦੇਣ ਦਾ ਅਵਸਰ ਨਹੀਂ ਸੀ ਮਿਲਣਾ।

ਇਸ ਤੋਂ ਬਿਨਾ ਇਹ ਬੱਚਾ ਮਾਤਾ ਚੰਦ ਕੌਰ ਜੀ ਦੀ ਭਤੀਜੀ ਦਾ ਬੇਟਾ ਸੀ। ਇਸ ਨੂੰ ਉਡੀਕਦਿਆਂ 3-4 ਸਾਲ ਹੋ ਗਏ ਸਨ। ਸੋ ਤਿੰਨੇ ਕਾਰਾਂ ਦਿੱਲੀ ਦੇ ਦਖਣੀ ਭਾਗ

ਇਕ 'ਫਲਾਈਓਵਰ' (ਸੜਕਾਂ ਉਤਦੀ ਸੜਕ ਲਈ ਬਣਿਆ ਪੁਲ) ਪਾਸ ਸਥਿਤ ਨਿਜੀ ਨਰਸਿੰਗ ਹੋਮ ਕੋਲ ਗੱਡੀਆਂ ਜਾ ਖਲੋਤੀਆਂ।

ਜਦੋਂ ਨੂੰ ਮੈਂ ਆਨੰਦ ਨਰਸਿੰਗ ਹੋਮ ਦੇ ਉਸ ਕਮਰੇ ਵਿਚ ਪਹੁੰਚਾ ਜਿਥੇ ਬੀਬੀ ਚਰਨਜੀਤ ਤੇ ਉਸਦਾ ਬੱਚਾ ਸਨ, ਸਤਿਗੁਰੂ ਜੀ ਕਪੜੇ ਢਕੀ ਕੁਰਸੀ ਤੇ ਬਿਰਾਜਮਾਨ ਸਨ। ਕੋਲ ਸੇਠ ਜੀ ਸਨ। ਮਾਤਾ ਜੀ, ਬੀਬਾ ਜੀ, ਬੀਬੀ ਨਰਿੰਦਰ ਉਸੇ ਕਮਰੇ ਵਿਚ ਮੌਜੂਦ ਸਨ, ਸ. ਹੰਸਪਾਲ ਆਦਿ ਹੋਰ ਵੀ। ਬੀਬੀ ਮਹਿੰਦਰ ਕੌਰ ਬੱਚੇ ਦੀ ਦਾਦੀ ਨੇ, ਲੜਕੇ ਨੂੰ ਹੱਥਾਂ ਵਿਚ ਲੈ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਰਖਿਆ। ਮਾਤਾ ਜੀ, ਬੀਬਾ ਜੀ ਦੇ ਚਰਨੀਂ ਲਾਇਆ ਤੇ ਇਹ ਸ. ਹੰਸਪਾਲ ਦੇ ਪੈਰੀਂ ਪਾਂਦਿਆਂ ਸਿਠਾਣੀ ਨੇ ਕਿਹਾ: ਸੱਚੇ ਪਾਤਸ਼ਾਹ ਮੈਂ ਇਸ (ਹੰਸਪਾਲ) ਨੂੰ ਆਪਣਾ ਵੱਡਾ ਪੁੱਤਰ ਬਣਾਇਆ ਹੋਇਆ ਹੈ, ਸੋ ਤਾਏ ਦੇ ਚਰਨੀਂ ਇਸ ਨੂੰ ਲਗਾ ਰਹੀ ਹਾਂ।

## ਲੰਗਰ ਬਹਾਦਰ ਗੜ੍ਹ

ਅਤੇ ਏਥੋਂ ਗੱਡੀਆਂ ਸਿਧੀਆਂ ਹੀ ਬਹਾਦਰ ਗੜ੍ਹ ਨੂੰ ਹੋ ਪਈਆਂ। ਏਥੇ ਠਾਕੁਰ ਉਦੈ ਸਿੰਘ, ਲਛਮਣ ਸਿੰਘ ਫਗਵਾੜਾ, ਸੁਖਦੇਵ ਸਿੰਘ-ਬਲਦੇਵ ਸਿੰਘ ਆਦਿ ਸਿੱਧੇ ਤੇ ਪਹਿਲਾਂ ਪਹੁੰਚੇ ਹੋਏ ਸਨ। ਬੀਬੀ ਸੁਰਜੀਤ ਤੇ ਪ੍ਰੀਤਮ ਕੌਰ ਦਿੱਲੀ ਵਾਲੀਆਂ ਭੈਣਾਂ ਲੰਗਰ ਕਰਨ ਨੂੰ ਪੁਜੀਆਂ ਹੋਈਆਂ ਸਨ।

ਜਦੋਂ ਨੂੰ ਮੈਂ ਮਾਤਾ ਜੀ-ਬੀਬਾ ਜੀ ਆਦਿ ਨਾਲ ਬਹਾਦਰ ਗੜ੍ਹ ਪੁਜਾ, ਸਤਿਗੁਰ ਜੀ ਪ੍ਰਸ਼ਾਦ ਛਕ ਚੁਕੇ ਸਨ ਤੇ ਹੋਰ ਨਾਲ ਆਏ ਹੋਏ ਵੀ।

ਬਹਾਦਰ ਗੜ੍ਹ ਵਿਖੇ, ਹਿਸਾਰ ਰੋਡ ਤੇ, ਦਿੱਲੀਓਂ ਆਉਂਦਿਆਂ ਸੱਜੇ ਹੱਥ, ਥੋੜਾ ਕੁ ਸੜਕੋਂ ਹਟਵਾਂ ਸੰਤ ਮਹਿੰਦਰ ਸਿੰਘ-ਪੂਰਨ ਕੌਰ ਦਾ ਘਰ ਹੈ। ਮਹਿੰਦਰ ਸਿੰਘ ਛੋਟਕਾ ਸਰੀਰ, ਲੰਮੀ ਖਿਲਰਵੀਂ ਕਾਲੀ ਦਾੜ੍ਹੀ। ਇਹ ਜਗਾਧਰੀ ਵਾਲੀ ਮਾਈ ਮਜਤਾਨੀ ਸਵਰਨ ਕੌਰ ਦੇ ਲੜਕੇ ਹਨ ਤੇ ਸਦਾ ਹੀ ਸਤਿਗੁਰੂ ਦੇ ਰੰਗ ਵਿਚ ਮਸਤ ਰਹਿਣ ਵਾਲੇ ਵਿਅਕਤੀ ਹਨ।

ਪ੍ਰਸ਼ਾਦ ਛਕਣ ਉਪ੍ਰੰਤ ਸਤਿਗੁਰੂ ਜੀ ਨੂੰ ਵਿਹੜੇ ਵਿਚ ਮੰਜਾ ਡਾਹ, ਵਿਛਾ ਕੇ ਦਰਸ਼ਨ ਦੇਣ ਦੀ ਬੇਨਤੀ ਕੀਤੀ ਗਈ। ਸਤਿਗੁਰੂ ਆ ਕੇ ਵਿਰਾਜੇ ਤਾਂ ਸੰਤ ਮਹਿੰਦਰ ਸਿੰਘ ਉਨ੍ਹਾਂ ਦੀ ਸੁਪਤਨੀ ਪੂਰਨ ਕੌਰ ਤੇ ਸਪੁਤਰ ਸੁਖਦੇਵ ਸਿੰਘ ਨੇ ਇਕ ਥਾਲੀ ਵਿਚ ਬਾਦਾਮ, ਨਕਦੀ ਅਤੇ ਦੂਜੀ ਥਾਲੀ ਵਿਚ ਫਲ ਆਦਿ ਰਖ ਕੇ ਭੇਟਾ ਕੀਤੇ। ਇਕ ਸਰੀਰ ਨੇ ਮਸਤ ਹੋ ਕੇ ਚਰਨਾਂ ਤੇ ਡਿਗਦਿਆਂ ਕੂਕ ਮਾਰੀ: ਤੂੰ ਧੰਨ ਹੈਂ, ਤੂੰ ਧੰਨ ਹੈਂ ਅਤੇ ਉਹ ਵੈਰਾਗੀ ਹੋ ਗਿਆ।

## ਮੁੜ ਕੋਠੀ ਵਿਚ

11.15 ਤਕ ਸਤਿਗੁਰੂ ਜੀ ਫਿਰ ਪੂਸਾ ਰੋਡ ਕੋਠੀ ਵਿਚ ਪਹੁੰਚ ਗਏ। ਸਤਿਗੁਰੂ ਜੀ ਅੱਜ ਵਿਸ਼ੇਸ਼ ਕਰ, ਸ. ਵਜ਼ੀਰ ਸਿੰਘ ਪੰਜਾਬੀ ਬਾਗ ਦੇ ਭੋਗ ਸਮੇ ਦਰਸ਼ਨ ਦੇਣ ਆਏ ਸਨ। ਵਜ਼ੀਰ ਸਿੰਘ ਪਰਵਾਰ ਨਾਲ ਜਦੋਂ ਸਮਾਂ ਸੈੱਟ ਕਰਨ ਦੀ ਲੋੜ ਪਈ ਤਾਂ

ਹਜ਼ੂਰ ਨੇ ਫ਼ਰਮਾਇਆ : ਵੱਡਾ ਲੜਕਾ ਦਰਸ਼ਨ ਸਿੰਘ ਹੀ ਠੀਕ ਹੈ, ਬਾਕੀ ਦੇ ਤਾਂ ਸਭ ਕੁਛ ਖਾ ਪੀ ਲੈਂਦੇ ਹਨ। ਅਤੇ ਸ. ਦਰਸ਼ਨ ਸਿੰਘ ਨਾਲ ਫੋਨ ਤੇ 1 ਵਜੇ ਦੁਪਹਿਰ ਦਾ ਟਾਈਮ ਮੁਕਰਰ ਹੋਇਆ।

ਇਕ ਨਿੱਕਾ ਜਿਹਾ ਵਿਨੋਦ ਹੋ ਗਿਆ। ਗੁਲਜ਼ਾਰ ਸਿੰਘ ਸਾਬਕਾ ਸੇਵਕ ਨੇ ਗੱਡੀ (ਕਾਰ) ਦੀ ਗੱਲ ਕੀਤੀ ਕਿ ਉਹ ਲੰਗਰ ਵਿਚ ਹੈ। ਸਤਿਗੁਰੂ ਜੀ ਨੇ ਵਿਨੋਦ ਕੀਤਾ : ਸਬਜ਼ੀ ਘਟ ਗਈ ਹੋਵੇਗੀ। ਅਰਥਾਤ ਹੁਣ ਸਬਜ਼ੀ ਦੀ ਥਾਂ ਗੱਡੀ ਦੀ ਸਬਜ਼ੀ ਬਣ ਜਾਵੇਗੀ।

ਸਤਿਗੁਰੂ ਜੀ ਆਰਾਮ ਹਿਤ ਨਿਜੀ ਕਮਰੇ ਵਿਚ ਚਲੇ ਗਏ। ਹੋਲੀ ਹੋਲੀ ਦਰਸ਼ਨ ਪ੍ਰੇਮੀਆਂ ਦੀ ਗਿਣਤੀ ਵਧਣ ਲਗੀ।

### ਬੈਂਕੋਕ ਤੋਂ

ਥੋੜੇ ਕੁ ਚਿਰ ਪਿਛੋਂ ਬੈਂਕੋਕ ਦੇ ਸੂਬਾ ਜੀ, ਸੰਤ ਕਿਰਪਾਲ ਸਿੰਘ ਮਨਚੰਦਾ ਆ ਗਏ। ਇਹਨਾਂ ਦੇ ਦੱਸਣ ਅਨੁਸਾਰ ਦਮਦਮੇ ਦੇ ਮੇਲੇ ਤੇ 30 ਤੋਂ 35 ਸਰੀਰਾਂ ਦੇ ਕਰੀਬ ਸੰਗਤ ਆਈ ਬੈਂਕੋਕ ਤੋਂ। ਅਤੇ ਫਿਰ ਇਕ ਲੜਕਾ, ਸੇਠ ਹਰਭਜਨ ਸਿੰਘ ਕੋਮਲ ਦਾ ਛੋਟਾ ਭਾਈ ਦਲਜੀਤ ਸਿੰਘ ਆਪਣੀ ਪਤਨੀ ਅਤੇ ਬੱਚੇ ਨਾਲ ਦਰਸ਼ਨਾਂ ਵਾਸਤੇ ਆਇਆ। ਨਾਲ ਹੀ ਇਸ ਦੇ ਸਹੁਰਾ ਸਾਹਿਬ ਸੰਤ ਜਗਤ ਸਿੰਘ ਬੈਂਕੋਕ ਤੋਂ ਆ ਗਏ।

ਮੈਂ ਸੂਬਾ ਜੀ ਤੋਂ ਬੈਂਕੋਕ ਦੀ ਸੰਗਤ ਬਾਰੇ ਜਾਣਕਾਰੀ ਲਈ।

### ਤੇਜ ਕੌਰ ਮੰਡੀ ਵਾਲੀ

ਏਥੇ ਕੋਠੀ ਵਿਚ ਹੀ ਮੈਨੂੰ ਮੰਡੀ ਵਾਲੀ ਬੀਬੀ ਤੇਜ ਕੋਰ ਨੂੰ ਮਿਲਣ ਦਾ ਇਤਿਫਾਕ ਹੋਇਆ। ਇਹ ਬੀਬੀ ਪਿਛਲੇ 15-16 ਸਾਲ ਤੋਂ ਸ਼੍ਰੀ ਭੈਣੀ ਸਾਹਿਬ ਹੀ ਰਹਿੰਦੀ ਹੈ ਅਤੇ ਮਾਈਆਂ ਦੀ ਜਥੇਦਾਰਨੀ ਦੇ ਤੌਰ ਤੇ ਸੇਵਾ ਕਰਦੀ ਹੈ। ਉਸ ਨੇ ਦੱਸਿਆ ਕਿ ਉਹ ਆਪਣੇ ਰੋਗ ਦੀ ਨਵਿਰਤੀ ਲਈ, ਮਾਤਾ ਜੀ ਦੇ ਹੁਕਮ ਮੁਤਾਬਕ ਪਿਛਲੇ ਪੰਦਰਾਂ ਦਿਨਾਂ ਤੋਂ ਦਿੱਲੀ ਵਿਚ ਹੈ। ਬੀਬੀ ਸ਼ਕੁੰਤਲਾ ਭੂਟਾਨੀ ਉਸਦੀ ਸਹੇਲੀ ਹੈ। ਉਸ ਨੂੰ ਮਿਲਣ ਗਈ ਤਾਂ ਉਸ ਨੇ ਸੋਧ ਰਖਣ ਦੀ ਇੱਛਾ ਪਰਗਟ ਕੀਤੀ। ਤੇਜ ਕੋਰ ਨੇ ਦੱਸਿਆ ਕਿ ਬੀਬੀ ਭੂਟਾਨੀ ਮੇਲੇ ਵਾਸਤੇ ਭੈਣੀ ਸਾਹਿਬ ਜਾਵੇਗੀ ਅਤੇ ਸੋਧ ਰਖ ਕੇ ਓਥੇ ਮਾਈਆਂ ਦੇ ਜਥੇ ਵਿਚ ਸ਼ਾਮਲ ਹੋ ਜਾਵੇਗੀ।

### ਨਾਮ ਸਿਮਰਨ

ਇਕ ਵਜੇ ਦੇ ਕਰੀਬ ਸਤਿਗੁਰੂ ਜੀ ਨੇ ਮੁੜ ਇਸ਼ਨਾਨ ਕਰਨ ਤੇ ਕੁਛ ਜ਼ਰੂਰੀ ਸੱਜਣਾਂ ਨਾਲ ਗੱਲ ਬਾਤ ਨੂੰ ਸਮਾ ਦਿੱਤਾ ਅਤੇ ਪੂਰੇ ਦੋ ਵਜਦੇ ਨੂੰ ਪਹਿਲੀ ਛੱਤ ਦੇ ਹਾਲ ਵਿਚ ਸਾਰੀ ਇਕੱਤਰ ਹੋਈ ਸੰਗਤ ਨਾਲ ਅਰਦਾਸ ਕਰ ਕੇ ਨਾਮ ਸਿਮਰਨ ਦਾ ਨਿਤਨੇਮ ਜਾਰੀ ਹੋ ਗਿਆ। ਮਹਾਰਾਜ ਜੀ, ਦੋਵੇਂ ਠਾਕੁਰ ਜੀ, ਮਾਤਾ ਜੀ ਤੇ ਬੇਬੇ ਜੀ

ਇਸ ਪ੍ਰੋਗਰਾਮ ਵਿਚ ਸ਼ਾਮਲ ਹੋਏ । 3 ਵਜੇ ਸਮਾਪਤੀ ਦੀ ਅਰਦਾਸ ਹੋ ਗਈ ।

## ਸ. ਵਜ਼ੀਰ ਸਿੰਘ ਦਾ ਭੋਗ

ਮੈਂ ਅਤੇ ਜਗਦੀਸ਼ ਸਿੰਘ ਵਰਿਆਮ, 3.30 ਤਕ ਸ. ਵਜ਼ੀਰ ਸਿੰਘ ਦੀ ਕੋਠੀ ਪੰਜਾਬੀ ਬਾਗ ਵਿਚ ਪਹੁੰਚ ਗਏ । ਚੋਗਾਨ ਵਿਚ ਤਣੇ ਸ਼ਾਮਿਆਨਿਆਂ ਹੇਠ ਕਾਫ਼ੀ ਸਾਧ ਸੰਗਤ ਇਕਤਰ ਸੀ । ਪਹਿਲਾਂ ਦਿੱਲੀ ਦੇ ਮਾਣ ਜਥੇਦਾਰ ਸੇਵਾ ਸਿੰਘ ਹੁਰਾਂ ਕੀਰਤਨ ਕੀਤਾ ਫਿਰ ਸੰਤ ਨਗਰ ਦੇ ਕਵੀਸ਼ਰੀ ਜਥੇ, ਜੀਉਣ ਸਿੰਘ-ਸੁਵਿੰਦਰ ਸਿੰਘ-ਹਰਬੰਸ ਸਿੰਘ ਨੇ ਆਪਣੇ ਛੰਦ-ਬੰਦ ਨਾਲ ਸੰਗਤ ਨੂੰ ਕੀਲੀ ਰੱਖਿਆ । ਨਾਮਧਾਰੀ ਬਹੁਤ ਵੱਡੀ ਗਿਣਤੀ ਵਿਚ ਆਏ ਹੋਏ ਸਨ । ਦੂਜੇ ਸੱਜਨ ਵੀ ਕਾਫ਼ੀ ਸਨ ।

4 ਵਜੇ ਸਤਿਗੁਰੂ ਜੀ ਦੀ ਆਮਦ ਤੇ ਖਲੋ ਕੇ ਜੈਕਾਰਾ ਗਜਾ ਕੇ ਸੰਗਤ ਵਲੋਂ ਸੁਆਗਤ ਕੀਤਾ ਗਿਆ । ਆਦਿ ਗ੍ਰੰਥ ਜੀ ਨੂੰ ਨਮਸਕਾਰ ਕਰ ਨਿਜ ਆਸਣ ਤੇ ਸਤਿਗੁਰੂ ਜੀ ਸਸ਼ੋਭਤ ਹੋਏ । ਕਵੀਸ਼ਰੀ ਜਥੇ ਨੇ ਆਪਣੀ ਗੀਤਾ ਸਮੇਟੀ ਤਾਂ ਅੰਬਾਲੇ ਦੇ ਨੌਜਵਾਨ ਰਾਗੀ ਤਾਨ ਦਾ ਜਥਾ ਅਕਾਲੀ ਢੰਗ ਦਾ, ਹਲਕੀਆਂ ਜਿਹੀਆਂ ਤਿੰਨ ਚਾਰ ਸੁਰਾਂ ਵਾਲਾ ਕੀਰਤਨ ਕਰਨ ਲਗਾ । ਸ਼ਬਦ ਸੀ : ਜਾਨੀ ਚਲ ਗਏ ।

## ਅਦਬ ਬਾਣੀ ਦਾ

ਸ੍ਰੀ ਸਤਿਗੁਰੂ ਜੀ ਨੇ ਵੇਖਿਆ ਕਿ ਇਕ ਦੋ ਇੰਚ ਆਦਿ ਗ੍ਰੰਥ ਸਾਹਿਬ ਜੀ ਦਾ ਥੜਾ ਨੀਵਾਂ ਹੈ ਉਨ੍ਹਾਂ ਦੇ ਆਸਣ ਤੋਂ, ਤੁਰਤ ਉਹ ਥੜਾ ਉਚਾ ਕਰਨ ਦਾ ਆਦੇਸ਼ ਹੋਇਆ, ਅਤੇ ਛੇਤੀ ਹੀ ਸਤਹ ਬਰਾਬਰ ਕਰ ਦਿੱਤੀ ਗਈ । ਨਮਸਕਾਰ ਕਰਨ ਵਾਲੇ ਬਦਸਤੂਰ ਜਾਰੀ ਰਹੇ । ਇਸ ਸਮੇ ਸਤਿਗੁਰੂ ਜੀ ਦੇ ਦੁਆਲੇ ਹੇਠ ਲਿਖੇ ਸਿਖਾਂ ਦਾ ਬੈਠਣ ਸੀ : ਮਹਾਰਾਜ ਬੀਰ ਸਿੰਘ ਜੀ, ਠਾਕੁਰ ਜੀ ਦੋਵੇਂ, ਸੰਤ ਪੂਰਥਾ, ਸੇਠ ਤਰਲੋਕ ਸਿੰਘ, ਸ. ਜਗਤਾਰ ਸਿੰਘ, ਸ. ਹੰਸਪਾਲ, ਠਾਕੁਰ ਸ਼ਮਸ਼ੇਰ ਸਿੰਘ ਜੀ, ਸੂਬਾ ਜੈਮਲ ਸਿੰਘ ਜੀ ਮੰਡੀ, ਸੰਤ ਤਰਸੇਮ ਸਿੰਘ, ਸੰਤ ਗੁਲਜ਼ਾਰ ਸਿੰਘ, ਸੰਤ ਜੀਊਣ ਸਿੰਘ ਕਵੀਸ਼ਰ ।

ਸੰਗਤ ਵਿਚ ਬਹੁਤ ਸਾਰੇ ਸਰੀਰ ਮੰਡੀ ਦੇ ਸਨ । ਸੰਤ ਗਿਆਨ ਸਿੰਘ ਮੰਡੀ ਵਾਲਿਆਂ ਦੀ ਪੁੱਤਰੀ ਇਸ ਘਰ ਵਿਵਾਹਤ ਹੈ । "ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ" ਸ਼ਬਦ ਗੰਵਿਆਂ ਜਾ ਰਿਹਾ ਸੀ ਕਿ ਸਾਰਾ ਪਰਵਾਰ ਗੁਰੂ ਕੀ ਭੇਟ ਲੈ ਕੇ ਆਇਆ । ਸਭ ਤੋਂ ਅੱਗੇ ਸ. ਵਜ਼ੀਰ ਸਿੰਘ ਦੀ ਵਿਧਵਾ ਬੀਬੀ ਜੀ ਸਨ ।

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਅਤੇ ਸੰਗਤ ਦੀ ਭਰਪੂਰਤਾ ਨੇ ਇਹ ਸਮਾ ਬੜਾ ਸ਼ੋਭਾ ਯੁਕਤ ਬਣਾ ਦਿੱਤਾ । ਠੀਕ 5 ਵਜੇ ਨਾਵੇਂ ਮਹਲ ਦੇ ਸ਼ਲੋਕ ਪੜ੍ਹੇ ਜਾਣ ਲਗੇ । ਭਾਈ ਪ੍ਰੇਮ ਸਿੰਘ ਅਤੇ ਜਥੇਦਾਰ ਸੇਵਾ ਸਿੰਘ ਜੀ ਨੇ ਡਾਢੀ ਮਿਲਵੀਂ ਸੁਰ ਵਿਚ ਪੜ੍ਹੇ । ਸ਼ਲੋਕ ਅੰਤ ਉਤੇ ਪੰਜ ਕੁ ਮਿੰਟ ਮੈਨੂੰ ਵੀ ਸਮਾਂ ਮਿਲਿਆ । ਅਤੇ ਫਿਰ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ ।

## ਉਪਦੇਸ਼

ਭੋਗ ਦੀ ਅਰਦਾਸ ਉਪ੍ਰੰਤ ਭਾਵੇਂ ਸ੍ਰੀ ਸਤਿਗੁਰੂ ਜੀ ਨੇ ਸਾਰੀ ਸੰਗਤ ਪ੍ਰਤੀ ਸੰਬੋਧਨ ਦੀ ਕ੍ਰਿਪਾ ਤਾਂ ਨਾ ਕੀਤੀ ਪਰ ਸ. ਵਜ਼ੀਰ ਸਿੰਘ ਦੇ ਲੜਕਿਆਂ ਅਤੇ ਪਰਵਾਰ ਨੂੰ ਕੋਲ ਬੁਲਾ ਲਿਆ ਅਤੇ ਸ. ਦਰਸ਼ਨ ਸਿੰਘ ਦੇ ਸਿਰ ਤੇ ਆਪਣੇ ਕਰ ਕਮਲਾਂ ਦੁਆਰਾ ਦੋ ਪੇਚ ਦਸਤਾਰ ਦੇ ਵਲ ਕੇ ਮੁੜ ਉਸ ਨੂੰ ਬੰਨ੍ਹ ਲੈਣ ਦਾ ਆਦੇਸ਼ ਦਿੱਤਾ। ਪੱਗ ਬੰਨ੍ਹਣ ਉਪ੍ਰੰਤ ਸਤਿਗੁਰੂ ਜੀ ਨੇ ਫ਼ਰਮਾਇਆ :

"ਇਹ ਪੱਗ ਤੁਹਾਡੇ ਸਾਰਿਆਂ ਦੇ ਸਿਰ ਤੇ ਹੈ, ਤੁਸੀਂ ਸਮਝ ਲਓ। ਕਮਜ਼ੋਰੀਆਂ ਸਾਡਿਆਂ ਸਾਰਿਆਂ ਵਿਚ ਹੁੰਦੀਆਂ ਹਨ, ਕਿਸੇ ਵਿਚ ਘੱਟ, ਕਿਸੇ ਵਿਚ ਵੱਧ। ਪਰ ਕੋਸ਼ਿਸ਼ ਕਰੋ ਕਿ ਅਗਾਂਹ ਤੋਂ ਮਾਸ ਸ਼ਰਾਬ ਦੀ ਵਰਤੋਂ ਨਾ ਹੋਵੇ, ਅੱਠੀਂ ਦਿਨੀਂ ਘਰ ਵਿਚ ਮਿਲ ਬੈਠ ਕੇ ਇਕ ਘੰਟਾ ਨਾਮ ਸਿਮਰਨ ਕਰਿਆ ਕਰੋ। ਪੈਸੇ, ਕਮਾਈ ਨਹੀਂ ਹੁੰਦੇ ਜੋ ਨਾਲ ਗਵਾਈ ਜਾਂਦੇ ਹਾਂ। ਤੇ ਜੇ ਕੁਝ ਨ ਕੁਝ ਕਮਾਈ ਕਰੀ ਜਾਈਏ ਤਾਂ ਗਿਆਨ ਹੁੰਦਾ ਰਹਿੰਦਾ ਏ। ਭਜਨ ਬਾਣੀ ਏਨਾ ਅੰਦਰ ਵੜ ਜਾਵੇ ਕਿ ਦੂਜਾ ਪਾਸਾ—ਵਿਸ਼ੇ ਵਿਕਾਰਾਂ ਵਾਲਾ—ਛੁੱਟ ਜਾਏ। ਜੇ ਰੋਜ਼ਾਨਾ ਨੇਮ ਨ ਪੁਜਦਾ ਹੋਵੇ ਤਾਂ ਇਕ ਨੇਮ ਪੂਰਾ ਕਰ ਲਓ ਕਿ ਸਾਲ ਦੇ 365 ਘੰਟੇ ਜ਼ਰੂਰ ਪੂਰੇ ਕਰਨੇ ਹਨ। ਪਰ ਅੱਠੀਂ ਦਿਨੀਂ ਸਾਰਾ ਪਰਵਾਰ ਸਣੇ ਬੱਚਿਆਂ ਦੇ ਬੈਠ ਕੇ ਸਿਮਰਨ ਕਰਿਆ ਕਰੋ। ਜਦੋਂ ਅੱਠੀਂ ਦਿਨੀਂ ਨਾਮ ਸਿਮਰਨ ਕਰਿਆ ਕਰੋ ਓਦੋਂ ਕਪੜੇ ਸਾਡੇ ਵਾਲੇ ਪਾਇਆ ਕਰੋ। ਜੇ ਅੱਗੇ ਹਫਤੇ ਵਿਚ ਇਕ ਵਾਰ ਸਣੇ ਕੇਸੀਂ ਨ੍ਹਾਉਂਦੇ ਹੋ ਤਾਂ ਦੋ ਵਾਰ ਨਹਾਣਾ ਸ਼ੁਰੂ ਕਰ ਦਿਓ। ਜੇ ਦੋ ਵਾਰ ਨਹਾਉਂਦੇ ਓ ਤਾਂ ਚਾਰ ਵਾਰ ਨਹਾਣ ਲਗ ਪਓ। ਇਸ ਨੂੰ ਵਧਾਓ। ਰੋਜ਼ ਦਾ ਸਣੇ ਕੇਸੀਂ ਇਸ਼ਨਾਨ ਹੋ ਜਾਏ। ਸਿਨੇਮਾ ਬੰਦ ਕਰੋ ਜੇ ਨਹੀਂ ਹੁੰਦਾ ਤਾਂ ਘੱਟ ਕਰੋ। ਸਿਨਮਾ ਦਾ ਮਤਲਬ ਇਹ ਨਹੀਂ ਕਿ ਸਿਨਮਾ ਹਾਲ ਨਹੀਂ ਵੇਖਣਾ। ਸਿਨੇਮਾ, ਘਰ ਵੀ ਹੁੰਦੇ ਨੇ ਟੀ.ਵੀ. ਤੇ, ਵੀਡੀਓ ਟੇਪ ਕੈਸਿਟ ਬਣੇ ਹੋਏ ਨੇ। ਬਣਿਆ ਤਾਂ ਬੜਾ ਕੁਝ ਏ ਪਰ ਸਾਡੇ ਵਾਲਾ ਨਹੀਂ ਇਹ। ਅਸੀਂ ਜਿਸ ਚੀਜ਼ ਦੇ ਗਾਹਕ ਹਾਂ ਉਸ ਤੇ ਸਾਨੂੰ ਪੱਕੇ ਹੋਣਾ ਚਾਹੀਦਾ ਏ। ਰਘੁਬੀਰ ਸਿੰਘ, ਤੁਸਾਂ ਹੁਣ ਚੇਤਾ ਰਖਣਾ, ਜਿਹੜੀਆਂ ਗੱਲਾਂ ਆਖੀਆਂ ਹਨ ਇਸ ਤੇ ਪਹਿਰਾ ਦੇਣਾ। ਬੀਬੀਆਂ ਤਾਂ ਮੰਨ ਹੀ ਜਾਣਗੀਆਂ, ਉਨ੍ਹਾਂ ਨੂੰ, ਜੋ ਨਹੀਂ ਏਥੇ, ਦੱਸ ਦਿਓ ਕਿ ਆਹ ਹੁਕਮ ਹੋਇਐ।

"ਜੇ ਅੱਗੇ ਕੋਈ ਰੋਮਾਂ ਦੀ ਬਿਅਦਬੀ ਕਰਦਾ ਹੋਵੇ, ਘਰ ਵਿਚ ਬੱਚਾ, ਉਹ ਨਹੀਂ ਕਰਨ ਦੇਣੀ। ਜਿੰਨੇ ਤੁਹਾਡੇ ਬੱਚੇ ਹਨ ਉਨ੍ਹਾਂ ਨੂੰ ਕਛਹਿਰੇ ਪੁਆਓ। ਕਛਹਿਰਿਆਂ ਦਾ ਮਤਲਬ ਇਹ ਨਹੀਂ ਕਿ ਉਹ ਏਨੇ ਛੋਟੇ ਹੋਣ ਜੁ ਨਿਕਰ ਥੱਲਿਓਂ ਦਿੱਸਣ ਨਾ। ਨਿੱਕਰ ਨਹੀਂ, ਸਾਡਾ ਤਾਂ ਕਛਹਿਰਾ ਹੈ। ਗੋਡਿਆਂ ਤਕ ਕਛਹਿਰੇ ਦੀ ਮੋਹਰੀ ਆਵੇ। ਹੌਲੀ ਹੌਲੀ ਆਦਤ ਬਣਾਓ ਤੇ ਆਪਣੇ ਘਰ (ਸਮਾਜ) ਵਾਪਸ ਆ ਜਾਓ। ਇਹ ਚੀਜ਼ ਸਾਡੇ ਲਈ ਬਹੁਤ ਜ਼ਰੂਰੀ ਹੈ।"

ਅਤੇ ਸਾਧ ਸੰਗਤ ਨੂੰ ਬੇਨਤੀ ਕੀਤੀ ਗਈ ਕਿ ਏਥੇ ਬੈਠ ਕੇ ਹੀ ਪ੍ਰਸ਼ਾਦ ਪ੍ਰਾਪਤ ਕਰੋ।

ਸਤਿਗੁਰੂ ਜੀ ਦਾ ਸਾਰਾ ਸਾਮਾਨ ਗੱਡੀਆਂ ਵਿਚ ਸੀ ਤੇ ਆਪ 5.30 ਸ਼ਾਮ ਨੂੰ ਸ੍ਰੀ ਭੈਣੀ ਸਾਹਿਬ ਲਈ ਪ੍ਰਸਥਾਨ ਕਰ ਗਏ ।

## 30 ਅਕਤੂਬਰ 1979, ਮੰਗਲਵਾਰ
## ਹਰਿਆਣਾ-ਪੰਜਾਬ ਫੇਰੀ

ਜੀਵਨ ਨਗਰ ਤੇ ਇਲਾਕੇ ਦੀ ਜ਼ਮੀਨ ਦੀ ਖ਼ਰੀਦ ਵੰਡਣ ਵਿਚ ਜਿਨ੍ਹਾਂ ਲੋਕਾਂ ਦਾ ਹਿੱਸਾ ਸੀ, ਉਨ੍ਹਾਂ 'ਚੋਂ ਇਕ ਸੱਜਣ ਪਟਵਾਰੀ ਮਾਂਗੇ ਰਾਮ ਵੀ ਸਨ ਜੋ 1958-59 ਦੇ ਔਖੇ ਦਿਨਾਂ ਵਿਚ ਜੀਵਨ ਨਗਰ ਇਲਾਕੇ ਦੀਆਂ ਮੁਸ਼ਕਲਾਂ ਵਿਚ ਕੁਦਰਤੀ ਸਹਾਇਕ ਸਨ । ਇਹਨਾਂ ਨੂੰ ਮਿਲਣ ਲਈ ਮੈਂ 28.10.79 ਦਾ ਦਿਨ ਮੁਕੱਰਰ ਕੀਤਾ ਹੋਇਆ ਸੀ, ਪਰ ਉਸ ਦਿਨ ਸਤਿਗੁਰੂ ਜੀ ਦਾ ਦਿੱਲੀ ਆਗਮਨ ਸੀ, ਸੋ ਮੈਂ ਪਟਵਾਰੀ ਜੀ ਨੂੰ ਲਿਖ ਭੇਜਿਆ ਕਿ ਉਨ੍ਹਾਂ ਨੂੰ 30.10.79 ਸਰਸੇ ਆ ਕੇ ਮਿਲਾਂਗਾ ।

ਸੋ 29.10 79 ਨੂੰ ਰਾਤੀਂ 9 ਵਜੇ ਸੰਤ ਕਰਮ ਸਿੰਘ ਪਟਵਾਰੀ ਪਾਸ ਜਾ ਰਿਹਾ । ਤੇ ਰਾਤੀਂ ਹੀ ਮਾਂਗੇ ਰਾਮ ਦੇ ਘਰ ਜਾ ਕੇ ਪਤਾ ਦਿੱਤਾ । ਸਵੇਰੇ ਮਿਲਣ ਦਾ ਸਮਾਂ ਨਿਸਚਿਤ ਕੀਤਾ ।

ਅੱਜ ਸਵੇਰੇ 7.45 ਤੇ ਜਦੋਂ ਸ੍ਰੀ ਮਾਂਗੇ ਰਾਮ ਦੇ ਘਰ ਪੁੱਜਾ, ਉਹ ਸਵੇਰ ਦੀ ਪੂਜਾ ਪ੍ਰਤਿਸ਼ਠਾ ਵਿਚ ਵਿਅਸਤ ਸੀ । 10 ਕੁ ਮਿੰਟ ਬਾਅਦ ਉਹ ਆਇਆ ਤਾਂ ਮੈਂ ਸਾਰੀ ਗੱਲ ਬਾਤ ਟੇਪ ਕਰ ਲਈ ।

ਰਾਤ ਆਪਣੇ ਛੋਟੇ ਭਰਾ ਸ. ਖਜ਼ਾਨ ਸਿੰਘ ਨੂੰ ਮਿਲਣ ਲਈ ਜ਼ਿਲਾ ਫਰੀਦਕੋਟ ਦੇ ਪਿੰਡ ਪੰਜਾਵੇ ਪਹੁੰਚ ਗਿਆ, ਲੰਬੀ ਦੇ ਕੋਲ ।

### ਜੇਤੂ ਨਾਮਧਾਰੀ

ਅੱਜ ਦੀਆਂ ਅਖਬਾਰਾਂ ਵਿਚ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ ਬਾਰੇ ਹੋਈਆਂ ਚੋਣਾਂ ਦਾ ਜ਼ਿਕਰ ਸੀ । 28.10.79 ਨੂੰ ਐਤਵਾਰ ਵਾਲੇ ਦਿਨ ਵੋਟਾਂ ਪਈਆਂ 29. 0.79 ਨੂੰ ਉਨ੍ਹਾਂ ਦੇ ਨਤੀਜੇ ਨਿਕਲੇ । ਨਤੀਜਿਆਂ ਅਨੁਸਾਰ 46 ਕੁਲ ਸੀਟਾਂ ਉਤੇ ਸ਼੍ਰੋਮਣੀ ਅਕਾਲੀ ਦਲ (ਟੌਹੜਾ-ਤਲਵੰਡੀ) ਦੇ 22, ਸ਼੍ਰੋਮਣੀ ਅਕਾਲੀ ਦਲ (ਮਾਸਟਰ ਗਰੁਪ—ਅਰਥਾਤ ਜਥੇਦਾਰ ਸੰਤੋਖ ਸਿੰਘ ਧੜਾ) ਦੇ 22 ਅਤੇ ਦੋ ਆਜ਼ਾਦ ਉਮੀਦਵਾਰ ਚੁਣੇ ਗਏ । ਮੇਰੀ ਜਾਣਕਾਰੀ ਦੇ ਦੋ ਨਾਮਧਾਰੀ ਕਾਮਯਾਬ ਹੋਏ, ਇਕ ਤੀਰ ਕਮਾਨ ਦੇ ਨਿਸ਼ਾਨ ਤੇ (ਸੰਤੋਖ ਸਿੰਘ ਗਰੁਪ) ਸ. ਫੌਜਾ ਸਿੰਘ ਛੰਨੀਆਂ ਦੂਸਰਾ ਛਤਰੀ ਦੇ ਨਿਸ਼ਾਨ ਤੇ ਸ. ਸੁਲੱਖਣ ਸਿੰਘ ਤ੍ਰੀ ਨਗਰ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅੱਜ ਭੈਣੀ ਸਾਹਿਬ ਵਿਖੇ ਆਪਣਾ ਤੀਹ ਦਿਨਾ ਵਿਸ਼ੇਸ਼ ਨਾਮ ਸਿਮਰਨ ਨਿਤਨੇਮ ਆਰੰਭਣਾ ਹੈ । ਜਿਸ ਦੀ ਸਮਾਪਤੀ ਤੇ ਇਕ ਤਕੜਾ ਮੇਲਾ ਹੋਵੇਗਾ । ਮੇਰੀ ਕੋਸ਼ਸ਼ ਹੋਵੇਗੀ ਕਿ ਪੰਜਾਬ ਯਾਤਰਾ ਭੈਣੀ ਸਾਹਿਬ ਦੇ ਦਰਸ਼ਨਾਂ ਨਾਲ ਸਮਾਪਤ ਕਰਾਂ ।

## 1 ਨਵੰਬਰ 1979, ਵੀਰਵਾਰ
## ਪੰਜਾਬ

ਜਿਥੇ ਇਲਾਕਾ ਮਲੋਟ-ਮੁਕਤਸਰ ਵਿਚ ਨਰਮਿਆਂ ਦੀ ਫਸਲ ਬਹੁਤਾਤ ਵਿਚ ਹੈ ਓਥੇ ਫਿਰੋਜ਼ਪੁਰ ਵਿਚ ਝੋਨੇ ਦੇ ਕਟੇ ਹੋਏ ਖਾਲੀ ਖੇਤ ਅਤੇ ਕਟਾਈ ਯੋਗ ਝੋਨਾ ਆਮ ਨਜ਼ਰ ਪਿਆ। ਜਦੋਂ ਮੈਂ ਹਰੀ ਕੇ ਪੱਤਣ ਦਾ ਪੁਲ ਪਾਰ ਕਰ ਅੰਮ੍ਰਿਤਸਰ ਜ਼ਿਲੇ ਵਿਚ ਦਾਖ਼ਲ ਹੋਇਆ ਤਾਂ ਇਸ ਇਲਾਕੇ ਵਿਚ ਮੱਕੀ, ਚਰ੍ਹੀ, ਤੋਰੀਏ, ਕਮਾਦ ਅਤੇ ਅਰਹਰ ਦੇ ਖੇਤ ਥਾਂ ਪਰ ਥਾਂ ਦਿੱਸੇ। ਹਰਿਆਲੀ ਦਾ ਖਾਸ ਪ੍ਰਭਾਵ ਸੀ। ਬਟਾਲੇ ਦੇ ਇਲਾਕੇ ਵਿਚ ਵੀ ਝੋਨਾ ਤੇ ਸਰ੍ਹੋਂ ਦਿੱਸ ਆਏ ਪਰ ਕਮਾਦ ਵਿਸ਼ੇਸ਼ਕਰ ਬਹੁਤਾ ਸੀ।

ਬਰਸਾਤ ਦੀ ਇੰਤਜ਼ਾਰ ਹੀ ਰਹੀ ਹੈ। ਇਸ ਸਾਲ ਮੀਂਹ ਨ ਵਰ੍ਹਨ ਕਾਰਨ ਉਪਜ ਵਿਚ ਕਾਫ਼ੀ ਥੁੜੋਂ ਰਹੇਗੀ। ਝੋਨਿਆਂ ਵਾਲੇ ਦੱਸਦੇ ਹਨ ਕਿ ਤੀਸਰਾ ਹਿੱਸਾ ਪੈਦਾਵਾਰ ਨਹੀਂ ਹੋਈ ਅਤੇ ਜੋ ਹੋ ਗਈ ਹੈ ਉਸ ਤੇ ਏਨਾ ਖਰਚ ਆਇਆ ਹੈ ਕਿ ਮਸਾਂ ਹੀ ਕਰਜ਼ ਲਥਣਗੇ। ਲਾਭ ਅਸਲੋਂ ਨਹੀਂ ਹੋਵੇਗਾ। ਤਾਂ ਵੀ, ਪੰਜਾਬ ਅਤੇ ਹਰਿਆਣਾ ਦੇ ਲੋਕਾਂ ਨੇ ਬਿਜਲੀ, ਨਹਿਰਾਂ, ਇੰਜਣਾਂ ਦੀ ਮਦਦ ਨਾਲ ਸੋਕੇ ਨੂੰ ਬਿਹਾਰ ਆਦਿ ਪ੍ਰਾਂਤਾਂ ਦੀ ਸ਼ਕਲ ਨਹੀਂ ਬਣਨ ਦਿੱਤੀ। ਲੋਕ ਹਾੜੀ ਦੀ ਬਿਜਾਈ ਲਈ ਵੀ ਤਿਆਰੀਆਂ ਕਰ ਰਹੇ ਹਨ।

### ਹਰਭਜਨ ਬਾਜਵਾ

ਮੇਰਾ ਸਫਰ ਅੱਜ ਸੁਰ ਸਿੰਘ ਵਾਲਾ—ਲੋਹ ਗੜ੍ਹ ਤੋਂ ਜ਼ੀਰਾ, ਮਖ਼ੂ (ਜ਼ਿਲਾ ਫਿਰੋਜ਼ਪੁਰ), ਹਰੀ ਕਾ ਪੱਤਣ, ਤਰਨ ਤਾਰਨ, ਅੰਮ੍ਰਿਤਸਰ, ਬਟਾਲਾ ਤੇ ਫੇਰ ਜਲੰਧਰ ਪਹੁੰਚ ਕੇ ਸਮਾਪਤ ਹੋਇਆ। ਬਟਾਲੇ ਮੈਂ ਸ਼੍ਰੀ ਹਰਭਜਨ ਸਿੰਘ ਬਾਜਵਾ ਫੋਟੋਗ੍ਰਾਫ਼ਰ ਦੇ ਪ੍ਰੇਮ ਦਾ 'ਮਾਰਿਆ' ਸ਼ਾਮੀ 4 ਕੁ ਵਜੇ ਪਹੁੰਚਿਆ ਸਾਂ ਪਰ ਉਹ ਸ੍ਰੀਮਾਨ ਜੀ ਅਕਾਲੀਆਂ ਦੇ ਜਥੇ ਨਾਲ ਨਨਕਾਣੇ ਦੀ ਯਾਤਰਾ ਨੂੰ ਚੜ੍ਹੇ ਹੋਏ ਸਨ।

### ਬਖ਼ਸ਼ੀ ਸਿੰਘ ਆਦਲ

ਬਟਾਲੇ ਵਿਚ ਮੈਂ ਇਕ ਲੇਖਕ ਕਿਸਮ ਦੇ ਬੰਦੇ ਸ. ਬਖ਼ਸ਼ੀ ਸਿੰਘ ਆਦਲ ਨੂੰ ਜਾ ਮਿਲਿਆ। ਇਸ ਸੱਜਣ ਨੇ 3–4 ਪੁਸਤਕਾਂ ਲਿਖੀਆਂ ਹੋਈਆਂ ਹਨ : 'ਸਾਡੇ ਲਾਲ' (ਰਾਮਗੜ੍ਹੀਆਂ ਬਾਰੇ)। ਇਸ ਪੁਸਤਕ ਵਿਚ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਤਸਵੀਰਾਂ ਮੁੱਢ ਵਿਚ ਹੀ ਹਨ। ਮੇਰੇ ਮਿੱਤਰ ਸ. ਖੜਕ ਸਿੰਘ ਭਮਰਾ ਨਾਮਧਾਰੀ ਤੇ ਸ. ਸਵਰਨ ਸਿੰਘ ਸਿਆਨ ਦੇ ਪਰਵਾਰਾਂ ਦੀਆਂ ਫੋਟੋ ਵੀ ਇਸ ਵਿਚ ਸਨ ਤੇ ਜੀਵਨੀਆਂ ਵੀ।

ਦੂਜੀ ਪੁਸਤਕ ਹੈ, 'ਸੰਪੂਰਨ ਰਾਮਗੜ੍ਹੀਆ ਇਤਿਹਾਸ'। ਇਸ ਵਿਚ ਵੀ ਪੰਜਾਬ ਦੇ ਰਾਮਗੜ੍ਹੀਆਂ ਦੀ ਕਥਾ ਹੈ। 'ਸੌ ਪੰਜਾਬੀ ਕਵੀ' ਭੀ ਇਸ ਨੇ ਛਾਪੇ ਹਨ ਅਤੇ 'ਸੌ ਪੰਜਾਬੀ ਗਾਇਕ' ਵੀ ਇਸ ਨੇ ਇਕੱਤਰ ਕਰਵਾ ਕੇ ਪ੍ਰਕਾਸ਼ਤ ਕਰਵਾਏ ਹਨ।

ਮੇਰੇ ਘਰ ਜਾਂਦਿਆਂ ਨੂੰ ਇਹ ਤਕੜੀ ਡੀਲ 'ਡੌਲ ਵਾਲਾ, ਵਾਲਚਰ ਲਗੀ ਦਾੜ੍ਹੀ ਵਾਲਾ, ਇਕੱਤਰ ਸਾਲਾ ਸਰੀਰ ਨੰਗੇ ਪਿੰਡੇ ਬੈਠਾ ਸਬਜ਼ੀ ਚੀਰ ਰਿਹਾ ਸੀ, ਜਿਸ ਤੋਂ ਮੈਂ ਸਮਝ ਲਿਆ ਕਿ ਮੈਨੂੰ ਏਥੇ ਇਸ ਦੀ ਨੂੰਹ ਸ. ਮੁਨਸ਼ਾ ਸਿੰਘ ਦੁਖੀ ਦੀ ਪੁੱਤਰੀ ਮੁਨਰਾਜ ਨਹੀਂ ਮਿਲ ਸਕੇਗੀ। ਸਤਿਗੁਰੂ ਜੀ ਦੇ ਚਰਨਾਂ ਨਾਲ ਉਸ ਬੀਬੀ ਦਾ ਸਨੇਹ ਹੋਣ ਕਰਕੇ, ਅਤੇ ਮੈਨੂੰ ਦੁਖੀ ਜੀ ਦੀ ਥਾਂ ਆਪਣਾ ਪਿਤਾ ਜਾਣਨ ਕਰਕੇ ਮੇਰਾ ਵੀ ਉਸ ਨਾਲ ਮੋਹ ਹੈ। ਇਕ ਦੋ ਵਾਰ ਉਸ ਬਟਾਲੇ ਆਉਣ ਨੂੰ ਕਿਹਾ ਸੀ, ਪਰ ਉਹ, ਅਜਕਲ ਆਪਣੇ ਪਤੀ ਨਾਲ ਫਗਵਾੜੇ ਆਪਣੇ ਮਕਾਨ ਵਿਖੇ ਚਲੀ ਗਈ ਹੈ। ਆਦਲ ਜੀ ਦੀ ਪਤਨੀ, ਤਿੰਨ ਕੁ ਸਾਲ ਹੋਏ, ਗੁਜ਼ਰ ਚੁਕੀ ਹੈ, ਸੋ ਮਹਿਰੀ ਕੁੜੀ ਹੀ ਇਨ੍ਹਾਂ ਦਾ ਲੰਗਰ ਪਾਣੀ ਕਰਦੀ ਹੈ। ਅਤੇ ਸ. ਆਦਲ ਹੁਣ ਸ. ਜੱਸਾ ਸਿੰਘ ਰਾਮਗੜ੍ਹੀਆ ਦਾ ਇਤਿਹਾਸ ਲਿਖਣ ਵਿਚ ਰੁਝੇ ਹੋਏ ਹਨ।

ਇਹਨਾਂ ਨਾਮਧਾਰੀਆਂ ਨਾਲ ਸੰਬੰਧਤ ਦੋ ਤਿੰਨ ਗੱਲਾਂ ਸੁਣਾਈਆਂ :

(1) ਜਦੋਂ ਕਾਵਨ ਨੇ ਤੋਪਾਂ ਅਗੇ, ਪਹਿਲੇ ਦਿਨ ਪੰਜਾਹ ( ? ) ਨਾਮਧਾਰੀ ਉਡਾਏ ਤਾਂ ਉਸ ਦੇ ਕੋਲ ਖਲੋਤੇ ਪਾਦਰੀ ਨੇ ਆਖਿਆ : ਯੂਰਪ ਤਾਂ ਇਕ ਈਸਾ ਦੀ ਕੁਰਬਾਨੀ ਤੇ ਨਾਜ਼ ਕਰਦਾ ਹੈ, ਮੈਂ ਅੱਜ ਪੰਜਾਹ ਈਸਾ ਤੋਪਾਂ ਸੋਹੇਂ ਉਡਦੇ ਵੇਖੇ ਹਨ।

(2) ਇਕ ਬਨਾਰਸੀ ਪੰਡਿਤ ਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਭੈਣੀ ਸਾਹਿਬ ਆਇਆ। ਉਸ ਨੇ ਸਤਿਗੁਰਾਂ ਨੂੰ ਆਖਿਆ ਕਿ ਕਿਹਾ ਜਾਂਦਾ ਹੈ ਰੂਹਾਂ ਇਕ 'ਚੋਂ ਨਿਕਲ ਕੇ ਦੂਜੇ ਚੋਲੇ ਵਿਚ ਦਾਖ਼ਲ ਹੋ ਜਾਂਦੀਆਂ ਹਨ, ਪਰ ਡਿੱਠਾ ਕਦੇ ਨਹੀਂ। ਸਤਿਗੁਰਾਂ ਧੀਰਜ ਰਖਣ ਦੀ ਪ੍ਰੇਰਨਾ ਦਿੱਤੀ ਅਤੇ ਸ਼ਾਮੀਂ ਉਸ ਨੂੰ ਇਹ ਚਮਤਕਾਰ ਵਖਾ ਦਿੱਤਾ। ਸਤਿਗੁਰਾਂ ਦਾ ਖਲੋਤਾ ਹੋਇਆ ਸਰੀਰ ਨਿਰਜਿੰਦ ਹੋ ਗਿਆ ਅਤੇ ਹੋਰ ਇਕ ਲਾਗੇ ਲੰਮਾ ਪਿਆ ਬੇਜਾਨ ਸਰੀਰ ਰੂਹ ਦੇ ਪਰਵੇਸ਼ ਨਾਲ ਧੜਕਣ ਲਗ ਪਿਆ।

(3) ਇਹ ਵੀ ਸ. ਬਖ਼ਸ਼ੀ ਸਿੰਘ ਆਦਲ ਨੇ ਦੱਸਿਆ ਕਿ ਇਕ ਵਾਰ ਇਹ ਸ. ਗੁਰਚਰਨ ਸਿੰਘ ਲੁਧਿਆਣਾ ਨਾਲ ਭੈਣੀ ਸਾਹਿਬ ਗਿਆ ਸਤਿਗੁਰਾਂ ਦੇ ਦਰਸ਼ਨ ਨੂੰ। ਜਦੋਂ ਮਾਤਾ ਚੰਦ ਕੌਰ (ਸ੍ਰੀ ਮਹਿਲ) ਜੀ ਦੇ ਇਸ ਨੇ ਦਰਸ਼ਨ ਕੀਤੇ ਤਾਂ ਬਹੁਤ ਪ੍ਰਭਾਵਤ ਹੋਇਆ। ਉਹਨਾਂ ਦੇ ਚਿਹਰੇ ਦਾ ਨੂਰ, ਵਤੀਰੇ ਵਿਚ ਕੋਮਲਤਾ ਅਤੇ ਸੇਵਾ ਸਤਿਕਾਰ ਵਿਚ ਆਮ ਇਸਤਰੀ ਵਾਂਗ ਜੁੱਟੇ ਹੋਣਾ ਉਸ ਦੇ ਮਨ ਤੇ ਅਮਿਟ ਛਾਪ ਛਡ ਗਿਆ।

ਅੱਧੇ ਘੰਟੇ ਦੀ ਬੈਠਕ ਬਾਅਦ ਮੈਂ ਸ੍ਰੀ ਆਦਿਲ ਤੋਂ ਵਿਦਾ ਹੋ ਜਲੰਧਰ ਦੀ ਬਸ ਲੈ ਲਈ ਅਤੇ ਰਾਤੀਂ 7 ਵਜਦੇ ਨੂੰ ਸ. ਜਗਦੀਸ਼ ਸਿੰਘ "ਵਰਿਆਮ" ਦੇ ਘਰ ਪਹੁੰਚ ਗਿਆ।

## 2 ਨਵੰਬਰ 1979, ਸ਼ੁਕਰਵਾਰ
## ਜਲੰਧਰ

### ਸੂਬਾ ਅਮਰੀਕ ਸਿੰਘ ਜੀ

ਸ. ਜਗਦੀਸ਼ ਸਿੰਘ ਨੇ ਦੱਸਿਆ ਕਿ ਦਮਦਮਾ ਮੇਲੇ ਸਮੇ ਹਾਦਸੇ ਨਾਲ ਟੁੱਟੇ-ਭੱਜੇ ਸੂਬਾ ਅਮਰੀਕ ਸਿੰਘ ਜੀ ਮਹਿਤਪੁਰੀਏ ਅੱਜ ਕਲ ਸਿਵਿਲ ਹਸਪਤਾਲ ਜਲੰਧਰ ਵਿਚ ਜ਼ੇਰਿ ਇਲਾਜ ਹਨ। ਇਹ ਸਪਸ਼ਟ ਹੋ ਗਿਆ ਹੈ ਕਿ ਇਹਨਾਂ ਦੀ ਛਾਤੀ ਆਦਿ ਵਿਚ ਕੋਈ ਨੁਕਸ ਨਹੀਂ। ਸਿਰਫ਼ ਬਾਜ਼ੂ ਹੀ ਪਰੇਸ਼ਾਨੀ ਦਾ ਕਾਰਨ ਹੈ। ਬੀਤੀ ਰਾਤ ਮਹਾਰਾਜ ਬੀਰ ਸਿੰਘ ਜੀ ਇਨ੍ਹਾਂ ਦੀ ਖ਼ਬਰ ਨੂੰ ਆਏ ਸਨ। ਜਗਦੀਸ਼ ਸਿੰਘ ਅਤੇ ਜਲੰਧਰ ਦੇ ਨਾਮਧਾਰੀ ਆਪਣੇ ਸੂਬਾ ਜੀ ਦੀ ਦੇਖ ਭਾਲ ਨੂੰ ਪਹੁੰਚਦੇ ਰਹਿੰਦੇ ਹਨ।

"ਵਰਿਆਮ" ਨੇ ਇਹ ਵੀ ਦੱਸਿਆ ਕਿ ਸੂਬਾ ਜੀ ਦੇ ਇਲਾਜ ਦਾ ਕੁਲ ਖਰਚ ਸ੍ਰੀ ਸਤਿਗੁਰੂ ਜੀ ਵਲੋਂ ਹੋ ਰਿਹਾ ਹੈ ਅਤੇ ਇਹ ਵੀ ਕੱਲ 100/- ਗੁਰੂ ਕੇ ਫੰਡ ਵਿਚੋਂ ਦੇ ਆਏ ਹਨ। ਜਲੰਧਰ ਦੇ ਨਾਮਧਾਰੀਆਂ ਉਗਰਾਹੀ ਕਰਕੇ ਵੀ ਸੂਬਾ ਜੀ ਦੀ ਸਹਾਇਤਾ ਕਰਨ ਦਾ ਮਨ ਬਣਾਇਆ ਹੈ। ਇਕ ਦੋ ਸਰੀਰਾਂ ਨੇ ਸੂਬਾ ਜੀ ਨੂੰ ਮੁਫ਼ਤ ਦੁਧ ਸਪਲਾਈ ਕਰਨ ਦਾ ਜ਼ਿੰਮਾ ਲੈ ਲਿਆ ਹੈ।

ਸੂਬਾ ਜੀ ਮਨ ਕਰਕੇ ਸੰਤੁਸ਼ਟ ਹਨ।

### ਸ੍ਰੀ ਸੰਤੋਖ ਸਿੰਘ ਧੀਰ

ਖਾ ਪੀ ਕੇ ਜਦੋਂ 10 ਵਜੇ ਮੈਂ ਅਤੇ ਜਗਦੀਸ਼ ਸਿੰਘ, ਮੇਰੇ ਜਲੰਧਰ ਕਿਆਮ ਸਮੇ ਦੇ ਦਫ਼ਤਰ, ਅਵਾਮੀ ਪ੍ਰਿੰਟਿੰਗ ਪ੍ਰੈਸ, ਰੋਜ਼ਾਨਾ 'ਨਵਾਂ ਜ਼ਮਾਨਾ' ਦੇ ਦਫ਼ਤਰ ਵਿਚ ਪੁੱਜੇ ਤਾਂ ਆਪਣੀ ਕਿਤਾਬ ਛਪਵਾਂਦੇ ਸ. ਸੰਤੋਖ ਸਿੰਘ ਧੀਰ ਮਿਲੇ। ਆਪ ਪ੍ਰਸਿਧ ਅਗਾਂਹ ਵਧੂ ਲੇਖਕ, ਕਹਾਣੀਕਾਰ ਅਤੇ ਕਵੀ ਹਨ। ਇਹ ਹੋਲੇ ਦੇ ਮੇਲੇ ਦੌਰਾਨ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਤੇ ਗਏ ਸਨ। ਇਹਨਾਂ ਦੇ ਸਨਮਾਨ ਵਜੋਂ ਸਵਾ ਸੌ ਰੁਪੈਆ, ਇਹਨਾਂ ਨੂੰ ਸਤਿਗੁਰਾਂ ਵਲੋਂ ਭੇਜਿਆ ਗਿਆ, ਸ. ਜਗਦੀਸ਼ ਸਿੰਘ ਪਿਛਲੇ ਦਿਨੀਂ ਦੇ ਕੇ ਆਏ ਸਨ। ਮੈਨੂੰ ਵੇਖ, ਉਨ੍ਹਾਂ ਨੂੰ ਪਿਛਲੀ ਮਿਲਣੀ ਯਾਦ ਆਈ ਤੇ ਨਾਲ ਹੀ ਚੇਤਾ ਆਇਆ ਸਤਿਗੁਰਾਂ ਦੀ ਬਖਸ਼ਸ਼ ਦਾ। ਕਹਿਣ ਲਗੇ : ਮੈਂ ਮਹਿਸੂਸ ਕਰਦਾ ਸਾਂ ਕਿ ਸਤਿਗੁਰਾਂ ਨੂੰ ਜਾਣ ਲਗਿਆਂ ਮਿਲਕੇ ਆਉਂਦਾ...ਜਦੋਂ ਮੈਂ ਜਲੰਧਰ ਆਇਆ ਤਾਂ ਜਗਦੀਸ਼ ਸਿੰਘ ਨੇ ਦਸਿਆ ਕਿ ਸਤਿਗੁਰੂ ਜੀ ਮੈਨੂੰ ਚੇਤੇ ਕਰਦੇ ਸਨ ਅਤੇ ਕੁਛ ਆਦਰ ਦੇਣਾ ਚਾਹੁੰਦੇ ਸਨ ਪਰ ਮੈਂ ਤਾਂ ਦਰਸ਼ਨ ਕਰਨ ਹੀ ਗਿਆ ਸਾਂ। ਓਥੇ ਖ਼ਾਤਰ ਸੇਵਾ ਵੀ ਹੋਈ ਤੇ ਰਾਤ ਦਾ ਸੰਗੀਤ ਦਰਬਾਰ ਅਟੈਂਡ ਕਰਨਾ ਹੀ ਆਪਣੇ ਆਪ ਵਿਚ ਖ਼ਾਤਰ ਸੀ। ਜਦੋਂ ਗੁਰਦੁਆਰੇ ਜਾਈਦੇ ਸਿਰ ਨਿਵਾਈਦਾ ਹੈ, ਜਦੋਂ ਆਈਏ ਤਾਂ ਵੀ—ਏਸ ਪਖੋਂ ਮੈਂ ਸਤਿਗਰੂ ਜੀ ਨੂੰ ਨਮਸਕਾਰ ਕਰਕੇ ਆਉਣਾ ਚਾਹੁੰਦਾ ਸਾਂ। ਫਿਰ ਜਦੋਂ ਮੈਨੂੰ ਸੁਨੇਹਾ ਮਿਲਿਆ ਤਾਂ ਮੈਂ ਸੋਚਿਆ, ਗੁਰੂ ਜੀ ਬੜੇ ਸੂਖਮ ਵਿਚਾਰਾਂ ਦੇ ਹਨ। ਏਨੀ ਗੱਲ ਵੀ ਉਹਨਾਂ ਦੇ ਮਨ ਤੇ ਬੋਝ ਰਹੀ ਹੈ। ਮੈਂ ਗੁਰੂ ਜੀ ਨੂੰ ਚਿਠੀ ਲਿਖੀ : "ਤੁਸਾਂ ਬੜੀ

ਖੇਚਲ ਕੀਤੀ । ਤੁਹਾਡਾ ਦਰਸ਼ਨ ਦੇਣਾ, ਨਾਲ ਹੋ ਕੇ ਭੈਣੀ ਸਾਹਿਬ ਦੀਆਂ ਸਾਰੀਆਂ ਥਾਵਾਂ ਵਖਾਣੀਆਂ, ਆਪਣੇ ਆਪ ਵਿਚ ਇਕ ਵਡੀ ਬਖਸ਼ਸ਼ ਸੀ ਮੇਰੇ ਉਤੇ । ਫੇਰ ਵੀ ਮੌਕਾ ਲਗਾ ਤਾਂ ਦਰਸ਼ਨ ਕਰਾਂਗਾ।''

## ਗੁਰੂ ਨਾਨਕ ਪਰਬ ਜਲੂਸ

ਫਿਰ ਮੈਂ ਜਦੋਂ ਰੇਰੂ (ਜਲੰਧਰ ਬਾਈਪਾਸ) ਤੋਂ ਸ. ਨਿਰੰਜਨ ਸਿੰਘ ਪ੍ਰਕਾਸ਼ ਕੌਰ ਚੰਨਣ ਕੌਰ ਹੁਰਾਂ ਨੂੰ ਮਿਲ ਕੇ ਆਇਆ ਤਾਂ ਪਤਾ ਲਗਾ ਜਲੰਧਰ ਵਾਲੇ ਸਿਖ ਗੁਰੂ ਨਾਨਕ ਪਰਬ ਦਾ ਜਲੂਸ ਕੱਢ ਰਹੇ ਹਨ । ਅਤੇ ਜਦੋਂ ਰਾਤ 7.45 ਵਜੇ ਤਾਂ ਇਹ ਜਲੂਸ, ਜਿਸ ਵਿਚ ਪਹਿਲਾਂ 35-40 ਨਾਮਧਾਰੀ ਸਿੰਘਾਂ ਦਾ ਜੱਥਾ ਹੱਲੇ ਦਾ ਦੀਵਾਨ ਸਜਾਈ ਜਾ ਰਿਹਾ ਸੀ, ਮਗਰ ਅਕਾਲੀ ਸਿੰਘ ਪੰਜ ਕੇਸਰੀ ਨਿਸ਼ਾਨ ਲੈ ਕੇ, ਫੇਰ ਨੰਗੀਆਂ ਕਿਰਪਾਨਾਂ ਲਈ ਸਜੇ ਹੋਏ ਘੋੜਿਆਂ ਤੇ ਸਵਾਰ ਪੰਜ ਪਿਆਰੇ, ਉਪਰੰਤ ਇਕ ਪਾਲਕੀ ਵਿਚ ਸਜੀ ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਕਿਸੇ ਸਵਾਰੀ ਤੇ ਲੈ ਜਾਇਆ ਜਾ ਰਿਹਾ ਸੀ ਨਜ਼ਰ ਪਏ । ਇਹ ਨਾਮਧਾਰੀ ਸਿੰਘ ਸਵੇਰੇ 11 ਵਜੇ ਤੋਂ ਲਗਾਤਾਰ ਕੀਰਤਨ ਕਰਦੇ ਚਲੇ ਆ ਰਹੇ ਸਨ । ਗੁਰਦੁਆਰਾ ਦੀਵਾਨ ਸਥਾਨ ਤੋਂ ਜਾ ਕੇ ਇਹ ਸਿੰਘ ਸ. ਜਗਦੀਸ਼ ਸਿੰਘ ''ਵਰਿਆਮ'' ਦੇ ਘਰ ਆਏ ਜਿਥੇ ਇਹਨਾਂ ਨੂੰ ਗਰਮ ਗਰਮ ਦੁੱਧ ਅਤੇ ਘਿਉ ਪਿਆ ਕੇ ਸੇਵਾ ਕੀਤੀ ਗਈ । ਜਗਦੀਸ਼ ਸਿੰਘ ਨੇ ਦੱਸਿਆ ਕਿ ਇਸ ਵਾਰ ਉਸਨੂੰ ਵੀ ਸਾਧ ਸੰਗਤ ਲਈ ਕੁਛ ਖੇਚਲ ਕਰਨੀ ਪਈ ਹੈ ਕਿਉਂਕਿ ਏਥੋਂ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸ. ਦਰਸ਼ਨ ਸਿੰਘ ਸਕੂਟਰ ਹਾਦਸੇ ਨਾਲ ਜ਼ਖਮੀ ਪਏ ਹਨ । ਉਹਨਾਂ ਨੇ ਸਾਧ ਸੰਗਤ ਲਈ 100/- ਦੁੱਧ ਘਿਉ ਵਾਸਤੇ ਭੇਜਿਆ ਸੀ । ਜਲੂਸ ਵਿਚ ਸ਼ਾਮਲ ਨਾਮਧਾਰੀਆਂ ਚੋਂ ਇਹਨਾਂ ਦੇ ਨਾਮ ਮੈਨੂੰ ਪਤਾ ਹਨ : ਜਥੇਦਾਰ ਨੱਥਾ ਸਿੰਘ, ਜਥੇਦਾਰ ਹਜ਼ਾਰਾ ਸਿੰਘ, ਜਥੇਦਾਰ ਅਵਤਾਰ ਸਿੰਘ, ਸੰਤ ਦਿੰਦਰ ਸਿੰਘ ਢੋਲਕੀ ਵਾਦਕ, ਸੰਤ ਬਲਬੀਰ ਸਿੰਘ ਹਾਰਮੋਨੀਅਮ ਮਾਸਟਰ, ਸੰਤ ਉਜਾਗਰ ਸਿੰਘ, ਸੰਤ ਮਹਿੰਦਰ ਸਿੰਘ, ਸੰਤ ਸੁਦਾਗਰ ਸਿੰਘ ਆਦਿ ।

## ਲਾਊਡ ਸਪੀਕਰ

ਸੰਤ ਜਗਦੀਸ਼ ਸਿੰਘ ਨੇ ਦੱਸਿਆ ਕਿ ਉਹਨਾਂ ਦੇ ਮਾਮਾ ਸ. ਸੁਰਾਇਣ ਸਿੰਘ ਦੇ ਲੜਕੇ ਸ. ਨਿਰਮਲ ਸਿੰਘ ਘਰ ਲੜਕੇ ਨੇ ਜਨਮ ਲਿਆ ਹੈ, 16 ਦਿਨ ਹੋ ਗਏ ਹਨ । ਸਵੇਰੇ ਉਨ੍ਹਾਂ ਆਸਾ ਦੀ ਵਾਰ ਲੁਆਣੀ ਹੈ ਤੇ ਪੋਤਰੇ ਨੂੰ ਅੰਮ੍ਰਿਤ ਛਕਾਣਾ ਹੈ, ਇਸ ਵਾਸਤੇ ਅਜ ਰਾਤੀਂ ਇਕ ਲਾਊਡ ਸਪੀਕਰ ਦਾ ਸੈੱਟ ਖਰੀਦਣਾ ਹੈ । ਭਾਵੇਂ ਇਹ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਦਾ ਹੀ ਗਹਿਣਾ ਬਣਨਾ ਹੈ ਪਰ ਕੋਸ਼ਸ਼ ਕਰਾਂਗੇ ਕਿ ਇਸ ਸੈੱਟ ਦੀ ਕੀਮਤ ਸ. ਸੁਰਾਇਣ ਸਿੰਘ ਜੀ ਤੋਂ ਪ੍ਰਾਪਤ ਕੀਤੀ ਜਾਵੇ ।

## 15 ਨਵੰਬਰ 1979, ਸੋਮਵਾਰ
## ਸ਼੍ਰੀ ਭੈਣੀ ਸਾਹਿਬ

### ਝੋਨਾ ਬੇਬਹਾ

ਮੈਂ ਕੱਲ੍ਹ ਰਾਤੀਂ ਆਪਣੇ ਸਹੁਰੇ ਪਿੰਡ ਕੰਗ ਅਰਾਈਆਂ ਤੋਂ ਚਲ ਕੇ ਕੋਟ ਬਾਦਲ ਖਾਂ ਆਪਣੀ ਚੌਥੀ ਲੜਕੀ ਇੰਦੂ-ਸੁੱਚਾ ਸਿੰਘ ਚੀਮਾ ਦੇ ਪਿੰਡ ਗਿਆ। ਅੱਜ 12.30 ਵਜੇ ਸ਼੍ਰੀ ਭੈਣੀ ਸਾਹਿਬ ਵਾਸਤੇ ਚਲਿਆ। ਰਾਹ ਵਿਚ ਪੈਂਦੀਆਂ ਮੰਡੀਆਂ (ਨੂਰ ਮਹਲ, ਫਲੌਰ ਲੁਧਿਆਣਾ, ਆਦਿ) ਨੂੰ ਵੇਖ ਕੇ ਪੰਜਾਬ ਦੇ ਬਹਾਦਰ ਕਿਸਾਨਾਂ ਨੂੰ ਦਾਦ ਦਿੰਦਾ ਚਲਾ ਆਇਆ। ਮੰਡੀਆਂ ਹਾਲਾਂ ਕਿ ਹਰ ਪੰਜਵੇਂ ਪਿੰਡ ਪੈਂਦੀਆਂ ਹਨ ਪਰ ਜੋ ਸੜਕ ਤੇ ਨਜ਼ਰ ਆਈਆਂ ਉਹਨਾਂ ਦਾ ਹਾਲ ਇਹ ਸੀ ਕਿ ਝੋਨੇ ਨਾਲ ਭਰੀਆਂ ਬੋਰੀਆਂ ਸੜਕਾਂ ਦੇ ਦੋਵੇਂ ਪਾਸੇ ਵੀ ਰੋਕੀ ਖੜੀਆਂ ਸਨ। ਬੋਰੀਆਂ ਦੀ ਥੁੜੋਂ ਕਾਰਨ ਬਹੁਤ ਸਾਰਾ ਝੋਨਾ ਢੇਰੀਆਂ ਦੇ ਰੂਪ ਵਿਚ ਜਮਾ ਹੋਇਆ ਪਿਆ ਹੈ। ਸ਼ਹਿਰੀ ਮੰਡੀਆਂ ਵਿਚ ਵੀ ਉਪਜ ਦੀ ਬਹੁਤਾਤ ਉਤਸਾਹ ਦਿੰਦੀ ਹੈ। ਕਿਸਾਨਾਂ, ਖਾਸ ਕਰ ਉਦਮੀ ਅਤੇ ਤਕੜੇ ਕਿਸਾਨਾਂ ਨੇ ਨਹਿਰਾਂ ਜਾਂ ਬੰਬੀਆਂ ਦੁਆਰਾ ਪਾਣੀ ਸਿੰਜ ਕੇ ਹਾੜੀ ਲਈ ਜ਼ਮੀਨ ਤਿਆਰ ਕਰਨੀ ਸ਼ੁਰੂ ਕਰ ਦਿੱਤੀ ਹੈ।

### ਇੰਦ੍ਰਾ ਪ੍ਰਭਾਵ

ਅੱਜ ਸ਼੍ਰੀ ਮਤੀ ਇੰਦ੍ਰਾ ਗਾਂਧੀ ਸਾਬਕਾ ਪ੍ਰਧਾਨ ਮੰਤਰੀ ਦਾ ਪੰਜਾਬ ਦਾ ਦੌਰਾ ਹੈ। ਪੰਜਾਬ ਵਿਚ ਉਸਨੇ 18 ਥਾਵਾਂ ਤੇ ਚੋਣ ਰੈਲੀਆਂ ਨੂੰ ਸੰਬੋਧਨ ਕਰਨਾ ਹੈ। ਮੈਂ ਫਿਲੌਰ ਅਤੇ ਲੁਧਿਆਣੇ ਵਿਚ ਲੋਕਾਂ ਦਾ ਉਤਸਾਹ ਭਰਪੂਰ ਠਾਠਾਂ ਮਾਰਦਾ ਸਮੁੰਦਰ ਵੇਖ ਕੇ ਇਸ ਸਿੱਟੇ ਤੇ ਪੁੱਜਾ ਹਾਂ ਕਿ ਇਹ ਹਠੀ ਅਤੇ ਦਲੇਰ ਤੀਵੀਂ ਆਪਣਾ ਭਵਿਖ ਸਵਾਰੇ ਬਿਨਾ ਨਹੀਂ ਰਹੇਗੀ। ਇੰਦ੍ਰਾ ਦਰਸ਼ਨ ਲਈ ਜੁੜੀ ਭੀੜ ਵਿਚ ਮੇਰੀ ਬਸ ਵੀ ਟ੍ਰੈਫਕ ਜਾਮ ਹੋਣ ਕਾਰਨ ਘੰਟਾ ਭਰ ਰੁਕੀ ਰਹੀ। ਭਾਵੇਂ ਇੰਦ੍ਰਾ ਕੁਝ ਸਮਾ ਲੇਟ ਹੀ ਆ ਰਹੀ ਸੀ ਪਰ ਕੀ ਕਾਰਖਾਨੇਦਾਰ ਕੀ ਮਜ਼ਦੂਰ, ਕੀ ਕਿਸਾਨ ਤੇ ਕੀ ਆਮ ਸ਼ਹਿਰੀ ਤਦ ਤਕ ਸੜਕਾਂ ਦੁਆਲੇ ਖਲੋਤੇ ਰਹੇ, ਜਦ ਤਕ ਬੀਬੀ ਜੀ ਆਪਣੀਆਂ ਸੰਮੋਹਕ ਮੁਸਕਾਣਾ ਦਿੰਦੇ ਲੰਘ ਨਹੀਂ ਗਏ। ਕਾਂਗ੍ਰਸੀ ਝੰਡੇ, ਮਾਟੋ ਅਤੇ ਗੇਟ ਬੀਬੀ ਜੀ ਦੇ ਸੁਆਗਤ ਲਈ ਥਾਂ ਪਰ ਥਾਂ ਸਨ। ਕੌਣ ਹੋਵੇ ਇੰਦ੍ਰਾ ਗਾਂਧੀ ਵਰਗਾ!

### ਤਪ ਅਸਥਾਨ

ਕੋਈ 4.45 ਵਜੇ ਸ਼ਾਮੀਂ ਮੈਂ ਕਾਂਗੜਾ ਕਲਾ ਦੇ ਮੰਹਲਾਂ ਵਰਗੇ ਪਿੰਡ ਭੈਣੀ ਸਾਹਿਬ ਪਹੁੰਚਾ। ਪੁਰਾਣੇ ਤੇ ਪ੍ਰੌਢ ਰੁਖਾਂ ਦੀ ਹਰਿਆਲੀ, ਪੱਕੇ ਸਾਦਾ ਕਮਰਿਆਂ ਦੀਆਂ ਕਤਾਰਾਂ, ਸਾਫ਼ ਸੁਥਰੀਆਂ ਗਲੀਆਂ ਸੜਕਾਂ ਵਿਚ ਸੁੰਦਰ ਸਫ਼ੈਦ ਅਤੇ ਸ਼ਫ਼ਾਫ਼ ਪਹਿਰਾਵੇ ਵਾਲੇ ਨਰ ਨਾਰਾਂ ਦਾ ਰੱਬੀ ਰੰਗ ਵਿਚ ਰੱਤਿਆਂ ਫਿਰਨਾ।

ਸ਼ਿੰਗਾਰਾ ਸਿੰਘ-ਸਵਰਨ ਕੌਰ ਸੰਤ ਦੰਪਤੀ ਦੀ ਆਓ ਭਗਤ ਵਿਚ ਸੂਟ ਕੇਸ ਰਖ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਭਾਲ ਵਾਸਤੇ ਚੜ੍ਹਿਆ ! ਪਤਾ ਲਗਾ ਹਜ਼ੂਰ ਨਵੇਂ ਬਣ ਰਹੇ ਮੰਦਰ ਵਿਚ, ਨਿਤਨੇਮੀਆਂ ਨਾਲ, ਜੋਟੀਆਂ ਦੇ ਸ਼ਬਦ ਪੜ੍ਹਨ ਗਏ ਹਨ। ਪਹਿਲੀ ਛੱਤੇ 30-40 ਸੁੱਚੇ ਸੁੱਚੇ ਸਿਖਾਂ ਵਿਚੋਂ ਆਪ ਜੀ ਦੀ ਅਗਵਾਈ ਵਿਚ ਸ਼ਬਦ ਪੜ੍ਹਿਆ ਜਾ ਰਿਹਾ ਸੀ, ਲੰਮੀ ਹੇਕ ਨਾਲ :

ਆਏ ਅਨਿਕ ਜਨਮ ਭ੍ਰਮ ਸਰਣੀ।

ਪਿਛੇ ਢੋਲਕੀ ਤੇ ਹੌਲੀ ਹੌਲੀ ਧੱਫੇ ਲਾ ਰਿਹਾ ਸੀ ਨਿਜੀ ਸੇਵਕ ਮਹਿੰਦਰ ਸਿੰਘ ਪੂਰਬਾ। ਸ਼ਬਦ ਸਮਾਪਤੀ ਤੇ ਪੂਰਬਾ ਨੇ ਹੀ ਅਰਦਾਸਾ ਕੀਤਾ। ਕੀਰਤਨ ਸਮਾਪਤੀ ਪਿਛੋਂ ਸਤਿਗੁਰੂ ਜੀ ਹੇਠਾਂ ਉੱਤਰ ਆਏ। ਮਗਰ ਸੰਗਤ ਵੀ ਉਤਰ ਰਹੀ ਸੀ। ਹੇਠਾਂ ਪੀਜੋ (ਕਾਰ ਦਾ ਨਾਮ) ਦੇ ਕੋਲ ਸੰਤ ਰਘੁਬੀਰ ਸਿੰਘ ਡਰਾਈਵਾਰ ਉਡੀਕ ਰਿਹਾ ਸੀ।

## ਜ਼ਮੀਨ ਖ਼ਰੀਦ

ਮੇਰੀ ਨਮਸਕਾਰ ਪਰਵਾਨ ਕਰ ਕਾਰ ਵਿਚ ਬਿਠਾ ਲਿਆ ਗਿਆ। ਗੋਲ ਛੱਪਰ ਤਕ ਜਾਂਦਿਆਂ, ਸਤਿਗੁਰਾਂ ਨੇ ਚੜ੍ਹਦੇ ਵੱਲ ਦੇ ਖੇਤਾਂ ਵੱਲ ਇਸ਼ਾਰਾ ਕਰ ਕੇ ਆਖਿਆ : ਇਹ ਰਾਹ ਨਾਲ ਦੇ ਪਾਹਲੇ ਤਿੰਨ ਖੇਤ ਆਪਾਂ ਖ਼ਰੀਦ ਲਏ ਨੇ; ਕਿੱਲੇ ਦੇ 16000/- ਦੇ ਕੇ। ਅੱਜ ਭਾਵੇਂ ਕਈ ਕਹਿੰਦੇ ਨੇ ਕਿ ਜ਼ਮੀਨ ਮਹਿੰਗੀ ਲਈ ਗਈ ਏ ਪਰ ਮੁੱਲ ਲੋੜ ਦਾ ਹੁੰਦਾ ਏ। ਮੰਦਰ, ਸਿਮ੍ਰਤੀ ਮੰਦਰ ਦੇ ਚੁਗਿਰਦੇ ਦੀ ਜ਼ਮੀਨ ਸਾਡੇ ਪਾਸ ਹੋਵੇ ਤਾਂ ਹੀ ਸੰਗਤ ਸ਼ਾਂਤੀ ਪੂਰਵਕ ਵਿਚਰ ਸਕਦੀ ਏ। ਸ਼ਾਇਦ ਇਹ ਜ਼ਮੀਨ ਅਰਜਨ ਸਿੰਘ ਕਿਆਂ ਕੋਲੋਂ ਲਈ ਗਈ ਸੀ। ਰਜਿਸਟਰੀ ਅਜੇ ਹੋਣੀ ਹੈ। ਇਕ ਦੋ ਗੱਲਾਂ ਮੇਰੀ ਯਾਤਰਾ ਨਾਲ ਸੰਬੰਧਤ ਸੁਣ ਸਤਿਗੁਰੂ ਜੀ ਮੁਖ ਦੁਆਰ ਤੋਂ ਕੋਠੀ ਵਿਚ ਪਰਵੇਸ਼ ਕਰ ਗਏ।

## ਸਾਧਨਾ

ਰਾਤੀਂ ਜਦੋਂ ਮੈਨੂੰ ਸੰਤ ਪੂਰਬਾ ਮਿਲਿਆ ਤਾਂ ਮੇਰੇ ਪੁੱਛਣ ਤੇ ਉਸ ਮਹਾਨ ਤਪੱਸਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਿਨਚਰਯਾ ਇੰਜ ਦੱਸੀ : ਰਾਮਸਰ ਕੋਠੀ ਦਾ ਸਾਰਾ ਦੁਆਲਾ ਇੰਜ ਬੰਦ ਕੀਤਾ ਗਿਆ ਹੈ ਕਿ ਕਿਸੇ ਅੰਦਰ ਤਾਂ ਕੀ ਆਉਣਾ ਹੈ, ਅੰਦਰ ਕੋਈ ਝਾਕ ਵੀ ਨਹੀਂ ਸਕਦਾ। ਆਓ-ਭਗਤ ਨਾਲ ਲਗਵੇਂ ਕਮਰਾ ਕਤਾਰ ਦੀਆਂ ਪੌੜੀਆਂ ਨੂੰ ਤਾਲੇ ਲਾ ਦਿੱਤੇ ਗਏ ਹਨ ਕਿ ਛੱਤ ਤੇ ਚੜ੍ਹ ਕੇ ਕੋਈ ਅੰਦਰ ਨੂੰ ਨਾ ਝਾਕੇ। ਕੋਠੀ ਵਲ ਖੁਲ੍ਹਣ ਵਾਲੀਆਂ ਸ. ਕੱਲ੍ਹਾ ਦੇ ਮਕਾਨ ਦੀਆਂ ਬੂਹੇ ਬਾਰੀਆਂ ਵੀ ਕਪੜਿਆਂ ਨੂੰ ਮੇਖਾਂ ਲਾ ਕੇ ਬੰਦ ਕੀਤੀਆ ਗਈਆਂ ਹਨ ਕਿ ਜਤਨ ਕਰਨ ਤੇ ਵੀ ਨਾ ਖੁਲ੍ਹਣ। ਕੋਠੀ ਨਾਲ ਸੰਬੰਧਤ ਬੂਹੇ ਅੰਦਰੋਂ ਬੰਦ ਕਰ ਦਿੱਤੇ ਗਏ ਹਨ। ਗੁਰੂ ਕੇ ਮਹਿਲਾਂ ਲਈ ਬਣਦੇ ਕਮਰਿਆਂ ਦੇ ਪਰਵੇਸ਼ ਨੇੜੇ ਦੇ ਮਕਾਨਾਂ ਤੋਂ ਕੋਈ ਅੰਦਰ ਨ ਝਾਕੇ, ਚੱਦਰਾਂ ਤਾਣ ਕੇ ਉਹਲੇ ਕਰ ਦਿੱਤੇ ਗਏ ਹਨ। ਇੰਜ ਕੋਠੀ ਦੀ ਸੰਪੂਰਣ ਇਕਾਂਤ ਵਿਚ ਸਤਿਗੁਰੂ ਜੀ ਦੇ ਇਸ਼ਨਾਨ, ਭੋਜਨ ਕਰਵਾਣ ਵਾਲੇ ਅਤੇ ਨਿਜੀ ਸੇਵਕਾਂ ਬਿਨਾ

ਹੋਰ ਕਿਸੇ ਨੂੰ ਕੋਠੀ ਅੰਦਰ ਜਾਣ ਦੀ ਆਗਿਆ ਨਹੀਂ। ਬੀਬਾ ਸਾਹਿਬ ਕੌਰ (ਗੁਰੂ ਸਪੁਤਰੀ ਨੂੰ ਵੀ ਚੁਬਾਰੇ 'ਚੋਂ ਨਿਵਾਸ ਛੱਡ, ਬੀਬੀ ਨਰਿੰਦਰ (ਉਸਤਾਨੀ) ਦੇ ਕਮਰੇ ਵਿਚ ਭੇਜ ਦਿੱਤਾ ਗਿਆ ਹੈ। ਮਾਤਾ ਚੰਦ ਕੌਰ ਜੀ ਦਾ ਨਿਵਾਸ ਵੀ ਏਸੇ ਕਮਰੇ ਵਿਚ ਹੈ ਜਿਸ ਦਾ ਬੂਹਾ ਹਰੀ ਮੰਦਰ ਦੇ ਰਸਤੇ ਵਲ ਖੋਲ੍ਹ ਦਿੱਤਾ ਹੈ।

ਅਜਿਹੀ ਪਰਮ ਇਕਾਂਤ ਵਿਚ ਸਤਿਗੁਰੂ ਜੀ 11 ਵਜੇ ਰਾਤੀਂ ਜਾਗਦੇ, ਜੰਗਲ ਜਾ, ਦਾਤਨ ਕਰ, ਸਕੇਸ਼ ਸ਼ਨਾਨ ਸਾਧ, ਸੁਧ ਸੁੱਚੇ ਬਸਤਰ ਪਹਿਨ, ਕੋਠੀ ਦੇ ਦਰਮਿਆਨੇ ਕਮਰੇ ਵਿਚ ਇਕ ਚੌਕੀ ਪਰ ਸਮਾਧੀ ਸਥਿਤ ਹੁੰਦੇ ਹਨ। ਚੌਕੀ ਦੇ ਪੜਾਵੇ ਪਾਣੀ ਭਰੇ ਬਰਤਨਾਂ ਵਿਚ ਰਹਿੰਦੇ ਹਨ ਕਿ ਕੋਈ ਕੀੜੀ, ਕਾਢਾ, ਧਿਆਨ ਮਗਨ ਬਿਰਤੀ ਨੂੰ ਉਖੇੜੇ ਨਾ। ਚਾਰ ਵਜੇ ਅੰਮ੍ਰਿਤ ਵੇਲੇ ਤਕ, ਅਰਥਾਤ ਪੂਰੇ ਪੰਜ ਘੰਟੇ ਸਿਮਰਨ ਕੀਤਾ ਜਾਂਦਾ ਹੈ। ਧੂਪ, ਦੀਪ, ਕੁੰਭ ਆਦਿ ਕੋਲ ਰਖ ਸਨਾਤਨੀ ਮਰਿਆਦਾ ਅਨੁਸਾਰ।

4 ਵਜੇ ਆਸਾ ਦੀ ਵਾਰ ਦਾ ਕੀਰਤਨ ਸੁਣਨ ਸਤਿਗੁਰੂ ਜੀ ਹਰੀ ਮੰਦਰ ਵਿਚ ਦਰਸ਼ਨ ਦਿੰਦੇ ਹਨ। ਸ਼ਰੋਤਿਆਂ ਵਿਚੋਂ ਕੋਈ ਆਵੇ ਜਾਂ ਨਾ ਸਤਿਗੁਰੂ ਜੀ ਆਪਣੇ ਦਿਲਰੁਬਾ ਨੂੰ ਸੁਰ ਕਰ ਆਸਾ ਦੀ ਵਾਰ ਵਿਚ ਕੀਰਤਨੀਆਂ ਦੀ ਅਗਵਾਈ ਕਰਦੇ ਹਨ। ਅੱਜ ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਘੁੱਲਾ ਕੀਰਤਨ ਕਰਦੇ ਰਹੇ ਸਤਿਗੁਰਾਂ ਦੀਆਂ ਦੱਸੀਆਂ ਰੀਤਾਂ ਅਨੁਸਾਰ। ਸਵੇਰ ਵੇਲੇ ਦੇ ਰਾਗਾਂ ਦੀਆਂ ਅਨੂਠੀਆਂ ਬੰਦਸ਼ਾਂ ਸਜੀਵ ਰੂਪ ਵਿਚ ਗੰਵੀਆਂ ਜਾਂਦੀਆਂ ਹਨ। ਮਹਾਰਾਜ ਜੀ ਹੋਣ ਤਾਂ ਤਬਲਾ ਉਹ ਵੀ ਵਜਾਂਦੇ ਹਨ। ਠਾਕਰ ਜੀ ਦੋਵੇਂ ਕੋਲ ਹੋਣ ਤਾਂ ਸਰੋਤਿਆਂ ਵਿਚ ਸ਼ਾਮਲ ਹੁੰਦੇ ਹਨ। ਮਾਤਾ ਜੀ, ਬੀਬਾ ਜੀ, ਬੇਬੇ ਜੀ ਵੀ ਪ੍ਰਯੋਗ ਵਿਚ ਸ਼ਾਮਲ ਮਾਈਆਂ ਨਾਲ ਬੈਠਦੇ ਹਨ ਤੇ ਕੀਤਰਨ ਦਾ ਰਸ ਮਾਣਦੇ ਹਨ।

ਸਾਢੇ ਛੇ, ਪੌਣੇ ਸੱਤ ਤਕ ਆਸਾ ਦੀ ਵਾਰ ਦਾ ਕੀਰਤਨ ਜਾਰੀ ਰਹਿੰਦਾ ਹੈ। ਇਸ ਵਿਚ ਨਵੇਂ ਸਿਖਾਂਦਰੂ ਬੱਚੇ ਪਉੜੀ ਪਾਠ ਕਰਦੇ ਹਨ। ਏਥੋਂ ਉਠ ਕੇ, ਕੁਛ ਛਕ-ਛਕਾ ਕੇ (ਕੇਵਲ ਜਲ ਜਾਂ ਫਲ-ਜਲ) ਥੋੜ੍ਹਾ ਚਿਰ ਲੱਕ ਸਿੱਧਾ ਕਰ, 8 ਵਜੇ ਦਿਨੇ ਕੋਠੀਓਂ ਬਾਹਰ ਦਰਸ਼ਨ ਦਿੰਦੇ ਹਨ। ਇਸ ਸਮੇਂ ਜਿੰਨੇ ਕੁ ਲੋਕ ਦਰਸ਼ਨਾਂ ਜਾਂ ਵਿਹਾਰਾਂ ਵਾਲੇ ਆਏ ਹੋਏ ਹੋਣ, ਮਿਲ ਲੈਂਦੇ ਹਨ। ਖਾਸ ਵਿਹਾਰਕ ਬਚਨ ਕੋਠੀ ਦੇ ਅਹਾਤੇ ਵਿਚ ਵੀ ਹੋ ਸਕਦੇ ਹਨ।

ਥੋੜੇ ਸ਼ਬਦਾਂ ਵਿਚ ਥੋੜਾ ਧੀਮਾ ਬੋਲ, ਦਰਸ਼ਨ ਮੇਲਾ ਦੇ 9 ਵਜੇ ਤਕ ਕਾਰ ਸਵਾਰ ਹੋ ਲੰਗਰ ਛਕਣ ਲਈ ਨਹਿਰ ਸਰਹੰਦ ਵਾਲੇ ਡੇਰੇ ਪਹੁੰਚ ਜਾਂਦੇ ਹਨ। ਓਥੇ ਇਸ਼ਨਾਨ ਕਰ, ਨਾਲ ਗਿਆ ਹੋਇਆ ਭੋਜਨ ਛਕ, 10 ਵਜੇ ਤਕ ਵਾਪਸੀ ਹੋ ਜਾਂਦੀ ਹੈ। ਫੇਰ 10.30 ਤੋਂ 12 ਤਕ ਬਿਰਾਜ ਲਿਆ ਜਾਂਦਾ ਹੈ।

ਫਿਰ ਉਠ ਕੇ, ਜੰਗਲ ਜਾ (ਆਵੇ ਭਾਵੇਂ ਨਾ), ਸਕੇਸ਼ ਇਸ਼ਨਾਨ ਕਰ, 1 ਵਜ ਤਕ ਕਥਾ-ਸਥਾਨ ਹਰੀ ਮੰਦਰ ਵਿਚ ਪਹੁੰਚਿਆ ਜਾਂਦਾ ਹੈ। ਏਥੇ 2 ਵਜੇ ਤਕ ਪੰ: ਹਰਿਭਜਨ ਸਿੰਘ ਦੁਆਰਾ ਗੁਰ ਪ੍ਰਤਾਪ ਸੂਰਜ ਦੀ ਕਥਾ, 2 ਤੋਂ 3 ਤਕ ਸਮੂਹਿਕ ਨਾਮ ਸਿਮਰਨ ਅਤੇ 3 ਤੋਂ 4 ਤਕ ਕੀਰਤਨਕਾਰਾਂ ਵਲੋਂ ਸ਼ਬਦ ਗਾਇਨ ਸੁਣਿਆ ਜਾਂਦਾ ਹੈ।

5 ਵਜੇ ਦੇ ਲਾਗੇ ਚਾਗੇ ਨਿਤਨੇਮੀਆਂ ਨਾਲ ਮਿਲ ਕੇ ਸੱਚੇ ਪਾਤਸ਼ਾਹ ਲੰਮੀਆਂ ਹੇਕਾਂ ਤੇ ਢਿੱਲੀ ਰਫ਼ਤਾਰ ਨਾਲ ਜੋਟੀਆਂ ਦੇ ਸ਼ਬਦ ਪੜ੍ਹਦੇ ਹਨ, ਦੀਵੇ ਦੀ ਮੱਧਮ ਲੋਅ ਵਾਂਗ। ਇੰਜ ਪੂਰੇ 8 ਜਾਂ ਘੰਟਾ ਵੱਧ ਬੈਠਕ ਹੋ ਹੀ ਜਾਂਦੀ ਹੈ ਅਤੇ ਬੈਠਕ ਵੀ ਅਬੋਲ ਤੇ ਸਿਮਰਨ ਗੁੰਧੀ। ਗੁਰਬਾਣੀ ਗਾਇਨ ਨੂੰ ਅਪਵਾਦ ਨਹੀਂ ਗਿਣਿਆ ਜਾਂਦਾ। 6.30 ਤੋਂ ਨੀਂਦ ਲੈਣ ਲਈ ਸੰਪੂਰਣ ਇਕਾਂਤ ਪ੍ਰਾਪਤ ਕਰ ਲਈ ਜਾਂਦੀ ਹੈ। ਇਸ ਤਰ੍ਹਾਂ ਸਤਿਗੁਰੂ ਜੀ ਅਜਕਲ ਥੋੜਾ ਖਾਣ ਪੀਣ, ਥੋੜਾ ਸੋਣ, ਥੋੜਾ ਬੋਲਣ ਅਤੇ ਬਹੁਤਾ ਸਮਾਂ ਭਜਨ ਬਾਣੀ ਅਤੇ ਸਾਧ ਸੰਗਤ ਵਿਚ ਬਤੀਤ ਕਰਦੇ ਹਨ।

## ਦੂਹਰੇ ਮੇਲੇ ਦਾ ਕਾਰਣ

ਸੰਤ ਮਹਿੰਦਰ ਸਿੰਘ ਪੂਰਬਾ ਨੇ ਮੇਰੇ ਪੁੱਛਣ ਤੇ ਦੱਸਿਆ : ਜਦੋਂ ਪਿਛਲੇਰੇ ਮਹੀਨੇ ਦਮਦਮੇ (ਸਰਸਾ ਜ਼ਿਲਾ) ਨਾਮ ਸਿਮਰਨ ਦਾ ਪ੍ਰਯੋਗ ਮੇਲਾ ਸ਼ੁਰੂ ਹੋਇਆ ਤਾਂ ਸਤਿਗੁਰੂ ਜੀ ਦੇ ਡੇਰੇ, ਜੋ ਕਿ ਬਾਹਰ ਖੇਤਾਂ ਵਿਚ ਸੀ, ਰਥੇ ਕਾਢੇ (ਕੀੜੇ, ਢੱਕ ਮਕੌੜੇ) ਬੜੇ ਸਨ, ਰੁੱਖਾਂ ਦੀਆਂ ਜੜ੍ਹਾਂ ਨਾਲ, ਅੰਦਰ ਕਮਰਿਆ ਵਿਚ, ਉੱਪਰ ਚੁਬਾਰੇ ਵਿਚ ਵੀ। ਪਹਿਲੇ ਦਿਨ ਹੀ (ਨਿਤਨੇਮ ਦੇ ਮੇਲੇ ਤੋਂ ਇਕ ਦਿਨ ਪਹਿਲਾਂ) ਮਾਤਾ ਜੀ ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ ਜੀ, ਇਹ ਮੇਲਾ ਤਾਂ ਭੈਣੀ ਸਾਹਿਬ ਹੀ ਠੀਕ ਰਹਿੰਦਾ ਹੈ। ਓਥੇ ਹਰ ਤਰ੍ਹਾਂ ਦਾ ਪ੍ਰਬੰਧ ਠੀਕ ਤਰ੍ਹਾਂ ਹੋ ਜਾਂਦਾ ਹੈ। ਪੰਜ ਛੇ ਦਿਨਾਂ ਬਾਅਦ ਸੰਤ ਲਛਮਣ ਸਿੰਘ ਫਗਵਾੜਾ ਨੇ ਵੀ ਮਾਤਾ ਜੀ ਵਾਲੇ ਸ਼ਬਦ ਦੁਹਰਾਏ। ਉਸ ਵੇਲੇ ਸਤਿਗੁਰਾਂ ਬਚਨ ਕੀਤਾ ਸੀ : ਭਲਾ ਕੰਮ ਜਿੰਨਾ ਵੀ ਹੋ ਜਾਇ ਚੰਗਾ ਹੁੰਦਾ ਹੈ। ਆਪਾਂ ਭੈਣੀ ਸਾਹਿਬ ਵੀ ਇਹੋ ਮੇਲਾ ਕਰ ਲਵਾਂਗੇ।

## ਗੁਰੂ ਨਾਨਕ ਜਨਮ ਦਿਨ

ਸੰਤ ਪੂਰਬਾ ਨੇ ਚੱਲਦੀ ਗੱਲੇ ਇਹ ਵੀ ਦੱਸਿਆ ਕਿ ਐਤਕਾਂ ਸੱਚੇ ਪਾਤਸ਼ਾਹ ਜੀ ਨੇ, ਪੂਰਨਮਾਸ਼ੀ ਵਾਲੀ ਰਾਤ, ਜਿਸ ਪਾਵਨ ਰਾਤੇ ਗੁਰੂ ਨਾਨਕ ਦੇਵ ਜੀ ਦਾ ਸੰਸਾਰ ਵਿਚ ਅਵਤਾਰ ਹੋਇਆ, ਸਾਰੀ ਸੰਗਤ ਨੂੰ ਹੁਕਮ ਦਿੱਤਾ ਕਿ ਰਾਤ ਭਰ ਬੈਠ ਕੇ ਭਜਨ ਕੀਤਾ ਜਾਇ। ਬੋਲ ਚਾਲ ਅਤਿ ਲੋੜੀਂਦਾ ਹੀ ਕੀਤਾ ਜਾਵੇ। ਸ਼ਬਦ ਪੜ੍ਹਨ ਵਾਲੇ ਸ਼ਬਦ ਪੜ੍ਹਨ, ਬਾਕੀ ਦੀ ਸੰਗਤ ਨਿੱਠ ਕੇ ਭਜਨ ਕਰੇ। ਗੁਰੂ ਨਾਨਕ ਦੇਵ ਜੀ ਦੀ ਸੱਚੀ ਯਾਦ ਮਨਾਣੀ ਅਕਾਲ ਪੁਰਖ ਦਾ ਭਜਨ ਕਰਨਾ ਹੀ ਹੈ।

## ਜਥੇਦਾਰ ਨਿਰੰਜਨ ਸਿੰਘ ਕੰਗ

ਜਦੋਂ ਸਤਿਗੁਰੂ ਜੀ ਕੋਠੀ ਵਿਚ ਦਾਖ਼ਲ ਹੋ ਗਏ ਤਦੋਂ ਨੂੰ ਦੁਆਰ ਮੂਹਰੇ, ਰਸਤੇ ਪਾਸ ਜਥੇਦਾਰ ਨਿਰੰਜਨ ਸਿੰਘ ਕੰਗ, ਟਮਕੋਦੀ ਵਾਲਾ ਸਾਈਕਲ ਤੋਂ ਆਣ ਉਤਰਿਆ। ਸ਼ਾਂਵਲਾ ਰੰਗ, ਭਰਵਾਂ ਜੁੱਸਾ, ਦਰਮਿਆਨਾ ਕੱਦ, ਕਾਲੀ ਦਾੜ੍ਹੀ, ਨੰਗੀਆਂ ਲੱਤਾਂ, ਪੈਰ ਜ਼ਰਾ ਅੰਦਰ ਨੂੰ! ਮੇਰੇ ਪਾਸ ਖਲੋਤੇ ਨੂੰ ਵੇਖ ਮਹਾਰਾਜ ਬੀਰ ਸਿੰਘ ਜੀ ਵੀ ਕੁਝ ਸਿੰਘਾਂ ਨਾਲ ਆ ਖਲੋਤੇ। ਉਹਨਾਂ ਮੈਨੂੰ ਕਿਹਾ : ਤੁਸੀਂ ਨੋਟ ਕਰਦੇ ਹੋ। ਜ਼ਰਾ

ਜਥੇਦਾਰ ਦੀ ਗੱਲ ਵੀ ਸੁਣੋ। ਇਸ ਵਿਚਾਰੇ ਨੂੰ ਵਿਰੋਧੀਆਂ ਵਿਚ ਕੱਲਾ ਘਿਰ ਜਾਣ ਕਾਰਨ, ਮਾਰ ਪਈ ਹੈ। ਮੈਂ ਜਥੇਦਾਰ ਨੂੰ ਪੁਛਿਆ ਤਾਂ ਉਸ ਨੇ ਹੇਠ ਲਿਖੇ ਅਨੁਸਾਰ ਦਾਸਤਾਨ ਸੁਣਾਈ :

"ਅਕਾਲੀ ਲੋਪੋਂ ਕਬਜ਼ਾ ਲੈਣ ਗਏ ਸਨ। ਮਹੰਤਾਂ ਦੇ ਡੇਰੇ ਉਤੇ ਕਬਜ਼ਾ ਕਰਨਾ ਸੀ। ਗਿਆਨੀ ਭਰਪੂਰ ਸਿੰਘ ਮੀਤ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਿਛਲੇ ਸਾਲ ਇਕ ਮਿਰਤਕ ਦੇ ਭੋਗ ਤੇ ਗਏ ਸਨ। ਮੈਂ ਵੀ ਗਿਆ ਸਾਂ। ਉਸ ਨੇ ਓਥੇ ਦੇਹਧਾਰੀ ਗੁਰੂ ਦੇ ਖ਼ਿਲਾਫ਼ ਤਕਰੀਰ ਕੀਤੀ। ਮੈਨੂੰ ਇਹ ਚੰਗਾ ਨ ਲਗਾ ਕਿ ਸਾਡੇ ਪੁਰਾਣੇ ਨਾਮਧਾਰੀ ਘਰ ਵਿਚ ਇਹ ਅਜਿਹਾ ਬੋਲੇ। ਮੈਂ ਉਸ ਨੂੰ, ਉਹਦੇ ਵਤੀਰੇ ਬਾਰੇ ਹੋਰਨਾਂ ਲੋਕਾਂ ਵਿਚ ਸ਼ੁਠਿਆਂ ਪਾਇਆ। ਇਸ ਗੱਲ ਤੋਂ ਗਿਆਨੀ ਭਰਪੂਰ ਸਿੰਘ ਨੇ ਈਰਖ਼ਾ ਨੂੰ ਆਪਣੇ ਅੰਦਰ ਥਾਂ ਦੇ ਲਈ।

"ਕਬਜ਼ੇ ਵਾਲੇ ਦਿਨ ਮੇਰੇ ਜਾ ਕੇ ਨਮਸਕਾਰ ਕਰਨ ਤੇ ਕੁਝ ਬੰਦੇ ਮੇਰੇ ਗਲ ਪਊਆ ਦਿੱਤੇ। ਉਹਨਾਂ ਕੁੱਟਣਾ ਸੁਰੂ ਕਰ ਦਿੱਤਾ। ਭੈਣੀ ਸਾਹਿਬ ਦੇ ਵਾਸੀ ਦੋ ਜੱਟ ਵੀ ਓਥੇ ਸਨ। ਉਨ੍ਹਾਂ ਨੇ ਮੈਨੂੰ ਮਾਰਨ ਵਾਲਿਆਂ ਨੂੰ ਖ਼ੂਬ ਹੱਲਾ ਸ਼ੇਰੀ ਦਿੱਤੀ : ਇਹਨੂੰ ਸੂਤ ਕਰੋ। ਇਹ ਸਾਡੇ ਵਡਿਆਂ ਦੀਆਂ ਕਹਾਣੀਆਂ ਬਾਹਾਂ ਚੁਕ ਚੁਕ ਕੇ ਓਥੇ ਵੀ ਸੁਣਾਂਦਾ ਰਿਹਾ ਹੈ। ਏਥੇ ਮਹਿਮਾ ਸ਼ਾਹੀਆਂ ਦਾ ਡੇਰਾ ਹੈ, ਜਿਸ ਨੂੰ ਸਵੇਰੇ 8.30 ਵਜੇ ਮੱਥਾ ਟੇਕ ਕੇ ਮੈਂ ਆਪਣੀ ਨੌਕਰੀ (ਸਕੂਲ ਮਾਸਟਰੀ) ਤੇ ਜਾਣਾ ਸੀ। ਸਰਪੰਚ ਰੂੜ ਸਿੰਘ ਨੇ ਮੈਨੂੰ ਕਿਹਾ ਵੀ ਕਿ ਏਧਰ ਨ ਜਾਇਓ, ਅੱਜ ਕੋਈ ਖਾਸ ਗੱਲ ਹੈ। ਮੈਂ ਕਾਹਲੀ ਵਿਚ ਸੁਣਿਆ ਨਾ। ਰੇਰੂ ਸਾਹਿਬ ਦੇ ਮੈਨੇਜਰ ਨੇ ਮੈਨੂੰ ਕਿਹਾ : ਤੂੰ ਇਸ...ਤੋਂ ਕੀ ਲੈਣਾ ਹੈ ? ਮੈਂ ਕਿਹਾ, ਕਿਹੜੇ ਤੋਂ ?...ਐਸ ਤੋਂ...ਮੈਂ ਕਿਹਾ : ਮੇਰਾ ਕਿਸੇ ਗੱਲ ਨਾਲ ਕੋਈ ਵਾਸਤਾ ਨਹੀਂ। ਨਾ ਮੇਰੇ ਬਿਆਨ, ਨਾ ਗਵਾਹੀ ਅਤੇ ਨਾ ਕੋਈ ਹੋਰ ਗੱਲ ਹੈ। ਉਸ ਕਿਹਾ : ਦੱਸੋ ਪਤਾ ! ਸੈਂਕੜੇ ਬੰਦੇ ਸਨ ਓਥੇ ਰਫ਼ਲਾਂ, ਬੰਦੂਕਾਂ, ਸੋਟੀਆਂ ਵਾਲੇ ! ਅਤੇ ਮੈਨੂੰ ਧੱਕੇ ਨਾਲ ਥੱਲੇ ਸੁੱਟ ਲਿਆ। ਭੈਣੀ ਸਾਹਿਬ ਵਾਲੇ ਗੁਰੂ ਨਿੰਦਕ ਨੇ ਹੀ ਕਿਹਾ : ਤੂੰ ਨਾਮਧਾਰੀਆਂ ਵਲੋਂ ਦੇਹਧਾਰੀ ਗੁਰੂ ਦਾ ਪਰਚਾਰ ਕਰਦਾ ਹੈਂ ? ਮੈਂ ਕਿਹਾ : ਇਹ ਤਾਂ ਮੈਂ ਕਰਦਾ ਹਾਂ ਤੇ ਕਰਨਾ ਵੀ ਹੈ ! ਇਹ ਸੁਣ ਕੇ ਨਿੰਦਕ ਦੇ ਇਸ਼ਾਰੇ ਤੇ ਕਿਸੇ ਨੇ ਗੰਡਾਸੇ ਦੇ ਪੀਨ ਦੋ ਤਿੰਨ ਮੋਰੀਆਂ ਮੌਰਾ ਵਿਚ ਮਾਰੇ, ਦੋ ਦੋ ਲੱਤਾਂ ਅਤੇ ਪੱਟਾਂ ਤੇ, ਦੋ ਲੱਕ ਵਿਚ ਵੀ। ਫਿਰ ਰਾਮਪੁਰ ਦੇ ਕਿਸੇ, ਵੇਖਣ ਨੂੰ ਅਕਾਲੀ ਲਗਦੇ ਨੇ ਕਿਹਾ : ਨਾ ਭਾਈ ਜਥੇਦਾਰ ਨੂੰ ਨਾ ਮਾਰੋ, ਇਹ ਤਾਂ ਸਾਧ ਹੈ। ਇਸ ਨੂੰ ਨਾ ਮਾਰੋ। ਮੈਨੂੰ ਛੱਡ ਦਿੱਤਾ ਗਿਆ। ਤਾਂ ਇਕ ਹੋਰ ਅਕਾਲੀ ਨੇ ਆਖਿਆ : ਤੇਰੀ ਵਧੀ ਹੋਈ ਸੀ, ਨਹੀਂ ਤਾਂ ਤੈਨੂੰ ਅੱਜ ਇਨ੍ਹਾਂ ਛਡਣਾ ਨਹੀਂ ਸੀ। ਤੂੰ ਇਸ ਇਲਾਕੇ ਵਿਚ ਦੇਹਧਾਰੀ ਗੁਰੂ ਦਾ ਬੜਾ ਪਰਚਾਰ ਕਰਦਾ ਏਂ।

"ਫਿਰ, ਕੁਛ ਲੋਕ ਮੇਰੇ ਜਾਣੂੰ ਵੀ ਆ ਗਏ। ਉਹਨਾਂ ਦੁਆਲੇ ਖਲੋਤੇ ਲੋਕਾਂ ਨੂੰ ਮਾਰਨ ਦਾ ਕਾਰਨ ਪੁਛਿਆ। ਮਾਰਨ ਵਾਲਿਆਂ ਦੱਸਿਆ : ਅਸੀਂ ਮਹੰਤ ਨੂੰ ਮਾਰਦੇ ਸਾਂ ਇਹ ਛੁਡਾਣ ਆ ਪਿਆ।...ਕਿਸੇ ਨੇ ਕਿਹਾ, ਅਸੀਂ ਤਾਂ ਇਸ ਦੇ ਸਿਰ ਪਿਸਤੌਲ ਪਾਣਾ ਏ, ਇਹ ਨਾਜਾਇਜ਼ ਪਿਸਤੌਲ ਰਖਦਾ ਏ।...ਇੰਜ ਗੱਲਾਂ ਕਰਦਿਆਂ ਤੋਂ ਫਿਰ

ਸੁਲਹ ਸਫ਼ਾਈ ਦੀ ਦਰਖਾਸਤ ਮੈਨੂੰ ਲਿਖਣ ਲਈ ਕਿਹਾ ਗਿਆ। ਮੈਂ ਕਿਹਾ : ਮੈਂ ਲਿਖ ਦਿਆਂਗਾ, ਪਰ ਨਾਲ ਇਹ ਵੀ ਲਿਖਾਂਗਾਂ ਕਿ ਮੈਨੂੰ ਕੁੱਟਿਆ ਏ।

"ਅੰਤ, ਮੇਰੇ ਹਮਾਇਤੀਆਂ ਹੀ ਲੜਾਈ ਵਧਣੋਂ ਮੈਥੋਂ ਸੁਲਹ ਸਫਾਈ ਦਾ ਕਾਗਜ਼ ਲਿਖਵਾ ਲਿਆ।

"ਡੇਰੇ ਦੇ ਹਿਤੂਆਂ ਬੇਅੰਤ ਸਿੰਘ ਐਮ. ਐਲ. ਏ ਦੇ ਪਿੱਛਾ ਕਰਨ ਤੇ ਐਸ. ਪੀ., ਡੀ. ਐਸ. ਪੀ. ਆਦਿ ਕਿਸੇ ਨੇ ਵੀ ਏਥੇ ਆਉਣ ਦੀ ਕੋਸ਼ਸ਼ ਨਹੀਂ ਕੀਤੀ। ਇਕ ਹੋਰ ਭਰਪੂਰ ਸਿੰਘ ਹੈ ਅਕਾਲੀ, ਉਸ ਮੈਨੂੰ ਪੁੱਛਿਆ ਤਾਂ ਮੈਂ ਆਖਿਆ : ਸਾਨੂੰ ਨਿਰਲੇਪ ਕੌਰ ਦੀ ਚੋਣ ਵਿਚ ਮਦਦ ਕਰਨ ਦਾ ਆਹ ਫਲ ਦਿੱਤਾ ਜੇ ?"

ਇਸ ਤਰ੍ਹਾਂ ਜਥੇਦਾਰ ਦੀ ਰਾਮ ਕਹਾਣੀ ਸੁਣ ਕੇ ਕਈ ਸਿੰਘਾਂ ਨੂੰ ਬੜਾ ਗੁੱਸਾ ਆਇਆ। ਪਰ ਇਸ ਘਟਨਾ ਨੂੰ ਘਟਿਆਂ ਤਾਂ 15-16 ਦਿਨ ਹੋ ਗਏ ਸਨ, ਹੁਣ ਕੀ ਕੀਤਾ ਜਾ ਸਕਦਾ ਸੀ। ਜਥੇਦਾਰ ਨੇ ਤਾਂ ਭੈਣੀ ਸਾਹਿਬ ਵੀ ਇਤਿਲਾਹ ਨਹੀਂ ਸੀ ਭੇਜੀ। ਸਤਿਗੁਰਾਂ ਪਾਸ ਕਿਸੇ ਨੇ ਗੱਲ ਕੀਤੀ ਤਾਂ ਆਪ ਨੇ ਅੱਜ ਸੁਨੇਹਾ ਭੇਜ ਕੇ ਮੰਗਵਾਇਆ।

ਜਥੇਦਾਰ ਸਵਰਨ ਸਿੰਘ ਨੇ ਕਿਹਾ : ਇਹ ਭਾਜੀ ਅਸਾਂ ਲਾਹ ਦੇਣੀ ਸੀ ਜੇ ਵੇਲੇ ਸਿਰ ਪਤਾ ਲਗ ਜਾਂਦਾ। ਜੇ ਅਸੀਂ ਮਾਲਾ ਫੇਰਦੇ ਭਜਨ ਕਰਦੇ ਹਾਂ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਬੁਜ਼ਦਿਲ ਹਾਂ। ਜੇ ਸੈਂਕੜਿਆਂ ਨੇ ਕੱਲੇ ਕਾਰੇ ਸਾਊ ਨਾਮਧਾਰੀ ਨੂੰ ਕੁੱਟ ਕੱਢਿਆ ਹੈ ਤਾਂ ਬੁਜ਼ਦਿਲੀ ਉਹਨਾਂ ਦੀ ਈ ਐ।

### ਕੇਹਰ ਸਿੰਘ ਭੂੰਤਰ

ਜਦੋਂ ਮੈਂ ਮਹਿੰਦਰ ਸਿੰਘ ਪੂਰਬਾ ਨਾਲ ਗੱਲ ਬਾਤ ਕਰ ਰਿਹਾ ਸਾਂ ਤਾਂ ਉਸਨੇ ਦੱਸਿਆ : ਕੱਲ ਰਾਤੀਂ ਜਦੋਂ ਮੈਂ ਆਪਣੇ ਕਮਰੇ ਵਿਚ ਆਇਆ ਤਾਂ ਕਰਨਾਲ ਵਿਚ ਕਿਸੇ ਸ਼ਾਦੀ ਤੋਂ ਪਰਤਿਆ ਸ. ਕੇਹਰ ਸਿੰਘ ਭੂੰਤਰ ਵਾਲਾ, ਸਤਿਗੁਰਾਂ ਦੇ ਦਰਸ਼ਨ ਕਰਨ ਦੇ ਖਿਆਲ ਨਾਲ ਏਥੇ ਆਇਆ। ਉਸ ਦੱਸਿਆ : ਮੈਂ ਵਿਆਹ ਵਾਲਿਆਂ ਨੂੰ ਕਹਿ ਦਿੱਤਾ ਸੀ ਕਿ ਜੇ ਜੰਝ ਵਾਸਤੇ ਮਾਸ ਨਹੀਂ ਬਣਨਾ ਤਾਂ ਹੀ ਮੈਂ ਤੁਹਾਡੀ ਜੰਝ ਵਿਚ ਸ਼ਾਮਲ ਹੋਵਾਂਗਾ, ਵਰਨਾ ਨਹੀਂ। ਭੂੰਤਰ (ਕੁਲੂ) ਤੋਂ ਕੋਈ ਕਾਰੋਬਾਰੀ ਕਰਨਾਲ ਢੁਕੇ ਸਨ। ਉਹਨਾਂ ਮੇਰੀ ਸ਼ਰਤ ਮੰਨੀ ਤਾਂ ਹੀ ਮੈਂ ਜੰਝ ਵਿਚ ਸ਼ਾਮਲ ਹੋਇਆ। ਪੂਰਬਾ ਨੇ ਦੱਸਿਆ ਕਿ ਉਹ ਅੱਜ ਹੀ ਵਾਪਸ ਮੁੜਿਆ ਹੈ। ਮੇਰਾ ਇਹ ਦਾਮਾਦ ਪੂਰਬਾ ਦਾ ਵੀ ਨਿਕਟ ਸੰਬੰਧੀ ਹੈ।

## 6 ਨਵੰਬਰ 1979, ਮੰਗਲਵਾਰ
## ਸ੍ਰੀ ਭੈਣੀ ਸਾਹਿਬ

### ਨਵੀਂ ਬੰਦਸ਼

ਆਸਾ ਦੀ ਵਾਰ ਦਾ ਮਨੋਹਰ ਕੀਰਤਨ ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਘੁੱਲਾ ਨੇ, ਸਤਿਗੁਰੂ ਜੀ ਦੀ ਅਗਵਾਈ ਵਿਚ ਕੀਤਾ। ਜੰਮੂ ਤੋਂ ਚਰਨ ਜੀਤ ਸਿੰਘ ਚੰਨੀ

ਸਿਤਾਰ ਲੈ ਕੇ ਹਾਜ਼ਰ ਸੀ, ਮਹਾਰਾਜ ਤਬਲਾ ਲੈ ਕੇ ਸਾਥ ਦਿੰਦੇ ਰਹੇ । ਸਤਿਗੁਰੂ ਜੀ ਨੇ ਇਕ ਬੰਦਸ਼ ਦੀ ਤੁਰਤ ਰਚਨਾ ਕੀਤੀ : ਚੰਦਨ, ਚੰਦ, ਨ ਸਰਦ ਰੁਤ ਮੂਲ ਨ ਮਿਟਈ ਘਾਮ । ਸੀਤਲ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ । ਸਤਿਗੁਰੂ ਜੀ ਨੇ ਇਹ ਸ਼ਬਦ ਸਵੇਰ ਦੇ ਰਾਗ ਵਿਚ ਗੰਵਿਆਂ ਪਰ ਕੋਈ ਵੀ ਕੀਰਤਨਕਾਰ ਸਤਿਗੁਰੂ ਜੀ ਦਾ ਸਾਥ ਨ ਦੇ ਸਕਿਆ । ਮਹਾਰਾਜ ਜੀ ਨੇ ਸਤਿਗੁਰੂ ਜੀ ਦੇ ਸਮਝਾਇਆਂ ਕੁਝ ਸੰਗਤ ਕਰਨ ਦੀ ਕੋਸ਼ਸ਼ ਕੀਤੀ ।

## ਗ਼ਰੀਬ ਨਿਵਾਜ਼

ਵਾਰ ਉਪ੍ਰੰਤ ਕੁਛ ਛਕ-ਛਕਾ ਸਤਿਗੁਰੂ ਜੀ 7.20 ਤੇ ਕੋਠੀਓਂ ਬਾਹਰ ਆਏ । ਮੈਂ ਵੀ ਤੁਰਤ ਸਤਿਗੁਰੂ ਜੀ ਵਲ ਲਪਕਿਆ । ਮੇਰੇ ਜਾਂਦਿਆਂ ਨੂੰ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਸੰਤ ਪਿਆਰਾ ਸਿੰਘ ਪਿੰਡ ਬੂਧੋ ਬਰਕਤ ਜ਼ਿਲਾ ਹੁਸ਼ਿਆਰਪੁਰ ਆਪਣੇ ਭਰਾ ਜਾਂ ਰਿਸ਼ਤੇਦਾਰ ਨਾਲ ਨਮਸਕਾਰ ਹਿਤ ਝੁਕਿਆ । ਕੋਲ ਖਲੋਤੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਨੂੰ ਆਗਿਆ ਕੀਤੀ : ਇਹਨਾਂ ਦੇ ਲੜਕੇ ਨੂੰ ਗੋੜ੍ਹ ਦੀ ਹੱਡੀ ਵਿਚ ਕੋਈ ਕਸਰ ਹੈ । ਪੀ. ਜੀ. ਆਈ. ਚੰਡੀਗੜ੍ਹ ਤੋਂ ਤਾਂ ਆਰਾਮ ਨਹੀਂ ਆਇਆ, ਹੁਣ ਕਾਰ ਦੁਆਰਾ ਮਲੇਰ ਕੋਟਲੇ ਵਾਲੇ ਡਾਕਟਰ ਪਾਸ ਭੇਜੋ । ਉਹ ਹੱਡੀਆਂ ਦਾ ਬੜਾ ਸਿਆਣਾ ਹੈ । ਤੁਰਤ ਪ੍ਰਬੰਧ ਕਰੋ ।

ਸਤਿਗੁਰੂ ਜੀ ਤਾਂ ਮਹਾਰਾਜ ਜੀ ਤੇ ਵਡੇ ਠਾਕਰਾਂ ਨਾਲ ਮੁਕਤਸਰੀਏ ਸ. ਗੁਰਦੀਪ ਸਿੰਘ ਸਿੱਧੂ ਨਾਲ ਗੱਲ ਬਾਤ ਕਰਨ ਹਿਤ ਸੇਠ ਤਰਲੋਕ ਸਿੰਘ ਵਾਲੇ ਮਕਾਨ ਉਤਲੇ ਮਹਾਰਾਜ ਜੀ ਦੇ ਰਿਹਾਇਸ਼ੀ ਚੁਬਾਰੇ ਤੇ ਬੈਠਣ ਚਲੇ ਗਏ । ਮੈਂ ਤਦ ਵਡੇ ਲੰਗਰ ਨਾਲ ਲਗਦੇ ਤੇ ਪਸ਼ੂ ਤਬੇਲੇ ਵਲ ਖੁਲ੍ਹਦੇ ਕਮਰਿਆਂ ਵਿਚ ਸੰਤ ਪਿਆਰਾ ਸਿੰਘ ਦੇ ਲੜਕੇ ਨੂੰ ਵੇਖਣ ਚਲਾ ਗਿਆ । ਕਸ਼ਮੀਰ ਸਿੰਘ (32) ਚੰਡੀਗੜ੍ਹ ਦੇ ਵਡੇ ਹਸਪਤਾਲ ਚੋਂ ਵੀ ਨਿਰਾਸ ਪਰਤਿਆ ਹੈ । ਏਥ ਉਹ ਲਕੜ ਦੇ ਵਿਛੇ ਬੈਂਚ ਉਤੇ ਬਿਸਤਰਿਆਂ ਨਾਲ ਢੋਹ ਲਾਈ ਬੈਠਾ ਸੀ । ਉਸ ਦਾ ਪਿੰਡਾ ਚੰਮ ਲਪੇਟੀ ਲਕੜੀ ਦੇ ਪਿੰਜਰੇ ਵਿਚ ਬੰਦ ਸੀ ਤਾਕਿ ਗੋੜ੍ਹ ਨੂੰ ਕਿਸੇ ਹੋਰ ਚੀਜ਼ ਨਾਲ ਛੂਹ ਕੇ ਦੁਖਣ ਦਾ ਮੌਕਾ ਨ ਮਿਲੇ । ਅਤੇ, ਇਹ ਦਸ਼ਾ ਉਸ ਦੀ ਮਹੀਨਿਆਂ ਤੋਂ ਸੀ । ਸੰਤ ਪਿਆਰਾ ਸਿੰਘ ਨੇ ਦੱਸਿਆ ਕਿ ਵਰ੍ਹਿਆਂ ਤੋਂ ਹਰ ਪਰਕਾਰ ਦਾ ਖਰਚਾ ਸਤਿਗੁਰੂ ਜੀ ਹੀ ਕਰ ਕਰਵਾ ਰਹੇ ਹਨ । ਅਸਾਂ ਗ਼ਰੀਬਾਂ ਤੋਂ ਤਾਂ ਕੁਛ ਵੀ ਨਹੀਂ ਸੀ ਹੋਣਾ ।

ਸ਼ਾਮੀਂ ਮਿਲੇ ਤਾਂ ਪਿਆਰਾ ਸਿੰਘ ਹੁਰਾਂ ਦੱਸਿਆ : ਮਲੇਰ ਕੋਟਲੇ ਵਾਲੇ ਡਾਕਟਰ ਨੇ ਵੀ ਜਵਾਬ ਦੇ ਦਿੱਤਾ ਹੈ । ਉਸ ਨੇ ਕਿਹਾ ਹੈ, ਹੱਡੀ ਖਾਧੀ ਜਾ ਚੁਕੀ ਹੈ । ਹੁਣ ਕੋਈ ਚਾਰਾ ਨਹੀਂ । ਚਾਰਾ ਸਿਰਫ਼ ਦੁਆ ਹੈ, ਦਵਾ ਨਹੀਂ । ਹੁਣ ਤਾਂ ਸਤਿਗੁਰੂ ਹੀ ਕਿਰਪਾ ਕਰਨ ਤਾਂ ਏ ।

## ਠਹਿਰ ਨੂੰ

9 ਵਜ ਚੁਕੇ ਸਨ । ਸਫੈਦ, ਲੰਮੀ, ਪੀਜੋ (ਕਾਰ) ਸੰਤ ਰਘੁਬੀਰ ਸਿੰਘ ਦੀ ਸਵਿਚ

ਫੇੜ ਨੂੰ ਉਡੀਕ ਰਹੀ ਸੀ। ਲਾਂਗਰੀ ਬਲਦੇਵ ਸਿੰਘ ਟਿਫ਼ਨ ਵਿਚ ਸੁੱਚਾ ਲੰਗਰ ਅਤੇ ਸੋਧ ਦੇ ਬਸਤਰ ਰਖੀ ਤਿਆਰ ਖਲਾ ਸੀ ਕਿ ਪੂਰਬਾ ਦੇ ਨਾਲ ਸਤਿਗੁਰੂ ਜੀ ਗਹਿਰ ਗੰਭੀਰ ਮੁੱਦਰਾ ਵਿਚ ਆ ਗਏ। ਮੈਨੂੰ ਵੀ ਨਾਲ ਜਾਣ ਦਾ ਇਸ਼ਾਰਾ ਹੋ ਗਿਆ ਅਤੇ ਠਾਕੁਰ ਦਲੀਪ ਸਿੰਘ ਜੀ ਵੀ ਗੱਡੀ ਵਿਚ ਆ ਬੈਠੇ।

## ਕੋਇਲ ਨੂੰ ਚਪੇੜ

ਭੈਣੀ ਸਾਹਿਬੋਂ ਨਿਕਲਦਿਆਂ ਹੀ ਮੈਂ ਸ੍ਰੀ ਗੁਰਦੇਵ ਸਿੰਘ ਕੋਇਲ ਜਲੰਧਰ ਵਲੋਂ ਦਿੱਤਾ ਪਰਚਾ 'ਵਾਸ਼ਨਾ' (ਮਾਸਿਕ ਪੱਤਰ) ਸਤਿਗੁਰਾਂ ਦੇ ਪੇਸ਼ ਉਹ ਵਰਕਾ ਕਢ ਕੇ ਕੀਤਾ ਜਿਸ ਵਿਚ ਕੋਇਲ ਦਾ ਜ਼ਿਕਰ ਸੀ। ਸਤਿਗੁਰੂ ਜੀ ਨੇ ਉਸ ਦੀ ਭੰਗੜਾ ਪੁਸ਼ਾਕ ਵਿਚ ਫੋਟੋ ਵੇਖ ਉਹਦੇ ਮੂੰਹ ਤੇ ਇਕ ਲਾਡ ਭਰੀ ਚਟੋਕੀ ਟਿਕਾਈ, ਇਕ ਫੇਰ ਅਤੇ ਇਕ ਹੋਰ। ਮੈਂ ਦੱਸਿਆ ਕਿ ਉਹ ਸ੍ਰੀ ਹਜ਼ੂਰ ਨੂੰ ਆਪਣੇ ਹਥੀਂ ਪਰਚਾ ਨਹੀਂ ਭੇਟ ਕਰ ਸਕਿਆ।

## ਬਲਦੇਵ ਸਿੰਘ ਨਾਈਜੀਰੀਆ

ਕਟਾਣੀਓਂ ਉੱਤਰ ਠਾਕੁਰ ਜੀ ਨੇ ਨਿਊਜ਼ ਏਜੰਟ ਤੋਂ ਰੋਜ਼ਾਨਾ ਅਖਬਾਰਾਂ ਦੀ ਇਕ ਥਹੀ ਫੜ ਲਈ। ਪੰਜਾਬੀ, ਹਿੰਦੀ ਤੇ ਅੰਗਰੇਜ਼ੀ ਦੇ ਅਖਬਾਰ ਸਨ। ਸਤਿਗੁਰੂ ਜੀ ਨੇ ਅੱਜ ਦੇ ਅਖਬਾਰ ਤੇ ਕੱਲ੍ਹ ਦੀਆਂ ਖ਼ਬਰਾਂ ਵਾਚਣੀਆਂ ਸ਼ੁਰੂ ਕਰ ਦਿੱਤੀਆਂ।

ਠਾਕੁਰ ਦਲੀਪ ਸਿੰਘ ਜੀ ਨੇ ਮੈਨੂੰ ਦੱਸਣਾ ਸ਼ੁਰੂ ਕੀਤਾ : ਆਪਣੀ ਟੀਮ ਦੇ ਕੋਚ ਇੰਟਰ-ਨੈਸ਼ਨਲ ਪਲੇਅਰ ਮੇਜਰ ਸਿੰਘ, ਪਹਿਲਾਂ ਤੋਂ ਹੀ ਨੇ, ਹੁਣ ਸ. ਬਲਦੇਵ ਸਿੰਘ ਜੋ ਐਮ.ਆਈ.ਐਸ. ਵਿਚ ਕੋਚ ਰਹੇ ਹਨ, ਉਹ ਨਾਈਜੀਰੀਆ ਵਿਚੋਂ ਛੁਟੀ ਆਏ ਹੋਏ ਹਨ। ਅੱਜ ਤੋਂ ਉਹ ਵੀ ਨਾਮਧਾਰੀ ਹਾਕੀ ਟੀਮ ਦੇ ਬੱਚਿਆਂ ਦੀ ਕੋਚਿੰਗ ਲਈ ਭੈਣੀ ਸਾਹਿਬ ਆਇਆ ਕਰਨਗੇ। ਉਹ ਫਾਰਵਰਡ ਨੇ ਅਤੇ ਅਸੀਂ ਆਪਣੇ ਬੱਚਿਆਂ ਨੂੰ ਸਾਰੇ ਦਾਅ ਸਿਖਾਣੇ ਹਨ। ਸੋ ਉਹ ਕੁਝ ਦਿਨਾਂ ਲਈ ਜਲੰਧਰੋਂ ਰੋਜ਼ਾਨਾ ਆ ਕੇ ਬੱਚਿਆਂ ਨੂੰ ਸਿਖਲਾਈ ਦਿਆ ਕਰਨਗੇ।

ਸਤਿਗੁਰੂ ਜੀ ਦੇ ਅਖਬਾਰ ਪੜ੍ਹਦਿਆਂ ਅਸਾਂ ਵੀ ਸਭ ਨੇ ਅੱਜ ਦੀਆਂ ਖ਼ਬਰਾਂ ਤੇ ਝਾਤੀ ਮਾਰ ਲਈ। ਗੱਡੀ ਨਹਿਰ ਸਰਹੰਦ ਦੇ ਨੀਲੋਂ ਪੁਲ ਤੋਂ ਰੋਪੜ ਵਾਲੇ ਪਾਸੇ ਮੁੜੀ ਅਤੇ ਕਰੀਬ 4 ਕੁ ਕਿਲੋਮੀਟਰ ਤੇ ਜਾ ਕੇ ਰੁਕੀ।

## ਨਹਿਰ ਵਾਲਾ ਡੇਰਾ

ਸਾਡੇ ਉਤਰਨ ਤੀਕ ਪਾਰਲੇ (ਅਰਥਾਤ ਲਹਿੰਦੇ) ਪਾਸਿਓਂ ਇਕ ਚਿੱਟੀ ਮੋਟਰਬੋਟ ਫਪ-ਫਪ ਕਰਦੀ ਬਣੇ ਹੋਏ ਸਾਧਾਰਣ ਘਾਟ ਤੇ ਆ ਰੁਕੀ। ਨੌਜਵਾਨ ਜਿਸ ਦਾ ਬੁਢਿਆਂ ਵਰਗਾ ਪ੍ਰਭਾਵ ਸੀ ਗੁਰਚਰਨ ਸਿੰਘ ਬਹਾਦਰ ਹੁਸੈਨ (ਜ਼ਿ: ਗੁਰਦਾਸਪੁਰ) ਇਸ ਨੂੰ ਚਲਾ ਕੇ ਲਿਆਇਆ ਸੀ। ਵਾਪਸੀ ਲਈ ਕਿਸ਼ਤੀ ਦੇ ਮੁੜਦਿਆਂ ਹੀ, ਸ੍ਰੀ ਸਤਿਗੁਰੂ ਜੀ ਤੇ ਵਡੇ ਠਾਕਰਾਂ ਨੇ ਗਲੋਂ ਕਪੜੇ ਉਤਾਰ ਲਏ, ਅਤੇ ਕਿਸ਼ਤੀ ਦੇ ਅੱਧ

ਵਿਚਾਲੇ ਗਿਆਂ ਉੱਤਰ ਦਿਸ਼ਾ ਵਲ ਛਾਲਾਂ ਮਾਰ ਕੇ ਪਾਣੀ ਵਿਚ ਤਰਨ ਲਗੇ ।

ਕਿਸ਼ਤੀ ਦੇ ਕਿਨਾਰੇ ਲਗਣ ਤੇ ਗੁਰਚਰਨ ਸਿੰਘ-ਆਸਾ ਸਿੰਘ (ਏਥੇ ਰਹਿਣ ਵਾਲੇ ਸੇਵਕ) ਵਲੋਂ ਐਨ ਨਹਿਰ ਦੇ ਲਹਿੰਦੇ ਕਿਨਾਰੇ ਦੇ ਘਾਟ ਤੇ ਸੁਥਰੀ ਜਗਹ ਬਣਾ ਕੇ ਸਫ ਵਿਛਾਈ, ਪਾਸ ਦੋ ਚੌਕੀਆਂ ਡਾਹੀਆਂ । ਸਤਿਗੁਰੂ ਜੀ ਅਤੇ ਠਾਕੁਰ ਦਲੀਪ ਸਿੰਘ ਜੀ ਤਰ ਕੇ ਕਿਨਾਰੇ ਲਗੇ ਤੇ ਸਾਫ਼ ਤੌਲੀਏ ਨਾਲ ਪਿੰਡੇ ਸੁਕਾ ਕੇ, ਕਛਹਿਰੇ ਬਦਲੇ ਅਤੇ ਭੋਜਨ ਛਕਣ ਲਈ ਤਿਆਰ ਹੋ ਬੈਠੇ । ਇਕ ਚੌਕੀ ਤੇ ਸਤਿਗੁਰੂ ਜੀ, ਦੂਜੀ ਤੇ ਭੋਜਨ ਸਮਗਰੀ । ਠਾਕਰ ਜੀ ਮੇਰੇ ਨਾਲ ਵਾਲੀ ਸਫ ਤੇ ਆਸਣ ਵਿਛਾ ਕੇ ਪ੍ਰਸ਼ਾਦ ਛਕਣ ਬੈਠ ਗਏ ।

ਸਤਿਗੁਰੂ ਜੀ ਨੇ ਮੈਨੂੰ ਨਹਿਰ ਦੇ ਡੇਰੇ ਵਲ ਝਾਤੀ ਮਾਰ ਆਉਣ ਲਈ ਆਦੇਸ਼ ਦਿੱਤਾ । ਮੈਂ ਇਕ ਜਲ ਨਾਲਾ (ਸੇਮ) ਪੁਲ ਦੁਆਰਾ ਪਾਰ ਕਰ, ਇੱਟਾਂ ਦੇ ਇਕ ਕਮਰੇ ਦੀ ਛੱਤ ਉੱਤੇ ਥੰਮ੍ਹਲਿਆਂ ਤੇ ਧਰੀਆਂ ਗੇਲੀਆਂ (ਚੁਬਾਰੇ ਦੀ ਥਾਂ) ਵਲ ਵੇਖ ਡੇਰੇ ਦੀ ਜ਼ਮੀਨ ਵਲ ਝਾਤ ਮਾਰੀ । ਕਾਹੀ ਵਿਚੋਂ ਸਫ਼ੈਦਿਆਂ ਦੇ ਬੂਟੇ ਝਾਕ ਰਹੇ ਸਨ । ਅਜੇ ਕੋਈ ਖਾਸ ਉਚੇਰੇ ਨਹੀਂ ਸਨ । ਗੁਰਚਰਨ ਸਿੰਘ, ਜੁ ਰੋਜ਼ ਰਾਤੀਂ ਭੈਣੀ ਸ ਹਿਬ ਚਲਾ ਜਾਂਦਾ ਅਤੇ ਸਵੇਰੇ ਆ ਜਾਂਦਾ ਹੈ, ਤੋਂ ਖੇਤਾਂ ਤੇ ਬੂਟਿਆਂ ਦੀ ਗਿਣਤੀ ਬਾਰੇ ਪੁਛਿਆ । ਦੱਸੇ ਗਏ ਅਨੁਸਾਰ ਏਥੇ ਕੁਲ ਜਗ੍ਹਾ ਸਾਢੇ 6 ਏਕੜ ਹੈ । ਜਿਸ ਚੋਂ 9 ਕਨਾਲ ਜਗਹ ਖਾਲੀ ਹੈ, ਬਾਕੀ ਵਿਚ 7000 ਸਫੈਦਾ ਲਗਾ ਹੋਇਆ ਹੈ । ਸਫੈਦਾ ਅਜੇ 3 ਤੋਂ 5 ਫੁਟ ਤਕ ਦੀ ਲੰਬਾਈ ਜਿੰਨਾ ਹੀ ਹੈ ।

ਸੰਤ ਆਸਾ ਸਿੰਘ ਭਲੱਥਾਂ (ਭਰਥਰੀ ਵਾਲੀਆਂ) (ਸ. ਅਮਰੀਕ ਸਿੰਘ ਡਾਇਰੈਕਟਰ ਐਗਰੀਕਲਚਰ ਪੰਜਾਬ ਦਾ ਮਾਮਾ) ਦਾ ਇਕ ਸਿਆਣੀ ਉਮਰ ਦਾ ਸੱਜਣ ਏਥੇ ਰਹਿੰਦਾ ਹੈ । ਉਸ ਨੂੰ ਇਸੇ ਡੇਰੇ ਦੀ ਸੇਵਾ ਕਰਦਿਆਂ 10 ਸਾਲ ਹੋ ਗਏ ਹਨ ।

## ਪੁਰਾਣੀਆਂ ਯਾਦਾਂ

ਮੈਂ ਵਾਪਸ ਆ ਕੇ ਸਤਿਗੁਰੂ ਜੀ ਨੂੰ ਦੱਸਿਆ ਕਿ ਮੈਨੂੰ ਇਹ ਨਹਿਰ ਦਾ ਡੇਰਾ ਵੇਖਿਆਂ 40 ਸਾਲ ਹੋ ਗਏ ਹਨ । ਓਦੋਂ ਇਕ ਵਾਰ ਅਸੀਂ 150 ਵਿਦਿਆਰਥੀ ਮੁਖ ਅਧਿਆਪਕ ਤੋਂ ਆਗਿਆ ਪ੍ਰਾਪਤ ਕਰ ਬਰਾਨ ਜ਼ਮੀਨਾਂ ਅਤੇ ਰੇਤ ਦੇ ਟਿਬਿਆਂ ਉਤੋਂ ਦੀ ਚੁੰਗੀਆਂ ਭਰਦੇ, ਬੜੇ ਉਤਸਾਹ ਨਾਲ ਨਹਿਰ ਦੇ ਡੇਰੇ ਗੰਨੇ ਚੂਪਣ ਆਏ ਸਾਂ । ਏਥੇ ਨਹਿਰ ਦੇ ਡੇਰੇ ਕਾਫ਼ੀ ਰੌਣਕ ਸੀ । 4-5 ਏਕੜ ਕਮਾਦ ਦਾ, ਇਕ ਛੱਪਰ ਹੇਠ ਚੁੰਭੇ ਬਣਾ ਕੇ ਉਪਰ ਕੜਾਹਿਆਂ ਵਿਚ ਰਹੁ ਅਤੇ ਪੱਤਾਂ ਤਿਆਰ ਹੋ ਰਹੀਆਂ ਅਤੇ ਗੁੜ ਬਣ ਰਹੇ ਸਨ । ਅੱਧ ਪੱਕੀ ਪੱਤ ਦੀ ਖੁਸ਼ਬੋ, ਤਿਆਰ ਹੁੰਦੇ ਗੁੜ ਦੀ ਬੁੜ-ਬੁੜ ਅਤੇ ਕੋਲ ਪਏ ਗੁੜ ਦੇ ਢੇਰਾਂ ਨੇ ਸਾਡੇ ਸਾਰੇ ਲਾਣੇ ਦੀਆਂ ਨਾਸਾਂ ਨੂੰ ਖੁਰਖੁਰੀ ਤੇ ਨਜ਼ਰਾਂ ਨੂੰ ਅਜਿਹਾ ਹਲੂਣਾ ਦਿੱਤਾ ਕਿ ਅਸੀਂ ਸਾਰੇ ਮਾਨ ਮਰਿਆਦਾ ਭੁੱਲ ਗਏ । ਏਥੇ ਚੁੰਭੇ ਪਾਸ ਬੈਠੇ ਅਤੇ ਗੁੜ ਤਿਆਰ ਕਰ ਰਹੇ ਜਥੇਦਾਰ ਗੁਰਮੁਖ ਸਿੰਘ ਨੂੰ ਵੇਖ ਭੁੱਖੇ ਗਿੱਦੜਾਂ ਵਾਂਗ ਕਮਾਦ ਨੂੰ ਜਾ ਪਏ । ਗੁੜ ਕੁਬੇਰ ਨੂੰ ਨਮਸਕਾਰ ਕਰਨੀ ਭੁਲ ਗਏ । ਜਥੇਦਾਰ ਗੁਰਮੁਖ

ਸਿੰਘ ਉਹਨੀਂ ਦਿਨੀ ਭੈਣੀ ਸਾਹਿਬ ਦਾ ਮੁਖ ਪ੍ਰਬੰਧਕ ਸੀ, ਅਤੇ ਉਹ ਸਾਡੇ ਵਲੋਂ ਨਮਸਕਾਰ ਹੋਣ ਦੀ ਉਡੀਕ ਵਿਚ ਸੀ।

ਕਿਸੇ ਨੇ ਇਕ, ਕਿਸੇ ਨੇ ਦੋ, ਗੰਨੇ ਭੰਨੇ ਹੀ ਸਨ ਕਿ ਮਗਰੋਂ ਫਰਮਾਨ ਆ ਗਿਆ : ਚਲੋ ਵਾਪਸ ਸਕੂਲ ਨੂੰ, ਭੱਜ ਜਾਓ, ਨਿਕਲ ਜਾਓ ਏਥੋਂ।

ਅਤੇ ਅਸੀਂ ਬਿਨਾ ਅਰਥ ਜਾਣੇ, 4 ਮੀਲ ਦਾ ਪੰਧ ਜੁ ਹੁਣੇ ਕਰ ਕੇ ਆਏ ਸਾਂ ਮੁੜਦੇ ਪੈਰੀਂ ਕਰਨ ਲਗੇ ਤੇ ਨਾਲ ਹੀ ਕੋੜੀ ਜ਼ਬਾਨ ਨਾਲ ਇਸ ਵਤੀਰੇ ਨੂੰ ਨਿੰਦਦੇ ਪਰੇਸ਼ਾਨ ਹੁੰਦੇ ਚਲੇ ਗਏ।

ਅਗਲੀ ਕਹਾਣੀ ਹੋਰ ਵੀ ਮਜ਼ੇਦਾਰ ਹੈ। ਲੰਗਰ ਵਿਚੋਂ ਰਹੁ ਦੀ ਖੀਰ ਬਣ ਕੇ ਆਈ ਅਤੇ ਅਸਾਂ ਵਿਦਿਆਰਥੀਆਂ ਖਾਣੋਂ ਇਨਕਾਰ ਕਰ ਦਿੱਤਾ। ਮੁਖ ਪ੍ਰਬੰਧਕ ਜੀ ਦੇ ਫੇਰ ਦੀਦਾਰ ਹੋਏ ਅਤੇ ਵਿਦਿਆਰਥੀਆਂ ਵਿਚੋਂ ਵਡੇ 30 ਜਣੇ, ਲੱਤਾਂ ਹੇਠ ਦੀ ਬਾਹਾਂ ਕੱਢ ਕੰਨ ਫੜ ਲਾਈਨ ਵਿਚ ਗਿੱਦੜ ਬਣੇ ਖੜੇ ਸਾਂ ਤੇ ਤੀਹਾਂ ਨੇ ਕੱਲੇ ਕੱਲੇ ਉਪਰ ਸਵਾਰੀ ਕੀਤੀ ਹੋਈ।

ਹੁਣ ਤਾਂ ਸਾਨੂੰ ਸਾਡੀ ਗ਼ਲਤੀ ਦਾ ਅਹਿਸਾਸ ਹੋਣਾ ਹੀ ਸੀ।

ਸਤਿਗੁਰੂ ਜੀ ਨਾਲ, ਏਥੇ ਬੈਠੇ, ਕਈ ਪੁਰਾਣੀਆਂ ਯਾਦਾਂ ਨੂੰ ਛੂਹ ਬੈਠੇ। ਜੁ ਮਜ਼ੇਦਾਰ ਵੀ ਸਨ, ਕਸੂਤੀਆਂ ਵੀ ਅਤੇ ਸਿਖਿਆ ਦਾਇਕ ਵੀ ਸਨ।

### ਅਲਪ ਆਹਾਰ

ਸਤਿਗੁਰਾਂ ਦੇ ਪ੍ਰਸ਼ਾਦ ਛਕਣ ਸਮੇ, ਮੈਂ ਆਪ ਜੀ ਦੇ ਸਟੀਲ ਥਾਲ ਵਲ ਧਿਆਨ ਮਾਰ ਲਿਆ। ਲਾਂਗਰੀ ਨੇ ਛੋਟਾ ਛੋਟਾ ਸਲਾਦ ਕੁਤਰਿਆ ਹੋਇਆ ਸੀ। ਗਾਜਰ, ਮੂਲੀ, ਚੁਕੰਦਰ, ਪਿਆਜ਼, ਅਦਰਕ ਆਦਿ ਸਟੀਲ ਦੀ ਛੋਟੀ ਬਾਟੀ ਵਿਚ ਪਾ ਇਕ ਚਮਚ ਨਾਲ ਦਿੱਤਾ। ਆਪ ਜੀ ਨੇ ਥੋੜਾ ਕੁ ਛਕ ਠਾਕੁਰ ਜੀ ਨੂੰ ਬਾਟੀ ਫੜਾ ਦਿੱਤੀ। ਫਿਰ ਚਾਰ ਕੁ ਸਬਜ਼ੀਆਂ ਪਰੋਸੀਆਂ ਗਈਆਂ। ਸਤਿਗੁਰੂ ਜੀ ਨੇ ਲਾਂਗਰੀ ਨੂੰ ਵਿਅੰਗ ਨਾਲ ਪੁਛਿਆ : ਬੱਸ ਏਨੇ ਹੀ ਭਾਜੇ ? ਅਤੇ ਫਿਰ ਤਲੀ ਦੇ ਆਕਾਰ ਜਿੰਨੇ ਇਕ ਫੁਲਕੇ ਨੂੰ ਨਿਕੀਆਂ ਨਿਕੀਆਂ ਕਈ ਗ੍ਰਾਹੀਆਂ ਲਈ ਤੋੜ, ਛਕ ਕੇ, ਚੁਲਾ ਕਰ, ਅਰਦਾਸ ਕਰ ਲਈ।

### ਦਰਿਆਨ

ਹੁਣ ਯਾਦਾਂ ਦੀ ਪਟਾਰੀ ਦਾ ਕੁੰਡਾ ਠਾਕੁਰ ਦਲੀਪ ਸਿੰਘ ਹੁਰਾਂ ਖੜਕਾਇਆ : ਸੱਚੇ ਪਾਤਸ਼ਾਹ ਜੀ, ਆਪ ਜੀ ਨੇ ਭਲਾ ਪਹਿਲਾਂ ਕਿਹੜਾ ਫਲ ਖਾਧਾ ? ਸਤਿਗੁਰੂ ਜੀ ਨੇ ਬਚਨ ਕੀਤਾ : 1934 ਵਿਚ ਜਦੋਂ ਸੱਚੇ ਪਾਤਸ਼ਾਹ ਬੈਂਕੋਕ ਗਏ, ਪਹਿਲੀ ਵਾਰ, ਸਾਡੇ ਵਾਸਤੇ 'ਦਰਿਆਨ' (ਥਾਈਲੈਂਡ ਦਾ ਇਕ ਮੋਟੀ ਤੇ ਕੰਡਿਆਲੀ ਛਿਲ ਵਾਲਾ ਫਲ, ਜਿਸ ਨੂੰ ਕੱਟਣ ਵੱਢਣ ਲਈ ਟੋਕੇ ਦੀ ਲੋੜ ਪੈਂਦੀ ਹੈ। ਇਸ ਦੇ ਵੱਖ ਵੱਖ ਭਾਗਾਂ ਵਿਚੋਂ ਹਲਕਾ ਪੀਲਾ, ਸਖਤ ਮਲਾਈ ਵਰਗਾ ਖਾਣ ਪਦਾਰਥ ਨਿਕਲਦਾ ਹੈ।) ਲਿਆਏ। ਦਰਿਆਨ ਆਪਣੀ ਉਮਰੋਂ ਲੰਘ ਗਿਆ ਸੀ। ਉਸ ਦੀ ਬਾਸ਼ਨਾ ਵੀ

'ਵਾਹਵਾ' (ਅਰਥਾਤ ਨਾ ਪਸੰਦ ਜਿਹੀ) ਹੁੰਦੀ ਹੈ। ਇਕ ਕਰੇਲਾ ਦੂਜਾ ਨਿੰਮ ਤੇ ਚੜ੍ਹਿਆ ਵਾਲੀ ਗੱਲ ਸੀ। ਇਕ ਉਮਰੋਂ ਲੰਘਿਆ, ਦੂਜਾ ਦਰਿਆਨ, ਅਸੀਂ ਰਖੇ ਹੋਏ ਦਰਿਆਨ ਤੋਂ ਪਰ੍ਹਾਂ-ਪਰ੍ਹਾਂ ਦੂਰ-ਦੂਰ ਹੀ ਲੰਘੇ। (ਸਤਿਗੁਰੂ ਜੀ ਅਤੇ ਮਹਾਰਾਜ ਜੀ)।

"ਫੇਰ 1950 ਈ: ਵਿਚ ਸਤਿਗੁਰੂ (ਪ੍ਰਤਾਪ ਸਿੰਘ) ਜੀ ਨਾਲ ਗਏ ਸਿੰਘਾ ਪੁਰ। ਸੇਠ ਤਰਲੋਕ ਸਿੰਘ ਹੁਰੀਂ ਦਰਿਆਨ ਲੈ ਕੇ ਆਏ। ਸੱਚੇ ਪਾਤਸ਼ਾਹ ਹੁਕਮ ਕੀਤਾ : ਖਾ ਲੈ। ਮੈਂ ਥੋੜਾ ਨੱਕ ਮੂੰਹ ਚਾੜ੍ਹਿਆ। ਸਤਿਗੁਰਾਂ ਕਿਹਾ : ਥੋੜਾ ਖਾ ਕੇ ਤਾਂ ਵੇਖ, ਤੇਰੇ ਮੂੰਹੋਂ ਨਹੀਂ ਲਥਣਾ। ਫੇਰ ਹਟਿਆ ਈ ਨਾ ਖਾਣੋਂ। ਸੱਚੇ ਪਾਤਸ਼ਾਹ ਦਾ ਵਰ ਲਗ ਗਿਆ ਹੈ, ਹੁਣ ਸੁਆਦ ਪੈ ਗਿਐ।

## ਜੇਤੂ ਹਾਕੀ ਟੀਮ

ਠਾਕਰ ਜੀ ਦੀ ਇਕ ਗੱਲ, ਹਾਕੀ ਟੀਮ ਬਾਰੇ ਮੇਰੇ ਨਾਲ ਕਰਨੋਂ ਰਹਿੰਦੀ ਸੀ। ਲਾਂਗਰੀ ਬਲਦੇਵ ਸਿੰਘ ਨੇ ਯਾਦ ਕਰਵਾਈ। ਠਾਕਰ ਜੀ ਦੱਸਣ ਲਗੇ : ਇਸ ਪਹਿਲੀ ਨਵੰਬਰ ਨੂੰ, ਹਰਿਆਣਾ ਸਕੂਲ ਗੇਮਜ਼ ਹੋਈਆਂ ਕਰਨਾਲ। ਇਨ੍ਹਾਂ ਵਿਚ ਹਰਿਆਣਾ ਚੈਂਪੀਅਨਸ਼ਿਪ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਸ੍ਰੀ ਜੀਵਨ ਨਗਰ ਨੂੰ ਮਿਲੀ। ਜੂਨੀਅਰ (19 ਸਾਲ ਤੋਂ ਘੱਟ ਉਮਰ ਦੇ ਖਿਡਾਰੀਆਂ ਦੀ) ਇੰਟਰ ਡਿਸਟ੍ਰਿਕਟ ਚੈਂਪੀਅਨਸ਼ਿਪ ਵੀ ਕਿਹਾ ਜਾਂਦਾ ਹੈ ਸਾਨੂੰ ਮਿਲੀ। ਇਸ ਹਾਕੀ ਟੀਮ ਵਿਚ ਮਾਲ ਵਾਲੇ ਮੱਘਰ ਸਿੰਘ ਦਾ ਮੁੰਡਾ ਗੁਰਚਰਨ ਸਿੰਘ ਪੱਪੂ ਜੁ ਹੱਟੀ ਵਾਲੇ ਜੈ ਸਿੰਘ ਦਾ ਭਤੀਜਾ ਹੈ। (ਸਾਡੀ ਟੀਮ ਨੇ ਕੁਲ ਚਾਰ ਮੈਚ ਖੇਡੇ ਜਿਸ ਵਿਚ 12 ਗੋਲ ਅਸਾਂ ਕੀਤੇ, ਇਕ ਗੋਲ ਸਾਡੇ ਵਿਰੁਧ ਹੋਇਆ) ਇਨ੍ਹਾਂ 12 ਗੋਲਾਂ ਵਿਚੋਂ ਪੰਜ ਗੋਲ ਸਿੱਧੇ ਗੁਰਚਰਨ ਸਿੰਘ ਨੇ ਹੀ ਕੀਤੇ। ਛੇਵਾਂ ਪੈਨਲਟੀ ਕਾਰਨਰ ਵੀ ਗੁਰਚਰਨ ਵਲੋਂ ਹੋਇਆ। ਅਧੇ ਗੋਲ ਤਾਂ ਓਸੇ ਨੇ ਹੀ ਕੀਤੇ। ਇਸ ਟੀਮ ਦਾ ਕੈਪਟਨ ਧਿਆਨ ਸਿੰਘ ਸੂਬਾ ਧਰਮ ਸਿੰਘ ਜੀ ਮੁਕਤਾ ਦਾ ਲੜਕਾ ਹੈ।

ਸਤਿਗੁਰੂ ਜੀ ਨੇ ਆਖਿਆ : ਧਿਆਨ ਸਿੰਘ ਕੈਪਟਨ ਤੁਹਾਨੂੰ ਵਖਾਣਾ ਹੈ। ਜਦੋਂ ਕੈਪਟਨਾਂ ਨੂੰ ਗੇਮ ਵਾਸਤੇ ਬੁਲਾਇਆ ਗਿਆ ਤਾਂ ਇਹ ਉਠ ਕੇ ਗਿਆ। ਇਹ ਸਭ ਤੋਂ ਛੋਟਾ। ਉਮਰੋਂ ਵੀ ਅਤੇ ਕੱਦੋਂ ਵੀ। ਸਾਰੇ ਦਰਸ਼ਕ ਇਹਨੂੰ ਵੇਖ ਕੇ ਹੱਸ ਪਏ। ਕਹਿਣ : ਕੂਕਿਆਂ ਇਹ ਮਖੌਲ ਕੀਤਾ ਏ। ਖੇਡ ਵੇਖਣ ਤੋਂ ਇਹ ਪਤਾ ਲਗਾ ਕਿ ਇਹ ਕੇਵਲ ਛੋਟਾ ਈ ਨਹੀਂ, ਕੋਈ "ਸ਼ੈ" ਵੀ ਹੈ। ਇਹ ਸਤਿਗੁਰਾਂ ਦੀ ਕਿਰਪਾ ਵਾਲੀ ਗੱਲ ਈ ਐ।

## ਕਿਰਪਾ

ਸਤਿਗੁਰੂ ਜੀ ਦਾ ਬਚਨ ਸਮਾਪਤ ਹੁੰਦਿਆਂ ਹੀ ਠਾਕੁਰ ਦਲੀਪ ਸਿੰਘ ਹੁਰਾਂ ਗੱਲ ਜਾਰੀ ਕੀਤੀ : "23, 24, 25 ਅਕਤੂਬਰ 79 ਨੂੰ ਇਕ ਸਟੇਟ ਚੈਂਪੀਅਨਸ਼ਿਪ ਸੀ, ਸ੍ਰੀ ਨਹਿਰੂ ਹਰਿਆਣਾ ਹਾਕੀ ਚੈਂਪੀਅਨਸ਼ਿਪ (17 ਸਾਲ ਤੋਂ ਘੱਟ ਉਮਰ ਦੇ ਬੱਚਿਆਂ ਲਈ) ਉਸ ਵਿਚ ਸਾਡੀ ਟੀਮ ਨੇ ਸ਼ਮੂਲੀਅਤ ਕੀਤੀ। ਪਰ ਕੋਈ ਕਾਗਜ਼ੀ ਗਲਤੀ

ਰਹਿਣ ਕਰਕੇ ਸਾਡੀ ਟੀਮ ਕਰਨਾਲ ਨੂੰ ਹਰਾ ਕੇ, ਫਾਈਨਲ ਵਿਚ ਜਾ ਕੇ ਸਕਰੈਚ ਹੋ ਗਈ। ਇਸ ਨਾਲ ਸਾਡੇ ਛੇ ਚੰਗੇ ਮੁੰਡੇ ਨਿਕਲ ਗਏ। ਉਸ ਵਿਚ ਇਕ ਗੋਲ ਕੀਪਰ ਅਤੇ ਇਕ ਹੋਰ ਬਾਹਰੋਂ ਲਿਆਂਦੇ। ਅਸਲ ਵਿਚ ਅਸੀਂ ਇਹ ਗ਼ੈਰ ਕਾਨੂਨੀ ਹੀ ਖਿਡਾ ਰਹੇ ਸਾਂ। 1978 ਈ: ਵਿਚ ਰਾਈ ਸਪੋਰਟਸ ਸਕੂਲ ਵਿਚ ਅਸੀਂ ਰਾਈ ਤੋਂ ਫ਼ਾਈਨਲ ਵਿਚ ਹਾਰ ਗਏ ਸਾਂ। ਉਸ ਦਿਨ ਤੋਂ ਸਤਿਗੁਰੂ ਜੀ ਨੇ ਹੁਕਮ ਕੀਤਾ ਸੀ ਕਿ ਬਾਹਰਲਾ ਮੁੰਡਾ ਨ ਲਿਆ ਜਾਏ ਆਪਣੀ ਟੀਮ ਵਿਚ। ਮੈਂ ਤਾਂ ਬਾਹਰਲੇ ਨਾ ਖਿਡਾਣ ਦੇ ਈ ਹੱਕ ਵਿਚ ਸਾਂ ਪਰ ਨਿੱਕਿਆਂ ਨੇ"...ਸਤਿਗੁਰੂ ਜੀ ਨੇ ਗੱਲ ਸੋਧ ਦਿੱਤੀ : "ਕਈਆਂ ਨੇ ਅਖਿਆ, ਨਹੀਂ ਜ਼ਰੂਰ ਖਿਡਾਣੇ ਨੇ।" ਠਾਕੁਰ ਜੀ ਬੋਲੇ : ਮੈਂ ਕਿਹਾ, ਮੈਂ ਤਾਂ ਅਰਜ ਨਹੀਂ ਕਰਨੀ। ਉਹਨਾਂ ਅਰਜ਼ ਕੀਤੀ ਕੁਛ ਹਠ ਨਾਲ, ਸਤਿਗੁਰਾਂ ਵੀ ਨਾਂਹ ਨਾ ਕਹਿਣਾ ਹੀ ਯੋਗ ਸਮਝਿਆ। ਉਹ ਟੀਮ ਤਾਂ ਸਕਰੈਚ ਹੋਈ। ਫਿਰ ਅਸਾਂ ਇਤਰਾਜ਼ ਯੋਗ ਛੇ ਮੁੰਡਿਆਂ ਨੂੰ ਕੱਢ ਕੇ ਕੇਵਲ ਯੋਗ ਬੱਚਿਆਂ ਨੂੰ ਹਿੱਸਾ ਲੈਣ ਲਈ ਭੇਜਿਆ। ਕਿਉਂਕਿ ਇੰਟਰ ਡਿਸਟ੍ਰਿਕਟ ਮੈਚਾਂ ਵਿਚ ਕਈਆਂ ਕਾਰਨਾਂ ਕਰਕੇ ਸਾਡਾ ਸ਼ਾਮਲ ਹੋਣਾ ਜ਼ਰੂਰੀ ਸੀ। ਸਾਡੀ ਟੀਮ ਹੀ ਸਰਸਾ ਜ਼ਿਲਾ ਦੀ ਕਾਨੂਨੀ ਟੀਮ ਸੀ। ਸਾਨੂੰ ਅਧਿਕਾਰੀਆਂ ਨੇ ਤਕੜਾ ਸਮਝ ਕੇ ਖੇਡਣ ਦਾ ਮੌਕਾ ਦਿੱਤਾ ਕਰਨਾਲ ਵਿਚ ਵੀ। ਪਰ ਅਸਾਂ ਚੰਗੇ ਮਾੜੇ ਆਪਣੇ ਮੁੰਡੇ ਕੱਠੇ ਕਰਕੇ ਭੇਜ ਦਿੱਤੇ। ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕੀਤੀ ਅਤੇ ਸਾਨੂੰ ਸਪਸ਼ਟ ਰੂਪ ਵਿਚ ਜਿੱਤ ਬਖਸ਼ੀ। ਇਸ ਟੀਮ ਨੇ ਪਹਿਲੇ ਮੈਚ ਵਿਚ ਜੀਂਦ ਨੂੰ ਤਿੰਨ ਗੋਲਾਂ ਤੋਂ ਹਰਾਇਆ। ਦੂਜੇ ਮੈਚ ਵਿਚ ਤਿੰਨ ਗੋਲਾਂ ਤੇ ਹੀ ਗੁੜਗਾਵਾਂ ਨੂੰ। ਤੀਜੇ ਮੈਚ ਵਿਚ ਇਕ ਗੋਲ ਤੇ ਸੋਨੀਪਤ ਨੂੰ। ਇਹ ਮੈਚ ਬਹੁਤ ਤਕੜਾ ਸੀ। ਫ਼ਾਈਨਲ ਵਿਚ 5-1 ਤੇ ਕੁਰੂਕਸ਼ੇਤਰ ਨੂੰ ਹਰਾਇਆ। ਸਾਡੀ ਟੀਮ ਵਿਚ ਚੰਗਿਆਂ 'ਚੋਂ 4-5 ਮੁੰਡੇ ਹੀ ਸਨ, ਬਾਕੀ ਤਾਂ ਗੁਜ਼ਾਰਾ ਹੀ ਸਨ। ਪਰ ਸਤਿਗੁਰਾਂ ਦੀ ਕਿਰਪਾ ਤੇ ਆਗਿਆਕਾਰਤਾ ਨੇ ਹੀ ਸਾਨੂੰ ਫ਼ਤਹ ਲੈ ਦਿੱਤੀ। ਬਲਦੇਵ ਲੈਫਟ ਅਪ, ਹਰਮਿੰਦਰਪਾਲ ਸਿੰਘ (ਹਰਭਜਨ ਸਿੰਘ ਪਰਵਾਨਾ ਦਾ ਲੜਕਾ) ਲੈਫਟ ਇੰਨ ਅਤੇ ਇਕ ਹੋਰ ਮੁੰਡਾ ਵੀ ਇਹਨਾਂ ਵਾਂਗ 1 -12 ਸਾਲ ਦਾ ਹੀ ਸੀ। ਅਤੇ ਇਕ ਧਿਆਨ ਸਿੰਘ ਕੈਪਟਨ। ਇਹ ਤਾਂ ਸਤਿਗੁਰਾਂ ਨੇ ਜ਼ਾਹਰੀ ਕਰਾਮਾਤ ਵਿਖਾਈ। ਸਾਨੂੰ ਹੁਕਮ ਮੰਨਣ ਦਾ ਫਲ ਦਿੱਤਾ।

ਸਟੇਟ ਚੈਂਪੀਅਨਸ਼ਿਪ ਵਿਚ ਸਾਡੀ ਟੀਮ ਨੇ ਪਹਿਲੀ ਵਾਰ ਹੀ ਹਿੱਸਾ ਲਿਆ ਅਤੇ ਪਹਿਲੀ ਵਾਰ ਹੀ ਚੈਂਪੀਅਨਸ਼ਿਪ ਲੈ ਲਈ।

## ਪ੍ਰਸ਼ਾਦ

ਸੰਤ ਆਸਾ ਸਿੰਘ ਨੇ ਇਕ ਅਮਰੂਦ ਮੈਨੂੰ ਇਹ ਕਹਿ ਕੇ ਦਿੱਤਾ ਕਿ ਇਸ ਨੂੰ ਸੱਚੇ ਪਾਤਸ਼ਾਹ ਜੀ ਨੂੰ ਭੇਟ ਕਰਾਂ। ਮੈਂ ਪੇਸ਼ ਕੀਤਾ ਤਾਂ ਹਜ਼ੂਰ ਨੇ ਫ਼ਰਮਾਇਆ : ਇਕ ਕਵੀ ਹੁਰਾਂ ਨੂੰ ਦੇ ਦਿਓ, ਮੈਂ ਤਾਂ ਕੱਲ੍ਹ ਵੀ ਛਕ ਲਿਆ ਸੀ। ਅੱਜ ਇਹ ਵੀ ਸੁਆਦ ਵੇਖ ਲੈਣ। ਅੰਦਰੋਂ ਗੁਲਾਬੀ ਰੰਗ ਦਾ ਇਹ ਅਮਰੂਦ ਛਕ ਕੇ ਮੈਂ ਤ੍ਰਿਪਤ ਹੋਣਾ ਹੀ ਸੀ ਕਿਉਂਕਿ ਇਹ ਮੇਰੇ ਪਿਆਰੇ ਸਤਿਕਾਰੇ ਸਤਿਗੁਰੂ ਜੀ ਵਲੋਂ ਪ੍ਰਸ਼ਾਦ ਰੂਪ ਵਿਚ ਸੀ।

## ਵਾਪਸ ਭੈਣੀ ਸਾਹਿਬ

ਅਤੇ ਫਿਰ ਕਿਸ਼ਤੀ ਸਵਾਰ ਹੋ, ਮੋਟਰ ਕਾਰ ਵਿਚ ਬੈਠ, ਨਿੱਕੇ ਨਿੱਕੇ ਬਚਨ-ਬਿਲਾਸ ਹੁੰਦੇ-ਕਰਦਿਆਂ 10 ਵਜੇ ਤਕ ਭੈਣੀ ਸਾਹਿਬ ਆ ਗਏ ।

ਆਉਂਦਿਆਂ ਨੂੰ ਵੈਦ ਗੁਰਦੇਵ ਸਿੰਘ (ਸਪੁਤਰ ਸੇਠ ਪ੍ਰੀਤਮ ਸਿੰਘ) ਸੰਤ ਨਗਰੀਆ ਆਇਆ ਖਲਾ ਸੀ । ਸਤਿਗੁਰੂ ਜੀ ਉਸ ਨੂੰ ਨਾਲ ਹੀ ਕੋਠੀ ਵਿਖੇ ਲੈ ਗਏ ਅਤੇ ਲੰਮੇ ਸਮੇਂ ਦੀ ਗੱਲ ਬਾਤ ਲਈ ਸਤਿਗੁਰੂ ਜੀ ਉਸ ਨੂੰ ਇਕਾਂਤ ਵਿਚ ਬੈਠਣ ਦਾ ਅਵਸਰ ਦਿੱਤਾ ।

## ਦੋ ਕਮਰੇ ਕੋਠੀ ਦੇ

ਅੱਜ ਸਮਾਂ ਪਾ ਅਤੇ ਪ੍ਰਬੰਧਕਾਂ ਕੋਲੋਂ ਆਗਿਆ ਲੈ, ਮੈਂ ਸਤਿਗੁਰੂ ਜੀ ਦਾ ਅਜੋਕਾ ਨਿਵਾਸ, ਕੋਠੀ ਵੇਖਣ ਗਿਆ । ਕੋਠੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਕਾਂਤ ਸਥਾਨ, ਸਤਿਗੁਰੂ ਹਰੀ ਸਿੰਘ ਜੀ ਦੇ ਅੰਤਿਮ ਸਾਲਾਂ ਦੀ ਯਾਦ । ਇਸ ਕੋਠੀ ਦੀ ਪੱਛਮੀ ਬਾਹੀ ਦੇ ਆਖ਼ਰੀ ਕਮਰੇ ਵਿਚ, ਸਤਿਗੁਰੂ ਜੀ ਦੇ ਬਿਰਾਜਣ ਲਈ ਭੁੰਜੇ ਹੀ ਆਸਣ ਵਿਛਿਆ ਹੋਇਆ ਸੀ ਅਤੇ ਅਤੀ ਜ਼ਰੂਰਤ ਦੀਆਂ ਇਕ ਦੋ ਚੀਜ਼ਾਂ ਕੋਲ ਪਈਆਂ ਸਨ ।

ਬਿਸਤਰ ਦੇ ਪੁਆਂਦੀ ਇਕ ਪੰਜ × ਢਾਈ ਫੁੱਟ ਦਾ ਫੱਟਾ, ਜਿਸ ਦਾ ਇਕ ਸਿਰਾ ਜ਼ਮੀਨ ਨਾਲ, ਦੂਜਾ ਪੜਾਵਿਆਂ ਦੁਆਰਾ 18 ਇੰਚ ਉਚੇਰਾ, ਇਸ ਤੇ ਹਲਕਾ ਜਿਹਾ ਬਸਤਰ ਵਿਛਿਆ ਹੋਇਆ । ਇਹ ਫੱਟਾ ਸ. ਗੁਰਚੈਨ ਸਿੰਘ ਨੈਰੋਬੀ ਦੇ ਸੁਝਾਅ ਅਨੁਸਾਰ ਬਣਵਾ ਰਖਿਆ ਗਿਆ ਹੈ, ਜਿਸ ਤੇ ਸਤਿਗੁਰੂ ਜੀ ਨੀਵੇਂ ਨੂੰ ਸੀਸ ਤੇ ਉਚਾਈ ਵਲ ਚਰਨ ਕਰਕੇ ਕੁਛ ਸਮਾਂ ਲੇਟਦੇ ਹਨ । ਇਹ ਕਿਰਿਆ ਲਹੂ ਦੇ ਦਬਾਅ ਨੂੰ ਨੇਮਬੱਧ ਕਰਨ ਲਈ ਹੈ ।

ਇਸ ਦੇ ਕੋਲ ਦੋ ਹਲਕੇ ਰੰਗਾਂ ਦੇ ਸਲੀਪਰ ਪਏ ਹੋਏ ਹਨ । ਅਤੇ ਦੂਜੇ ਤੇ ਵਿਚਕਾਰਲੇ ਕਮਰੇ ਅੰਦਰ ਬੈਠਣ ਨੂੰ ਚੌਕੀ, ਧੂਪ, ਦੀਪ ਅਤੇ ਕੁੰਭ ਹਨ । ਇਹ ਸਭ ਕੁਝ ਤਪੱਸਿਆ ਦਾ ਹੀ ਭਾਗ ਹੈ ।

## ਬਿਰਧਾਂ ਵਲ ਧਿਆਨ

ਇਸ ਕੋਠੀ ਦਾ ਧਿਆਨ ਰਖਣ ਵਾਲੇ ਇਕ ਨੌਜਵਾਨ ਜੀਵਨ ਸਿੰਘ ਜੋ ਕਿ ਠਾਕੁਰ ਦਲੀਪ ਸਿੰਘ ਜੀ ਦਾ ਨਿਵਾਜਿਆ ਹੋਇਆ ਹੈ, ਨੂੰ ਪਿਛਲੇ ਹਫਤੇ 29.10.79 ਨੂੰ ਸੰਤ ਨਗਰ ਜ਼ਿਲਾ ਸਰਸਾ ਵਿਖੇ ਕੁਛ ਬਹੁਤ ਬਿਰਧਾਂ ਦੀ ਖ਼ਬਰ ਲੈਣ ਵਾਸਤੇ ਭੇਜਿਆ ਅਤੇ ਆਖ ਭੇਜਿਆ, ਉਹਨਾਂ ਦੀ ਕੋਈ ਲੋੜ ਹੋਵੇ ਤਾਂ ਉਹ ਦੱਸਣ । ਜੀਉਣ ਸਿੰਘ ਨੇ ਮੈਨੂੰ ਇਕ ਕਾਗਜ਼ ਦਾ ਪੁਰਜ਼ਾ ਫੜਾਇਆ ਤੇ ਆਖਿਆ : ਇਹ ਹਨ ਸੰਤ ਨਗਰ ਦੇ ਬਿਰਧਾਂ ਦੇ ਖਿਆਲ ਜੋ ਮੈਂ ਸਤਿਗੁਰੂ ਜੀ ਤਕ ਪੁਚਾਏ ਹਨ, ਤੁਹਾਨੂੰ ਵੀ ਦਿੰਦਾ ਹਾਂ ।

(1) ਜਥੇਦਾਰ ਹਰਨਾਮ ਸਿੰਘ ਧੱਕੇਸ਼ਾਹੀਆ ਨੇ ਆਖਿਆ : ਮੇਰੀ ਅਰਜ਼ ਕਰਨੀ ਸੱਚੇ

ਪਾਤਸ਼ਾਹ ਜੀ ਨੂੰ ਕਿ ਬੇਂਗਲੋਰ ਤੋਂ ਸਾਧਾ ਸਿੰਘ (ਪੁੱਤਰ) ਆ ਕੇ ਮਿਲ ਜਾਵੇ, ਮੈਂ ਓਦਰਿਆ ਹੋਇਆ ਹਾਂ। ਦੂਸਰਾ ਹਾਲ ਅੱਗੇ ਵਰਗਾ ਹੀ ਹੈ, ਲੱਤ ਉਤਰੀ ਹੋਈ ਹੈ।

(2) ਸੂਬਾ ਕਰਤਾਰ ਸਿੰਘ ਜੀ (ਸੰਤ ਮੱਲ ਸਿੰਘ ਦਾ ਦਾਦਾ) : ਹੁਣ ਮੇਰੀ ਸਿਹਤ ਅਸਲੋਂ ਠੀਕ ਹੈ। ਪਹਿਲਾਂ ਕਬਜ਼ ਦੀ ਤੇ ਫੇਰ ਜੰਗਲਾਂ ਦੀ ਸ਼ਕਾਇਤ ਰਹੀ ਹੈ।

(3) ਸੰਤ ਈਸ਼ਰ ਸਿੰਘ ਖੋਏ ਵਾਲਾ : ਦੇਹ ਤਾਂ ਮੇਰੀ ਢਿੱਲੀ ਹੈ ਪਰ ਸੱਚੇ ਪਾਤਸ਼ਾਹ ਜੀ ਨੇ ਜੋ ਕਿਰਪਾ ਕੀਤੀ ਹੈ, ਉਹ ਅਥਾਹ ਹੈ। ਬੱਚਿਆਂ ਨੂੰ ਇਹੋ ਅਰਜ਼ ਕਰਦਾ ਹਾਂ ਕਿ ਜੇ ਕੋਈ ਨਿੰਦਿਆ ਕਰਦਾ ਹੋਵੇ ਤਾਂ ਕੋਲੋਂ ਦੀ ਛੇਤੀ ਨਾਲ ਲੰਘ ਜਾਓ। ਕਿਸੇ ਦੀ ਗੱਲ ਨਾ ਸੁਣੋ। ਸਤਿਗੁਰਾਂ ਏਨੀ ਕਿਰਪਾ ਕੀਤੀ ਹੈ ਕਿ ਦੱਸੀ ਨਹੀਂ ਜਾਂਦੀ।

(4) ਸੰਤ ਇੰਦਰ ਸਿੰਘ ਖੋਟੇ : ਸਾਨੂੰ ਕਲਿਜੁਗੀ ਜੀਵਾਂ ਨੂੰ ਦਰਸ਼ਨ ਦੇਣ ਦੀ ਕਿਰਪਾ ਕਰਨ। ਸਤਿਗੁਰਾਂ ਬਿਨਾ ਸਾਡਾ ਕੋਈ ਰਾਖਾ ਨਹੀਂ। ਅਰਦਾਸ ਕਰਦਾ ਹਾਂ ਪਰ ਰਸਨਾ ਨਹੀਂ ਤੁਰਦੀ।

(5) ਸੰਤ ਚੰਨਣ ਸਿੰਘ ਉਗਰਾਹੀਆ ਸ੍ਰੀ ਗੁਰਨਾਮ ਸਿੰਘ ਦਾ ਪਿਤਾ ਅੱਜ (29.10.79) ਚੜ੍ਹਾਈ ਕਰ ਗਿਆ ਹੈ।

(6) ਦਿੱਲੀ ਤੋਂ ਇਕ ਸੱਜਣ ਦਮਦਮੇ ਮੇਲੇ ਤੇ ਆਉਂਦਿਆਂ ਇਕ ਐਕਸੀਡੈਂਟ ਨਾਲ ਜ਼ਖਮੀ ਹੋ ਗਏ ਸਨ, 5-6 ਦਿਨ ਪਹਿਲਾਂ ਰਾਜ਼ੀ ਹੋ ਕੇ ਘਰ ਨੂੰ ਚਲੇ ਗਏ ਹਨ। ਉਹਨਾਂ ਨੂੰ ਆਰਾਮ ਦੀ ਅਜੇ ਵੀ ਲੋੜ ਹੈ।

## ਨਿੰਮ ਪੁਟਾਈ

ਰਾਮਸਰ ਸਰੋਵਰ ਦੇ ਪਾਸ, ਚੜ੍ਹਦੇ ਵੱਲ ਦੀਵਾਨ ਅਸਥਾਨ ਹੈ। ਰੁਖਾਂ ਦੀ ਛਾਇਆ ਹੇਠ, ਏਥੇ ਗਰਮੀਆਂ ਵਿਚ, ਥੋੜੀ ਸੰਗਤ ਹੋਵੇ ਤਾਂ ਦੀਵਾਨ ਸਜਦਾ ਹੈ। ਏਥੇ ਇਕ ਵੱਡਾ ਬੋਹੜ ਹੈ ਅਤੇ ਇਕ ਖੁਲ੍ਹੇ ਘੇਰੇ ਵਾਲੀ ਨਿੰਮ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜਵਾਨੀ ਸਮੇਂ ਦੇ ਬਿਰਛ ਹਨ। ਇਸ ਵਾਰ ਭੈਣੀ ਸਾਹਿਬ ਆਇਆਂ ਇਹ ਨਿੰਮ ਬਿਰਖ ਸੁਕਾ ਹੋਇਆ ਮਿਲਿਆ। ਮੇਰਾ ਜੀ ਕੱਲ੍ਹ ਦਾ ਹੀ ਇਸ ਨੂੰ ਉਖਾੜ ਧਰਨ ਤੇ ਕਰਦਾ ਸੀ, ਅਤੇ ਅੱਜ ਮੈਂ ਵੇਖਿਆ 5-7 ਸਿੰਘ ਇਸ ਦੇ ਦੁਆਲੇ ਹੋਏ-ਹੋਏ ਸਨ। ਜੜ੍ਹਾਂ ਉਖਾੜਨ ਲਈ ਕਹੀਆਂ-ਕੁਦਾਲੀਆਂ ਵਰਤੀਆਂ ਜਾ ਰਹੀਆਂ ਸਨ। ਜਿਸ ਨਿੰਮ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਹੋਏ ਸਨ, ਜਿਨ੍ਹੇ ਹਜ਼ਾਰਾਂ ਦਿਨ ਕਥਾ-ਕੀਰਤਨ ਕਰਦੇ ਨਾਮਧਾਰੀਆਂ ਦੇ ਗ੍ਰੋਹਾਂ ਦੇ ਗ੍ਰੋਹ ਵੇਖੇ ਹੋਣਗੇ, ਜਿਸ ਨੇ ਹਜ਼ਾਰਾਂ ਵਾਰ ਸ਼ਬਦ ਬਾਣੀ ਦੀਆਂ ਸੁਰ ਲਹਿਰਾਂ ਨਾਲ ਝੂਮਿਆਂ ਹੋਵੇਗਾ, ਅੱਜ ਵਿਚਾਰੀ ਕਾਲ-ਵਿਕਰਾਲ ਦੇ ਪੰਜੇ ਹੇਠ ਆ ਕੇ ਸੁੱਕ ਗਈ ਤੇ ਹੁਣ ਵੀ ਇਹ ਸੰਗਤ ਦੇ ਲੰਗਰ ਦੇ ਕੰਮ ਆਉਂਦੀ ਅੰਤਮ ਆਹੂਤੀ ਪਾ ਜਾਵੇਗੀ।

ਸਾਡੇ ਬਚਪਨ ਨੂੰ ਵੀ ਇਹਨਾਂ ਬਿਰਛ ਬੂਟਿਆਂ ਹੇਠ ਖੇਡਣ-ਮੱਲ੍ਹਣ ਤੇ ਰੰਗ-ਤਮਾਸ਼ੇ ਕਰਨ ਦਾ ਬੜਾ ਅਵਸਰ ਮਿਲਿਆ ਹੈ। ਹੁਣ ਵਿਚਾਰਾ ਕੱਲਾ ਬੋਹੜ ਹੀ ਰਹਿ

ਗਿਆ ਹੈ, ਗ਼ਰੀਬ, ਸਾਥੀ ਰਹਿਤ ! ਰੰਡਾ !!

## ਸੂਬਾ ਮੀਹਾਂ ਸਿੰਘ

ਸ਼੍ਰੀ ਸਤਿਗੁਰੂ ਜੀ ਨਾਲੋਂ, ਨਹਿਰੋਂ ਆ ਕੇ, ਜਦੋਂ ਮੈਂ ਵਰਨੀਆਂ ਵਾਲੇ ਬੁੰਗੇ ਵਿਚ ਗਿਆ ਤਾਂ ਅੱਗੇ ਤਰਸੇਮ ਸਿੰਘ ਵਾਲੇ ਪਿਛਲੇ ਦਫ਼ਤਰ ਲਾਗੇ, ਇਕ ਚੱਟਾਈ ਉਤੇ ਇਕਾਨਵੇਂ ਸਾਲਾ ਬਜ਼ੁਰਗ ਨੂੰ ਲੱਤਾਂ ਪਸਾਰੀ ਬੈਠਾ ਵੇਖਿਆ। ਇਹ ਵਿਛੇ ਹੋਏ ਕਪੜੇ ਤੇ ਸੀ। ਚਿੱਟੇ ਕਪੜੇ, ਧੌਲੀ ਦਾੜ੍ਹੀ, ਸਫੈਦ ਵਾਲਾਂ ਉਤੇ ਇਕ ਰੁਮਾਲ ਰੱਖ ਠੋਡੀ ਥੱਲੇ ਉਹਦੀਆਂ ਕੰਨੀਆਂ ਦੀ ਗੰਢ ਮਾਰੀ ਹੋਈ। ਇਹ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮਾਮਾ ਸੂਬਾ ਮੀਹਾਂ ਸਿੰਘ ਗੱਦਾਂ ਡੋਬ (ਗੁਰੂ ਸਰ, ਜ਼ਿਲਾ ਫੀਰੋਜ਼ਪੁਰ) ਦਾ ਜੰਮ ਪਲ, ਜਿਸ ਨੇ ਸਦਾ ਹੀ ਸ਼੍ਰੀ ਸਤਿਗੁਰੂ ਜੀ ਵਿਚ ਅਲਾਹੀ ਕੁਦਰਤਾਂ ਵੇਖੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨੰਦ ਕਾਰਜ ਸਮੇਂ ਪਿਤਾ ਅਤੇ ਭਰਾਵਾਂ ਦੀ ਮਦਦ ਵਿਚ ਤੱਤਪਰ ਰਿਹਾ।

ਕੋਈ 40–50 ਸਾਲ ਤੋਂ ਸੂਬਾ ਮੀਹਾਂ ਸਿੰਘ ਜੀ ਸ਼੍ਰੀ ਭੈਣੀ ਸਾਹਿਬ ਆ ਟਿਕੇ, ਤਦੋਂ ਤੋਂ ਏਥੇ ਹੀ ਰਹੇ। ਪਰਵਾਰ ਦੇ ਬਾਕੀ ਮੈਂਬਰ ਜੱਦੀ ਜਾਇਦਾਦ ਤੇ ਡਟੇ ਹੋਏ ਹਨ। ਇਨ੍ਹਾਂ ਨੇ ਆਪਣੇ ਹਿੱਸੇ ਦੀ ਜ਼ਮੀਨ ਵੀ ਗੁਰੂ ਕਿਆਂ ਨੂੰ ਭੇਟ ਕੀਤੀ ਹੋਈ ਹੈ। ਸਤਿਗੁਰੂ ਜੀ ਮੁਢ ਤੋਂ ਹੀ ਆਪਣੇ ਮਾਮਾ ਜੀ ਦਾ ਬੜਾ ਧਿਆਨ ਰਖਦੇ ਆਏ ਹਨ। ਸੂਬਾ ਜੀ ਗੁਰੂ ਘਰ ਵਿਚ ਹਰ ਤਰ੍ਹਾਂ ਪ੍ਰਸੰਨ ਹਨ। ਖੜਕਵੀਂ ਆਵਾਜ਼, ਕਮਜ਼ੋਰ ਨਜ਼ਰ, ਗੱਲ ਬਾਤ ਕਰਨ ਦੇ ਸ਼ੌਕੀਨ। ਅੱਜ ਮਿਲੇ ਤਾਂ ਕਹਿਣ ਲਗੇ : ਸੁਣਿਐ ਤੂੰ ਕੋਈ ਜਨਾਨੀਆਂ ਤੇ ਕਿਤਾਬ ਲਿਖੀ ਹੈ, ਮੈਨੂੰ ਦਿੱਤੀ ਈ ਨਹੀਂ, ਚੰਗਾ ਬੰਦੇਂ !

ਸਤਿਗੁਰੂ ਜੀ ਨੇ, ਅਨੇਕਾਂ ਹੋਰਨਾਂ ਅਤੇ ਮੈਂ ਖ਼ੁਦ ਸੂਬਾ ਮੀਂਹਾਂ ਸਿੰਘ ਜੀ ਤੋਂ ਸ਼ੁਧ ਗੁਰਬਾਣੀ ਪਾਠ ਸਿਖਿਆ ਹੈ। ਸੂਬਾ ਜੀ ਅਜੇ ਵੀ ਚਾਹੁੰਦੇ ਹਨ ਕਿ ਜੇ ਉਹਨਾਂ ਨੂੰ ਫਲਾਣੀ ਦੁਆਈ ਮਿਲ ਜਾਏ ਤਾਂ ਉਹ ਹੋਰ ਲੰਮੀ ਉਮਰ ਭੋਗ ਸਕਣ।

ਧਿਆਨ ਰਖਣ ਲਈ ਹੀ ਸਤਿਗੁਰਾਂ ਨੇ ਸੂਬਾ ਜੀ ਨੂੰ ਜੀਵਨ ਨਗਰੋਂ ਆਪਣੇ ਕੋਲ, ਸ਼੍ਰੀ ਭੈਣੀ ਸਾਹਿਬ ਬੁਲਾ ਲਿਆ ਹੋਇਆ ਏ।

## ਹਾਕੀ ਕੋਚ ਸ. ਬਲਦੇਵ ਸਿੰਘ

ਸ਼ਾਮ ਦੇ ਦੀਵਾਨ ਦੇ ਕਥਾ, ਸਿਮਰਨ ਅਤੇ ਕੀਰਤਨ ਪਿਛੋਂ ਠਾਕੁਰ ਦਲੀਪ ਸਿੰਘ ਜੀ, ਹਾਕੀ ਕੋਚ ਸ. ਬਲਦੇਵ ਸਿੰਘ ਨੂੰ ਨਾਲ ਲਿਆਏ। ਉਸ ਨੇ ਕੁਛ ਰਕਮ ਜੇਬ ਚੋਂ ਕੱਢ ਸ਼੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਭੇਟ ਧਰੀ। ਉੱਚਾ ਲੰਮਾ ਕੱਦ, ਲਾਲ ਪੱਗ, ਕਾਟਵੀਂ ਦਾੜ੍ਹੀ ਨੋਕਦਾਰ, ਪੈਂਟ ਬੁੱਸ਼ਰਟ ਪਹਿਰਾਵਾ। ਸਤਿਗੁਰੂ ਜੀ ਨੇ ਮੈਨੂੰ ਪਾਸ ਬੁਲਾ ਕੇ ਜਾਣ ਪਛਾਣ ਕਰਵਾਈ। ਫ਼ਰਮਾਇਆ : ਸਾਡੀ ਰੀਕੁਐਸਟ ਤੇ ਸ਼ਹਿਰੀ ਸੁਖ ਛੱਡ ਕੇ ਪਿੰਡ ਵਿਚ ਬੱਚਿਆਂ ਨੂੰ ਸਿਖਾਣ ਆ ਗਏ ਹਨ।

ਦੀਵਾਨ ਸਮਾਪਤੀ ਤੇ ਹਾਕੀ ਵਾਲੇ ਬੱਚੇ ਉੱਠ ਕੇ ਤੁਰ ਚੱਲੇ। ਸਤਿਗੁਰੂ ਜੀ ਨੇ ਮੇਰਾ ਧਿਆਨ, ਧਿਆਨ ਸਿੰਘ ਵਲ ਕਰਵਾਇਆ ਜੁ ਇਸ ਟੀਮ ਦਾ ਕਪਤਾਨ ਹੈ।

12-13 ਸਾਲ ਦਾ ਬੱਚਾ, ਮਧਰਾ ਜਿਹਾ, ਪਰ ਜਿਸ ਨੂੰ ਆਪਣੀ ਟੀਮ ਤੇ ਬੜਾ ਮਾਣ ਹੈ ਤੇ ਜੋ ਦੂਜੀਆਂ ਟੀਮਾਂ ਵਿਚ ਛੋਟਾ ਹੋਣ ਦੇ ਬਾਵਜੂਦ ਮਾਣ ਰਖਦਾ ਹੈ।

## 7 ਨਵੰਬਰ 1979, ਬੁੱਧ ਵਾਰ
## ਸ੍ਰੀ ਭੈਣੀ ਸਾਹਿਬ

ਕਿਰਤੀ ਜਗਤ ਦਾ ਤਿਉਹਾਰ। ਸੋਵੀਅਤ ਰੂਸ ਵਿਚ ਇਨਕਲਾਬ ਦਾ ਦਿਹਾੜਾ। ਦੁਨੀਆਂ ਭਰ ਵਿਚ ਅਗਾਂਹਵਧੂ ਹਲਕੇ ਇਸ ਦਿਨ ਨੂੰ ਨਵੀਆਂ ਸੰਭਾਵਨਾਵਾਂ ਵਾਲਾ ਮਿਥਦੇ ਹਨ।

### ਦਿੱਲੀਓਂ ਆਏ

ਸ੍ਰੀ ਭੈਣੀ ਸਾਹਿਬ ਵਿਖੇ ਨਿੱਤ ਵਾਂਗ, ਹਰੀ ਮੰਦਰ ਵਿਚ, ਆਸਾ ਦੀ ਵਾਰ ਦਾ ਕੀਰਤਨ ਗੁਰੂ ਕੀ ਹਜ਼ੂਰੀ ਵਿਚ ਹੋਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਸ ਸੇਠ ਤਰਲੋਕ ਸਿੰਘ, ਸ. ਹੰਸਪਾਲ ਅਤੇ ਸ. ਮਨਚੰਦਾ ਬੈਠੇ ਹੋਏ ਨਜ਼ਰ ਪਏ। ਇਹਨਾਂ ਦੀ ਕੱਲ੍ਹ ਲੋਚੇ ਵੇਲੇ ਉਡੀਕ ਸੀ। ਪਰ ਇਹ ਰਾਤੀਂ 11 ਵਜੇ ਕਾਰ ਦੁਆਰਾ ਏਥੇ ਪਹੁੰਚੇ।

### ਸ. ਸਿੱਧੂ

ਜਦੋਂ 8 ਵਜੇ ਸਤਿਗੁਰੂ ਜੀ ਕੋਠੀਓਂ ਬਾਹਰ ਆਏ ਤਾਂ ਦਿੱਲੀ ਵਾਲਿਆਂ ਅਤੇ ਮੁਕਤਸਰੀਏ ਸ. ਗੁਰਦੀਪ ਸਿੰਘ ਸਿੱਧੂ ਨਾਲ ਇਕ ਬੈਠਕ ਹੋਈ। ਇਹ ਬੈਠਕ ਸੇਠਾਂ ਵਾਲੇ ਮਕਾਨ ਅਤੇ ਮਹਾਰਾਜ ਜੀ ਵਾਲੇ ਕਮਰੇ ਵਿਚ ਹੋਈ। ਸ. ਗੁਰਦੀਪ ਸਿੰਘ ਸਿੱਧੂ ਪੰਜ ਦਿਨਾਂ ਤੋਂ ਭੈਣੀ ਸਾਹਿਬ ਆਇਆ ਹੋਇਆ ਹੈ ਅਤੇ ਗੱਲ ਕਰਨੀ ਚਾਹ ਰਿਹਾ ਹੈ ਪਰ ਕਦੇ ਮਹਾਰਾਜ ਜੀ ਕੋਲ ਸਮਾ ਨਹੀਂ ਸੀ, ਕਦੇ ਸਤਿਗੁਰੂ ਜੀ ਪਾਸ, ਦਿੱਲੀ ਵਾਲੇ ਸਲਾਹਕਾਰ ਵੀ ਜ਼ਰੂਰ ਚਾਹੀਦੇ ਸਨ। ਅੱਜ ਸਾਰਿਆਂ ਦਾ ਹੀ ਮੇਲ ਹੋ ਗਿਆ। ਕਿਸੇ ਵਡੇ ਸੌਦੇ ਦੀ ਸੰਭਾਵਨਾ ਹੈ।

### ਧਰੂ ਜੀ

9 ਵਜੇ ਜਦੋਂ ਦਿੱਲੀ ਵਾਲਿਆਂ ਸਮੇਤ ਸਤਿਗੁਰੂ ਜੀ ਪ੍ਰਸ਼ਾਦ ਛਕਣ ਲਈ ਰੋਪੜ ਨਹਿਰ ਵਾਸਤੇ ਚੱਲੇ ਤਾਂ ਇਕ ਛੀਟਕੇ, ਕੱਦੋਂ ਦਰਮਿਆਨੇ, ਗੋਰੇ-ਗੋਰੇ, ਬੱਧੀ ਦਾੜ੍ਹੀ ਵਾਲੇ 55-60 ਸਾਲ ਦੇ ਸੱਜਣ ਨੇ ਸਤਿਗੁਰੂ ਜੀ ਨੂੰ ਆ ਮੱਥਾ ਟੇਕਿਆ। ਅਜੇ ਸਤਿਗੁਰੂ ਜੀ ਆਪਣੀ ਕਾਰ ਪਾਸ ਆ ਕੇ ਖਲੋਤੇ ਹੀ ਸਨ। ਸਤਿਗੁਰੂ ਜੀ ਨੇ ਉਸ ਸੱਜਣ ਦੀ ਗੱਲ੍ਹ ਤੇ ਨਿਕੜੀ ਜਿਹੀ ਚਪੇੜ ਲਾ ਕੇ ਪਿਆਰ ਪਰਗਟ ਕੀਤਾ ਤੇ ਨਾਲ ਹੀ ਚੱਪ੍ਹਤ ਲਗਾਂਦੇ ਪੁੱਛਿਆ : ਆਖੇਂ ਤਾਂ ਇਕ ਚਪੇੜ ਲਾ ਲਵਾਂ ? ਫਿਰ ਮੁਖਾਤਿਬ ਕਰਕੇ ਬੋਲੇ : ਇਸ ਨੇ ਆਪਣੀ ਪਰਵਾਰਕ ਜ਼ਿੰਮੇਵਾਰੀ ਮੈਨੂੰ ਦੇ ਦਿੱਤੀ ਏ। ਮੈਂ ਇਹਦੀਆਂ ਕੁੜੀਆਂ ਵਿਆਹੁਣ ਦਾ ਠੇਕਾ ਲੈ ਲਿਆ ਏ। ਇਕ ਦੋ ਥਾਈਲੈਂਡ ਵਿਚ ਵਿਆਹੁਣ

ਦਾ ਜਤਨ ਕਰ ਰਿਹਾ ਹਾਂ। ਇਹਨਾਂ ਸਰਦਾਰ ਜੀ ਦਾ ਪੂਰਾ ਨਾਮ ਦਲੀਪ ਸਿੰਘ ਹੈ, ਧਰੂ ਉਪ ਨਾਮ ਹੈ। ਇਹ ਸਾਡੇ ਨਾਲ ਨਾਮਧਾਰੀ ਵਿਦਿਆਲਾ ਭੈਣੀ ਸਾਹਿਬ ਪੜ੍ਹਦੇ ਰਹੇ ਹਨ। ਜ਼ਿਲਾ ਗੁਜਰਾਂ ਵਾਲਾ, ਪਿੰਡ ਕੋਟਲੀ ਅਰੂੜਾ ਦੇ ਇਕ ਨਿਸ਼ਠਾਵਾਨ ਨਾਮਧਾਰੀ ਸੰਤ ਗੁਰਬਖ਼ਸ਼ ਸਿੰਘ ਦੇ ਛੋਟੇ ਲੜਕੇ ਹਨ। ਮੇਰੇ ਨਾਲ ਇਹਨਾਂ ਦੀ ਬਾਲ ਜੀਵਨ ਵਿਚ ਬੜੀ ਸੁਰ ਸੀ। ਯਾਦ ਨਹੀਂ ਕਦੇ ਲੜੇ ਵੀ ਹੋਵੀਏ। ਅੱਜ ਇਨ੍ਹਾਂ ਨੂੰ ਕਈ ਸਾਲਾਂ ਪਿਛੋਂ ਸਾਹਵੇਂ ਵੇਖ ਕੇ ਬਹੁਤ ਖ਼ੁਸ਼ੀ ਹੋਈ। ਸਤਿਗੁਰਾਂ ਦੀ ਚਪੇੜ ਵੀ ਇਸੇ ਮੋਹ ਦੀ ਲਖਾਇਕ ਸੀ।

## ਦੀਨ ਦਿਆਲ

8-10 ਸਾਲ ਪਹਿਲਾਂ, ਜਦੋਂ ਮੈਂ ਦੀ ਆਵਾਮੀ ਕੋ-ਆਪਰੇਟਿਵ ਪ੍ਰਿੰਟਿੰਗ ਪ੍ਰੈਸ ਜਲੰਧਰ ਦਾ ਮੈਨੇਜਰ ਸਾਂ, ਜਲੰਧਰ ਦੇ ਪ੍ਰਸਿਧ ਰਾਜਾ ਹਸਪਤਾਲ ਦੇ ਡਾ: ਐਸ. ਬੀ. ਸਿੰਘ ਨੂੰ ਆਪਣੇ ਦੰਦਾਂ ਦੀ ਕੋਈ ਤਕਲੀਫ਼ ਦੱਸਣ ਗਿਆਂ, ਮੇਰੇ ਮਿਲਣ ਗਿਆਂ ਆਪ ਨੇ ਹੀ ਇਕ ਵਚਨ ਦਿੱਤਾ ਸੀ : ਮੇਰਾ ਜੀ ਕਰਦਾ ਹੈ ਤੇਰੇ ਦਿੱਲੀ ਵਾਲੇ ਮਕਾਨ ਉੱਪਰ ਦੋ ਚਾਰ ਹੋਰ ਕਮਰੇ ਪੁਆ ਦਿਆਂ।" ਮੇਰਾ ਇਸ ਕਿਸਮ ਦਾ ਨਾ ਕੋਈ ਵਿਚਾਰ ਸੀ, ਅਤੇ ਨਾ ਹੀ ਕੋਈ ਲੋੜ ਸੀ। ਨਾ ਹੀ ਮੈਂ ਕਿਸੇ ਨੂੰ ਸਿਫਾਰਸ਼ ਪੁਆਈ ਸੀ। ਸਤਿਗੁਰਾਂ ਦਾ ਕ੍ਰਿਪਾ ਪੂਰਵਕ ਮੇਰੇ ਲਈ ਇਹ ਆਪੂੰ ਉਠਿਆ ਫੁਰਨਾ ਸੀ।

ਮੈਂ ਗੁਰੂ ਧਿਆਨ ਨੂੰ ਆਪਣੇ ਵਲ ਸਿਧਿਆਂ ਵੇਖ ਸਨਿੰਮਰ ਅਰਜ਼ ਕੀਤੀ : ਦੀਨ ਦਿਆਲ, ਅੱਜ ਤਾਂ ਮੇਰੀ ਲੋੜ ਨਹੀਂ। ਆਪ ਜੀ ਤੋਂ ਮਕਾਨ ਬਣਵਾ ਕੇ ਕਰਾਏ ਤੇ ਨਹੀਂ ਦੇਣਾ ਚਾਹੁੰਦਾ, ਜਦੋਂ ਜ਼ਰੂਰਤ ਹੋਈ ਫੇਰ ਅਰਜ਼ ਕਰ ਦਿਆਂਗਾ।

ਏਸੇ ਦਸ਼ਾ ਨੂੰ ਰੂਪਮਾਨ ਕਰਦੀ ਮੇਰੀ ਇਕ ਰੁਬਾਈ ਹੈ :

ਮੈਂ ਨਾ ਮੰਗਾਂ, ਮੰਗ ਨ ਹੋਵੇ, ਡਰ ਲਗੇ, ਕੀ ਮੰਗਾਂ ?
ਮੇਰੀ ਮੰਗ ਅਧੂਰੀ ਹੁੰਦੀ, ਤਾਂ ਹੀ, ਮੰਗਣੋਂ ਸੰਗਾਂ।
ਅਣ ਮੰਗਿਆਂ ਤੂੰ ਸਭ ਕੁਛ ਦੇਵੇਂ ਵਾਹ ਜੀ ਪ੍ਰੀਤਮ ਮੇਰੇ :
ਤੇਰੀ ਬਖ਼ਸ਼ ਸੁਰਜੀ ਵੇਖੀ, ਮੈਂ ਬਿਨ ਮੰਗੇ ਚੰਗਾਂ।

ਸਤਿਗੁਰੂ ਜੀ ਨੂੰ ਮੈਂ ਇਹ ਵੀ ਆਖਿਆ : ਆਪ ਜੀ ਦਾ ਬਚਨ ਮੈਂ ਪ੍ਰਨੋਟ ਬਣਾ ਕੇ ਜੇਬ ਵਿਚ ਪਾ ਲਿਆ ਹੈ, ਜਦੋਂ ਲੋੜ ਪਈ ਭੁਨਾ ਲਵਾਂਗਾ।

ਹੁਣ ਮੈਂ ਢਾਈ ਸਾਲ ਤੋਂ ਦਿੱਲੀ ਵਿਚ ਹਾਂ ਅਤੇ ਉਪਰ ਕਮਰਿਆਂ ਦੀ ਲੋੜ ਮਹਿਸੂਸ ਕਰਦਾ ਹਾਂ। ਅੱਜ ਸਤਿਗੁਰਾਂ ਪਾਸ ਬੇਨਤੀ ਕੀਤੀ ਤਾਂ ਪਰਵਾਨ ਹੋ ਗਈ। ਪਰ ਅਜੇ ਮੈਂ ਸਰਕਾਰੀ ਤੌਰ ਤੇ ਨਕਸ਼ੇ ਆਦਿ ਪਰਵਾਨ ਨਹੀਂ ਕਰਵਾ ਸਕਿਆ। ਮੇਰੇ ਵਾਲੇ ਪਲਾਟ ਦੇ ਅਾਧੀ ਸੰਤ ਪ੍ਰਤਾਪ ਸਿੰਘ ਮੁੱਛਲ ਸਹਿਯੋਗ ਨਹੀਂ ਸੀ ਦੇ ਰਹੇ, ਉਲਟਾ ਵਿਘਨ ਪਾਂਦੇ ਸਨ। ਉਸ ਦੇ ਰਿਸ਼ਤੇਦਾਰ ਅਤੇ ਮੇਰੇ ਸਹਿਪਾਠੀ ਸ. ਜਵਾਹਰ ਸਿੰਘ ਕਾਮੋਕੇ ਨੇ ਨਕਸ਼ੇ ਆਦਿ ਬਣਵਾਣ ਦੀ ਸਿਰਦਰਦੀ ਲੈ ਲਈ ਤਾਂ ਮੈਂ ਅੱਜ ਨਹਿਰ ਤੇ ਅਰਜ਼ ਕਰ ਦਿੱਤੀ। ਸਤਿਗੁਰਾਂ ਫ਼ਰਮਾਇਆ : ਤੁਸੀਂ ਹਰਵਿੰਦਰ ਸਿੰਘ (ਹੰਸਪਾਲ) ਨੂੰ ਸਭ ਕੁਛ ਦੱਸ ਦਿਓ, ਮੇਰੇ ਨਾਲ ਉਹ ਗੱਲ ਬਾਤ ਕਰ ਲਵੇਗਾ।

ਅਤੇ ਮੈਂ ਓਸੇ ਵੇਲੇ ਦਿੱਲੀ ਜਾਣ ਦੀ ਆਗਿਆ ਲੈ ਲਈ ਤੇ ਰਾਤੀਂ 6 ਵਜੇ ਦਿੱਲੀ ਆਪਣੇ ਘਰ ਪਹੁੰਚ ਗਿਆ ।

### 8 ਨਵੰਬਰ 1979, ਵੀਰਵਾਰ
### ਨਵੀਂ ਦਿੱਲੀ

**ਪੁਰਖ ਗੁਰੂ**

ਸ. ਹੰਸਪਾਲ ਨੂੰ ਸਤਿਗੁਰੂ ਜੀ ਨਾਲ ਹੋਈ ਗੱਲ ਬਾਤ ਦੱਸਣ ਗਿਆ ਤਾਂ ਉਨ੍ਹਾਂ ਮੈਨੂੰ ਸੰਤ ਮਿਹਰ ਸਿੰਘ ਕਾਨਪੁਰੀ ਦੀ ਪੁਸਤਕ 'ਪੁਰਖ ਗੁਰੂ' ਦਿੱਤੀ ਅਤੇ ਕਿਹਾ : ਤੁਹਾਡੀ ਭੇਟਾ ਤਾਂ ਮਿਹਰ ਸਿੰਘ ਹੁਰੀਂ ਹੀ ਲਿਖ ਕੇ ਕਰਨਗੇ, ਮੇਰੇ ਵਲੋਂ ਉਂਜ ਹੀ ਪਰਵਾਨ ਕਰੋ ।

ਇਸ ਸਾਲ ਵਿਚ ਦੇਹਧਾਰੀ ਗੁਰੂ ਦੀ ਪ੍ਰੋੜ੍ਹਤਾ ਵਿਚ ਅਮਰ ਭਾਰਤੀ ਦੀ ਪੁਸਤਕ "ਸਤਿਗੁਰ ਤਿਸ ਕਾ ਨਾਉ" ਅਤੇ ਇਹ "ਪੁਰਖ ਗੁਰੂ" ਦੋ ਅਹਿਮ ਪੁਸਤਕਾਂ ਛਪੀਆਂ ਹਨ । ਅਤੇ ਇਹ ਦੋਵੇਂ ਗੁਰੂ ਵਾਦ ਵਿਰੋਧੀ ਲੋਕਾਂ ਤੇ ਵਦਾਣੀ ਸੱਟਾਂ ਹਨ ।

### 10 ਨਵੰਬਰ 1979, ਸ਼ਨੀਵਾਰ
### ਨਵੀਂ ਦਿੱਲੀ

ਕਿਸੇ ਕਾਰਨ ਮੈਂ ਪੂਸਾ ਰੋਡ ਕੋਠੀ ਵਿਖੇ ਗਿਆ । ਸੇਠ ਤਰਲੋਕ ਸਿੰਘ ਹੈ ਨਹੀਂ ਸਨ । ਉਨ੍ਹਾਂ ਦੇ ਸਪੁਤਰ ਧਰਮ ਸਿੰਘ ਚਾਵਲਾ ਤੋਂ ਪਤਾ ਲੱਗਾ ਕਿ ਸੱਚੇ ਪਾਤਸ਼ਾਹ ਜੀ ਨੇ ਫੋਨ ਦੁਆਰਾ ਯਾਦ ਕੀਤਾ ਸੀ ਅਤੇ ਉਹ ਅੱਜ ਸਵੇਰੇ ਹੀ ਭੈਣੀ ਸਾਹਿਬ ਗਏ ਹਨ ।

**ਲੋਨ ਤਿੰਨ ਲੱਖ ਦਾ**

ਏਥੇ ਹੀ ਮੈਨੂੰ ਨੰਬਰਦਾਰ ਅਮਰ ਸਿੰਘ ਜੀਵਨ ਨਗਰ ਮਿਲਿਆ । ਪਤਾ ਲਗਾ ਕਿ ਉਹ ਆਪਣੀ ਮਾਲਿਕੀ ਹੇਠ ਜੀਵਨ ਨਗਰ ਵਿਖੇ ਇਕ ਸ਼ੈੱਲਰ (ਝੋਨਾ ਛੜਨ ਦੀ ਮਿਲ) ਲੁਆ ਰਿਹਾ ਹੈ । ਉਸ ਲਈ ਕੁਛ ਰਕਮ ਦੀ ਲੋੜ ਹੈ, ਅਤੇ ਜਦੋਂ ਅਸੀਂ ਦੂਜੀ ਵਾਰ ਮਿਲੇ ਲੰਬੜਦਾਰ ਮਨੋਰਥ ਪੂਰਾ ਕਰ ਚੁਕਾ ਸੀ ।

ਬਾਅਦ ਵਿਚ ਗੁਰਦੇਵ ਸਿੰਘ ਤੋਂ ਪਤਾ ਲਗਾ ਕਿ ਨੰਬਰਦਾਰ ਅਮਰ ਸਿੰਘ 3 ਲੱਖ ਰੁਪੈਆ ਲੈ ਗਿਆ ਹੈ । ਇਹ ਵੱਧ ਤੋਂ ਵੱਧ ਰਕਮ ਹੈ ਜੋ ਕਿਸੇ ਇਕ ਵਿਅਕਤੀ ਨੂੰ ਲੋਨ ਵਜੋਂ ਮਿਲੀ ਹੈ ।

## 11 ਨਵੰਬਰ 1979, ਐਤਵਾਰ
## ਨਵਾਂ ਦਿੱਲੀ

### ਗੁਰੂ ਨਾਨਕ ਪਰਬ ਜਲੂਸ

ਸ਼ਾਮੀਂ ਜਦੋਂ ਮੈਂ ਗੁਰਦੇਵ ਸਿੰਘ ਸਰੋਦ ਨੂੰ ਮਿਲਣ ਗਿਆ ਤਾਂ ਵੇਖਿਆ ਕਿ ਨਾਮਧਾਰੀ ਕਾਲੌਨੀ (ਰਮੇਸ਼ ਨਗਰ) ਦੁਲਹਨ ਵਾਂਗ ਬਣੀ ਸਜੀ ਫਬੀ ਹੈ। ਗੁਰੂ ਨਾਨਕ ਜਨਮ ਦਿਹਾੜਾ ਏਥੇ ਅੱਜ ਮਨਾਇਆ ਜਾ ਰਿਹਾ ਸੀ। ਰਮੇਸ਼ ਨਗਰ ਦੇ ਸਾਰੇ ਸਿੰਘ ਮਿਲ ਕੇ ਪ੍ਰਥਮ ਸਤਿਗੁਰੂ ਨੂੰ ਅਕੀਦਤ ਪੇਸ਼ ਕਰ ਰਹੇ ਸਨ। ਜਦੋਂ ਮੈਂ ਘਰੋਂ ਬਾਹਰ ਨਿਕਲਿਆ ਤਾਂ 40-50 ਨਾਮਧਾਰੀਆਂ ਦਾ ਜਥਾ ਹੱਲੇ ਦੇ ਸ਼ਬਦ ਪੜ੍ਹਦਾ ਸਫ਼ੈਦ ਬਸਤਰਾਂ ਵਿਚ ਸਜਦਾ ਅਕਾਲੀਆਂ ਦੇ ਜਲੂਸ ਦੇ ਅੱਗੇ-ਅੱਗੇ ਜਾ ਰਿਹਾ ਸੀ। ਮਗਰ ਪੀਲੀਆਂ ਪੁਸ਼ਾਕਾਂ ਵਾਲੇ ਸਿੰਘ ਕ੍ਰਿਪਾਨਾਂ ਲਿਸ਼ਕਾਂਦੇ ਪੰਜ ਪਿਆਰਿਆਂ ਦੇ ਰੂਪ ਵਿਚ ਜਾ ਰਹੇ ਸਨ। ਇਸ ਤੋਂ ਪਿਛੋਂ ਆਦਿ ਗ੍ਰੰਥ ਸਾਹਿਬ ਜੀ ਦੀ ਸਵਾਰੀ ਫੁੱਲਾਂ ਵਿਚ ਢਕੀ ਟ੍ਰਕ ਤੇ ਜਾ ਰਹੀ ਸੀ।

ਸਿੰਘ ਸਭਾ ਗੁਰਦੁਆਰਾ ਰਮੇਸ਼ ਨਗਰ ਨਾਮਧਾਰੀ ਸੰਗਤ ਦਾ ਸਹਿਯੋਗ ਦਿੰਦਾ ਲੈਂਦਾ ਰਹਿੰਦਾ ਹੈ।

## 12 ਨਵੰਬਰ 979, ਸੋਮਵਾਰ
## ਨਵੀਂ ਦਿੱਲੀ

ਰਾਤੀਂ 7.30 ਵਜੇ, ਸੰਤ ਪ੍ਰੀਤਮ ਸਿੰਘ ਬਾਲੀ ਨਗਰ ਅਤੇ ਉਨ੍ਹਾਂ ਦਾ ਵੱਡਾ ਲੜਕਾ ਸ. ਦਲਬੀਰ ਸਿੰਘ, ਆਪਣੀ ਫੈਕਟਰੀਓਂ ਆਉਂਦੇ ਹੋਏ, ਮੇਰੇ ਘਰ ਤਸ਼ਰੀਫ਼ ਲਿਆਏ। ਕਾਫ਼ੀ ਚਿਰ ਗੱਲਾਂ ਬਾਤਾਂ ਹੁੰਦੀਆਂ। ਪ੍ਰੀਤਮ ਸਿੰਘ ਹੋਰਾਂ ਦੱਸਿਆ ਕਿ ਗੁਰਪੁਰਬ ਗੁਰੂ ਨਾਨਕ ਦੇਵ ਜੀ ਦੇ ਸਮੇਂ 4.11.79 ਨੂੰ ਨਾਮਧਾਰੀ ਧਰਮਸਾਲਾ, ਨਾਮਧਾਰੀ ਕਾਲੋਨੀ ਵਿਖੇ ਆਸਾ ਦੀ ਵਾਰ ਦੇ ਕੀਰਤਨ ਅਤੇ ਵਰਨੀਆਂ ਦੀ ਸਮਾਪਤੀ ਪਿਛੋਂ ਸ. ਸੁਲੱਖਣ ਸਿੰਘ ਤ੍ਰੀ ਨਗਰ ਅਤੇ ਸ. ਫੌਜਾ ਸਿੰਘ ਨਾਮਧਾਰੀ ਕਾਲੋਨੀ ਦਾ ਸੁਆਗਤ ਸਤਿਕਾਰ ਕੀਤਾ ਗਿਆ। ਸਿਰੋ ਪਾਉ ਭੇਟ ਕੀਤੇ ਗਏ। ਸੁਆਗਤ ਸਤਿਕਾਰ ਦਾ ਕਾਰਨ ਇਹ ਸੀ ਕਿ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਹ ਚੁਣੇ ਜਾ ਕੇ ਮੈਂਬਰ ਬਣੇ ਹਨ।

### ਦਿੱਲੀ ਵਿਚ ਜਪ ਪ੍ਰਯੋਗ

ਸੰਤ ਪ੍ਰੀਤਮ ਸਿੰਘ ਨੇ ਇਹ ਵੀ ਦੱਸਿਆ ਕਿ ਸਤਿਗੁਰੂ ਜੀ ਵਲੋਂ ਨਾਮਧਾਰੀ ਸੰਗਤ ਦਿੱਲੀ ਦੇ ਨਾਂ ਹੁਕਮਨਾਮਾ ਆਇਆ ਸੀ ਕਿ ਜਿਨ੍ਹਾਂ ਸਰੀਰਾਂ ਨੇ ਜਪ ਪ੍ਰਯੋਗ ਵਿਚ ਸ਼ਾਮਲ ਹੋਣਾ ਹੋਵੇ ਉਹ 30 ਅਕਤੂਬਰ ਤੋਂ ਪਹਿਲੋਂ ਪਹਿਲੋਂ ਭੈਣੀ ਸਾਹਿਬ ਪਹੁੰਚ ਜਾਣ ਅਤੇ ਇਹ ਸੋਚ ਕੇ ਆਉਣ ਕਿ ਮਹੀਨਾ ਭਰ ਕਿਤੇ ਆਉਣ-ਜਾਣ ਦੀ ਛੁਟੀ ਨਹੀਂ ਮਿਲਣੀ। ਪਿਛੋਂ ਆਇਆਂ ਨੂੰ ਸ਼ਾਮਲ ਵੀ ਨਹੀਂ ਕਰਨਾ। ਪਰ ਜਿਹੜੇ

ਸਿੰਘ ਜਪ ਪ੍ਰਯੋਗ ਨੂੰ ਮਹੱਤਤਾ ਦਿੰਦੇ ਹਨ ਪਰ ਮਜਬੂਰੀਆਂ ਦੇ ਵੱਸ ਹਨ ਉਹ ਦਿੱਲੀ ਧਰਮਸਾਲਾ ਵਿਖੇ ਅਪਣਾ ਪ੍ਰਯੋਗ ਰਖ ਲੈਣ। ਸੋ ਹੁਣ ਧਰਮਸਾਲਾ ਵਿਚ 40 ਸਰੀਰ ਰੋਜ਼ਾਨਾ 4 ਘੰਟੇ ਨਾਮ ਸਿਮਰਨ ਕਰਦੇ ਹਨ।

ਮੰਡੀ ਹਿਮਾਚਲ ਵਾਲਿਆਂ ਨੂੰ ਵੀ ਇਹੋ ਹੁਕਮ ਹੈ।

## 13 ਨਵੰਬਰ 1979, ਮੰਗਲਵਾਰ
## ਨਵੀਂ ਦਿੱਲੀ

### ਹਾਰਮੋਨੀਅਮ ਮੇਕਰ

ਰਾਮਗੜ੍ਹ ਕਾਲੋਨੀ, ਨਜਫ਼ਗੜ ਰੋਡ, ਨਵੀਂ ਦਿੱਲੀ ਵਿਚ ਇਕ ਨਾਮਧਾਰੀ ਪਰਵਾਰ ਬੜੀ ਉਤਮ ਕਿਸਮ ਦੇ ਹਾਰਮੋਨੀਅਮ (ਵਾਜੇ) ਤਿਆਰ ਕਰਦਾ ਹੈ। ਮੇਰੇ ਪਰਵਾਰ-ਮੈਂਬਰ ਚਿਰਾਂ ਤੋਂ ਸੰਗੀਤ ਸੁਰਾਂ ਸੁਣਨ ਲਈ ਹਾਰਮੋਨੀਅਮ ਲਈ ਉਤਕੰਠਾ ਰਖਦੇ ਸਨ। ਜਿਸ ਪਰਵਾਰ ਦੀ ਮੈਂ ਗੱਲ ਕਰਦਾ ਹਾਂ ਉਸਦਾਂ ਹਰਭਜਨ ਸਿੰਘ ਸਿਤਾਰ ਨਾਲ ਮਾਮੇ-ਭਣੇਵੇਂ ਵਾਲਾ ਸੰਬੰਧ ਹੈ। ਪਿਛਲੇ ਮਹੀਨੇ ਹਰਭਜਨ ਸਿੰਘ ਅਪਣੇ ਮਾਮੇ ਵਲ ਮੈਨੂੰ ਲੈ ਗਿਆ। ਵਾਜੇ ਦੀ ਸਾਈ ਦਿੱਤੀ। ਅੱਜ ਉਹ ਵਾਜਾ ਬਣਾ ਕੇ ਸਾਡੇ ਘਰ ਲਿਆਇਆ ਹੈ। ਜਗਜੀਵਨ ਸਿੰਘ ਨੇ ਇਹ ਕਸ਼ਟ ਕੀਤਾ। ਉਂ ਵੀ 500/- ਦਾ ਮੈਨੂੰ 450/- ਵਿਚ ਦਿੱਤਾ ਗਿਆ।

ਸ. ਜਗਜੀਵਨ ਸਿੰਘ ਦੀ ਮਾਤਾ ਬੀਬੀ ਨੰਦਾਂ ਦੀ ਦੂਹਤਰੀ ਦੀ ਧੀ ਹੈ। ਬੀਬੀ ਨੰਦਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਜੇਠੀ ਪੁੱਤਰੀ ਸੀ। ਪਰਵਾਰਕ ਜਾਣਕਾਰੀ :

ਸ. ਕਰਤਾਰ ਸਿੰਘ-ਬੀਬੀ ਸੁਨਿੰਦਰ ਕੋਰ (ਬਾਬਾ ਸਰਮੁਖ ਸਿੰਘ ਮੋਨੀ ਦੀ ਪੁੱਤਰੀ)

ਲੜਕੇ : ਦਲੀਪ ਸਿੰਘ-ਪਰਮਜੀਤ ਕੋਰ। ਦੋ ਬੱਚੇ, ਪੁਤਰ ਤੇ ਪੁਤਰੀ
ਜਗਜੀਵਨ ਸਿੰਘ-ਬਿਅੰਤ ਕੋਰ
ਹਰਬੰਸ ਸਿੰਘ

ਲੜਕੀ : ਬਲਵਿੰਦਰ ਕੋਰ

### ਫਿਰ ਭੇਣੀ ਸਾਹਿਬ

ਗੁਰਦੇਵ ਸਿੰਘ ਸਰੋਦ ਤੋਂ ਪਤਾ ਲਗਾ ਕਿ ਬੀਤੀ ਰਾਤ ਫਰੰਟੀਅਰ ਮੇਲ ਤੇ ਸੇਠ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਸ. ਸੁਰਿੰਦਰ ਸਿੰਘ ਮਨਚੰਦਾ, ਭੁਪਿੰਦਰ ਸਿੰਘ ਭੁਰਜੀ ਅਤੇ ਇਨ੍ਹਾਂ ਦੇ ਨਾਲ ਦੋ ਦਿਨ ਦੇ ਦਿੱਲੀ ਠਹਿਰੇ ਹੋਏ ਮਹਾਰਾਜ ਬੀਰ ਸਿੰਘ ਜੀ ਅਤੇ ਠਾਕੁਰ ਦਲੀਪ ਸਿੰਘ ਜੀ ਗਏ ਹਨ। ਕਾਰਨ ਕੀ ਹੋਵੇ ? ਅਟਕਲਾਂ ਹਨ : ਅਜ ਕਲ ਕਿਤੇ ਸੰਜੇ ਗਾਂਧੀ ਨਾਲ ਸੇਠ ਜੀ ਦੀ ਕੋਠੀ ਬੈਠਕ ਹੋਦੀ ਹੈ ਉਸਦਾ ਵੇਰਵਾ ਦੇਣ। ਸੰਭਵ ਹੈ ਸੰਜੇ ਵਲੋਂ ਚੋਣ ਵਿਚ ਆਰਥਕ ਸਹਾਇਤਾ ਦਾ ਮਸਲਾ ਹੋਵੇ, ਜਾਂ ਕੋਈ ਹੋਰ ਗੱਲ। ਰੱਬ ਜਾਣੇ। ਉਪ੍ਰੋਕਤ ਤਿੱਕੜੀ ਦਿੱਲੀ ਵਿਚ ਸਤਿਗੁਰੂ ਜੀ ਦੀ ਸਿਆਸੀ ਸਲਾਹਕਾਰ ਹੈ। ਉਸ ਨਾਲ ਕੋਈ ਵੀ ਵਿਚਾਰ ਹੋ ਸਕਦੀ ਹੈ।

## 15 ਨਵੰਬਰ 1979, ਵੀਰਵਾਰ
## ਨਵੀਂ ਦਿੱਲੀ

ਮਾਲੂਮ ਹੋਇਆ ਹੈ ਕਿ ਰਾਤ ਦੇ ਠਾਕੁਰ ਉਦੇ ਸਿੰਘ ਜੀ ਨਾਮਧਾਰੀ ਹਾਕੀ ਟੀਮ ਜੀਵਨ ਨਗਰ ਨੂੰ ਲੈ ਕੇ ਸ਼ਿਵਾ ਜੀ ਸਟੇਡੀਅਮ ਵਿਚ ਹੁੰਦੇ ਹਾਕੀ ਖੇਡ ਮੁਕਾਬਲਿਆਂ ਵਿਚ ਭਾਗ ਲੈਣ ਲਈ ਆਏ ਹੋਏ ਹਨ।

ਪਰਸੋਂ ਰਾਤ ਦਾ "ਵਰਿਆਮ" ਸੰਪਾਦਕ ਜਗਦੀਸ਼ ਸਿੰਘ ਵੀ ਆਪਣੀ ਪਤਨੀ ਬਖਸ਼ੀਸ਼ ਨਾਲ ਦਿੱਲੀ ਆਇਆ ਹੋਇਆ ਹੈ "ਵਰਿਆਮ" ਲਈ ਛਪਦੀਆਂ ਰੰਗੀਨ ਤਸਵੀਰਾਂ ਪੰਜਾਬੀ ਪ੍ਰੈਸ ਚੋਂ ਲੈਣ ਲਈ। ਅੱਜ ਮੇਰੇ ਨਾਲ ਸੰਪਾਦਕ ਦੀ ਲੰਮਾ ਸਮਾ ਬੈਠਕ ਹੋਈ। ਉਹ ਮੇਰੀ ਪੁਰਾਣੀ ਡਾਇਰੀ ਨੂੰ ਛਾਪਣ ਦਾ ਚਾਹਵਾਨ ਹੈ।

### ਜਿਥੇ ਹਥੁ ਨ ਅਪੜੇ

ਜਦੋਂ ਮੈਂ ਸ. ਜਵਾਹਰ ਸਿੰਘ ਕਾਮੋ ਕੇ ਨੂੰ ਕਰੋਲ ਬਾਗੋਂ ਮਿਲ ਕੇ ਆ ਰਿਹਾ ਸਾਂ, ਬਸ ਫੇਲ ਹੋ ਗਈ। ਬਸ ਦੀ ਬੱਸ ਹੋ ਗਈ ਜਾਣ ਪੈਦਲ ਤੁਰਿਆ ਤਾਂ ਆਰਾਧ ਰਿਹਾ ਸਾਂ ਕੋਈ ਆਵੇ ਤੇ ਮੈਨੂੰ ਚੁੱਕ ਲੈ ਜਾਵੇ। ਤਾਂ ਹੀ ਖ਼ਬਰ ਜੁ ਸੰਤ ਪ੍ਰੀਤਮ ਸਿੰਘ-ਦਲਬੀਰ ਸਿੰਘ ਬਾਲੀ ਨਗਰ ਕਾਰ ਲੈ ਕੇ ਆ ਗਏ। ਇਕੱਠੇ ਸਫ਼ਰ ਕਰਦਿਆਂ ਕੀਰਤੀ ਨਗਰ ਇੰਡਸਟ੍ਰੀਅਲ ਏਰੀਏ ਵਿਚ ਇਕ ਕਾਰਖਾਨੇ ਦੀ ਚਿਮਨੀ ਚੋਂ ਉਠਦਾ ਧੂੰਆਂ ਵਖਾ ਕੇ ਕਹਿਣ ਲਗੇ: ਇਹ ਜਿਥੋਂ ਧੂੰਆਂ ਨਿਕਲ ਰਿਹਾ ਹੈ, ਕਦੇ ਮੇਰੀ ਫੈਕਟਰੀ ਹੁੰਦੀ ਸੀ। ਏਥੇ ਅਸੀਂ ਦੋ ਭਾਈਵਾਲ ਸਾਂ। ਮੇਰਾ ਭਾਈਵਾਲ ਸੁਭਾ ਦਾ ਖਰ੍ਹਵਾ, ਚਾਲਾਕ ਤੇ ਬੜਾ ਮੌਕਾ ਪ੍ਰਸਤ ਸੀ ਪਰ ਮੈਂ ਕਿਉਂਕਿ ਹਿਸਾਬ-ਕਿਤਾਬ ਅਤੇ ਵਿਹਾਰ ਵਲੋਂ ਸ਼ੁਧ ਸਾਂ, ਸਾਡੀ ਬਾਰਾਂ ਸਾਲ ਨਿਭ ਗਈ। ਅਸੀਂ ਰਬੜ ਦੀਆਂ ਚੱਪਲਾਂ ਬਣਾਣ ਦਾ ਕੰਮ ਕਰਦੇ ਸਾਂ।

"ਇਕ ਵੇਰ, ਜਦੋਂ ਮੇਰੇ ਭਾਈਵਾਲ ਸ਼੍ਰੀ ਮਹਿੰਦਰ ਨਾਥ ਸੋਨੀ ਦੇ ਘਰ ਦੂਜਾ ਬੱਚਾ ਹੋਣਾ ਸੀ ਤਾਂ ਉਹ ਹੋਣ ਵਿਚ ਨ ਆਵੇ। ਡਾਕਟਰਾਂ ਬੜੇ ਤਰੱਦਦ ਕੀਤੇ। ਅੰਤ ਫੈਸਲਾ ਹੋਇਆ ਕਿ ਮੇਜਰ ਉਪਰੇਸ਼ਨ ਕਰ ਕੇ ਬੱਚਾ ਪੈਦਾ ਕੀਤਾ ਜਾਵੇ। ਜੱਚਾ ਬੜੀ ਅਉਖ ਵਿਚ ਸੀ। ਘਰ ਵਾਲੇ ਤੇ ਹੋਣ ਵਾਲੇ ਬੱਚੇ ਦੀ ਮਾਂ ਉਪਰੇਸ਼ਨ ਤੋਂ ਡਰਦੇ ਸਨ।

"ਸਬੱਬ ਨਾਲ ਸਤਿਗੁਰੂ ਜੀ ਦਿੱਲੀ ਵਿਚ ਹੀ ਮੌਜੂਦ ਸਨ। ਮੈਂ ਸੋਨੀ ਸਾਹਿਬ ਨੂੰ ਕਿਹਾ: ਸਤਿਗੁਰਾਂ ਨੂੰ ਬੇਨਤੀ ਕਰ ਵੇਖੀਏ। ਉਪਰੇਸ਼ਨ ਤਾਂ ਕੱਲ੍ਹ ਹੋਣਾ ਈ ਐ। ਕਹਿੰਦੇ ਨੇ ਜਿਥੇ ਦਵਾ ਕੰਮ ਨਹੀਂ ਕਰਦੀ ਓਥੇ ਦੁਆ ਦਾ ਜਾਦੂ ਹੋ ਜਾਂਦਾ ਹੈ। ਸੋ ਅਸਾਂ ਜਾ ਕੇ ਸਤਿਗੁਰਾਂ ਨੂੰ ਅਰਜ ਕੀਤੀ: ਸੱਚੇ ਪਾਤਸ਼ਾਹ ਜੀ ਨੇ ਇਕ ਵਰਨੀ ਕਰਵਾਣ ਲਈ ਕਿਹਾ। ਵਰਨੀ ਕਰਵਾਈ ਗਈ ਅਤੇ ਬੱਚਾ ਘਾਮ ਨੂੰ ਬਿਨਾ ਨਰਸਾਂ ਦੀ ਮਦਦ ਅਤੇ ਡਾਕਟਰੀ ਸਹਾਇਤਾ ਤੋਂ ਹੋ ਗਿਆ। ਮਿ: ਸੋਨੀ ਨੇ ਸਤਿਗੁਰੂ ਜੀ ਦੀ ਜ਼ਾਹਰਾ ਬਖਸ਼ਸ਼ ਵੇਖੀ ਅਤੇ ਉਸਨੇ ਭਜਨ ਪੁਛ ਲਿਆ।

"ਕੋਈ ਡਾਕਟਰ ਯਕੀਨ ਨਹੀਂ ਕਰ ਸਕਦਾ ਕਿ ਇਹ ਬੱਚਾ ਬਿਨਾ ਉਪਰੇਸ਼ਨੋਂ ਹੋ ਸਕਦਾ ਹੈ।"

ਗੁਰਬਾਣੀ ਦਾ ਇਕ ਸ਼ਲੋਕ ਹੈ :

ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ।
ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ।

## ਜਿਥੇ ਡਾਕਟਰ ਫੇਲ

ਪ੍ਰੀਤਮ ਸਿੰਘ ਹੁਰਾਂ ਕਿਹਾ : ਹੋਰ ਲਓ, ਅਸਲੋਂ ਮੇਰੇ ਬੱਚਿਆਂ ਦੀ ਮਾਂ ਦੇ ਵੀਰ ਦੀ ਗੱਲ। ਜਥੇਦਾਰ ਗੁਰਦੀਪ ਸਿੰਘ ਨੂੰ ਤੁਸੀਂ ਜਾਣਦੇ ਈ ਓ। ਇਹ ਮੇਰਾ ਸਾਲਾ ਏ। ਇਸ ਦੇ ਘਰ ਉਲਾਦ ਨਹੀਂ ਸੀ ਹੋ ਰਹੀ। ਬੜੇ ਜਤਨ ਕੀਤੇ, ਬੜੇ ਡਾਕਟਰ ਛਡੇ ਫੜੇ। ਅੰਤ ਸਰਕਾਰੀ ਹਸਪਤਾਲ ਵਾਲਿਆਂ ਸਰਟੀਫੀਕੇਟ ਦੇ ਦਿੱਤਾ ਕਿ ਲੜਕੀ ਦੀ ਬੱਚੇ ਪੈਦਾ ਕਰਨ ਵਾਲੀ ਥਾਂ ਈ ਸੜੀ ਪਈ ਏ। ਅਤੇ ਲੜਕੇ ਵਿਚ ਜਣਨ ਸ਼ਕਤੀ ਦੇ ਹਾਰਮੋਨ ਈ ਨਹੀਂ। ਅੱਜ ਵੀ ਉਹ ਸਰਟੀਫੀਕੇਟ ਮਿਲ ਸਕਦੇ ਹਨ।

"ਫਿਰ ਅਸਾਂ ਮਿਲ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ : ਮਾਰੋ ਕੋਈ ਰੇਖ ਵਿਚ ਮੇਖ। ਸਾਡਾ ਗ੍ਰਿਸਤੀਆਂ ਦਾ ਸੰਤਾਨ ਬਿਨਾ ਮੰਦਾ ਹਾਲ ਹੁੰਦਾ ਏ। ਸਤਿਗੁਰੁ ਜੀ ਮਿਹਰ ਦੇ ਘਰ ਆਏ। ਬਚਨ ਕੀਤਾ : ਸਾਧ ਸੰਗਤ ਵਿਚੋਂ ਸਗਲ ਪਦਾਰਥ ਮਿਲ ਸਕਦੇ ਹਨ। ਅੱਜ ਅਰਦਾਸ ਕਰਵਾ ਦਿੰਦੇ ਹਾਂ। ਰਾਗੀ ਦਰਸ਼ਨ ਸਿੰਘ ਨੂੰ ਕਹਿ ਕੇ ਸਤਿਗੁਰੂ ਜੀ ਨੇ ਗੁਰਦੀਪ ਸਿੰਘ ਘਰ ਬਾਲ ਹੋਣ ਦੀ ਅਰਦਾਸ ਕਰਵਾਈ। ਮਹੀਨੇ ਪਿਛੋਂ ਆਪ ਹੀ ਮੈਨੂੰ ਫੋਨ ਕਰ ਦਿੱਤਾ ਕਿ ਕੱਲ੍ਹ ਗੁਰਦੀਪ ਸਿੰਘ ਦੇ ਘਰ ਵਾਰ ਲਗਣੀ ਹੈ, ਤਿਆਰੀ ਕਰਵਾਓ। ਅਤੇ ਜਿਨ੍ਹਾਂ ਸਤਿਗੁਰਾਂ ਪਾਸ ਕਿਸੇ ਦੇ ਘਰ ਚਰਨ ਪਾਉਣ ਲਈ ਸੌ-ਸੌ ਵਾਰ ਬੇਨਤੀ ਕਰਨੀ ਪੈਂਦੀ ਹੈ। ਉਹ ਆਪਣੇ ਆਪ ਘਰ ਆ ਗਏ। ਆਸਾ ਦੀ ਵਾਰ ਦਾ ਕੀਰਤਨ ਹੋਇਆ। ਜਲ ਪਾਣੀ ਛਕਿਆ। ਅਤੇ ਸਾਡੇ ਕਰਮ ਖੁੱਲ੍ਹ ਗਏ।

"ਓਸੇ ਸਾਲ ਗੁਰਦੀਪ ਸਿੰਘ ਦੇ ਘਰ ਇਕ ਲੜਕੇ ਨੇ ਜਨਮ ਲੈ ਲਿਆ। ਅਸੀਂ ਕਿਵੇਂ ਨ ਮੰਨੀਏ ਕਿ ਸਤਿਗੁਰੂ ਦੇ ਹੱਥ ਵੱਸ ਕੁਝ ਨਹੀਂ। ਇਹ ਬਾਲ ਬੱਚੇ ਤਾਂ ਬੋਹਲ ਵਿਚੋਂ ਦਾਣਾ ਫੜ ਕੇ ਦੇਣ ਵਾਲੀ ਗੱਲ ਹੈ।"

## ਜੋਗਾ ਸਿੰਘ ਦੀ ਚਿੱਠੀ

ਰਾਤੀਂ 10.30 ਵਜੇ ਜਦੋਂ ਮੈਂ ਘਰ ਪਹੁੰਚਾ ਤਾਂ ਇਕ ਲੰਮੀ ਸਾਰੀ ਚਿੱਠੀ ਮੇਰੇ ਬਿਸਤਰ ਤੇ ਪਈ ਸੀ। ਜੋਧ ਪੁਰ (ਰਾਜਸਥਾਨ) ਤੋਂ ਸਤਿਗੁਰੂ ਜੀ ਦੇ ਇਕ ਅਨਿੰਨ ਸੇਵਕ ਜੋਗਾ ਸਿੰਘ ਪਧਾਣੀਏ ਦੀ ਚਿੱਠੀ ਸੀ। ਉਸ ਨੇ ਕੁਛ ਮਸਾਲਾ, ਲਿਖਿਆ ਸੂ, ਕਿ ਅਖ਼ਬਾਰਾਂ ਨੂੰ ਵੀ ਭੇਜਿਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਸਾਹਿਬ ਦਾ ਜਨਮ ਦਿਨ ਇਸੇ ਮਹੀਨੇ ਦਾ ਹੈ। ਇਸ ਬਾਰੇ ਵਿਚ ਜੋ ਕੁਝ ਉਸ ਨੇ ਮੈਨੂੰ ਲਿਖ ਕੇ ਭੇਜਿਆ, ਓਸੇ ਦੇ ਸ਼ਬਦਾਂ ਵਿਚ :

(1) "ਸੰਨ 1967 ਵਿਚ ਜਦੋਂ ਮੈਂ ਬੰਗਲੋਰ ਫੌਜ ਵਿਚ ਨੌਕਰੀ ਕਰਦਾ ਸੀ, ਮੈਨੂੰ ਨਾਮਧਾਰੀ ਦਸਤਾਰ ਸਜਾਣ ਦੀ ਇਜਾਜ਼ਤ ਨਹੀਂ ਮਿਲ ਰਹੀ ਸੀ। ਪਰ ਮੈਂ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਦ੍ਰਿੜ੍ਹ ਨਿਸਚੈ ਕਰ ਰਖਿਆ ਸੀ ਕਿ ਨਾਮਧਾਰੀ ਦਸਤਾਰ ਸਜੋਣੀ ਜ਼ਰੂਰ ਹੈ। ਅਫ਼ਸਰਾਂ ਨਾਲ ਝਪਟਾਂ ਹੋ ਗਈਆਂ ਤੇ ਨੌਬਤ ਏਥੋਂ ਤਕ ਪਹੁੰਚੀ ਕਿ ਅਫ਼ਸਰਾਂ ਮੈਨੂੰ ਨੌਕਰੀ ਤੋਂ ਬਰਖ਼ਾਸਤ ਕਰਨ ਦਾ ਪ੍ਰੋਗਰਾਮ ਬਣਾ ਲਿਆ ਤੇ ਮੈਨੂੰ ਸਜ਼ਾ ਸੁਣਾਨ ਲਈ ਬੰਦੂਕ ਦੇ ਪਹਿਰੇ ਵਿਚ ਪੇਸ਼ ਕੀਤਾ ਗਿਆ। ਮੈਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਕੇ ਪੇਸ਼ ਹੋ ਗਿਆ। ਉਹਨਾਂ ਆਖਿਆ : ਤੈਨੂੰ ਛੇ ਮਹੀਨੇ ਦੀ ਕੈਦ ਹੋਵੇਗੀ ਤੇ ਨੌਕਰੀ ਤੋਂ ਬਰਖਾਸਤ ! ਮੈਂ ਕਿਹਾ : ਠੀਕ ਹੈ। ਪਰ ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ, ਉਸੇ ਵੇਲੇ ਆਪ ਨੇ ਇਕ ਦੂਜੇ ਅਫ਼ਸਰ ਨੂੰ ਸੋਝੀ ਦਿੱਤੀ। ਉਸ ਨੇ ਦੂਜਿਆਂ ਨੂੰ ਦੱਸਿਆ, ਇਸ ਨੂੰ ਜੇਲ ਤੇ ਬਰਖ਼ਾਸਤ ਕਰਨ ਨਾਲ ਅਸੀਂ ਆਪ ਵੀ ਜੇਲ ਜਾਣ ਦੇ ਭਾਗੀ ਹੋ ਜਾਵਾਂਗੇ। ਫਿਰ ਕੀ ਸੀ, ਮੈਨੂੰ ਨਾਮਧਾਰੀ ਦਸਤਾਰ ਸਜਾਣ ਦੀ ਇਜਾਜ਼ਤ ਉਹਨਾਂ ਉਸੇ ਵੇਲੇ ਦੇ ਦਿੱਤੀ। ਨਾ ਕੈਦ ਹੋਈ ਨਾ ਹੀ ਨੌਕਰੀ ਤੋਂ ਬਰਖ਼ਾਸਤ ਕੀਤਾ ਗਿਆ।

(2) ਫੌਜ ਵਿਚ ਜਾਣ ਤੋਂ ਪਹਿਲਾਂ ਮੈਂ ਦਿੱਲੀ ਵਿਚ ਪੜ੍ਹਦਾ ਸੀ। ਸਵੇਰੇ ਸਾਢੇ ਕੁ ਛੇ ਵਜੇ ਘਰੋਂ ਅਖ਼ਬਾਰ ਲੈਣ ਸੜਕ ਤੇ ਗਿਆ। ਕੀ ਵੇਖਦਾ ਹਾਂ, ਸੱਚੇ ਪਾਤਸ਼ਾਹ ਜੀ ਕਾਰ ਵਿਚ ਰਮੇਸ਼ ਨਗਰ ਵਲੋਂ ਸੇਠ ਤਰਲੋਕ ਸਿੰਘ ਦੀ ਕੋਠੀ ਵਲ ਜਾ ਰਹੇ ਹਨ। ਅਖ਼ਬਾਰ ਦੀ ਸੁਧ ਨ ਰਹੀ। ਘਰ ਆਇਆ। ਵਡੇ ਭਰਾ ਪ੍ਰੀਤਮ ਸਿੰਘ ਨੂੰ ਦੱਸਿਆ : ਸੱਚੇ ਪਾਤਸ਼ਾਹ ਜੀ ਆਏ ਹੋਏ ਹਨ ਸਾਨੂੰ ਪਤਾ ਹੀ ਨਹੀਂ ਲਗਿਆ। ਉਸੇ ਵੇਲੇ ਸਾਈਕਲਾਂ ਤੇ ਸੇਠ ਤਰਲੋਕ ਸਿੰਘ ਜੀ ਦੀ ਕੋਠੀ ਪਹੁੰਚੇ। ਸੱਚੇ ਪਾਤਸ਼ਾਹ ਜੀ ਕਮਰੇ ਵਿਚ ਕਿਸੇ ਨਾਲ ਖਾਸ ਬਚਨ ਬਿਲਾਸ ਕਰ ਰਹੇ ਸੀ ਤੇ ਪਹਿਰਾ ਲਗਾ ਸੀ ਕੋਈ ਅੰਦਰ ਨ ਆਵੇ।

ਅਸੀਂ ਬਾਹਰ ਖੜੇ ਦਰਸ਼ਨਾਂ ਲਈ ਬਹੁਤ ਉਤਾਵਲੇ ਹੋ ਰਹੇ ਸੀ। ਪਾਤਸ਼ਾਹ ਜੀ ਨੇ ਸਾਡੀ ਉਤਾਵਲੀ ਅੰਦਰੋਂ ਹੀ ਸਮਝ ਲਈ। ਇਕ ਛਿਨ ਵਿਚ ਕੀ ਵੇਖਦਾ ਹਾਂ ਸੱਚੇ ਪਾਤਸ਼ਾਹ ਜੀ ਮੇਰੇ ਭਰਾ ਦੇ ਪਿਛੇ ਖਲੋਤੇ ਹਨ ਤੇ ਮੈਨੂੰ ਇਸ਼ਾਰਾ ਕਰਕੇ ਕਹਿ ਰਹੇ ਸੀ : ਦੱਸੀਂ ਨਾ ਕਿ ਮੈਂ ਪਿਛੇ ਖੜਾ ਹਾਂ। ਅਚਾਨਕ ਮੇਰੇ ਭਰਾ ਦੀ ਨਿਗਾਹ ਪਿਛਾਂਹ ਪਈ। ਬੱਸ ਚਰਨੀਂ ਪੈ ਗਏ ਅਸੀਂ। ਅਗਲੇ ਛਿਨ ਆਪ ਜੀ ਫਿਰ ਕਮਰੇ ਵਿਚ ਬਚਨ ਬਿਲਾਸ ਕਰਦੇ ਸੁਣਾਈ ਦੇ ਰਹੇ ਸਨ।

(3) ਸੰਨ 1969 ਦੇ ਸਿਤੰਬਰ ਵਿਚ ਸ੍ਰੀ ਸਤਿਗੁਰੂ ਜੀ ਜੰਮੂ ਦਰਸ਼ਨ ਦਿੱਤੇ। ਮੈਂ ਉਥੇ ਸਾਂ। ਮੇਰੇ-ਵਿਆਹ ਦੀ ਗੱਲ ਬਾਤ ਚੱਲੀ। ਹੁਕਮ ਕੀਤਾ : ਤੂੰ ਜਲਦੀ ਛੁੱਟੀ ਲੈ ਕੇ ਸ੍ਰੀ ਭੈਣੀ ਸਾਹਿਬ ਪਹੁੰਚ ਜਾ। ਮੈਂ ਛੁੱਟੀ ਲੈ ਕੇ ਪਿੰਡ ਪਹੁੰਚਾ। ਅਜੇ ਸ੍ਰੀ ਭੈਣੀ ਸਾਹਿਬ ਜਾਣ ਦੀ ਸੋਚ ਹੀ ਰਿਹਾ ਸੀ ਕਿ ਮੇਰੇ ਫਗਵਾੜੇ ਵਾਲੇ ਭਰਾ ਕੁਲਦੀਪ ਸਿੰਘ ਆ ਗਏ। ਆਖਣ ਲਗੇ : ਸਤਿਗੁਰਾਂ ਤੈਨੂੰ ਸਵੇਰੇ ਭੈਣੀ ਸਾਹਿਬ ਸੱਦਿਆ ਹੈ। ਮੈਂ ਹੈਰਾਨ ਸਾਂ। ਸਵੇਰੇ ਸ੍ਰੀ ਭੈਣੀ ਸਾਹਿਬ ਪੁੱਜਾ। ਪਤਾ ਲਗਾ ਸੱਚੇ ਪਾਤਸ਼ਾਹ ਬੀੜ ਨੂੰ ਗਏ ਹਨ ਪਤਾ ਨਹੀਂ ਵਾਪਸ ਕਦੋਂ ਆਉਣ। ਮੈਂ ਖੜ੍ਹਾ ਦਿਲ ਵਿਚ ਸੋਚ ਰਿਹਾ ਸਾਂ

ਮੈਨੂੰ ਸੱਦ ਕੇ ਆਪ ਬੀੜ ਵਿਚ । ਇਕ ਛਿਨ ਵਿਚ ਕੀ ਵੇਖਦਾ ਹਾਂ, ਸੱਚੇ ਪਾਤਸ਼ਾਹ ਜੀ ਕਾਰ ਵਿਚ ਆ ਗਏ । ਮੈਂ ਮੱਥਾ ਟੇਕਿਆ ਚਰਨ ਪਰਸੇ ।

ਬਚਨ ਕੀਤਾ : ਆ ਗਿਆ ਹੈਂ ? ਸ੍ਰੀ ਸਤਿਗੁਰੂ ਜੀ ਅਜੇ ਕਾਰ ਵਿਚ ਹੀ ਬੈਠੇ ਸਨ, ਮੇਰੇ ਪਿਛੋਂ ਦੂਸਰੇ ਸਿੰਘ ਨੇ ਮੱਥਾ ਟੇਕਿਆ । ਜਦੋਂ ਉਸ ਨੇ ਸਿਰ ਚੁਕਿਆ ਸ੍ਰੀ ਸਤਿਗੁਰੂ ਜੀ ਸੀਟ ਤੇ ਨਹੀਂ ਸਨ । ਮੈਂ ਵੀ ਹੈਰਾਨ ਸਾਂ । ਇਕ ਛਿਨ ਪਿਛੋਂ ਸ੍ਰੀ ਸਤਿਗੁਰੂ ਜੀ ਉਸ ਸਿੱਖ ਨੂੰ ਪਿੱਠ ਵਲੋਂ ਹੋ ਕੇ, ਕੰਨ ਫੜ ਕੇ ਆਖਿਆ : ਮੈਂ ਏਧਰ ਹਾਂ ਤੇਰੇ ਪਿਛੇ ।

(4) ਜਮੀਅਤ ਸਿੰਘ ਸਪੁਤਰ ਸੁੰਦਰ ਸਿੰਘ ਵਡਾਲਾ ਜੋਹਲ (ਅੰਮ੍ਰਿਤਸਰ) ਦੇ ਕੱਟੜ ਅਕਾਲੀ ਵਿਚਾਰਾ ਦੇ ਸਨ ਪਰ ਔਲਾਦ ਦੀ ਘਾਟ ਹੋਣ ਕਾਰਨ ਹੋਲੀ ਦੇ ਮੇਲੇ ਤੇ ਬਾਬੇ ਵਡਭਾਗ ਸਿੰਘ ਦੇ ਅਸਥਾਨ ਤੇ ਚੌਕੀ ਭਰਨ ਜਾਂਦੇ ਸਨ । 1969 ਦੀ ਹੋਲੀ ਸਮੇਂ ਜਦੋਂ ਇਹ ਚੌਕੀ ਭਰਨ ਗਏ ਤਾਂ ਇਕ ਡੋਲੀ ਨੇ ਖੇਲਦੇ ਹੋਏ ਆਖਿਆ : ਜਮੀਤ ਸਿੰਹਾਂ ! ਤੈਨੂੰ ਬੱਚਾ ਮਿਲ ਜਾਵੇਗਾ, ਮੀਟ ਸ਼ਰਾਬ ਤਿਆਗ ਦੇ, ਸਮੇਂ ਦੇ ਸਤਿਗੁਰੂ ਦੇ ਚਰਨੀਂ ਲਗ । ਇਹਨਾਂ ਮੀਟ ਸ਼ਰਾਬ ਛਡ ਦਿੱਤਾ । ਹੁਣ ਸੀ ਸਮੇਂ ਦੇ ਸਤਿਗੁਰੂ ਦੇ ਚਰਨੀਂ ਲਗਣ ਵਾਲਾ ਕੰਮ ਬਾਕੀ । ਸਤੰਬਰ 1969 ਵਿਚ ਜਦੋਂ ਸੱਚੇ ਪਾਤਸ਼ਾਹ ਜੀ ਜੰਮੂ ਦਰਸ਼ਨ ਦਿੱਤੇ ਤਾਂ ਜਮੀਤ ਸਿੰਘ ਜੀ ਮੇਰੇ ਨਾਲ ਚਰਨਾਂ ਵਿਚ ਜਾ ਹਾਜ਼ਰ ਹੋਏ । ਸਤਿਗੁਰਾਂ ਦਰਸ਼ਨ ਸਿੰਘ ਰਾਗੀ ਤੋਂ ਭਜਨ ਦਿਵਾ ਦਿੱਤਾ ਤੇ ਹੁਕਮ ਕੀਤਾ : ਬਾਕੀ ਮਰਿਆਦਾ ਜੋਗਾ ਸਿੰਘ ਤੋਂ ਪੁਛ ਲਈਂ । ਫੇਰ ਜਮੀਤ ਸਿੰਘ ਨੇ ਅਰਜ਼ ਕੀਤੀ : ਮੇਰੇ ਪਿੰਡ ਚਰਨ ਪਾਓ ਜੀ । ਅਰਜ਼ ਮਨਜ਼ੂਰ ਹੋ ਗਈ । ਸੱਚੇ ਪਾਤਸ਼ਾਹ ਜੀ ਉਸ ਦੇ ਘਰ ਚਰਨ ਪਾਏ । ਉਸ ਅਰਜ਼ ਕੀਤੀ : ਮੇਰੇ ਘਰ ਪੁੱਤਰ ਦੀ ਦਾਤ ਬਖਸ਼ੋ ! ਹੁਕਮ ਹੋਇਆ ਭਜਨ ਕਰਿਆ ਕਰੋ । ਤੇ ਸਾਧ ਸੰਗਤ ਵਿਚ ਅਰਦਾਸ ਵੀ ਹੋ ਗਈ । ਜਮੀਤ ਸਿੰਘ ਨੂੰ ਇਕ ਸਾਲ ਦੇ ਅੰਦਰ ਹੀ ਪੁੱਤਰ ਦੀ ਦਾਤ ਮਿਲ ਗਈ ।

(5) ਮੇਰੇ ਮਾਤਾ ਜੀ ਦੇ ਸਿਰ ਵਿਚ ਐਕਸੀਡੈਂਟ ਕਾਰਨ ਚੋਟ ਆ ਗਈ ਤੇ ਦਿਮਾਗ਼ ਵਿਚ ਕਦੇ ਕਦੇ ਨੁਕਸ ਪ੍ਰਤੀਤ ਹੋਣ ਲਗਾ । ਫਿਰ ਉਹਨਾਂ ਦੀ ਅੱਖ ਦਾ ਉਪਰੇਸ਼ਨ ਹੋਇਆ ਤਾਂ ਨਿਗਾਹ ਠੀਕ ਨਾ ਬਣੀ । 28 ਨਵੰਬਰ 1978 ਨੂੰ ਸਾਡੇ ਪਿੰਡ ਗੜ੍ਹ ਪਧਾਣੇ (ਜਲੰਧਰ) ਸ੍ਰੀ ਸਤਿਗੁਰੂ ਜੀ ਦਰਸ਼ਨ ਦਿੱਤੇ ।

ਜਦੋਂ ਸਾਡੇ ਘਰ ਚਰਨ ਪਾਏ ਤਾਂ ਵਡੇ ਭਾਈ ਪ੍ਰੀਤਮ ਸਿੰਘ ਨੇ ਮਾਤਾ ਜੀ ਬਾਰੇ ਅਰਜ਼ ਕੀਤੀ । ਸਤਿਗੁਰੂ ਜੀ ਨੇ ਮਾਤਾ ਜੀ ਨੂੰ ਹੁਕਮ ਲਾਇਆ : ਦੋ ਮਾਲਾ ਭਜਨ ਦੀਆਂ ਰੋਜ਼ ਕਰਿਆ ਕਰੋ । ਮਾਤਾ ਜੀ ਅਰਜ਼ ਕੀਤੀ : ਮੈਥੋਂ ਇਤਨਾ ਭਜਨ ਨਹੀਂ ਹੋਣਾ । ਮੇਰੇ ਭਰਾਤਾ ਫਿਰ ਅਰਜ਼ ਕੀਤੀ : ਇਹਨਾਂ ਦੀਆਂ ਮਾਲਾਂ ਆਪਣੇ ਜ਼ਿੰਮੇ ਲੈਂਦਾ ਹਾਂ, ਆਪ ਜੀ ਕਿਰਪਾ ਕਰੋ ।

ਬਸ ਫਿਰ ਕੀ ਸੀ, ਪਾਤਸ਼ਾਹ ਜੀ ਨੇ ਕਿਰਪਾ ਕੀਤੀ, ਦੋਵੇਂ ਦੁਖ ਦੂਰ ਹੋ ਗਏ ਹਨ । ਮਾਤਾ ਜੀ ਗੁਣ ਗਾਂਦੇ ਥਕਦੇ ਨਹੀਂ ।

(6) 13-14 ਜੂਨ 1978 ਨੂੰ ਸੱਚੇ ਪਾਤਸ਼ਾਹ ਜੀ ਜੋਧ ਪੁਰ ਦਰਸ਼ਨ ਦਿੱਤੇ । ਜਦੋਂ ਘਰੀਂ ਚਰਨ ਪਾਉਣ ਗਏ, ਮੈਂ ਨਾਲ ਸੀ । ਜਗਤਾਰ ਸਿੰਘ ਗੰਗਾ ਨਗਰ

ਵਾਲਿਆਂ ਦੇ ਘਰ ਚਰਨ ਪਾਏ। ਉਹਨਾਂ ਦੀ ਸੁਪਤਨੀ ਨੂੰ ਸੱਚੇ ਪਾਤਸ਼ਾਹ ਜੀ ਨੇ, ਆਖਿਆ : ਬੀਬੀ, ਭੈਣੀ ਸਾਹਿਬ ਕਦੋਂ ਆਉਣਾ ਈ ? ਬੀਬੀ ਜੀ ਜਵਾਬ ਵਿਚ ਅਰਜ਼ ਕੀਤੀ : "ਮੈਂ ਵੀ ਹੁਣ ਭੈਣੀ ਸਾਹਿਬ ਜ਼ਰੂਰ ਆਵਾਂਗੀ" ਮੈਂ ਸਭ ਕੁਛ ਸੁਣ ਕੇ ਦਿਲ ਵਿਚ ਆਖਿਆ : ਅੰਤਰਜਾਮੀ ਜੀ ਨੇ ਸ਼ਾਇਦ ਜੋਧ ਪੁਰ ਦਾ ਦੌਰਾ ਇਸ ਦਾ ਸੰਕਲਪ ਪੂਰਾ ਕਰਨ ਲਈ ਹੀ ਕੀਤਾ ਹੈ।

(8) ਜੋਧ ਪੁਰ ਸ. ਸੁਰਿੰਦਰ ਸਿੰਘ ਦੇ ਰਿਸ਼ਤੇਦਾਰ ਜੁਗਿੰਦਰ ਸਿੰਘ ਦੇ ਘਰ ਕੁਝ ਅੜਚਨ ਸੀ : ਉਹ ਪੰਡਤ ਪਾਸ ਗਿਆ। ਪੰਡਤ ਜੀ ਨੇ ਉਸ ਨੂੰ 250/– ਦਾ ਖਰਚਾ ਦੱਸਿਆ। ਉਸ ਨੇ ਆ ਕੇ ਸੁਰਿੰਦਰ ਸਿੰਘ ਨੂੰ ਨਾਲ ਲਿਆ ਕਿ ਦੋਵੇਂ ਜਣੇ ਤਸੱਲੀ ਕਰਕੇ 250/– ਦਿੰਦੇ ਹਾਂ ਉਪਾਅ ਵਾਸਤੇ। ਦੋਵੇਂ ਜਣੇ ਸਕੂਟਰਾਂ ਤੇ ਗਏ। ਜਦੋਂ ਪੰਡਤ ਜੀ ਦੇ ਘਰ ਗਏ ਤਾਂ ਉਹ ਆਪਣੇ ਮਕਾਨ ਦੀ ਮੁਰੰਮਤ ਵਿਚ ਰੁੱਝਾ ਸੀ।

ਥੋੜੀ ਦੇਰ ਬਾਦ ਜਦੋਂ ਉਹ ਵਿਹਲਾ ਹੋ ਕੇ ਆਇਆ ਤਾਂ ਆਖਣ ਲਗਾ : ਜਦੋਂ ਤੁਸੀਂ ਆਏ ਤਾਂ ਤਿੰਨ ਸੀ, ਹੁਣ ਦੋ ਕਿਵੇਂ ? ਤੀਸਰਾ ਪੁਰਸ਼ ਕਿਥੇ ਹੈ ? ਸੁਰਿੰਦਰ ਸਿੰਘ ਜੀ ਦੱਸਿਆ : ਅਸੀਂ ਦੋਵੇਂ ਹੀ ਆਏ ਹਾਂ, ਸਾਡੇ ਨਾਲ ਹੋਰ ਕੋਈ ਨਹੀਂ। ਪੰਡਤ ਜੀ ਨੇ ਨਿਸਚੇ ਪੂਰਵਕ ਆਖਿਆ : ਤਾਂ ਫਿਰ ਤੁਹਾਨੂੰ ਪਤਾ ਨਹੀਂ। ਜਦੋਂ ਤੁਸੀਂ ਆਏ, ਤੁਹਾਡੇ ਨਾਲ ਇਕ ਸਫੇਦ ਕਪੜਿਆਂ ਵਿਚ ਮਹਾਪੁਰਸ਼ ਸੀ ਤੇ ਉਸ ਨੇ ਸੁਰਿੰਦਰ ਸਿੰਘ ਜੀ ਦੇ ਸਿਰ ਤੇ ਹਥ ਰਖਿਆ ਸੀ।

ਸੁਰਿੰਦਰ ਸਿੰਘ ਜੀ ਸਮਝ ਗਏ ਕਿ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਗ਼ੈਰ ਹੋਰ ਕੋਈ ਨਹੀਂ ਹੋ ਸਕਦਾ। ਉਹਨਾਂ ਡਾਇਰੀ ਵਿਚੋਂ ਸਤਿਗੁਰੂ ਜੀ ਦਾ ਫੋਟੋ ਵਖਾਇਆ। ਪੰਡਤ ਜੀ ਫੋਟੋ ਦੇਖ ਕੇ ਕਹਿਣ ਲਗੇ : ਇਹ ਤਾਂ ਮਹਾਨ ਹਸਤੀ ਹੈ। ਇਹ ਇਕੋ ਸਮੇਂ ਜਿੰਨੇ ਵੀ ਰੂਪ ਚਾਹੁਣ ਬਣਾ ਸਕਦੇ ਹਨ। ਤੇ ਆਪਣੇ ਸੱਜੇ ਹਥ ਦੇ ਅੰਗੂਠੇ ਨੂੰ ਕਦੇ ਹੱਥ ਨਹੀਂ ਲਾਉਣ ਦਿੰਦੇ ਹੋਣਗੇ। ਜਦ ਏਨੀ ਵਡੀ ਹਸਤੀ ਆਪ ਦੇ ਨਾਲ ਹੈ, ਫਿਰ ਮੈਂ ਕੋਈ ਉਪਾਅ ਨਹੀਂ ਦੱਸ ਸਕਦਾ। ਤੁਸੀਂ ਆਪਣੇ ਘਰੀਂ ਵਾਪਸ ਜਾਓ।"

## 16 ਨਵੰਬਰ 1979, ਸ਼ੁਕਰਵਾਰ
## ਨਵੀਂ ਦਿੱਲੀ

### ਗੋਡੇ ਦੀ ਪੀੜ

ਕੱਲ੍ਹ ਮੈਨੂੰ ਰਮੇਸ਼ ਨਗਰ ਗਿਆਂ ਸੰਤ ਗੁਰਚਰਨ ਸਿੰਘ ਮੱਲ੍ਹ ਵਾਲੀਆ ਮਿਲਿਆ। ਉਸ ਦੱਸਿਆ ਕਿ ਉਹ ਰਾਤੀਂ ਹੀ ਭੈਣੀ ਸਾਹਿਬੋਂ ਹੋ ਕੇ ਆਇਆ ਹੈ। ਸਤਿਗੁਰਾਂ ਦੀ ਸੁੱਖ ਪੁਛਣ ਤੇ ਉਸ ਦੱਸਿਆ ਕਿ ਆਪ ਜੀ ਦਾ ਸੱਜਾ ਗੋਡਾ ਦੁਖਦਾ ਹੈ ਥੋੜਾ-ਥੋੜਾ। ਕਹਿੰਦੇ ਸਨ : ਬਚਪਨ ਵਿਚ ਗੋਡੇ ਉਤੇ ਕੋਈ ਸੱਟ ਲੱਗੀ ਸੀ। ਉਸ ਦੀਆਂ ਚੁਭਕਾਂ ਸਰਦੀ ਦੇ ਆਰੰਭ ਵਿਚ ਹੀ ਸ਼ੁਰੂ ਹੋ ਗਈਆਂ ਹਨ। ਇਹਨਾਂ ਪੀੜਾਂ ਨੇ ਬਚਪਨ ਦੀਆਂ ਅਨੇਕਾਂ ਯਾਦਾਂ ਤਾਜ਼ਾ ਕਰਵਾ ਦਿੱਤੀਆਂ ਹਨ।

ਸਤਿਗੁਰੂ ਜੀ, ਇਹਨਾਂ ਦੇ ਸਾਥੀ ਪੰ: ਰਾਜਿੰਦਰ ਸਿੰਘ, ਕੁੰਦਨ ਸਿੰਘ ਨਕਈ ਅਤੇ ਹੋਰ ਅਨੇਕਾਂ ਬਚਪਨ ਵਿਚ ਕੁਸ਼ਤੀ ਲੜਿਆ ਕਰਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਨੂੰ ਹਰ ਪੱਖੋਂ ਬਲਸ਼ਾਲੀ ਬਣਾਣ ਵਾਸਤੇ ਇਕ ਅਖਾੜਾ ਬਣਵਾ ਦਿੱਤਾ ਸੀ, ਜਿਸ ਵਿਚ ਭਾਈ ਪ੍ਰੇਮ ਸਿੰਘ, ਸੂਬਾ ਗੁਰਬਖਸ਼ ਸਿੰਘ, ਭਲਵਾਨ ਕਰਤਾਰ ਸਿੰਘ ਸਿਆਹੜੀਆ ਸਾਨੂੰ ਡੰਡ ਬੈਠਕਾਂ ਕਢਵਾਦੇ ਤੇ ਕੁਸ਼ਤੀ ਦੇ ਦਾਅ ਸਿਖਲਾਂਦੇ ਸਨ। ਮੈਂ ਗ਼ਰੀਬ ਵੀ ਉਸ ਵਿਚ ਇਕ ਕੁਸ਼ਤੀਕਾਰ ਹੁੰਦਾ ਸਾਂ। ਹੁਕਮ ਅਨੁਸਾਰ ਹੀ ਮੈਂ ਅਖਾੜੇ ਵਿਚ ਜਾਂਦਾ ਸਾਂ ਉਂਜ ਮੈਂ ਇਸ ਨੂੰ ਆਪਣੇ ਲਈ ਕੋਈ ਲਾਭਕਾਰੀ ਨਹੀਂ ਸਾਂ ਮਿਥਦਾ। ਸਿੱਟਾ ਇਹ ਨਿਕਲਦਾ ਕਿ ਜਦੋਂ ਵੀ ਮੈਂ ਕਿਸੇ ਦੇ ਨਾਲ ਕੁਸ਼ਤੀ ਲਈ ਦਸਤਪੰਜਾ ਲੈਂਦਾ, ਮੈਂ ਲਗਾਉਣ ਲਈ ਦਾਅ ਸੋਚ ਰਿਹਾ ਹੁੰਦਾ, ਅਗਲਾ ਮੈਨੂੰ ਹੇਠਾਂ ਡੇਗ ਕੇ ਚਿੱਤ ਕਰ ਲੈਂਦਾ।

ਉਂਜ ਤਾਂ ਮੈਂ ਹਾਣ ਦਿਆਂ ਸਭ ਕੋਲੋਂ ਦਠਦਾ ਸਾਂ ਪਰ ਮੈਂ ਇਕ ਰਾਹ ਕੱਢ ਲਿਆ ਸਭ ਨੂੰ ਢਾਹੁਣ ਦਾ। ਰਾਹ ਸੀ ਕਵਿਤਾ ਦੁਆਰਾ ਸਭ ਨੂੰ ਚਿੱਤ ਕਰਨਾ। ਚਾਰ ਬੰਦ ਓਦੋਂ ਰਚੇ ਸਨ, ਨਮੂਨੇ ਦੇ ਤੌਰ ਤੇ ਇਕੋ ਬੰਦ ਹਾਜ਼ਰ ਹੈ। ਕਵਿਤਾ ਵਿਚ ਕੁਸ਼ਤੀਕਾਰ ਦਾ ਨਾਮ ਫੇਰ ਉਸਨੂੰ ਲਗਿਆ '......' ਦਾਅ ਹੈ। ਅਜ਼ਮਾਉਣਾ, ਸ਼ਾਇਦ ਤੁਹਾਡੀ ਵੀ ਗੱਲ ਬਣ ਜਾਇ :

ਬਚਨੇ ਨੂੰ 'ਬੰਗੜੀ' ਤੇ ਕੁੰਦਨ ਨੂੰ 'ਕੁੰਡਾ' ਲਾ ਕੇ
'ਸਖੀ' ਸੁਖਦੇਵ ਨੂੰ ਲਾ ਪਲਾਂ ਵਿਚ ਢ੍ਹਾਵਾਂਗਾ।
'ਰੂ' ਲਾ ਰਾਜਿੰਦਰ, 'ਨਮਾਜਬੰਦ' ਨਾਨਕ ਨੂੰ
'ਠਿੱਬੀ' ਠਾਕਰ ਨੂੰ 'ਘੱਸਾ' ਘੋਨੇ ਤੇ ਘਸਾਵਾਂਗਾ।
'ਮੱਛੀ ਗੋਤਾ' ਮਾਰ ਮੈਂ ਅਜੀਤ ਜਿਤ ਜਾਵਾਂਗਾ
'ਤੇਗੇ' ਵਾਲਾ ਦਾਉ ਜੋਗੇ ਉਤੇ ਅਜ਼ਮਾਵਾਂਗਾ।
ਜਿੰਨੇ ਵੀ ਮੈਦਾਨ ਵਿਚ ਆਉਣ ਭਲਵਾਨ ਮੇਰੇ
ਅੱਖ ਪਲਕਾਰੇ ਵਿਚ ਧਰਾ ਤੇ ਲਿਟਾਵਾਂਗਾ।

## ਪੱਕੀ ਨੌਕਰੀ

ਮੈਨੂੰ ਅਤੇ ਜਗਦੀਸ਼ ਸਿੰਘ ਵਰਿਆਮ ਨੂੰ ਮਿਲਦੀਆਂ ਸ਼੍ਰੀ ਗੁਰਦੇਵ ਸਿੰਘ ਸਰੋਦ ਨੇ ਇਕ ਚਿੱਠੀ ਸ਼੍ਰੀ ਰਾਮ ਸੈਂਟਰ ਦੇ ਭਾਰਤੀ ਕਲਾ ਕੇਂਦਰ ਦੇ ਪ੍ਰਬੰਧਕਾਂ ਦੀ ਵਖਾਈ ਜਿਸ ਅਨੁਸਾਰ ਇਹ ਜੁਆਨ ਸਰੋਦ ਵਾਦਕ ਪਿਛਲੇ ਮਹੀਨੇ ਤੋਂ ਏਥੇ ਸਰੋਦ ਅਧਿਆਪਕ ਦੀ ਨੌਕਰੀ ਤੇ ਤੈਨਾਤ ਕੀਤਾ ਗਿਆ ਹੈ ਅਤੇ ਹਫਤੇ ਦੇ ਤਿੰਨ ਦਿਨਾਂ ਵਿਚ ਚਾਰ-ਚਾਰ ਘੰਟੇ ਵਕਤ ਦੇਣ ਨਾਲ ਇਸ ਨੂੰ 500/- ਮਹੀਨਾ ਮਿਲ ਜਾਇਆ ਕਰੇਗਾ। ਸਤਿਗੁਰਾਂ ਵਲੋਂ ਪਹਿਲੋਂ ਹੀ, ਅਜਕਲ, 800/- ਮਹੀਨਾ ਮਿਲਦਾ ਹੈ। ਉਠਦਾ ਕਲਾਕਾਰ ਹੁਣ ਸੰਤੁਸ਼ਟਤਾ ਮਹਿਸੂਸ ਕਰਦਾ ਹੈ।

ਸਮਾਜਿਕ ਲਾਭ ਇਹ ਹੈ ਕਿ ਸ਼੍ਰੀ ਰਾਮ ਭਾਰਤੀ ਕਲਾ ਕੇਂਦਰ ਵਿਚ ਇਕ ਨਾਮਧਾਰੀ ਸੂਰਤ ਨਜ਼ਰ ਪਿਆ ਕਰੇਗੀ। ਉਸ ਨੂੰ ਸ਼ਾਗਿਰਦ ਨਵੇਂ ਨਵੇਂ ਅਤੇ ਹੋਰ

ਸੰਗੀਤਕ ਮਾਹੋਲ ਮਿਲ ਜਾਇਗਾ, ਜਿਸ ਦਾ ਲਾਭ ਇਹ ਪ੍ਰਗਤੀਸ਼ੀਲ ਯੁਵਕ ਉਠਾਏਗਾ ਹੀ। ਇਸ ਵਾਤਾਵਰਣ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਕਲਾ ਪ੍ਰਿਯਤਾ ਦਾ ਜ਼ਿਕਰ ਸੁਭਾਵਕ ਹੀ ਉਠਦਾ ਰਹੇਗਾ।

## ਧਰਮਵੀਰ ਵੀ ਤਸੱਲੀ ਵਿਚ

ਗੁਰਦੇਵ ਸਿੰਘ ਨੇ ਚਲਦੀ ਗੱਲੇ ਸਾਨੂੰ ਇਕ ਹੋਰ ਚਿੱਠੀ ਵਖਾਈ ਜਿਸ ਨੂੰ ਵਲਾਇਤ (ਯੂ.ਕੇ.) ਵਿਚੋਂ ਧਰਮਵੀਰ ਸਿੰਘ ਸਿਤਾਰਵਾਦਕ ਨੇ ਲਿਖਿਆ ਸੀ। ਉਸ ਨੇ ਦੱਸਿਆ ਸੀ ਕਿ ਵਲਾਇਤ ਵਿਚ ਭਾਵੇਂ ਕੁਝ ਕਾਰਨਾਂ ਕਰਕੇ ਅਗਲੀ ਸਟੱਡੀ ਜਾਰੀ ਰਖਣ ਦਾ ਅਵਸਰ ਨਹੀਂ ਮਿਲਿਆ (ਉਹ 3–4 ਸਾਲ ਬਾਅਦ ਮਿਲੇਗਾ।) ਪਰ ਏਥੇ ਸਿਤਾਰ ਦੇ ਪ੍ਰੋਗਰਾਮ ਬੜੇ ਮਿਲ ਰਹੇ ਹਨ। ਅਤੇ ਇਹ ਅਭਿਆਸ ਵੀ ਬੜਾ ਕਰ ਰਿਹਾ ਹੈ। ਇਸ ਤੋਂ ਬਿਨਾ ਇਹ ਇਕ ਸੰਗੀਤ ਸੰਬੰਧਤ ਸਭਾ ਵੀ ਰਜਿਸਟਰਡ ਕਰਵਾ ਰਿਹਾ ਹੈ ਜਿਸ ਕਾਰਨ ਹੋਰ ਵੀ ਭਾਰਤੀ ਸੰਗੀਤ ਕਲਾਕਾਰ ਯੂ.ਕੇ. ਵਿਚ ਆ ਸਕਿਆ ਕਰਨਗੇ। ਅਤੇ ਇਹ, ਗੁਰਦੇਵ ਸਿੰਘ ਹੁਰਾਂ ਨੂੰ ਵੀ ਬੁਲਾਏਗਾ।

ਧਰਮਵੀਰ ਸਿੰਘ ਉਸਤਾਦ ਵਲਾਇਤ ਖਾਂ ਦਾ ਗੰਡਾ ਬੰਧ ਸ਼ਾਗਿਰਦ ਹੈ। ਸਤਿਗੁਰੂ ਜੀ ਦੇ ਚਰਨਾਂ ਨਾਲ ਵੀ ਇਹਦਾ ਗਹਿਰਾ ਸੰਬੰਧ ਹੈ। ਸ. ਸੁਰਜੀਤ ਸਿੰਘ ਯੂ.ਕੇ. ਵਾਲੇ ਦਾ ਸਪੁਤਰ, ਸ. ਸੂਰਤ ਸਿੰਘ ਅੰਮ੍ਰਿਤਸਰੀ ਦਾ ਪੋਤਰਾ ਹੈ।

## ਰਾਜਨ-ਸਾਜਨ ਦੀ ਇੱਛਾ

ਗੁਰਦੇਵ ਸਿੰਘ ਸਰੋਦ ਤੋਂ ਅੱਜ ਇਹ ਜਾਣਨ ਦਾ ਮੌਕਾ ਵੀ ਮਿਲਿਆ ਕਿ ਮਿਸਰਾ ਬੰਧੂ ਸ਼੍ਰੀ ਰਾਜਨ-ਸਾਜਨ ਇਸ ਨੂੰ ਸ਼੍ਰੀ ਭੈਣੀ ਸਾਹਿਬ ਮੇਲੇ ਤੇ ਲੈ ਚਲਣ ਲਈ ਆਗ੍ਰਹਿ ਕਰ ਰਹੇ ਹਨ। ਕੁਝ ਸਮੇਂ ਤੋਂ ਉਹ ਟਾਈਟ (ਤੰਗ) ਹਨ। ਸਬਬ ਨਾਲ ਸ਼੍ਰੀ ਸਤਿਗੁਰੂ ਜੀ ਵੀ ਆਪਣੇ ਇਹਨਾਂ ਬੱਚਿਆਂ ਵਲ ਧਿਆਨ ਨਹੀਂ ਦੇ ਸਕੇ, ਇਸ ਲਈ ਉਹ ਆਪ ਜਾ ਕੇ ਦਰਸ਼ਨ ਕਰਨਾ ਤੇ ਆਪਣੀਆਂ ਪ੍ਰਾਪਤੀਆਂ ਸੁਣਾਣਾ ਚਾਹ ਰਹੇ ਹਨ। ਗੁਰਦੇਵ ਸਿੰਘ ਨੇ ਦੱਸਿਆ ਕਿ ਉਹ ਇਹਨਾਂ ਕਲਾਕਾਰਾਂ ਨੂੰ 30.11.79 ਨੂੰ ਭੈਣੀ ਸਾਹਿਬ ਮੇਲੇ ਤੇ ਲੈ ਜਾਵੇਗਾ।

## ਸ਼ਿਵਾ ਜੀ ਸਟੇਡੀਅਮ ਵਿਚ

ਨਹਿਰੂ ਮੈਮੋਰੀਅਲ ਹਾਕੀ ਟੂਰਨਾਮੈਂਟ ਦੇਸ਼ ਦਾ ਇਕ ਪ੍ਰਮੁਖ ਟੂਰਨਾਮੈਂਟ ਹੈ, ਜਿਸ ਵਿਚ ਸਾਰੇ ਭਾਰਤ ਦੀਆਂ ਸਿਖਰ ਦੀਆਂ ਟੀਮਾਂ ਭਾਗ ਲੈਂਦੀਆਂ ਹਨ। ਦਿੱਲੀ ਦੇ ਦਰਮਿਆਨ ਬਣੇ ਸ਼ਿਵਾ ਜੀ ਸਟੇਡੀਅਮ ਵਿਚ ਹਾਕੀ ਚੈਂਪੀਅਨਸ਼ਿਪ ਲਈ ਮੈਚ ਹੁੰਦੇ ਹਨ। ਅੱਜ ਵੀ ਨਾਮਧਾਰੀ ਵਿਦਿਅਕ ਜਥਾ ਭੈਣੀ ਸਾਹਿਬ ਨਾਮ ਦੀ ਟੀਮ ਦਾ ਏਥੇ ਇੰਡੀਅਨ ਏਅਰ ਫੋਰਸ ਨਾਲ ਮੈਚ ਸੀ। ਬਹੁਤਿਆਂ ਦਾ ਖ਼ਿਆਲ ਸੀ ਕਿ ਨਾਮਧਾਰੀ ਹਾਕੀ ਟੀਮ ਮੂੰਹ ਦੀ ਖਾ ਕੇ ਆਏਗੀ, ਏਅਰ ਫੋਰਸ ਟੀਮ ਦਾ ਬੜਾ ਨਾਮ ਅਤੇ ਤਜਰਬਾ ਹੈ। ਨਾਮਧਾਰੀ ਹਾਕੀ ਟੀਮ ਬਾਰੇ ਇਹ ਵੀ ਕਿਹਾ ਜਾਂਦਾ ਸੀ ਕਿ ਇਹ ਵਣ ਵਣ ਦੀ ਲੱਕੜੀ ਹੈ।

ਮੈਂ ਅਤੇ ਜਗਦੀਸ਼ ਸਿੰਘ "ਵਰਿਆਮ" ਘੰਟਾ ਭਰ ਪਹਿਲਾਂ ਹੀ ਟਿਕਟਾਂ ਲੈ ਕੇ ਸਟੇਡੀਅਮ ਵਿਚ ਪਹੁੰਚ ਗਏ। ਸਾਡੇ ਜਾਂਦਿਆਂ ਨੂੰ ਯੂਨੀਵਰਸਿਟੀ ਟੀਮ ਅਤੇ ਦਿੱਲੀ ਵਿਚਾਲੇ ਮੁਕਾਬਲਾ ਚਲ ਰਿਹਾ ਸੀ। ਯੂਨੀਵਰਸਿਟੀ ਨੇ ਮਿਲੇ ਹੋਏ ਸਮੇਂ ਵਿਚ ਦਿੱਲੀ ਨੂੰ ਸੱਤ ਗੋਲਾਂ ਤੇ ਹਰਾ ਦਿੱਤਾ।

2.30 ਵਜਦਿਆਂ ਨੂੰ ਚਿੱਟੇ ਰੁਮਾਲਾਂ ਨਾਲ ਢਕੇ ਜੂੜਿਆਂ ਵਾਲੇ ਗਿਆਰਾਂ ਜੁਆਨ ਖੇਡ ਦੇ ਮੈਦਾਨ ਵਿਚ ਆ ਗਏ। ਸੀਨੀਅਰ ਟੀਮਾਂ ਵਿਚ ਮੁਕਾਬਲੇ ਚਲ ਰਹੇ ਸਨ। ਭਾਵੇਂ ਵੱਡੇ ਸਾਰੇ ਸਟੇਡੀਅਮ ਵਿਚ ਬੜੇ ਥੋੜੇ ਲੋਕ ਹੀ ਦਰਸ਼ਕ ਸਨ, ਫਿਰ ਵੀ ਖੇਡਾਂ ਤਾਂ ਨੈਸ਼ਨਲ ਮੁਕਾਬਲੇ ਦੀਆਂ ਹੀ ਚਲ ਰਹੀਆਂ ਸਨ। ਨਾਮਧਾਰੀ ਹਾਕੀ ਟੀਮ ਨਾਲ ਸਟੇਡੀਅਮ ਵਿਚ ਹੋਰ ਵੀ ਕਾਫ਼ੀ ਨਾਮਧਾਰੀ ਦਰਸ਼ਕ ਆ ਗਏ। ਖੇਡ ਦੇ ਅੰਤ ਤਕ 50 ਤੋਂ ਵੱਧ ਨਾਮਧਾਰੀ ਗਿਣੇ ਜਾ ਸਕਦੇ ਸਨ।

ਨਾਮਧਾਰੀ ਟੀਮ ਨੇ ਨਿਤ ਵਰਤੋਂ ਦੇ ਕਪੜੇ ਲਾਹ ਚਿੱਟੀਆਂ ਬੁਨਾਇਣਾਂ ਪਾ ਲਈਆਂ। ਇਸ ਟੀਮ ਵਿਚ ਮਹਾਰਾਜ ਬੀਰ ਸਿੰਘ ਜੀ ਦੇ ਛੋਟੇ ਫ਼ਰਜ਼ੰਦ ਠਾਕੁਰ ਉਦੈ ਸਿੰਘ ਵੀ ਸਨ—ਬਾਦਾਮੀ ਰੰਗ ਦੀ ਬਾਰਡਰ ਵਾਲੀ ਖੇਡ ਬੁਨਾਇਣ ਖ਼ਾਕੀ ਜ਼ਰਾਬਾਂ ਚਿੱਟੇ ਬੂਟਾਂ ਨਾਲ। ਇਹਨਾਂ ਦੇ ਤੇੜ ਕਛਹਿਰਾ ਸੀ ਜੋ ਪੱਟਾਂ ਤਕ ਕਸਵਾਂ ਤੇ ਬੁਨਾਇਣ ਨਾਲ ਨੇਫਾ ਢੱਕਿਆਂ ਨਿੱਕਰ ਨੁਮਾ ਹੀ ਲਗਦਾ ਸੀ। ਠਾਕਰ ਜੀ ਦਾ ਇੰਜ ਮੁਕਾਬਲੇ ਵਿਚ ਸਿੱਧਾ ਭਾਗ ਲੈਣ ਦਾ ਪਹਿਲਾ ਹੀ ਅਵਸਰ ਸੀ।

ਖੇਡ ਦੇ ਆਰੰਭ ਵਿਚ ਹੀ ਮਹਾਰਾਜ ਬੀਰ ਸਿੰਘ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ ਇਹਨਾਂ ਦੀ ਪਤਨੀ ਤੇ ਪੁਤਰੀਆਂ, ਸੇਠ ਤਰਲੋਕ ਸਿੰਘ ਪਰਵਾਰ ਦੇ ਬੱਚੇ ਤੇ ਹੰਸਪਾਲ ਹਰਵਿੰਦਰ ਸਿੰਘ ਹੁਰੀਂ ਆ ਗਏ। ਰਮੇਸ਼ ਨਗਰ ਦੇ ਚੁੱਟਵੇਂ ਨਾਮਧਾਰੀ ਵੀ ਮੌਕੇ ਤੇ ਪਹੁੰਚ ਗਏ।

ਦਰਸ਼ਕ ਤੀਬਰ ਉਤਸੁਕਤਾ ਨਾਲ ਵੇਖ ਰਹੇ ਸਨ। ਵੇਖਣ ਨੂੰ ਲਗਦਾ ਸੀ ਕਿ ਏਅਰ ਫੋਰਸ ਅੱਛੇ ਜ਼ਾਬਤੇ ਤੇ ਮਿਲ ਕੇ ਖੇਡਣ ਵਾਲੀ ਟੀਮ ਸੀ। ਸਿੰਘਾਂ ਦਾ ਇਹ ਟੋਲਾ ਕੁਛ ਕੱਦਾਵਰ ਤੇ ਜਵਾਨ-ਜਵਾਨ ਤਾਂ ਜਾਪਦਾ ਸੀ ਪਰ ਪਹਿਲੇ ਪੰਦਰਾਂ ਮਿੰਟਾਂ ਵਿਚ ਇਹੋ ਜਾਪਦਾ ਰਿਹਾ ਕਿ ਇਹ ਕਦੇ ਮਿਲ ਕੇ ਨਹੀਂ ਖੇਡੇ।

## ਟੀਮ ਜਿੱਤ ਗਈ

ਮੇਰੇ ਪਾਸ ਬੈਠਾ ਜਗਦੀਸ਼ ਸਿੰਘ 'ਵਰਿਆਮ' ਇਸ ਖੇਡ ਦਾ ਚੰਗਾ ਵਾਕਫ਼ ਸੀ, ਬੱਕ ਅੱਪ! ਤਕੜੇ ਹੋਵੋ! ਸ਼ਾਬਾ ਜੁਆਨਾਂ ਦੇ! ਆਦਿ ਵੰਨਸੁਵੰਨੇ ਹੁਲਸਾਊ ਸ਼ਬਦ ਚਲਾ ਚਲਾ ਕੇ ਟੀਮ ਦੇ ਕੰਨਾਂ ਵਿਚ ਮਾਰਦਾ ਰਿਹਾ। ਰਮੇਸ਼ ਨਗਰੀਆਂ ਵੀ ਹੌਸਲਾ ਬਲੰਦੀ ਵਿਚ ਭਾਗ ਲਿਆ। ਬੜਾ ਜੰਮ ਕੇ ਲੜਿਆਂ 4.15 ਤੇ ਨਾਮਧਾਰੀ ਨਾਂ ਦੀ ਟੀਮ ਨੇ ਇਕ ਗੋਲ ਕਰ ਦਿੱਤਾ, ਦੂਜਾ ਗੋਲ 4.30 ਤੇ ਫਿਰ ਕਰ ਦਿੱਤਾ ਅਤੇ ਤੀਜਾ ਗੋਲ ਤਾਂ ਤਿੰਨ ਮਿੰਟ ਬਾਅਦ ਹੀ ਏਅਰ ਫੋਰਸ ਸਿਰ ਚਾੜ੍ਹ ਦਿੱਤਾ। ਪਹਿਲੇ ਗੋਲ ਤੋਂ ਉਤਸਾਹ ਚਮਕ ਉਠਿਆ ਸੀ। ਜਗਦੀਸ਼ ਸਿੰਘ ਦੀ ਉਤਸਾਹ ਵਰਧਕ ਸ਼ਾਬਾਸ਼ੀ ਵੱਲ ਤਾਂ ਲੋਕ ਅੱਖਾਂ ਪਾੜ-ਪਾੜ ਵੇਖ-ਸੁਣ ਰਹੇ ਸਨ।

ਠਾਕੁਰ ਉਦੇ ਸਿੰਘ ਰਾਈਟ ਹਾਫ਼ ਬੈਕ ਖੇਡ ਰਹੇ ਤੇ ਇਹਨਾਂ ਦੀ ਪਿੱਠ ਪਿੱਛੇ "4" ਨੰਬਰ ਚਿਪਕਿਆ ਹੋਇਆ ਸੀ। ਖੇਡ ਤੋਂ ਪਹਿਲਾਂ ਵੀ ਤੇ ਪਿਛੋਂ ਵੀ ਠਾਕੁਰ ਜੀ ਆਪਣੇ ਸਾਥੀਆਂ ਨਾਲ ਖ਼ੂਬ ਘੁਲੇ-ਮਿਲੇ ਰਹੇ। ਅਸਲ ਵਿਚ ਨਾਮਧਾਰੀ ਤਾਂ ਇਹੋ ਸਨ। ਦੂਜੇ ਖਿਡਾਰੀ ਤਾਂ ਪ੍ਰਤਿਪਾਲਿਤ ਸਨ। ਸਿਰਫ਼ 'ਨਾਮਧਾਰੀ ਵਿਦਿਅਕ ਜਥਾ ਭੈਣੀ ਸਾਹਿਬ' ਦਾ ਥਾਂ ਪੁਰ ਕੀਤਾ ਹੋਇਆ ਸੀ। ਜੋ ਬੱਚੇ ਅੱਜ ਕਲ੍ਹ ਜੂਨੀਅਰ ਵਿਚ ਖੇਡ ਰਹੇ ਹਨ ਇਹ ਉਹਨਾਂ ਲਈ ਕੇਵਲ ਮੰਚ ਪ੍ਰਦਾਨ ਕਰਨ ਵਾਲੇ ਸਨ।

ਇੰਜ ਜਿੱਤ ਹੋ ਜਾਣ ਨਾਲ ਨਾਮਧਾਰੀ ਖਾਸੇ ਹੁਲਸਾਏ ਹੋਏ ਘਰੀਂ ਪਹੁੰਚੇ।

## ਜੂਆ ਖੇਡਾਂ ਵਿਚ ਵੀ

ਮੈਂ ਸਟੇਡੀਅਮ ਵਿਚ ਠਾਕੁਰ ਸਮਸ਼ੇਰ ਸਿੰਘ ਜੀ ਅਤੇ ਉਹਨਾਂ ਦੇ ਪਰਵਾਰ ਨੂੰ ਮਿਲਣ ਗਿਆ ਤਾਂ ਇਕ ਖੇਡਾਂ ਦਾ ਜ਼ਿਮੇਵਾਰ ਸਰਦਾਰ ਕਹਿ ਰਿਹਾ ਸੀ : ਮੇਰੇ ਪਿਛੇ ਬੈਠੇ ਇਕ ਸੱਜਣ ਨੇ 1000/- ਖੱਟ ਲਿਆ ਏ। ਉਸ ਨੇ ਦੂਜੇ ਸਾਥੀ ਨਾਲ ਸ਼ਰਤ ਲਾਈ ਸੀ ਕਿ ਜੇ ਏਅਰ ਫੋਰਸ ਜਿੱਤ ਗਈ ਤਾਂ ਮੈਂ 250/- ਦਿਆਂਗਾ। ਉਹਦੇ ਦੂਜੇ ਸਾਥੀ ਨੇ ਕਿਹਾ ਸੀ, ਜੇ ਨਾਮਧਾਰੀ ਜਿੱਤ ਗਏ ਤਾਂ ਮੈਂ 1000/- ਦਿਆਂਗਾ। ਇਸ ਤਰ੍ਹਾਂ ਨਾਮਧਾਰੀ ਹਾਕੀ ਟੀਮ ਦੀ ਜਿੱਤ ਇਕ ਆਦਮੀ ਨੂੰ ਵਿਹਲੀ ਖੱਟੀ ਕਰਵਾ ਗਈ। ਉਹ ਤਾਂ ਵਿਹਲੇ ਲਾਭ ਦੇ ਰਾਹ ਪੈ ਗਿਆ!

### 17 ਨਵੰਬਰ 1979, ਸ਼ਨੀਵਾਰ
### ਨਵੀਂ ਦਿੱਲੀ

ਅੱਜ ਸਵੇਰ ਦੀਆਂ ਸਾਰੀਆਂ ਰੋਜ਼ਾਨਾ ਅਖ਼ਬਾਰਾਂ ਵਿਚ ਨਾਮਧਾਰੀ ਵਿਦਿਅਕ ਜਥਾ ਸ੍ਰੀ ਭੈਣੀ ਸਾਹਿਬ ਦੀ ਹਾਕੀ ਟੀਮ ਦੀ ਜਿਤ ਉਤੇ ਖਾਸੀ ਪ੍ਰਸੰਸਾ ਕੀਤੀ ਗਈ। "ਨਵ ਭਾਰਤ ਟਾਈਮਜ਼" ਦਿੱਲੀ, 17-11-79 ਦੇ ਅਠਵੇਂ ਪੇਜ ਤੇ ਦੋ ਕਾਲਮੀ ਸੁਰਖੀ ਹੀ ਪੇਸ਼ ਕਰਦਾ ਹਾਂ :

ਨਹਿਰੂ ਹਾਕੀ :
ਨਾਮਧਾਰੀ ਵਿਦਯਾਲੈ ਕੀ ਵਾਯੂ ਸੈਨਾ ਪਰ ਅਪ੍ਰਤਯਾਸ਼ਿਤ ਵਿਜੈ

## ਕਾਰਨ ਭੈਣੀ ਸਾਹਿਬ ਜਾਣ ਦਾ

ਅੱਜ ਸਵੇਰੇ ਹੰਸਪਾਲ ਘਰ ਮਿਲਣੀ ਸਮੇਂ ਮੈਂ ਉਸ ਤੋਂ ਜਾਣਨਾ ਚਾਹਿਆ ਕਿ ਹੰਸਪਾਲ ਹੁਰਾਂ ਦਾ ਮੁੜ ਏਨੀ ਜਲਦੀ ਭੈਣੀ ਸਾਹਿਬ ਜਾਣ ਦਾ ਕਾਰਨ ਕੀ ਸੀ ? ਉਸ ਨੇ ਜ਼ਰਾ ਸੰਕੋਚਦਿਆਂ ਦੱਸਿਆ : "ਮੈਂ ਤਾਂ ਭਰਤਪੁਰ ਜਾਣ ਨੂੰ ਤਿਆਰ ਸਾਂ ਪਰ ਪਹਿਲੀ ਰਾਤੇ (13-11-79) ਅਚਾਨਕ ਮਹਾਰਾਜ ਬੀਰ ਸਿੰਘ ਜੀ ਮੈਨੂੰ ਤੇ ਸੇਠ ਜੀ ਨੂੰ ਭੈਣੀ ਸਾਹਿਬ ਲੈ ਗਏ। ਮੈਂ ਸਵੇਰੇ ਸੰਜੇ ਗਾਂਧੀ ਨੂੰ ਸੇਠ ਜੀ ਦੀ ਕੋਠੀ ਵਿਚ ਲਿਆਇਆ ਸਾਂ। ਚੋਣਾਂ ਬਾਰੇ ਗੱਲ ਬਾਤ ਹੋਣੀ ਸੀ। ਸੰਜੇ ਨੇ ਕਿਹਾ ਸੀ ਕਿ ਉਹਨਾਂ ਦੀ ਜਨਮ ਮਰਨ ਦੀ ਲੜਾਈ ਹੈ। ਅਸੀਂ ਕਿਸੇ ਵੀ ਸੀਟ ਤੇ ਕਿਸੇ ਦਾ ਵੀ ਲਿਹਾਜ਼

ਨਹੀਂ ਕਰਨਾ ਚਾਹੁੰਦੇ। ਮਹਾਰਾਜ ਜੀ ਦੀ ਇੱਛਾ ਸੀ ਕਿ ਕਿਉਂਕਿ ਭਜਨ ਲਾਲ ਨੇ ਆਪਣੇ, ਮੁਖ ਮੰਤਰੀ ਹਰਿਆਣਾ, ਹੋਣ ਦੀ ਹੈਸੀਅਤ ਵਿਚ ਉਹਨਾਂ ਤੇ ਉਹਨਾਂ ਦੇ ਪਰਵਾਰ ਤੋਂ ਝੂਠੇ ਮੁਕਦਮੇ ਵਾਪਸ ਲੈ ਲਏ ਹਨ, ਇਸ ਲਈ ਸਰਸੇ ਦੀ ਸੀਟ ਤੇ ਉਸ ਦੀ ਸਪੋਰਟ ਕੀਤੀ ਜਾਵੇ ਜਦੋਂ ਕਿ ਸਤਿਗੁਰੂ ਜੀ ਦਾ ਮਤ ਹੈ ਕਿ ਅਸਾਂ ਇੰਦਰਾ ਕਾਂਗ੍ਰਸ ਦੀ ਡਟ ਕੇ ਮਦਦ ਕਰਨੀ ਹੈ। ਪਹਿਲਾਂ ਵੀ ਅਸੀਂ ਕਾਂਗ੍ਰਸ ਦੇ ਨਾਲ ਰਹੇ ਹਾਂ ਤੇ ਕੁਰਬਾਨੀਆਂ ਕੀਤੀਆਂ ਹਨ ਅਤੇ ਹੁਣ ਵੀ ਮੁਕੰਮਲ ਸੀਟਾਂ ਤੇ ਕਾਂਗ੍ਰਸ ਦੀ ਹੀ ਸਪੋਰਟ ਕਰਨੀ ਹੈ। ਸੰਜੈ ਗਾਂਧੀ ਉਂਜ ਵੀ ਇਸ ਚੋਣ ਨੂੰ ਜੀਵਨ ਮਰਨ ਦੀ ਲੜਾਈ ਦੱਸ ਰਿਹਾ ਹੈ।

"ਸ਼ਾਇਦ ਸੰਜੈ ਗਾਂਧੀ ਨਾਲ ਹੋਈ ਗੱਲ ਬਾਤ ਨੂੰ ਮਹਾਰਾਜ ਜੀ ਸਤਿਗੁਰੂ ਜੀ ਪਾਸ ਦੱਸਣੋਂ ਝਿਝਕ ਰਹੇ ਸਨ, ਇਸ ਲਈ ਉਹ ਇਹਨਾਂ ਨੂੰ ਨਾਲ ਲੈ ਗਏ।"

ਮੈਂ ਹੰਸਪਾਲ ਨੂੰ ਪੁਛਿਆ : ਸੁਰਿੰਦਰ ਸਿੰਘ ਮਨਚੰਦਾ ਨਾਲ ਨਹੀਂ ਸੀ ? ਉੱਤਰ ਮਿਲਿਆ : ਨਹੀਂ, ਉਸ ਨੂੰ ਅਸੀਂ ਅਜਿਹੀਆਂ ਗੱਲਾਂ ਵਿਚ ਪਿੱਛੇ ਹੀ ਰਖਦੇ ਹਾਂ।

## ਮਿਨੀ ਨੈਸ਼ਨਲ ਦੇ ਜੇਤੂ

ਮੈਂ ਅਤੇ 'ਵਰਿਆਮ' ਹੰਸਪਾਲ ਨਾਲ ਕਾਰ ਤੇ ਜਾ ਰਹੇ ਸਾਂ ਕਿ ਸਾਨੂੰ ਸੰਤ ਮਹਿੰਦਰ ਸਿੰਘ ਜਲੰਧਰ ਵਾਲਾ ਮਿਲਿਆ। ਉਸ ਦੱਸਿਆ : ਨਾਮਧਾਰੀ ਬੱਚਾ-ਹਾਕੀ ਪਲੇਅਰਾਂ ਦਾ ਇਕ ਜਥਾ ਜਲੰਧਰ ਗਿਆ ਹੋਇਆ ਹੈ। ਗੁਰੂ ਹਰੀ ਸਿੰਘ ਮਹਾ ਵਿਦਿਆਲਾ ਸ਼੍ਰੀ ਜੀਵਨ ਨਗਰ ਦੀ ਇਸ ਟੀਮ ਨੇ ਜੋ ਕਿ ਹਰਿਆਣਾ ਪ੍ਰਾਂਤ ਦੀ ਪ੍ਰਤੀਨਿਧਤਾ ਕਰਦੀ ਹੈ 15 ਅਤੇ 6 ਨਵੰਬਰ ਨੂੰ ਚੰਡੀਗੜ੍ਹ ਅਤੇ ਪੰਜਾਬ ਦੀਆਂ ਟੀਮਾਂ ਨੂੰ ਹਰਾ ਕੇ ਜਿਤ ਹਾਸਲ ਕੀਤੀ ਹੈ। ਕੱਲ ਮਾਰਚ ਪਾਸਟ ਸਮੇਂ, ਭਾਵੇਂ ਨਾਮਧਾਰੀ ਟੀਮ ਨੂੰ ਤੁਰਨ ਵਾਸਤੇ ਦੂਜਾ ਨੰਬਰ ਹੀ ਮਿਲਿਆ ਪਰ ਸਾਰੇ ਨਾਮਧਾਰੀ ਬੱਚਿਆਂ ਦੇ ਸਫ਼ੈਦ ਬਸਤਰ, ਤੇੜ ਕਛਹਿਰੇ ਅਤੇ ਸਿਧੀਆਂ ਦਸਤਾਰਾਂ ਦਾ ਏਨਾ ਪ੍ਰਭਾਵ ਪਿਆ ਕਿ ਜਦੋਂ ਦਰਸ਼ਕਾਂ ਸਾਹਵੇਂ ਇਹ ਟੀਮ ਆਈ, 10 ਮਿੰਟ ਤਕ ਤਾਲੀਆਂ ਨਾਲ ਇਸ ਦਾ ਸੁਆਗਤ ਕੀਤਾ ਗਿਆ।

## ਸਤਿਗੁਰੂ ਜੀ ਚੰਡੀਗੜ੍ਹ ਵਿਖੇ

ਸ. ਹੰਸਪਾਲ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਨੇ ਸ. ਐਚ. ਐਸ. ਭੱਟੀ ਦੇ ਕਿਸੇ ਫੰਕਸ਼ਨ ਤੇ 18-11-79 ਨੂੰ ਚੰਡੀਗੜ੍ਹ ਜਾਣਾ ਹੈ। ਕਾਮਰੇਡ ਜਗਜੀਤ ਸਿੰਘ ਆਨੰਦ ਮਾਸਕੋ ਚੋਂ ਆ ਕੇ, ਸਤਿਗੁਰੂ ਜੀ ਨੂੰ ਭੈਣੀ ਸਾਹਿਬ ਮਿਲਿਆ। ਨਾਲ ਉਸ ਦੀ ਪਤਨੀ ਬੀਬੀ ਉਰਮਿਲਾ ਵੀ ਸੀ। ਕਾ: ਆਨੰਦ ਨੇ ਭੱਟੀ ਵਲੋਂ ਚਲਾਈ ਜਾ ਰਹੀ ਕਿਸੇ ਸੰਸਥਾ ਦੇ ਸਮਾਗਮ ਦੀ ਪ੍ਰਧਾਨਗੀ ਲਈ ਸਤਿਗੁਰਾਂ ਨੂੰ ਬੇਨਤੀ ਕੀਤੀ ਸੀ।

ਜਗਦੀਸ਼ ਸਿੰਘ "ਵਰਿਆਮ" ਨੇ ਕੋਲੋਂ ਦੱਸਿਆ : ਭੱਟੀ ਇਸ ਵਾਰ ਯੂਥ ਕਾਂਗ੍ਰਸ ਦਾ ਮੁਹਾਲੀਓਂ ਲੋਕ ਸਭਾ ਦਾ ਕੈਂਡੀਡੇਟ ਵੀ ਬਣਿਆ ਹੈ।

## ਸਨਅਤੀ ਨੁਮਾਇਸ਼ 79

ਅੱਜ ਮੈਂ ਅਤੇ ਜਗਦੀਸ਼ ਸਿੰਘ ਨੇ ਹਾਕੀ ਮੈਚ ਦੀ ਥਾਂ ਨੋ-ਮੈਚ (ਨੁਮਾਇਸ਼) ਵੇਖਣਾ ਹੀ ਬਿਹਤਰ ਸਮਝਿਆ। ਹਿੰਦ ਦੀ ਸਨਅਤੀ ਨੁਮਾਇਸ਼ 79 ਜੋ ਕਿ ਪ੍ਰੋਡ ਗ੍ਰਾਊਂਡ ਵਿਚ ਲਗੀ ਹੋਈ ਹੈ ਤੇ ਜਿਸ ਵਿਚ 22 ਤੋਂ 30 ਵਿਦੇਸ਼ਾਂ ਨੇ ਵੀ ਭਾਗ ਲਿਆ ਹੈ ਅਤੇ ਖ਼ਾਸ ਕਰ ਚੀਨ ਦੀ ਨੁਮਾਇੰਦਗੀ ਵੀ ਹੋ ਰਹੀ ਹੈ, ਨੂੰ ਵੇਖਣ ਚਲੇ ਗਏ। 2-30 ਤੋਂ 6-00 ਤਕ ਅਸਾਂ ਉਡਦਾ ਉਡਦਾ ਜਾਇਜ਼ਾ ਲਿਆ।

ਸਾਡੇ ਦੇਸ਼ ਨੇ ਸਨਅਤੀ ਵਿਕਾਸ ਤਾਂ ਕਾਫ਼ੀ ਕਰ ਲਿਆ ਹੈ, ਪਰ ਆਰਥਕਤਾ ਸੀਮਤ ਹੱਥਾਂ ਵਿਚ ਚਲੀ ਗਈ ਹੈ। ਅਮੀਰ ਬਹੁਤ ਹੀ ਤਕੜੇ ਹੋ ਗਏ ਹਨ, ਗਰੀਬੀ ਦਾ ਘੇਰਾ ਹੋਰ ਵਸੀਹ ਹੋ ਗਿਆ ਹੈ। ਨੁਮਾਇਸ਼ ਦੀ ਸਜਾਵਟ ਬਹੁਰੰਗੀ, ਆਕਰਸ਼ਕ ਤੇ ਸੂਝ ਵਧਾਊ ਹੈ। ਪਰ ਅਸੀਂ ਕੋਈ ਮਾਅਰਕੇ ਦੀ ਚੀਜ਼ ਵੀ ਨਹੀਂ ਵੇਖ ਸਕੇ।

ਚੀਨ ਨੇ ਆਪਣੇ ਮੰਡਪ ਵਿਚ ਧੂੜ ਭਰੀਆਂ ਚੀਜ਼ਾਂ ਦੀ ਪਰਦਰਸ਼ਨੀ ਵਿਚ ਜੋ ਦਿਖਾਇਆ ਹੈ ਉਸ ਵਿਚ ਸ਼ਿਲਪ ਕਲਾ ਦਾ ਕਮਾਲ ਹੈ। ਕੁਛ ਮਸ਼ੀਨਾਂ ਵੀ ਹਨ ਤੇ ਕੱਪੜਾ ਵੀ, ਪਰ ਬਹੁਤਾ ਚੰਗਾ ਪ੍ਰਭਾਵ ਹਥ ਕਿਰਤਾਂ ਦਾ ਈ ਹੈ।

ਰੂਸ, ਪੋਲੈਂਡ, ਆਸਟਰੇਲੀਆ, ਹੰਗਰੀ ਅਤੇ ਅਰਬ ਦੇਸ਼ਾਂ ਦਾ ਤਾਂ ਛੋਟਾ ਛੋਟਾ ਵਖਾਵਾ ਹੀ ਹਾਲ ਆਫ਼ ਨੇਸ਼ਨਜ਼ ਵਿਚ ਹੈ।

ਹਾਂ, ਆਪਣੇ ਟਾਟਾ ਤੇ ਮੋਦੀ, ਗੋਆ, ਦਮਨ, ਦੇਊ ਆਦਿ ਦੀਆਂ ਮੱਲਾਂ ਮਾਰੀਆਂ ਹੌਂਸਲਾ ਵਧਾਊ ਹਨ।

## ਨਾਮਧਾਰੀ ਮੁੜ ਜੇਤੂ

ਰਾਤੀਂ 8 ਵਜੇ ਦੀਆਂ ਖਬਰਾਂ ਟੀ. ਵੀ. ਤੇ ਸੁਣੀਆਂ ਵੇਖੀਆਂ। ਦੱਸਿਆ ਗਿਆ ਕਿ ਲਖਨਊ ਅਲੈਵਨ ਨੂੰ 1-0 ਤੇ ਹਰਾ ਕੇ ਨਾਮਧਾਰੀ ਵਿਦਿਅਕ ਜਥੇ ਨੇ ਤੀਜੇ ਦੌਰ ਵਿਚ ਪਰਵੇਸ਼ ਲੈ ਲਿਆ ਹੈ। ਸ਼ਿਵਾ ਜੀ ਸਟੇਡੀਅਮ ਵਿਚ ਨਹਿਰੂ ਹਾਕੀ ਮੈਮੋਰੀਅਲ ਦੀ ਚੈਂਪੀਅਨਸ਼ਿਪ ਲਈ ਟੀਮਾਂ ਦੇ ਮੁਕਾਬਲੇ ਚਲ ਰਹੇ ਹਨ।

ਸੰਭਾਵਨਾ ਹੋ ਗਈ ਸੀ ਕਿ ਪਹਿਲੇ ਹਾਕੀ ਮੁਕਾਬਲੇ ਵਿਚ ਜਿਤ ਦੂਜੇ ਮੁਕਾਬਲੇ ਵਾਸਤੇ ਹਿੰਮਤ ਬਖਸ਼ੇ ਗੀ। ਸੋ ਲਖਨਊ ਅਲੈਵਨ ਨੂੰ ਸਾਰੇ ਖੇਡ ਸਮੇ ਵਿਚ ਇਕ ਗੋਲ ਕਰ ਲੈਣਾ, ਕਾਫ਼ੀ ਉਤਸਾਹ ਵਰਧਕ ਹੈ। ਜਦੋਂ ਕਿ ਕੁਝ ਤਕੜੇ ਖਿਡਾਰੀ ਅੱਜ ਦਿੱਲੀਓਂ ਹੀ ਚਲੇ ਗਏ ਹਨ, ਸਾਡੀ ਟੀਮ ਦੇ।

**18 ਨਵੰਬਰ 1979, ਐਤਵਾਰ**
**ਨਵੀਂ ਦਿੱਲੀ**

## ਅਖ਼ਬਾਰਾਂ ਵਿਚ

ਅੱਜ ਦੀਆਂ ਦਿੱਲੀ ਦੀਆਂ ਤਮਾਮ ਅਖ਼ਬਾਰਾਂ ਨੇ ਨਾਮਧਾਰੀ ਹਾਕੀ ਟੀਮ ਦੀ ਜਿੱਤ

ਦੀਆਂ ਮੋਟੀਆਂ ਸੁਰਖੀਆਂ ਨਾਲ ਖ਼ਬਰਾਂ ਲਾਈਆਂ। ਨਵਭਾਰਤ ਦਿੱਲੀ ਨੇ 8ਵੇਂ ਪੇਜ ਤੇ ਸੁਰਖੀ ਜਮਾਈ :

ਨਹਿਰੂ ਹਾਕੀ :

## ਕਸਟਮ ਵ ਨਾਮਧਾਰੀ ਵਿਦਿਆਲੇ ਕੀ ਟੀਮੇਂ ਤੀਸਰੇ ਚਕ੍ਰ ਮੇਂ

ਤੀਜੇ ਪੈਰੇ ਵਿਚ ਲਿਖਿਆ : ਪਹਿਲੇ ਦੌਰ ਮੇਂ ਭਾਰਤੀਅ ਵਾਯੂ ਸੇਨਾ ਪਰ ਸਨਸਨੀ-ਖ਼ੇਜ਼ ਵਿਜੈ ਪ੍ਰਾਪਤ ਕਰਨੇ ਕੇ ਬਾਦ ਨਾਮਧਾਰੀ ਵਿਦਿਅਕ ਜਥਾ ਭੈਣੀ ਸਾਹਿਬ ਨੇ ਆਜ ਲਖਨਊ ਇਕਾਦਸ਼ ਪਰ 1-0 ਸੇ ਵਿਜੈ ਪਾ ਕਰ ਤੀਸਰੇ ਚਕ੍ਰ ਮੇਂ ਪ੍ਰਵੇਸ਼ ਕੀਆ। ਤੀਸਰੇ ਚਕ੍ਰ ਮੇਂ ਨਾਮਧਾਰੀ ਵਿਦਿਆਲੈ ਟੀਮ ਕਾ ਮੁਕਾਬਲਾ ਕਲਕਤਾ ਕਸਟਮ ਸੇ ਹੋਗਾ।

ਨਾਮਧਾਰੀ ਵਿਦਿਆਲੇ ਕਾ ਖੇਲ ਪਰ ਪੂਰਨ ਦਬਦਬਾ ਰਹਾ। ਮਧਿਅਵਕਾਸ਼ ਤਕ ਗੋਲ ਪਾਨੇ ਮੇਂ ਅਸਫਲ ਰਹਨੇ ਕੇ ਬਾਦ ਰਾਈਟ ਆਊਟ ਅਮਰੀਕ ਸਿੰਘ (ਨਾਮਧਾਰੀ ਜਥਾ) ਨੇ ਦਾਈਂ ਓਰ ਸੇ ਕ੍ਰਾਸ ਦੀਆ। ਕ੍ਰਾਸ ਪਰ ਆਈ ਗੇਂਦ ਕੋ ਲਖਨਊ ਟੀਮ ਕੇ ਰਾਈਟ ਬੈਕ ਅਜੀਤ ਨੇ ਰੋਕਨਾ ਚਾਹਾ ਕਿੰਤੂ ਗੇਂਦ ਉਸ ਕੀ ਸਟਿਕ ਕੋ ਲਗਤੀ ਹੁਈ ਅਪਨੇ ਹੀ ਗੋਲ ਮੇਂ ਜਾ ਘੁਸੀ। ਇਸ ਗੋਲ ਕੀ ਬਦਤ ਕੋ ਨਾਮਧਾਰੀ ਵਿਦਿਆਲੈ ਟੀਮ ਅੰਤ ਤਕ ਬਨਾਏ ਰਖਨੇ ਮੇਂ ਸਫਲ ਰਹੀ।...

## ਸਰਬ ਜੇਤੂ

ਮੈਂ ਅਜੇ ਪੁਰਾਣੇ ਕਾਗ਼ਜ਼ਾਂ ਦੀ ਢੂੰਡ ਭਾਲ ਕਰ ਰਿਹਾ ਸਾਂ ਕਿ ਸ੍ਰੀ ਜਗਦੀਸ਼ ਸਿੰਘ ਆਫ਼ "ਵਰਿਆਮ" 1.30 ਵਜੇ ਘਰ ਆ ਗਿਆ। ਉਸ ਨੇ ਆਉਂਦੇ ਹੀ ਇਹ ਖ਼ੁਸ਼ ਖ਼ਬਰੀ ਸੁਣਾਈ ਕਿ ਜਲੰਧਰ ਵਿਚ ਮਿਨੀ ਨੈਸ਼ਨਲ ਸਪੋਰਟਸ ਵਿਚ ਭਾਗ ਲੈਣ ਲਈ ਜੋ ਸਾਡੀ, ਗੁਰੂ ਹਰੀ ਸਿੰਘ ਮਹਾ ਵਿਦਿਆਲਾ ਸ੍ਰੀ ਜੀਵਨ ਨਗਰ ਦੀ ਟੀਮ, ਹਰਿਆਣਾ ਦੀ ਪ੍ਰਤੀਨਿਧਤਾ ਕਰਨ ਗਈ ਸੀ, ਉਹ ਨੈਸ਼ਨਲ ਚੈਂਪੀਅਨ ਹੋ ਗਈ ਹੈ। ਉਸ ਨੇ ਬਿਨਾ ਕਿਸੇ ਤੋਂ ਗੋਲ ਕਰਵਾਣ ਦੇ ਆਪ 32 ਗੋਲਾਂ ਨਾਲ ਆਂਧਰਾ, ਚੰਡੀਗੜ੍ਹ, ਪੰਜਾਬ, ਤਾਮਲਨਾਡੂ ਨੂੰ ਹਾਕੀ ਵਿਚ ਹਰਾਇਆ ਹੈ। ਇੰਜ ਉਹ ਨੈਸ਼ਨਲ ਚੈਂਪੀਅਨ ਬਣ ਗਈ ਹੈ। ਵੇਰਵਾ ਇਸ ਤਰ੍ਹਾਂ ਦੱਸਿਆ ਗਿਆ : ਆਂਧਰਾ ਪ੍ਰਦੇਸ਼ ਨੂੰ 22 ਗੋਲ, ਚੰਡੀਗੜ੍ਹ ਨੂੰ 8, ਪੰਜਾਬ ਨੂੰ 1 ਅਤੇ ਤਾਮਲਨਾਡੂ ਨੂੰ 5 ਗੋਲ ਕੀਤੇ। ਅਜਿਹੀ ਜਿੱਤ ਕਦੇ ਕਿਸੇ ਨੂੰ ਨਸੀਬ ਨਹੀਂ ਹੋਈ।

ਇਹ ਕਿਰਪਾ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ ਪਰ ਧਿਆਨ ਦੇਣ ਦਾ ਸਿਹਰਾ ਠਾਕੁਰ ਦਲੀਪ ਸਿੰਘ ਜੀ ਦੇ ਸਿਰ ਜਾਂਦਾ ਹੈ। ਅੱਜ ਉਹ ਤੇ ਸਾਰਾ ਨਾਮਧਾਰੀ ਸਮਾਜ ਬੜਾ ਪ੍ਰਸੰਨ ਹੋਵੇਗਾ ਕਿਉਂਕਿ ਕੱਲ ਦੀਆਂ ਜਿਤਾਂ ਦੋਹਾਂ ਨਾਮਧਾਰੀ ਟੀਮਾਂ ਨੂੰ ਹੋਈਆਂ।

ਟਾਈਮਜ਼ ਆਫ਼ ਇੰਡੀਆ ਨੇ 12ਵੇਂ ਪੇਜ ਤੇ 'ਹਰਿਆਣਾ ਸਕੂਲ'ਜ਼ ਡਿਸਟਿੰਕਸ਼ਨ ਦੇ ਸਿਰ ਲੇਖ ਨਾਲ ਜਲੰਧਰੋਂ ਕੱਲ੍ਹ ਦੀ ਖਬਰ ਦਿੱਤੀ ਹੈ।

ਵਧੀਆ ਗੱਲ ਇਹ ਹੈ ਕਿ ਇਹ ਸਾਰੇ ਖਿਡਾਰੀ ਲੜਕੇ ਨਾਮਧਾਰੀ ਪੁਣੇ ਵਿਚ ਪੂਰੇ ਸੂਰੇ ਹਨ।

## 19 ਨਵੰਬਰ 1979, ਸੋਮਵਾਰ
## ਨਵੀਂ ਦਿੱਲੀ

### ਮੁਬਾਰਕ !

ਸ. ਹੰਸਪਾਲ ਨੇ ਸਵੇਰੇ ਮਿਲਦਿਆਂ ਹੀ ਜਲੰਧਰ ਵਿਚ ਸਾਡੀ ਟੀਮ ਦੇ ਸਰਬ ਜੇਤੂ ਹੋਣ ਦੀ ਮੈਨੂੰ ਮੁਬਾਰਕ ਦਿੱਤੀ। ਨਾਲ ਹੀ ਹਿੰਦੀ ਅੰਗਰੇਜ਼ੀ ਅਖ਼ਬਾਰਾਂ ਵਿਚ ਉਹ ਖ਼ਬਰਾਂ ਲਗੀਆਂ ਵਖਾਈਆਂ। ਗੁਰੂ ਹਰੀ ਸਿੰਘ ਮਹਾ ਵਿਦਿਆਲਾ ਜੀਵਨ ਨਗਰ ਦੇ ਜੇਤੂ ਨਾਮਧਾਰੀ ਬੱਚਿਆਂ ਤੇ ਮੁਬਾਰਕਾਂ ਦੀ ਵਰਸ਼ਾ ਹਰ ਪਾਸਿਓਂ ਹੋ ਰਹੀ ਸੀ।

ਨਾਲ ਲਗਦਿਆਂ ਹੀ ਸ. ਹੰਸਪਾਲ ਨੇ ਦੱਸਿਆ : ਜਦੋਂ ਪਹਿਲੀ ਵਾਰ ਸਾਡੀ ਟੀਮ ਨਹਿਰੂ ਮੈਮੋਰੀਅਲ ਹਾਕੀ ਟੂਰਨਾਮੈਂਟ ਵਿਚ ਸ਼ਾਮਲ ਹੋਈ ਤਾਂ ਇਸ ਬਾਰੇ ਸਤਿਗੁਰੂ ਜੀ ਤੋਂ ਆਗਿਆ ਪ੍ਰਾਪਤ ਕਰਨ ਲਈ ਛੋਟੇ ਠਾਕੁਰ ਉਦੇ ਸਿੰਘ ਜੀ ਨੇ ਮੈਨੂੰ ਆਖਿਆ ਕਿ ਮੈਂ ਆਗਿਆ ਲੈ ਕੇ ਦਿਆਂ ਤਾਕਿ ਸਾਡੀ ਟੀਮ ਹਾਕੀ ਮੁਕਾਬਲਿਆਂ ਵਿਚ ਭਾਗ ਲੈ ਸਕੇ। ਮੈਂ ਕਿਹਾ : ਤੁਸੀਂ ਆਪ ਅਰਜ਼ ਕਰ ਲਓ। ਜਾਂ ਵੱਡੇ ਠਾਕਰਾਂ ਨੂੰ ਆਖੋ। ਉਨ੍ਹਾਂ ਉੱਤਰ ਦਿੱਤਾ : ਜੇ ਸਾਡੀ ਗੱਲ ਈ ਹੁੰਦੀ ਤਾਂ ਅਸੀਂ ਅਰਜ਼ ਕਰ ਲੈਂਦੇ, ਪਰ ਇਹ ਤੁਸਾਂ ਹੀ ਕਰਨੀ ਹੈ। ਫਿਰ ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਤੁਰਤ ਪਰਵਾਨ ਕਰ ਲਈ।

ਮੈਨੂੰ ਦੱਸਿਆ ਗਿਆ ਕਿ ਅੱਜ ਭੈਣੀ ਸਾਹਿਬ ਦੀ ਟੀਮ ਦਾ ਮੁਕਾਬਲਾ ਕਲਕਤਾ ਕਸਟਮ ਨਾਲ ਹੈ। 3.30 ਵਜੇ ਇਹ ਵੀ ਸ਼ਿਵਾ ਜੀ ਸਟੇਡੀਅਮ ਵਿਚ ਜਾ ਕੇ ਜ਼ਰੂਰ ਵੇਖਿਆ ਜਾਵੇ।

### ਠਾਕੁਰ ਉਦੇ ਸਿੰਘ ਜੀ

ਮੈਂ 1.30 ਵਜੇ ਤਕ ਕੋਠੀ ਪੂਸਾ ਰੋਡ ਪਹੁੰਚ ਗਿਆ। ਠਾਕੁਰ ਉਦੇ ਸਿੰਘ ਖਿਡਾਰੀਆਂ ਵਾਲੀ ਪੁਸ਼ਾਕ ਪਾਈ ਬਾਹਰ ਜਾਣ ਨੂੰ ਤਿਆਰ ਸਨ। ਮੈਂ ਉਹਨਾਂ ਨੂੰ ਮੁਬਾਰਕਬਾਦ ਦਿੱਤੀ ਕਿ ਦੋਵੇਂ ਨਾਮਧਾਰੀ ਟੀਮਾਂ ਜੇਤੂ ਰਹੀਆਂ ਹਨ। ਅਤੇ ਉਹਨਾਂ ਦੇ ਜਲੰਧਰ ਵਿਚ ਖੇਡੇ ਨਾਮਧਾਰੀ ਬੱਚਿਆਂ ਦੀ ਟੀਮ ਬਾਰੇ ਜਾਣਨਾ ਚਾਹਿਆ।

ਉਹ ਆਪਣੇ ਖਿਡਾਰੀਆਂ ਨੂੰ ਰਮੇਸ਼ ਨਗਰ ਧਰਮਸਾਲਾ ਵਿਚੋਂ ਲਿਆਉਣ ਜਾ ਰਹੇ ਸਨ। ਮੈਨੂੰ ਵੀ ਉਨ੍ਹਾਂ ਨਾਲ ਲੈ ਲਿਆ। ਜਲੰਧਰ ਵਿਚ ਮਿਨੀ ਨੈਸ਼ਨਲ ਚੈਂਪੀਅਨ ਬਣੀ ਟੀਮ ਦੇ ਨਾਮਧਾਰੀ ਬੱਚਿਆਂ ਬਾਰੇ ਆਖਿਆ : ਉਹਨਾਂ ਮੁੰਡਿਆਂ ਦੀ ਬੜੀ ਪ੍ਰੈਕਟਿਸ ਹੈ। ਏਸ ਉਮਰ ਵਿਚ ਇਹਨਾਂ ਵਰਗਾ ਕੋਈ ਵੀ ਨਹੀਂ ਖੇਡਦਾ ਸਾਰੇ ਭਾਰਤ ਵਿਚ।

ਠਾਕਰ ਜੀ ਦੱਸਿਆ : ਹੁਣ ਤਕ ਨਾਮਧਾਰੀਆਂ ਵਿਚ ਖੇਡਾਂ ਬਾਰੇ ਕੋਈ ਦਿਲਚਸਪੀ ਨਹੀਂ ਸੀ। ਕਿਉਂਕਿ ਇਹ. ਕਾਲਜਾਂ ਵਿਚ ਹੀ ਬਹੁਤ ਘੱਟ ਜਾਂਦੇ ਹਨ। ਜੋ ਇਕਾ ਦੁਕਾ ਖੇਡਦੇ ਹਨ ਉਹ ਨਾਮਧਾਰੀਆਂ ਵਰਗੇ ਨਹੀਂ ਰਹਿ ਜਾਂਦੇ, ਦੂਜੇ ਵਾਤਾਵਰਣ ਤੋਂ ਪ੍ਰਭਾਵਤ ਹੋ ਜਾਂਦੇ ਹਨ। ਨਾਗੀ ਦਾ ਲੜਕਾ ਜੁ ਬਟਾਲੇ ਰਹਿੰਦਾ ਹੈ

ਜਿਸ ਨੂੰ ਗੁਲੂ ਗੁਲੂ ਕਰਕੇ ਕਹਿੰਦੇ ਹਨ, ਵੀ ਨਾਮਧਾਰੀਆਂ ਦਾ ਲੜਕਾ ਹੈ। ਪੰਜਾਬ ਵਿਚ ਬਹੁਤ ਵਧੀਆ ਵਾਲੀ ਬਾਲ ਖੇਡਿਆ ਹੈ। ਪੰਜਾਬ ਦੀ ਟੀਮ ਵਿਚ ਖੇਡਣਾ, ਸਮਝੋ ਭਾਰਤ ਅਰਥਾਤ ਨੈਸ਼ਨਲ ਟੀਮ ਵਿਚ ਹੀ ਖੇਡਣਾ ਹੈ। ਕਿਉਂਕਿ ਨੈਸ਼ਨਲ ਵਿਚ 5-7 ਮੁੰਡੇ ਤਾਂ ਪੰਜਾਬ ਦੇ ਹੀ ਹੁੰਦੇ ਹਨ। ਸੱਚੇ ਪਾਤਸ਼ਾਹ ਕਿਰਪਾ ਕੀਤੀ ਹੈ, ਐਤਕਾਂ ਦੀਵਾਲੀ ਅੰਮ੍ਰਿਤਸਰ ਤੇ ਉਸ ਦੀ ਪੱਗ ਸਿੱਧੀ ਕਰਵਾਈ ਹੈ।

ਮੈਂ ਠਾਕੁਰ ਜੀ ਤੋਂ ਪੁੱਛਿਆ : ਅੱਜ ਸਾਡੀ ਟੀਮ ਦਾ ਕਲਕੱਤਾ ਕਸਟਮ ਨਾਲ ਮੈਂਚ ਹੈ। ਸੰਭਾਵਨਾਵਾਂ ? ਠਾਕੁਰ ਜੀ ਬੋਲੇ : ਸੰਭਾਵਨਾਵਾਂ ਠੀਕ ਹਨ। ਸਤਿਗੁਰਾਂ ਦੀ ਕਿਰਪਾ ਹੋਈ ਤਾਂ ਜਿੱਤਾਂਗੇ।

## ਚੰਡੀਗੜ੍ਹ ਲਈ ਸੰਗੀਤ

ਠਾਕਰ ਉਦੇ ਸਿੰਘ ਜੀ ਨੇ ਇਹ ਵੀ ਦੱਸਿਆ : ਸੱਚੇ ਪਾਤਸ਼ਾਹ ਜੀ ਨੇ ਅੱਜ ਹਰਭਜਨ ਸਿੰਘ (ਸਿਤਾਰ) ਨੂੰ ਭੇਜਿਆ ਹੈ ਉਸਤਾਦ ਅਮਜਦ ਅਲੀ ਹੁਰਾਂ ਨਾਲ ਸਮਾਂ ਤੈ ਕਰਨ ਲਈ। ਸਤਿਗੁਰੂ ਜੀ 2 ਜਾਂ 3 ਦਸੰਬਰ ਦੀ ਰਾਤ ਨੂੰ ਸੰਗੀਤ ਪ੍ਰੋਗਰਾਮ ਕਰਨਾ ਚਾਹੁੰਦੇ ਹਨ। ਪਹਿਲੀ ਦਸੰਬਰ ਨੂੰ ਉਸਤਾਦ ਜੀ ਭੈਣੀ ਸਾਹਿਬ ਜਾਣਗੇ। ਸ਼ਾਇਦ ਦੋ ਨੂੰ ਭੈਣੀ ਸਾਹਿਬ ਹੀ ਸਰੋਦ ਵਜਾਣ।

## ਸੰਤ ਸੂਰਤ ਸਿੰਘ ਬਿਜਨੌਰ

ਠਾਕੁਰ ਜੀ ਤੋਂ ਵੱਖ ਹੋਇਆ ਹੀ ਸਾਂ ਕਿ ਸ. ਜਗਦੀਸ਼ ਸਿੰਘ "ਵਰਿਆਮ" ਮਿਲ ਪਿਆ। ਇਸ ਦੀ ਸਾਲੀ ਦੇ ਘਰ ਇਸ ਦੇ ਨਾਲ ਗਿਆਂ ਇਸ ਦੇ ਸੱਸ-ਸਹੁਰਾ ਵੀ ਮਿਲ ਪਏ। ਸ. ਸੂਰਤ ਸਿੰਘ ਹੀ ਬੀਬੀ ਬਖਸ਼ੀਸ਼ ਦੇ ਪਿਤਾ ਇਸ ਦੇ ਧਰਮ ਪਿਤਾ ਹਨ। ਇਹ ਮੈਨੂੰ ਕੱਲ੍ਹ ਵੀ ਮਿਲੇ ਸਨ। ਮੂੰਹ ਦੇ ਸੱਜੇ ਪਾਸੇ ਗੱਲ, ਅੱਖ, ਮੱਥੇ ਉਤੇ ਕਿਸੇ ਸਾੜ ਜਿਹੇ ਦੇ ਨਿਸ਼ਾਨ। ਪੁੱਛਣ ਤੋਂ ਪਤਾ ਲਗਾ ਕਿ 20 ਅਕਤੂਬਰ ਨੂੰ ਦਿਨੇ 3 ਵਜੇ ਸ਼ੂਗਰ ਮਿਲ ਬਿਜਨੌਰ ਵਿਚ ਇਕ ਗੈਸ ਵਾਲੀ ਜਗਹ ਨੂੰ ਵੇਖਦਿਆਂ, ਖਲਾਸੀ ਦੀ ਮੂਰਖਤਾ ਨਾਲ ਤੀਲੀ ਘਸਾਣ ਤੋਂ ਅੱਗ ਦਾ ਉਲੰਬਾ 16 ਫੁਟ ਤਕ ਉੱਚਾ ਉਠਿਆ ਜਿਸ ਵਿਚ ਦਾੜ੍ਹੀ, ਮੁੱਛਾਂ, ਭਰਵਟੇ ਤੇ ਚਿਹਰੇ ਨੂੰ ਸੇਕ ਲਗ ਗਿਆ। ਪਰ ਹਜ਼ਾਰ ਸ਼ੁਕਰ ਸਤਿਗੁਰੂ ਦਾ, ਬਚ ਨਿਕਲੇ।

ਇਹਨਾਂ ਦੱਸਿਆ ਕਿ ਇਹਨਾਂ ਦਾ ਘਰ ਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਨਾਮਧਾਰੀ ਚਲਿਆ ਆ ਰਿਹਾ ਹੈ। ਪਿਛੋ ਜ਼ਿਲਾ ਸਿਆਲਕੋਟ ਵਿਚ ਪਿੰਡ ਬਾਠਾਂ ਵਾਲਾ ਸੀ, ਹੁਣ ਰਿਹਾਇਸ਼ ਬਿਜਨੌਰ (ਯੂ. ਪੀ.) ਵਿਚ ਹੈ।

## ਗੱਲ ਜਗਦੀਸ਼ ਦੀ

ਮੈਂ, ਜਗਦੀਸ਼ ਸਿੰਘ ਅਤੇ ਸ. ਭੁਪਿੰਦਰ ਸਿੰਘ ਭੁਰਜੀ ਜਦੋਂ ਸ਼ਿਵਾ ਜੀ ਸਟੇਡੀਅਮ ਵਿਚ ਨਾਮਧਾਰੀ ਵਿਦਿਅਕ ਜਥਾ ਭੈਣੀ ਸਾਹਿਬ ਦੀ ਟੀਮ ਦਾ ਕਲਕੱਤਾ ਕਸਟਮ ਨਾਲ ਮੈਚ ਵੇਖਣ ਚਲੇ ਤਾਂ ਜਗਦੀਸ਼ ਸਿੰਘ "ਵਰਿਆਮ" ਨੇ ਮੈਨੂੰ ਦੱਸਿਆ

ਕਿ ਉਸ ਨੇ ਅੱਜ ਸਵੇਰੇ ਆਪਣੇ ਪ੍ਰੈਸ, ਨਾਮਧਾਰੀ ਪ੍ਰਿੰਟਰਜ਼ ਜਲੰਧਰ ਦੇ ਇਨਚਾਰਜ ਸ੍ਰੀ ਗੋਸਾਈਂ ਨੂੰ ਫੋਨ ਕਰਕੇ ਪੱਕੀ ਕੀਤੀ ਹੈ ਕਿ ਨੈਸ਼ਨਲ ਚੈਂਪੀਅਨ ਨਾਮਧਾਰੀ ਟੀਮ ਬਾਰੇ ਜੋ ਕੁਝ ਵੀ ਛਪਵਾਣ ਲਈ ਮਿਲੇ ਅਜੀਤ, ਜਗਬਾਣੀ, ਨਵਾਂ ਜ਼ਮਾਨਾ, ਅਕਾਲੀ, ਪ੍ਰਤਾਪ ਆਦਿ ਅਖ਼ਬਾਰਾਂ ਵਿਚ ਕਿਸ ਕਿਸ ਨੂੰ ਮਿਲ ਕੇ ਕੰਮ ਕਰਵਾਏ। ਨਾਲ ਹੀ "ਵਰਿਆਮ" ਨੇ ਦੱਸਿਆ ਕਿ ਅੱਜ ਕਲ੍ਹ ਠਾਕੁਰ ਦਲੀਪ ਸਿੰਘ ਜੀ ਰੋਜ਼ਾਨਾ ਭੈਣੀ ਸਾਹਿਬੋਂ ਆਉਂਦੇ ਹਨ ਤੇ ਸਾਡੇ ਪ੍ਰੈਸ ਵਿਚ ਪੁਛਣ-ਪੁਛਾਣ ਹੋ ਜਾਂਦਾ ਹੈ।

**ਸ਼ਿਵਾ ਜੀ ਸਟੇਡੀਅਮ ਵਿਚ**

3 30 ਤੋਂ 3-4 ਮਿੰਟ ਹੀ ਪਹਿਲਾਂ ਅਸਾਂ ਸਟੇਡੀਅਮ ਵਿਚ ਪਹੁੰਚ ਕੀਤੀ। ਫੋਟੋਗ੍ਰਾਫਰ ਦੋਹਾਂ ਟੀਮਾਂ ਦੀ ਮਿਲਵੀਂ ਫੋਟੋ ਲੈ ਹਟਿਆ ਤਾਂ ਮੈਂ ਵੀ ਜਾਂ "ਪਲੀਜ਼, ਇਕ ਮਿੰਟ" ਆਖ ਕੇ ਦੁਹਾਂ ਟੀਮਾਂ ਨੂੰ ਖਲ੍ਹਿਆਰ ਲਿਆ। ਇਕ ਰੰਗੀਨ ਫੋਟੋ ਲੈ ਲਈ ਤੇ ਅਗਲੇ ਇਕ ਮਿੰਟ ਬਾਅਦ ਹਾਕੀ ਮੈਚ ਸ਼ੁਰੂ ਹੋ ਗਿਆ।

ਠਾਕੁਰ ਸ਼ਮਸ਼ੇਰ ਸਿੰਘ ਤੇ ਹੰਸਪਾਲ ਹੁਰੀਂ ਮੂਹਰਲੀਆਂ ਸੀਟਾਂ ਤੇ ਬੈਠੇ ਸਨ। ਸਾਨੂੰ ਵੀ ਆਵਾਜ਼ ਵਜ ਗਈ। ਕੋਲ ਜਾ ਬੈਠੇ।

ਠਾਕੁਰ ਉਦੈ ਸਿੰਘ "4" ਨੰ: ਬੁਨਿਆਨ ਨਾਲ ਹੀ ਖੇਡ ਵਿਚ ਸ਼ਾਮਲ ਸਨ। ਦੋਵੇਂ ਟੀਮਾਂ ਹੀ ਤਕੜੀਆਂ ਲਗਦੀਆਂ ਸਨ। 3.40 ਉਤੇ ਹੀ ਨਾਮਧਾਰੀ ਵਿਦਿਅਕ ਜਥੇ ਦੀ ਟੀਮ ਵਿਚੋਂ ਪੂਰਨ ਨੇ ਜਿਸ ਨੂੰ 9 ਨੰਬਰ ਮਿਲਿਆ ਹੋਇਆ ਸੀ,ਤੇਜ਼ ਦੁੜਕੀ ਲਾਕੇ ਕਲਕੱਤਾ ਕਸਟਮ ਨੂੰ ਪਹਿਲਾ ਗੋਲ ਕਰ ਦਿੱਤਾ।

ਕਲਕੱਤਾ ਕਸਟਮ ਨੇ ਇਕ ਦੋ ਕੀਮਤੀ ਮੌਕੇ ਹਥੋਂ ਗਵਾ ਲਏ। ਪਰ ਇਕ ਹੋਰ ਮੌਕੇ ਤੇ ਸਾਡੀ ਟੀਮ ਨੂੰ ਗੋਲ ਹੋ ਹੀ ਜਾਂਦਾ ਜੇ ਸਾਡਾ ਗੋਲਚੀ ਸਮੇਂ ਸਿਰ ਲੇਟ ਕੇ ਗੇਂਦ ਨੂੰ ਨਾ ਰੋਕ ਸਕਦਾ।

ਦੂਜੇ ਅੱਧ ਵਿਚ 4.15 ਤੇ ਇਕ ਤਰ੍ਹਾਂ ਦਾ ਭੈਣੀ ਸਾਹਿਬੀ ਟੀਮ ਨੇ ਗੋਲ ਕਰ ਹੀ ਦਿੱਤਾ ਸੀ ਕਿ ਕਿਸੇ ਨੁਕਤੇ ਨੂੰ ਲੈ ਕੇ ਐਂਪਾਇਰ ਨੇ ਪਰਵਾਨ ਨ ਕੀਤਾ। ਵਿਰੋਧੀ ਧਿਰ ਦਾ ਇਤਰਾਜ਼ ਜੋ ਸਮਝਿਆ ਨਹੀਂ ਸੀ ਜਾ ਸਕਦਾ, ਮੰਨ ਲਿਆ ਗਿਆ।

ਹਾਫ ਟਾਈਮ ਤੇ ਠਾਕੁਰ ਉਦੈ ਸਿੰਘ ਜੀ ਦੀ ਜਗਹ ਆਦਮੀ ਬਦਲ ਕੇ ਲਾ ਦਿਤਾ ਗਿਆ। 4.33 ਤੇ ਇਕ ਹੋਰ ਗੋਲ ਕਸਟਮ ਨੂੰ ਹੁੰਦਾ-ਹੁੰਦਾ ਰਹਿ ਗਿਆ ਦੁਵੱਲੀਓਂ ਬੜਾ ਜ਼ੋਰ ਲਗ ਰਿਹਾ ਸੀ ਤਾਂ ਵੀ ਨਾਮਧਾਰੀ ਟੀਮ ਨੂੰ ਥੋੜ੍ਹੀ ਬੇਪਰਵਾਹ ਹੁੰਦੀ ਜਾਣਿਆ ਗਿਆ।

ਖੇਲ ਦੀ ਸਮਾਪਤੀ ਤੋਂ 3 ਮਿੰਟ ਪਹਿਲਾਂ ਭੈਣੀ ਸਾਹਿਬ ਦੀ ਟੀਮ ਨੂੰ ਗੋਲ ਹੋ ਚੱਲਿਆ ਸੀ ਪਰ ਮਸਾਂ ਬਚੇ। ਹਾਕੀ ਮੈਚ ਦੇ ਆਖ਼ਰੀ ਮਿੰਟ ਵਿਚ ਨਾਮਧਾਰੀ ਟੀਮ ਨੂੰ ਗੋਲ ਹੋ ਹੀ ਗਿਆ। ਨਿਰਾਸ਼ਾ ਤੇ ਆਸ਼ਾ ਦਾ ਵਾਤਾਵਰਣ ਸਟੇਡੀਅਮ ਵਿਚ ਦਰਸ਼ਕਾਂ ਦੇ ਚਿਹਰੇ ਤੋਂ ਵੇਖਿਆ ਜਾ ਸਕਦਾ ਸੀ।

ਇਕ ਇਕ ਗੋਲ ਤੇ ਬਰਾਬਰ ਹੋਣ ਤੇ ਦੋਹਾਂ ਟੀਮਾਂ ਨੂੰ 15 ਮਿੰਟ ਹੋਰ ਭਾਗ ਆਜ਼ਮਾਈ ਲਈ ਮਿਲ ਗਏ। ਇਹਨਾਂ ਮਿੰਟਾਂ ਵਿਚ ਦੋਹਾਂ ਧਿਰਾਂ ਦਾ ਜ਼ੋਰ ਬੜਾ ਲਗਾ

ਪਰ ਗੋਲ ਕੋਈ ਧਿਰ ਵੀ ਨਾ ਕਰ ਸਕੀ।

ਗੁਰਭਜਨ ਸਿੰਘ ਟ੍ਰੈਵਲ ਏਜੈਂਟ ਸਾਹਮਣੇ ਸੋਫ਼ੇ ਤੇ ਬੈਠਾ ਵੀ ਹੱਲਾ ਸ਼ੇਰੀ ਆਪਣੀ ਟੀਮ ਨੂੰ ਦਿੰਦਾ ਰਿਹਾ। ਭਾਵੇਂ ਏਥੇ ਜਚਦਾ ਨਹੀਂ ਸੀ। ਹੋਰ ਦਰਸ਼ਕ ਨਾਮਧਾਰੀ ਵੀ ਬਹੁਤ ਸਨ ਪਰ ਅੱਜ ਹੱਲਾ ਸ਼ੇਰੀ ਵਾਲਾ ਮਾਹੌਲ ਨਹੀਂ ਬਣਿਆ।

ਕੱਲ 12.30 ਬਾਅਦ ਦੁਪਹਿਰ ਦੁਹਾਂ ਟੀਮਾਂ ਦੇ ਫੇਰ ਮੁਕਾਬਲੇ ਦਾ ਐਲਾਨ ਕਰ ਦਿੱਤਾ ਗਿਆ।

## 20 ਨਵੰਬਰ 1979, ਮੰਗਲਵਾਰ
## ਨਵੀਂ ਦਿੱਲੀ

### ਜਿੱਤ ਹੀ ਗਏ !

ਪੌਣੇ ਦੋ ਵਜੇ ਹੀ "ਵਰਿਆਮ", ਹਰਭਜਨ ਸਿੰਘ-ਗੁਰਦੇਵ ਸਿੰਘ ਅਤੇ ਮੈਂ ਸ਼ਿਵਾ ਜੀ ਸਟੇਡੀਅਮ ਪਹੁੰਚੇ। ਪੰਜਾਹ ਪੈਸੇ ਵਾਲੀਆਂ ਟਿਕਟਾਂ ਲੈ ਕੇ ਏਸ ਪਾਸੇ ਦਾ ਆਨੰਦ ਵੀ ਲਿਆ। ਸਾਡੇ ਜਾਣ ਤਕ ਦੋਵੇਂ ਟੀਮਾਂ ਦੋ ਦੋ ਗੋਲ ਕਰ ਚੁਕੀਆਂ ਸਨ। ਪਹਿਲੇ ਅੱਧ ਵਿਚ ਕਲਕੱਤਾ ਕਸਟਮ ਨੇ ਦੋ ਗੋਲ ਕੀਤੇ। ਦੂਜੇ ਅੱਧ ਵਿਚ ਨਾਮਧਾਰੀ ਵਿਦਿਅਕ ਜਥਾ ਟੀਮ ਨੇ ਦੋਵੇਂ ਉਤਾਰ ਲਏ। ਗੋਲ ਫਿਰ ਬਰਾਬਰ ਤੇ ਆ ਗਈ।

ਹੋਰ ਦਿਤੇ ਗਏ ਪੰਦਰਾਂ ਮਿੰਟ। ਤਾਂ ਦੂਜੇ 7 ਮਿੰਟਾਂ ਵਿਚ ਨਾਮਧਾਰੀ ਟੀਮ ਨੇ ਗੋਲ ਕਸਟਮ ਸਿਰ ਕਰ ਦਿਤਾ। ਖ਼ੁਸ਼ੀ ਵਿਚ ਪੀਪੇ, ਬੈਂਚ, ਤਾਲੀਆਂ ਅਤੇ ਸੰਖ ਵਜ ਉਠੇ। ਅਤੇ ਨਾਲ ਹੀ ਇਕ ਰੌਲਾ ਉਠ ਖਲੋਤਾ। ਕਲਕੱਤਾ ਕਸਟਮ ਦੇ ਆਦਮੀਆਂ ਐਂਪਾਇਰ ਨੂੰ ਘੇਰ ਲਿਆ। ਪਰ ਉਹ ਆਪਣੇ ਫੈਸਲੇ ਤੇ ਅਬੁਕ ਰਿਹਾ। 4-5 ਮਿੰਟ ਦੇ ਰੌਲੇ ਵਿਚ ਖੇਡ ਦਾ ਟਾਈਮ ਖ਼ਤਮ ਹੋ ਗਿਆ।

ਨਾਮਧਾਰੀ ਟੀਮ ਦੀ ਜਿੱਤ ਹੋ ਜਾਣ ਤੇ ਸੁਭਾਵਿਕ ਸੀ ਕਿ ਨਾਮਧਾਰੀ ਹਲਕਿਆਂ ਵਿਚ ਉਤਸਾਹ ਦੀ ਲਹਿਰ ਦੌੜ ਜਾਂਦੀ।

### ਹਰਭਜਨ ਸਿੰਘ ਸਿਤਾਰ

ਅੱਜ ਹਰਭਜਨ ਸਿੰਘ ਨੂੰ ਮਿਲਣ ਦਾ ਅਵਸਰ ਬਣਿਆ ਤਾਂ ਭੈਣੀ ਸਾਹਿਬ ਦੇ ਹਾਲਾਤ ਜਾਣੇ। ਉਸ ਦੱਸਿਆ : ਸੱਚੇ ਪਾਤਸ਼ਾਹ ਬੜੇ ਤਿਆਰ ਬਰ ਤਿਆਰ ਨੇ। ਤੁਹਾਨੂੰ ਯਾਦ ਕਰਦੇ ਸਨ। ਕਹਿੰਦੇ ਸਨ, ਅਜੇ ਪਤਾ ਨਹੀਂ ਕਦੋਂ ਆਉਣਾ ਨੇ। ਮੈਨੂੰ ਦੀਨ ਦਿਆਲ ਲਗਾਤਾਰ ਭੈਣੀ ਸਾਹਿਬ ਰਖਣਾ ਚਾਹੁੰਦੇ ਹਨ, ਮੇਰਾ ਦਿੱਲੀ ਛੱਡਿਆਂ ਸਰਨਾ ਨਹੀਂ। ਉਸਤਾਦ ਵਲਾਇਤ ਖਾਂ ਸੱਦਿਆ ਜਾ ਰਿਹਾ ਹੈ। ਉਸਤਾਦ ਅਮਜਦ ਅਲੀ ਜੀ ਨੂੰ ਮੈਂ ਲੈ ਜਾਣ ਲਈ ਆਇਆ ਹਾਂ।

ਮੇਰਾ ਅਨੁਮਾਨ ਹੈ ਕਿ ਬੀਬਾ ਸਾਹਿਬ ਕੌਰ ਜੀ ਦਾ ਆਨੰਦ ਕਾਰਜ ਸ਼ਾਇਦ ਏਸੇ ਮੇਲੇ ਤੇ ਹੋ ਜਾਵੇ। ਬੱਦਲਵਾਈ ਤੋਂ ਇਹੋ ਲਭਦਾ ਏ।

## 21 ਨਵੰਬਰ 1979, ਬੁੱਧਵਾਰ
## ਨਵੀਂ ਦਿੱਲੀ

### ਵਿਦਾਇਗੀ

ਸ੍ਰੀ ਜਗਦੀਸ਼-ਬਖਸ਼ੀਸ਼ ਕੀ ਅੱਜ ਸਾਡੇ ਘਰ ਰੋਟੀ ਹੈ। ਉਹਨਾਂ ਅੱਜ ਹੀ "ਵਰਿਆਮ" ਲਈ ਫੋਟੋ ਛਪਵਾ ਕੇ ਤੁਰ ਜਾਣਾ ਹੈ। ਏਨੇ ਦਿਨ ਅਸੀਂ ਇਕੱਠੇ ਰਹੇ ਹਾਂ। ਅੱਜ ਤਾਂ "ਵਿਛੋੜਾ ਸਣੇ ਡੁਖ" ਹੋ ਰਿਹਾ ਹੈ। ਮੈਂ ਸਵੇਰੇ ਭਾਰਤੀ ਜੀ ਨੂੰ ਘਰ ਜਾ ਕੇ ਮਿਲ ਕੇ ਸੰਤ ਮਿਹਰ ਸਿੰਘ ਜੀ ਦੀ ਪੁਸਤਕ 'ਪੁਰਖ ਗੁਰੂ' ਦਿੱਤੀ ਹੈ ਤੇ ਏਥੇ ਘਰ ਲਿਆਂਦਾ ਹੈ ਤਾਂ ਕਿ ਜਗਦੀਸ਼ ਸਿੰਘ ਨਾਲ ਮੇਲ ਹੋ ਸਕੇ।

ਅੱਜ ਅਖ਼ਬਾਰਾਂ ਨੇ ਫੇਰ ਨਹਿਰੂ ਹਾਕੀ ਚੈਂਪੀਅਨਸ਼ਿਪ ਖੇਡਾਂ ਦੀਆਂ ਖਬਰਾਂ ਦਿੱਤੀਆਂ।

## 22 ਨਵੰਬਰ 1979, ਵੀਰਵਾਰ
## ਸ੍ਰੀ ਭੈਣੀ ਸਾਹਿਬ

### ਸਫ਼ਰ

ਮੈਂ ਘਰੋਂ ਨਾਸ਼ਤਾ ਕਰ, 8 ਵਜੇ ਸਵੇਰੇ ਦਿੱਲੀ-ਜੰਮੂ ਦੀ ਬਸ ਫੜੀ ਅਤੇ ਟਿਕਟ ਲਿਆ ਖੰਨੇ ਦਾ। ਡਰਾਈਵਰ ਸੁਭਾਅ ਦਾ ਕੁਝ ਸਖਤ ਸੀ ਪਰ ਮੋਟਰ ਦੀ ਘੂਕਰ ਇਕਤਾਰ ਬੱਝੀ ਰਹੀ। ਤੇਜ਼ ਰਫ਼ਤਾਰੀ ਪਰਗਟ ਸੀ। ਬਾਹਰ ਅੱਜ ਕੁਝ ਠੰਢ ਅਤੇ ਕੁਹਰਾ ਸੀ। ਅਖ਼ਬਾਰ ਨੇ ਦੱਸਿਆ ਕਿ ਕੱਲ੍ਹ ਦੀਆਂ ਤੇਜ਼ ਸੀਤ ਹਵਾਵਾਂ ਨੇ ਸਵੈਟਰ ਕਢਾ ਦਿੱਤੇ ਹਨ। 12 ਵਜੇ ਤਕ ਸਾਰਾ ਵਾਤਾਵਰਣ ਧੁੰਦਲਕਾ ਅਥਵਾ ਕੁਹਰੇ ਭਰਿਆ ਸੀ। ਅੱਧ ਫ਼ਰਲਾਂਗ ਤੋਂ ਅਗੇ ਕੁਝ ਨਹੀਂ ਸੀ ਦਿਸਦਾ। ਇਸ ਵਾਰ ਬਰਸਾਤ ਬੇਸ਼ਕ ਨਾਰਾਜ਼ ਹੈ ਪਰ ਕਿਸਾਨਾਂ ਨੇ ਪੰਪਿੰਗ ਸੈੱਟ, ਨਹਿਰਾਂ ਅਤੇ ਬੰਬੀਆਂ ਨਾਲ ਜਤਨ ਜਾਰੀ ਰਖੇ ਹੋਏ ਸਨ ਹਾੜੀ ਬੀਜਣ ਦੇ। ਉਂਜ ਦਿੱਲੀਓਂ ਲੈ ਰਾਜ ਪੁਰੇ ਤਕ ਖੇਤ ਖ਼ੁਸ਼ਕ ਪਰ ਵਗੇ ਹੋਏ ਸਨ।

ਅਣਨਹਾਤੇ ਰੁੱਖਾਂ ਦੀਆਂ ਕਤਾਰਾਂ ਸੜਕ ਦੇ ਨਾਲ ਨਾਲ ਚਲ ਰਹੀਆਂ ਸਨ ਅਤੇ ਬਿਰਛਾਂ ਦਾ ਪੱਤਾ ਪੱਤਾ ਪਾਣੀ ਲਈ ਪੁਕਾਰ ਰਿਹਾ ਜਾਪਦਾ ਸੀ। ਖੇਤਾਂ ਵਿਚ ਕਿਸਾਨਾਂ ਦੇ ਉਦਮ ਨਾਲ ਪੱਠਾ ਦੱਥਾ ਨਜ਼ਰ ਪੈ ਹੀ ਜਾਂਦਾ ਸੀ। ਪਰ ਜਦੋਂ ਮੈਂ ਪੌਣੇ ਦੋ ਵਜੇ ਖੰਨਿਓਂ ਸਮਰਾਲੇ ਲਈ ਬਸ ਫੜੀ ਤਾਂ ਇਹ ਸਾਰਾ ਇਲਾਕਾ ਚੰਗਾ ਚੰਗਾ ਲਗਾ।

### ਸ੍ਰੀ ਸਰਦੂਲ ਸਿੰਘ ਕਾਨਪੁਰ

3 ਵਜੇ ਕਟਾਣੀ ਪੁੱਜ ਹੀ ਗਿਆ। ਏਥੇ ਮੈਨੂੰ ਕਾਨਪੁਰ ਵਾਲੇ ਸ੍ਰੀ ਸਰਦੂਲ ਸਿੰਘ ਮਿਲੇ। ਇਹ ਭੈਣੀ ਸਾਹਿਬੋਂ ਦਰਸ਼ਨ ਮੇਲੇ ਕਰਕੇ ਆਏ ਸਨ ਤੇ ਰਾਤ ਲੁਧਿਆਣੇ ਕੱਟਣੀ ਚਾਹੁੰਦੇ ਸਨ। ਮੇਰੇ ਪੁੱਛਣ ਤੇ ਇਹਨਾਂ ਦੱਸਿਆ ਕਿ ਇਹ ਸ੍ਰੀਮਾਨ ਸੰਤ ਹਾਕਮ

ਸਿੰਘ ਜੀ ਕਾਲੋਂਕਿਆਂ ਵਾਲਿਆਂ ਦੇ ਪੋਤਰੇ ਹਨ । ਧਿਆਨ ਇਕਦਮ 45 ਸਾਲ ਪਹਿਲਾਂ ਦੇ ਵਾਤਾਵਰਣ ਤੇ ਪਹੁੰਚ ਗਿਆ । ਸੰਤ ਹਾਕਮ ਸਿੰਘ ਕਾਲੋਂਕਿਆਂ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਬੜੇ ਗੁਣਵਾਨ ਵਿਅਕਤੀ ਸਨ । ਦਰਸ਼ਨ ਕਰਦਿਆਂ ਹੀ ਜਾਪਣ ਲਗ ਪੈਂਦਾ ਸੀ ਕਿਸੇ ਸਤਿਜੁਗੀ ਰਿਸ਼ੀ ਦੇ ਦਰਸ਼ਨ ਪਾ ਰਹੇ ਹਾਂ । ਸਰਦੂਲ ਸਿੰਘ ਜੀ ਨੂੰ ਮਿਲਿਆਂ ਤੇ ਹਾਕਮ ਸਿੰਘ ਜੀ ਦਾ ਜ਼ਿਕਰ ਕੀਤਿਆਂ ਬਚਪਨ ਦੀਆਂ ਕਈ ਯਾਦਾਂ ਮਾਨਸਪਟਲ ਤੇ ਉਭਰ ਆਈਆਂ । ਅਸਾਂ ਵਿਦਿਆਰਥੀਆਂ ਨੇ ਵੀ ਇਹਨਾਂ ਦੀ ਸੰਗਤ ਸਤਿਗੁਰੂ ਜੀ ਦੀ ਹਾਜ਼ਰੀ ਵਿਚ ਕਈ ਵਾਰ ਕੀਤੀ ਹੋਈ ਸੀ । ਬੜੇ ਸੰਜਮੀ, ਨੇਮੀ, ਪ੍ਰੇਮੀ ਅਤੇ ਮਰਿਆਦਾ ਵਾਲੇ, ਉਂਜ ਹਸਮੁਖ !

ਸਰਦੂਲ ਸਿੰਘ ਨੇ ਦੱਸਿਆ ਕਿ ਉਸ ਦੇ ਸਹੁਰੇ ਹਨ ਲੁਧਿਆਣੇ ਵਿਚ ਹੀ ਤੇ ਪਿਤਾ ਸੰਤ ਸੁਰਾਇਣ ਸਿੰਘ ਜੀ ਕੁਛ ਸਾਲਾਂ ਤੋਂ ਕਿਤੇ ਗੁਆਚ ਗਏ ਹਨ, ਬੜੀ ਵਾਹ ਲਾਈ ਏ ਮਿਲ ਨਹੀਂ ਸਕੇ । ਕਾਨਪੁਰੋਂ ਮਿਰਜ਼ਾ ਪੁਰ (ਦੋਵੇਂ ਯੂ.ਪੀ.) ਜਾਂਦੇ ਆਉਂਦਿਆਂ ਹੀ ਕਿਤੇ ਭਾਣਾ ਵਰਤ ਗਿਆ ।

ਸਰਦੂਲ ਸਿੰਘ ਕਾਨਪੁਰ ਵਿਚ ਪੁਰਜ਼ੇ ਸਪਲਾਈ ਕਰਦਾ ਹੈ । ਪਰਵਾਰ :

ਸ. ਸਰਦੂਲ ਸਿੰਘ-ਬੀਬੀ ਅਵਤਾਰ ਕੌਰ (ਲੁਧਿਆਣਾ)

ਲੜਕਾ : ਪਰਮਜੀਤ ਸਿੰਘ (10)

ਲੜਕੀ : ਗੁੱਡੀ (2)

## ਸ੍ਰੀ ਗੁਰਦੀਪ ਸਿੰਘ ਭੈਣੀ ਸਾਹਿਬ

ਰਿਕਸ਼ੇ ਦੁਆਰਾ ਭੈਣੀ ਸਾਹਿਬ ਜਾਣ ਲਗਾ ਤਾਂ ਮੇਰੇ ਨਾਲ ਭੈਣੀ ਸਾਹਿਬ ਦਾ ਇਕ ਜੱਟ ਗੁਰਦੀਪ ਸਿੰਘ ਵੀ ਜਾ ਰਿਹਾ ਸੀ । ਮੇਰੇ ਗੱਲ ਬਾਤ ਕਰਨ ਤੇ ਅਤੇ ਪਿਛਲੀਆਂ ਕਈ ਯਾਦਾਂ ਫੋਲ ਧਰਨ ਤੇ ਗੁਰਦੀਪ ਸਿੰਘ ਨੇ ਦੱਸਿਆ ਕਿ ਉਨ੍ਹਾਂ ਦੇ ਖ਼ਾਨਦਾਨ ਦੀ ਤਿੰਨ ਪੁਸ਼ਤਾਂ ਤੋਂ ਗੁਰੂ ਘਰ ਨਾਲ ਦੋਸਤੀ ਹੈ । ਇਸ ਨੇ ਕਿਹਾ : ਅੱਜ ਵੀ ਕੁਝ ਦੂਤੀ ਹਨ ਜੁ ਸਤਿਗੁਰੂ ਜੀ ਨਾਲ ਸਾਡੇ ਘਰ ਦੇ ਸਨੇਹ ਨੂੰ ਫੁੱਟੀ ਅੱਖੋਂ ਨਹੀਂ ਪਸੰਦ ਦੇ । ਸਤਿਗੁਰੂ ਪ੍ਰਤਾਪ ਸਿੰਘ ਜੀ ਸਵਰਗਵਾਸ ਤੋਂ ਦਸ ਕੁ ਦਿਨ ਪਹਿਲਾਂ ਉਚੇਚਾ ਸੁਨੇਹਾ ਭੇਜ ਕੇ ਮੇਰੇ ਪਿਤਾ 'ਭੀਤੇ' ਨਾਲ ਬਚਨ ਕੀਤੇ । ਉਸ ਵੇਲੇ ਹੋਰ ਕੋਈ ਕੋਲ ਨਹੀਂ ਸੀ । ਸਾਨੂੰ ਵੀ ਸਾਡੇ ਪਿਤਾ ਨੇ ਉਸ ਦਿਨ ਹੋਈ ਗੱਲਬਾਤ ਬਾਰੇ ਕੁਛ ਨਹੀਂ ਦੱਸਿਆ । ਪਤਾ ਨਹੀਂ ਉਸ ਦਿਨ 15-20 ਮਿੰਟ ਕੀ ਗੱਲਾਂ ਬਾਤਾਂ ਹੁੰਦੀਆਂ ਰਹੀਆਂ ਸਨ ।

"ਮੈਂ ਵੀ ਬਚਪਨ ਵਿਚ ਇਹਨਾਂ ਸਤਿਗੁਰਾਂ ਨਾਲ ਫੁਟਬਾਲ ਖੇਡਦਾ ਰਿਹਾਂ ਹਾਂ । ਮੇਰਾ ਪਿਤਾ 106 ਸਾਲ ਦਾ ਹੋ ਕੇ ਗੁਜ਼ਰਿਆ । ਆਖਰੀ 22 ਸਾਲ ਮੈਂ ਆਪਣੇ ਪਿਤਾ ਦੀ ਤਨੋਂ ਮਨੋਂ ਤੇ ਧਨੋਂ ਸੇਵਾ ਕੀਤੀ । ਉਹ ਸਾਲ ਦੀ ਦੋ ਕਿਲੋ ਅਫੀਮ ਖਾਂਦਾ ਸੀ । ਉਸ ਦੇ ਆਖ਼ਰੀ 20 ਸਾਲ ਮੰਜੇ ਉਤੇ ਹੀ ਬੀਤੇ ।

ਗੁਰਦੀਪ ਸਿੰਘ ਨੇ ਗੱਲ ਕੀਤੀ ਕਿ ਉਸ ਦੀ ਪਤਨੀ ਤਿੰਨ ਛੋਟੇ ਛੋਟੇ ਬੱਚੇ ਛਡ ਕੇ 14 ਸਾਲ ਹੋਏ ਸਵਾਸ ਦੇ ਗਈ । ਅੱਜ ਉਹਦੇ ਮੁਰੱਬੇ ਤੋਂ ਵੱਧ ਖੇਤ ਹਨ ਅਤੇ ਮੁੰਡੇ ਦੇ ਵਿਆਹ ਦੀਆਂ ਤਿਆਰੀਆਂ ਕਰ ਰਿਹਾ ਹੈ ।

3.50 ਵਜੇ ਭੈਣੀ ਸਾਹਿਬ ਪਹੁੰਚਾ ਤਾਂ ਵਾਤਾਵਰਣ ਬੜਾ ਸ਼ਾਂਤ ਸੀ । ਆਸਮਾਨ ਤੇ ਸਫੈਦ ਬਦਲੀਆਂ ਜੰਮੀਆਂ ਖਲੋਤੀਆਂ ਸਨ ਅਤੇ ਧੁੰਧ ਛਟ ਗਈ ਸੀ । ਅੱਜ ਵੀਰਵਾਰ ਹੋਣ ਕਰਕੇ ਆਮ ਨਾਮਧਾਰੀਆਂ ਮੋਨ ਵ੍ਰਤ (ਨਾ ਬੋਲਣਾ) ਰਖਿਆ ਹੋਇਆ ਸੀ । ਮੈਂ ਛੇਤੀ ਛੇਤੀ ਮੂੰਹ ਹੱਥ ਧੋ ਦੀਵਾਨ ਵਿਚ ਪਹੁੰਚਾ । ਹਰੀ ਮੰਦਰ ਵਿਚ ਸ਼ਬਦ ਕੀਰਤਨ ਹੋ ਹਟਿਆ ਸੀ । ਸ੍ਰੀ ਸਤਿਗੁਰੂ ਜੀ ਅਤੇ ਸੰਗਤ ਅਰਦਾਸ ਹਿਤ ਦੋਵੇਂ ਹਥ ਜੋੜੀ ਖਲੋਤੇ ਸਨ । ਪੰਡਿਤ ਜੀ ਅਰਦਾਸ ਕਰਨ ਵਾਲੇ ਸਨ ਕਿ ਉਹਨਾਂ ਮੈਨੂੰ ਸਤਿਗੁਰਾਂ ਨੂੰ ਮੱਥਾ ਟੇਕਣ ਜੋਗਾ ਸਮਾਂ ਰੁਕ ਕੇ, ਮਾਣ ਦਿੱਤਾ ।

### ਜ਼ਰੂਰੀ ਐਲਾਨ

ਸਤਿਗੁਰੂ ਜੀ ਏਥੋਂ ਉਠ ਕੇ ਡੇਰੇ ਗਏ ਅਤੇ ਫਿਰ ਨਿਤਨੇਮ ਕਰਨ ਵਾਲੇ ਸੋਧੀ ਸਿੰਘਾਂ ਨਾਲ ਜੋਟੀਆਂ ਦੇ ਸ਼ਬਦ ਪੜ੍ਹਨ ਵਾਸਤੇ ਪਧਾਰੇ । ਇਹ ਕੀਰਤਨ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵਿਚ ਹੋਣਾ ਸੀ । ਐਲਾਨ ਕੀਤਾ ਗਿਆ ਸੀ ਕਿ ਓਥੇ ਕੇਵਲ ਸੋਧੀ ਸਿੰਘ ਹੀ ਜਾਣਗੇ ।

### ਐਲਾਨ ਦੂਜਾ

ਪੰਡਿਤ ਗੋਪਾਲ ਸਿੰਘ ਜੀ ਨੇ, ਦੀਵਾਨ 'ਚੋਂ ਸਤਿਗੁਰਾਂ ਦੇ ਜਾਣ ਉਪ੍ਰੰਤ ਸੰਗਤ ਨੂੰ ਸੂਚਿਤ ਕੀਤਾ ਕਿ ਕੱਲ੍ਹ ਅਰਥਾਤ 22.11.79 ਨੂੰ ਭਾਵ 8 ਮੱਘਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਦਿਵਸ ਹੈ, ਵਿਸ਼ੇਸ਼ ਪ੍ਰੋਗਰਾਮ ਹੋਣਗੇ । ਲੈਕਚਰ ਅਤੇ ਹੱਲੇ ਦੇ ਦੀਵਾਨ ਸਜਣਗੇ, ਛਕਣ ਛਕਾਣ ਨੂੰ ਬੂੰਦੀ ਦਾ ਲੰਗਰ ਹੋਵੇਗਾ । ਸਾਧ ਸੰਗਤ ਵਲੋਂ ਕੱਲ੍ਹ ਦਾ ਦਿਹਾੜਾ ਸਕੱਤਰ ਸਾਹਿਬ ਦੇ ਕਾਰਜ ਕਰਮ ਅਨੁਸਾਰ ਧੂਮਧਾਮ ਨਾਲ ਮਨਾਇਆ ਜਾਵੇ ।

### ਇਕ ਫੇਰਾ ਗਰਾਊਂਡ ਦਾ, ਰੋਗੀਆਂ ਵਲ

ਕੋਠੀ ਵਿਚ ਜਾ, ਹਲਕਾ ਜਲਪਾਨ ਕਰ ਸਤਿਗੁਰੂ ਜੀ ਕਾਰ ਸਵਾਰ ਹੋ, ਭੈਣੀ ਸਾਹਿਬ ਦੇ, ਨਾਂਗੇ ਵਾਲੇ ਖੂਹ ਵਾਲੇ ਰਸਤੇ ਤੇ ਪੈ ਖੇਡ ਗਰਾਊਂਡ ਵੇਖਣ ਗਏ । ਡਰਾਈਵਰ ਗੁਰਮੁਖ ਸਿੰਘ ਅਤੇ ਸੇਵਕ ਪੂਰਥਾ ਨਾਲ ਸੀ ।

5.15 ਹੋਏ ਸ਼ਾਮ ਦੇ ਤਾਂ ਭੈਣੀ ਸਾਹਿਬ ਤਬੇਲੇ ਦੇ ਨਾਲ ਵਾਲੇ ਕੁਆਰਟਰਾਂ ਵਿਚ ਪਹੁੰਚੇ । ਏਥੇ ਮਾਤਾ ਜੀ ਪਹਿਲਾਂ ਹੀ ਪ੍ਰਬੰਧ ਆਦਿ ਵੇਖਦੇ ਫਿਰ ਰਹੇ ਸਨ । ਸਤਿਗੁਰੂ ਜੀ ਨੇ ਕਸ਼ਮੀਰ ਸਿੰਘ ਆਦਿ ਸਰੀਰਕ ਰੋਗੀਆਂ ਨੂੰ ਉਨ੍ਹਾਂ ਦੇ ਬਿਸਤਰਿਆਂ ਪਾਸ ਜਾ-ਜਾ ਦਰਸ਼ਨ ਦਿੱਤੇ ।

ਫਿਰ ਵਾਪਸ ਆ ਪਰਮ ਇਕਾਂਤ ਰੂਪਾ ਕੋਠੀ ਵਿਚ ਚਲੇ ਗਏ ।

ਅੱਜ ਵੀ ਮੈਨੂੰ ਬਿਸਤਰ ਦੇਣ ਆਏ ਇਕ ਨੌਜਵਾਨ ਨੇ ਮੁਬਾਰਕ ਦਿੱਤੀ ਨਾਮਧਾਰੀ ਵਿਦਿਅਕ ਜਥੇ ਦੀ ਟੀਮ ਨਹਿਰੂ ਹਾਕੀ ਮੈਚਾਂ ਵਿਚ ਇਕ ਟੀਮ ਨੂੰ ਤਿੰਨ ਗੋਲਾਂ ਤੇ

ਕੁਆਰਟਰ ਫਾਈਨਲ ਵਿਚ ਚਲੀ ਗਈ ਹੈ। ਇਹ ਖਬਰ ਵੀ ਨਾਮਧਾਰੀਆਂ ਦਾ ਸਿਰ ਉਚਾ ਕਰਨ ਵਾਲੀ ਹੈ।

## ਪੂਰਬੇ ਦਾ ਕਵੀ ਨਾਲ ਪ੍ਰੇਮ

ਰਾਤੀਂ 7.30 ਵਜੇ ਮੈਂ ਸੰਤ ਮਹਿੰਦਰ ਸਿੰਘ ਪੂਰਬਾ ਪਾਸ, ਮੈਨੂੰ ਮਿਲੇ ਅਧੂਰੇ ਬਿਸਤਰ ਲਈ ਚੱਦਰ ਖੇਸ ਲੈਣ ਗਿਆ, ਤਾਂ ਪੂਰਬੇ ਨੇ 100 ਸਾਲ ਦਾ ਬਿਰਧ ਸ. ਹਰਨਾਮ ਸਿੰਘ ਬਗੁਲੀ ਵਾਲਾ, ਜੋ ਪਿਛੇ ਜਿਹੇ ਤਕ ਨਾਹਣ ਰਹਿੰਦਾ ਰਿਹਾ ਹੈ, ਪਿੰਡ ਬਗੁਲੀ ਉਸਦਾ ਪ੍ਰਥਮ ਪਿੰਡ, ਪਿੰਡ ਪੂਰਬੇ ਦੇ ਕੋਲ ਹੀ ਹੈ। ਪੂਰਬੇ ਨੇ ਦੱਸਿਆ : ਸ. ਹਰਨਾਮ ਸਿੰਘ ਬਗੁਲੀ ਵਾਲੇ ਮੈਨੂੰ ਇਕ ਕੰਮ ਕ੍ਰਿਹਾ ਸੀ। ਮੈਂ ਉਹਦੀ ਇੱਛਾ ਅਨੁਸਾਰ ਕਰਵਾ ਦਿੱਤਾ। ਸ. ਬਗੁਲੀਵਾਲਾ ਖੁਸ਼ੀ ਵਿਚ ਆ ਕੇ ਕਹਿਣ ਲੱਗਾ : ਮੰਗ ਲੈ ਅੱਜ ਪੂਰਬਾ ਜੋ ਕੁਝ ਮੰਗਣਾ ਈ। ਮੈਂ ਪੁੱਛਿਆ : ਮੰਗ ਲਾਂ ਫਿਰ ? ਉਹ ਕਹਿਣ ਲੱਗਾ : ਜੋ ਚਿੱਤ ਆਈ ਮੰਗ ਲੈ। ਮੈਂ ਆਖਿਆ : ਤੁਸੀਂ ਫਿਰ ਆਪਣੀ ਪੁਸਤਕ "ਸੰਤ ਖਾਲਸਾ" ਵਿਸਤਾਰ ਰੂਪ ਵਿਚ ਛਪਵਾਓ। ਜੋ ਕੁਝ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇ ਅਤੇ ਇਹਨਾਂ ਦੇ ਸਮੇ ਸੁਣਿਆਂ ਵੇਖਿਆ ਹੈ ਸਭ ਕੁਝ ਕਲਮਬੰਦ ਕਰ ਦਿਓ।

ਬਗੁਲੀ ਵਾਲੇ ਦੀ ਬੈਂਤਾਂ ਵਿਚ ਲਿਖੀ ਪੁਸਤਕ "ਸੰਤ ਖਾਲਸਾ" ਪਹਿਲਾਂ ਵੀ ਤਿੰਨ ਕੁ ਐਡੀਸ਼ਨਾਂ ਛਪ ਚੁਕੀ ਹੈ।

ਪੂਰਬਾ ਪਛਤਾ ਰਿਹਾ ਸੀ : ਸਤਿਗੁਰੂ ਜੀ ਨਾਲ ਰਹਿੰਦਿਆਂ ਇੰਨੇ ਕੌਤਕ ਵੇਖੀ ਦੇ ਹਨ ਕਿ ਉਹ ਸਾਰੇ ਹੀ ਲਿਖਣ-ਸੰਭਾਲਣ ਯੋਗ ਹੁੰਦੇ ਹਨ ਇਨ੍ਹਾਂ ਤੋਂ ਆਪਣੇ ਸਤਿਗੁਰੂ ਜੀ ਦੇ ਵਡੱਪਣ ਤੇ ਰੂਹਾਨੀ ਉੱਚਤਾ ਦਾ ਅੰਦਾਜ਼ ਹੁੰਦਾ ਹੈ, ਪਰ ਕੀ ਕਰੀਏ, ਲਿਖਣਾ ਈ ਨਹੀਂ ਆਉਂਦਾ। ਮੈਂ ਉਸ ਨੂੰ ਦੱਸਿਆ ਕਿ ਜਦੋਂ ਚਿੱਤ ਉਛਾਲਾ ਮਾਰੇ ਓਦੋਂ ਟੇਪ ਰਿਕਾਰਡ ਅੱਗੇ ਰਖ ਕੇ ਗੱਲ ਸੰਭਾਲ ਲਈ। ਵਿਗਿਆਨ ਦੀ ਰਚਨਾ ਕੈਸੇਟ ਰੀਕਾਰਡਰ ਨੇ ਅਨਪੜ੍ਹਾਂ ਨੂੰ ਵੀ ਆਪਣੀ ਗੱਲ ਮਰਣ ਉਪਰੰਤ ਕਰ ਲੈਣ ਦਾ ਸਾਧਨ ਬਣਾ ਦਿੱਤਾ ਹੈ।

ਪੂਰਬਾ ਨੇ ਕਿਹਾ : ਗੱਲ ਠੀਕ ਹੈ। ਅੱਗੇ ਵੀ ਮੈਂ ਇਕ ਟੇਪ ਇਸ ਤਰ੍ਹਾਂ ਭਰੀ ਹੈ। ਹੁਣ ਹੋਰ ਇਸ ਗੱਲ ਤੇ ਪੱਕੇ ਹੋ ਜਾਂਦੇ ਹਾਂ।

## ਗੁਰਨਾਮ ਕੌਰ ਨਾਗਰਾ

ਪੂਰਬਾ ਦੇ ਘਰ, ਇਕ ਕਮਰੇ ਵਿਚ ਅਸੀਂ ਗੱਲਾਂ ਕਰ ਰਹੇ ਸਾਂ, ਕੋਲ ਹੀ ਪੂਰਬਾ ਪਤਨੀ ਸੁਖਵਿੰਦਰ ਕੌਰ ਬੈਠੀ ਸੀ ਅਤੇ ਨਾਲ ਹੀ ਇਸ ਜਗ ਮਗਾਂਦੇ ਘਰ ਵਿਚ ਬੀਬੀ ਗੁਰਨਾਮ ਕੌਰ ਨਾਗਰਿਆਂ ਵਾਲੀ ਸਾਡੀਆਂ ਗੱਲਾਂ ਸੁਣ ਰਹੀ ਸੀ। ਨਾਗਰੇ ਵੀ ਪਿੰਡ ਪੂਰਬਾ ਦੇ ਨੇੜੇ ਤੇੜੇ ਦਾ ਪਿੰਡ ਹੈ। ਦਰਮਿਆਨੀ ਉਮਰ ਦੀ ਇਹ ਬੀਬੀ ਦੱਸਣ ਲਗੀ : ਕਵੀ ਜੀ, ਕੀ ਦੱਸੀਏ ਤੁਹਾਨੂੰ ਇਹਨਾਂ ਸਤਿਗੁਰਾਂ ਦੀਆਂ ਗੱਲਾਂ। ਇਹ ਤਾਂ ਏਨੇ ਵੱਡੇ ਨੇ ਕਿ ਕੋਈ ਅੰਤ ਸ਼ੁਮਾਰ ਨਹੀਂ। ਕਿਵੇਂ ਦਿਲਾਂ ਦੀਆਂ ਬੁਝ ਲੈਂਦੇ ਨੇ!

"ਇਕ ਵਾਰ ਬੈਂਗਲੌਰ ਵਾਲੇ ਫਾਰਮ ਤੇ ਬੜੀਆਂ ਮਤੀਰੀਆਂ ਲੱਗੀਆਂ। ਮਿੱਠੀਆਂ

ਕਿ ਸ਼ਹਿਦ ਕੀ ਵਿਚਾਰਾ, ਉਤੋਂ ਗਜ਼ਬ ਇਹ ਕਿ ਵਿਚ ਬੀਜ ਵੀ ਕੋਈ ਨਾ ! ਭੇਦ ਦੋ ਸੋ ਹੋਵੇਗੀ । ਰਾਖਾ ਬੜਾ ਧਿਆਨ ਰਖੇ, ਤੋੜਨ ਨ ਦੇਵੇ, ਦਾਅ ਵੀ ਨ ਲਗੇ । ਓਥੋਂ ਦੀ ਸੰਗਤ ਦਾ ਹਰ ਵਸੀਲੋ ਇਹ ਮਤੀਰੀਆਂ ਛਕ ਜਾਣ ਤੇ ਜੀ ਕਰੇ । ਰਾਖਾ ਕਹੇ : ਜਬ ਸਤਿਗੁਰੂ ਆਏਂਗੇ, ਵੁਹ ਖ਼ੁਦ ਛਕੇਂਗੇ ਔਰ ਦੂਸਰੋਂ ਕੋ ਛਕਾਏਂਗੇ । ਮੈਂ ਪਹਿਲੇ ਕਿਸੀ ਕੋ ਭੀ ਤੋੜਨੇ ਨਹੀਂ ਦੂੰਗਾ ।

"ਕਾਹਲਿਆਂ ਦਾ ਜ਼ੋਰ ਇਸ ਗੱਲ ਤੇ ਸੀ ਕਿ ਕਿਹੜਾ ਸਤਿਗੁਰਾਂ ਨੇ ਹੀ ਸਾਰਾ ਖੇਤ ਛਕ ਲੈਣਾ ਏ । ਬੜੀ ਹਦ ਦੋ ਚਾਰ ਮਤੀਰੇ ਖਾ ਲੈਣਗੇ । ਪਰ ਪਹਿਰੇਦਾਰ ਅੜਿਆ ਰਿਹਾ ।

"ਥੋੜੇ ਦਿਨਾਂ ਬਾਅਦ ਸਤਿਗੁਰੂ ਜੀ ਵੀ ਬੈਂਗਲੋਰ ਆ ਗਏ । ਅਗੇ ਜਦੋਂ ਆਉਣਾ ਦੋ ਵੇਰ ਜ਼ਰੂਰ ਮਤੀਰੇ ਖਾਣੇ ਇਕੋ ਦਿਨ ਵਿਚ । ਅਤੇ ਆਉਂਦਿਆਂ ਹੀ ਮਤੀਰੇ ਮੰਗਣੇ । ਇਸ ਵਾਰ ਮੈਂ ਮਤੀਰੇ ਕੱਟ ਕੇ ਛਕਣ ਲਈ ਰਖੇ ਪਰ ਸਤਿਗੁਰੂ ਜੀ ਇਨਕਾਰ ਕਰ ਦਿੱਤਾ : ਪਹਿਲਾਂ ਸਾਧ ਸੰਗਤ ਨੂੰ ਵੰਡ ਕੇ ਫੇਰ ਵੇਖਾਂਗੇ । ਓਥੇ 30-32 ਜਾਂ ਜਿੰਨੇ ਵੀ ਸਰੀਰ ਸਨ, ਪੰਗਤਾਂ ਵਿਚ ਬਿਠਾ ਕੇ ਸਭ ਨੂੰ ਮਤੀਰੇ ਵੰਡੇ, ਫੇਰ ਆਪ ਨੇ ਇਕ ਦੋ ਫਾੜੀਆਂ ਰਸਨੀ ਲਾਇਕ ਕੀਤੀਆਂ ।

## 23 ਨਵੰਬਰ 1979, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ

### ਮੁਬਾਰਕ ਦਿਨ

ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮੁਬਾਰਕ ਜਨਮ ਦਿਨ ਹੈ । ਆਪ ਜੀ 1920 ਈ: 22 ਨਵੰਬਰ (੭ ਮੱਘਰ ੧੯੭੭ ਬਿ:) ਨੂੰ ਸ੍ਰੀਮਾਤ ਭੂਪਿੰਦਰ ਕੌਰ ਜੀ ਦੀ ਕੁਖੋਂ ਮਾਤ ਲੋਕ ਆਏ । ਅੱਜ ਆਪ ਜੀ ਦੀ ਜ਼ਿੰਦਗੀ ਦਾ 59ਵਾਂ ਸਾਲ ਬੀਤੀਆ ਹੈ ਤੇ 60ਵੇਂ ਸਾਲ ਵਿਚ ਆਪ ਨੇ ਪਾਵਨ ਚਰਨ ਰਖੇ ਹਨ । ਕੁੱਲ ਦੁਨੀਆਂ ਦੇ ਨਾਮਧਾਰੀ ਅੱਜ ਦੇ ਦਿਨ ਆਪਣੀ ਹੁੱਬ ਤੇ ਸ਼ਰਧਾ ਮੁਤਾਬਿਕ ਵਧਾਈਆਂ ਦੇਣ ਤੇ ਲੈਣਗੇ । ਪ੍ਰਾਂਤਕ ਅਤੇ ਵਿਦੇਸ਼ੀ ਸੰਗਤਾਂ ਇਸ ਦਿਨ ਨੂੰ ਵਿਸ਼ੇਸ਼ ਮਾਨਤਾ ਦੇਣਗੀਆਂ ।

ਆਸਾ ਦੀ ਵਾਰ ਦਾ ਕੀਰਤਨ ਬੇਸ਼ਕ 4 ਵਜੇ ਤੋਂ ਆਰੰਭ ਸੀ, ਪਰ ਮੈਂ ਸਹਿਜ ਭਾ, 5.45 ਵਜੇ ਹੀ ਹਰੀ ਮੰਦਰ ਵਿਚ ਹਾਜ਼ਰੀ ਲੁਆ ਸਕਿਆ । ਸਤਿਗੁਰੂ ਜੀ ਗੂੜ੍ਹੇ ਬਾਦਾਮੀ ਰੰਗ ਦੀ ਸਵੈਟਰ ਪਹਿਨੀਂ, ਆਪਣੇ ਆਸਣ ਤੇ ਚੌਕੜਾ ਮਾਰੀ, ਚੌਕੜੇ ਤੇ ਅੰਡੀ ਦੀਆਂ ਚੱਦਰਾਂ ਵਲ੍ਹੇਟੀ ਸ਼ੋਭਾ ਪਾ ਰਹੇ ਸਨ । ਆਪ ਜੀ ਦੇ ਗਿਰਦ ਬਹੁਤੇ ਜਵਾਨ ਅਤੇ ਥੋੜੇ ਕੁ ਹੀ ਬਿਰਧ ਸਰੀਰ ਸਨ । ਪੰਡਿਤ ਗੋਪਾਲ ਸਿੰਘ, ਮਾ: ਨਿਹਾਲ ਸਿੰਘ, ਸੰਤ ਗੁਰਬਚਨ ਸਿੰਘ ਰੋਡੇ ਅਤੇ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਬਿਨਾ ਹੋਰ ਸਜਣ ਮੇਰੇ ਵਾਕਫ਼ਾਂ ਵਿਚੋਂ ਨਹੀਂ ਸਨ ।

ਰਾਗੀਆਂ ਦੇ ਸੱਜੇ ਹੱਥ ਹਾਕੀ ਵਾਲੇ ਬੱਚੇ, ਇਕ ਪਾਸੇ ਸੋਧੀ, ਆਮ ਖੁੱਲ੍ਹੇ ਵਿਅਕਤੀ ਅਤੇ ਲਹਿੰਦੇ ਪਾਸੇ ਮਾਈਆਂ । ਹਾਲ ਪੂਰੀ ਤਰ੍ਹਾਂ ਭਰਪੂਰ ਸੀ ।

ਵਾਰ ਦਾ ਭੋਗ ਤਾਂ 6.35 ਤੇ ਪੈ ਗਿਆ । ਫਿਰ ਇਕ ਸਥਾਨ ਤੇ ਵੱਖਰੀ ਸਫ ਅਤੇ ਸੁਅੱਛ ਬਸਤਰ ਵਿਛਾ ਕੇ, ਪਾਲਕੀ ਨਾਲ ਆਦਿ ਗ੍ਰੰਥ ਜੀ ਲਿਆ, ਸਤਿਗੁਰੂ ਜੀ ਦੇ ਪ੍ਰਕਾਸ਼ ਉਤਸਵ ਦੀ ਖੁਸ਼ੀ ਵਿਚ ਮਾਈਆਂ ਭਾਈਆਂ ਵਲੋਂ 21 ਪਾਠਾਂ ਦੇ ਭੋਗ ਪਾਏ ਗਏ । ਪੰਡਿਤ ਜੀ ਨੇ ਅਰਦਾਸ ਕੀਤੀ । ਤੁਕ ਪੜ੍ਹੀ ਗਈ :

ਦੂਖ ਗਵਾਇਆ ਹਰਿ ਪ੍ਰਭੁ ਆਪੇ ।

ਇਸ ਮੌਕੇ ਤੇ ਹਾਕੀ ਟੀਮ ਵਿਚੋਂ ਇਕ ਬੱਚੇ ਪੱਪੂ (ਗੁਰਚਰਨ ਸਿੰਘ) ਸਪੁਤਰ ਸੰਤ ਮੱਘਰ ਸਿੰਘ ਜੀਵਨ ਨਗਰ ਨੇ ਇਕ ਲੇਖ ਪੜ੍ਹਿਆ, ਜਿਸ ਵਿਚ ਸ੍ਰੀ ਭੈਣੀ ਸਾਹਿਬ ਦੀ ਉੱਚਤਾ, ਜਿਥੇ ਚਹੁੰਆਂ ਸਤਿਗੁਰੂਆਂ ਦੇ ਜਨਮ ਹੋਏ, ਹਾਕੀ ਟੀਮ ਦੀਆਂ ਜਿੱਤਾਂ ਆਦਿ ਦੱਸ ਕੇ ਸਤਿਗੁਰੂ ਜੀ ਪਾਸੋਂ ਅਗਲੀ ਜਿੰਦਗੀ ਲਈ ਸੁਖ ਮੰਗੀ ਗਈ ।

## ਚੰਡੀ ਦੀ ਵਾਰ ਦਾ ਚੱਕਰ

ਸਤਿਗੁਰੂ ਜੀ ਦਾ ਚਿਹਰਾ ਭਾਵੇਂ ਕਮਜ਼ੋਰ ਲਗਦਾ ਹੈ ਪਰ ਤੇਜ ਮਈ ਤੇ ਖਿੜਿਆ ਖਿੜਿਆ ਹੈ ਕੰਵਲ ਵਾਂਗ । ਗਾਤਰਿਓਂ ਗੁਟਕਾ ਕੱਢ ਚੰਡੀ ਦੀ ਵਾਰ ਦਾ ਪਾਠ ਸ਼ੁਰੂ ਕੀਤਾ, ਹਰੀ ਮੰਦਰ ਹਾਲ ਦੀ ਘੜੀ ਵੇਖ ਕੇ, ਪਰ ਇਹ ਤਾਂ 10 ਮਿੰਟ ਅੱਗੇ ਜਾ ਰਹੀ ਸੀ । ਮਨ ਵਿਚ ਸ਼ੰਕਾ ਪੈਦਾ ਹੋਣ ਤੇ ਜੇਬੋਂ ਘੜੀ ਕੱਢ ਕੇ ਵੇਖੀ ਤਾਂ ਪਾਠ ਅਗੇਤਰਾ ਜਾਪਿਆ । ਪਾਠ ਵਿਚੇ ਹੀ ਛੱਡ, ਪੰਡਿਤ ਜੀ ਅਤੇ ਸੰਤ ਪੂਰਬੇ ਨੂੰ ਅਣਬੋਲੇ ਹੀ ਇਸ਼ਾਰਾ ਕੀਤਾ ਕਿ ਹਾਲ ਦੀ ਘੜੀ ਬਹੁਤ ਅੱਗੇ ਹੈ ਅਤੇ ਚੰਡੀ ਦੀ ਵਾਰ ਛੋਹੀ ਜਾ ਚੁਕੀ ਹੈ । ਹਾਲ ਦੀ ਘੜੀ ਦਾ ਟਾਈਮ ਠੀਕ ਕਰਵਾਂਦਿਆਂ 10 ਮਿੰਟ ਵਕਫ਼ਾ ਪੂਰਾ ਕਰ ਕੇ ਸੂਰਜ ਦੀ ਟਿੱਕੀ ਚੜ੍ਹਨ ਦੇ ਨਾਲ ਹੀ ਚੰਡੀ ਦੀ ਵਾਰ ਦਾ ਭੋਗ ਪਾਇਆ । ਇਹ ਨਿਯਮ ਹੈ ਕਿ ਚੰਡੀ ਦੀ ਵਾਰ ਦਾ ਪਾਠ ਸੂਰਜ ਦੇ ਚੜ੍ਹਾਅ ਦੇ ਨਾਲ ਹੀ ਸਮਾਪਤ ਕੀਤਾ ਜਾਵੇ ।

ਹੋਰ ਕਿਸੇ ਕਵੀ ਜਾਂ ਬੁਲਾਰੇ ਨੂੰ ਇਸ ਅਵਸਰ ਤੇ ਬੋਲਣ ਦੀ ਆਗਿਆ ਨਹੀਂ ਹੋਈ । ਸਤਿਗੁਰਾਂ ਹੁਕਮ ਕੀਤਾ : ਸੰਗਤ ਪ੍ਰਸ਼ਾਦ ਛਕਣ ਚੱਲੇ ।

ਲੰਗਰ ਵਾਸਤੇ ਵਰਨੀਆਂ ਵਾਲੇ ਡੇਰੇ ਪੰਗਤਾਂ ਲਗ ਗਈਆਂ । ਨਾਮਧਾਰੀ ਸੰਗਤ ਤੋਂ ਛੁੱਟ ਪਿੰਡ ਭੈਣੀ ਸਾਹਿਬ ਤੋਂ ਵੀ ਬਹੁਤ ਸਾਰੇ ਜੱਟ ਪਰਵਾਰ ਤੇ ਹੋਰ ਸਰੀਰ ਆਏ ਹੋਏ ਸਨ । ਸੇਵਕਾਂ ਵਲੋਂ ਇਕ ਇਕ ਪਰਸ਼ਾਦਾ ਦੇ ਸਤਿਗੁਰੂ ਜੀ ਵਲੋਂ ਆਪ ਬੂੰਦੀ ਵਰਤਾਈ ਗਈ । ਜਿਹੋ ਜਿਹਾ ਕਿਸੇ ਦਾ ਸਰੀਰ ਓਨੀ ਮਿਕਦਾਰ ਵਿਚ ਬੂੰਦੀ । ਮਾਈਆਂ ਵਾਲੇ ਪਾਸੇ ਮਾਤਾ ਜੀ ਤੇ ਬੀਬਾ ਜੀ ਨੇ ਬੂੰਦੀ ਵਰਤਾਈ । 8 ਵਜੇ ਤਕ ਲੰਗਰ ਪਾਣੀ ਛਕ ਲਿਆ ਗਿਆ ਸੰਗਤ ਵਲੋਂ ।

ਪੂਰਬਾ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਨੇ ਕਾਫ਼ੀ ਸਮਾਂ ਅਮਰ ਸਿੰਘ ਨੰਬਰਦਾਰ ਨਾਲ ਲਾਇਆ ਹੈ । ਜੀਵਨ ਨਗਰ ਇਲਾਕੇ ਦੀ ਰੀਪੋਰਟਿੰਗ ਹੋਈ ਹੋਵੇਗੀ ।

ਅਗੇ 9 ਵਜੇ ਤੋਂ ਪਿਛੋਂ ਨੀਲੋਂ ਨਹਿਰ ਦਾ ਕਿਨਾਰਾ ਮੱਲਿਆ ਜਾਂਦਾ ਜੀ, ਅੱਜ ਦਾ ਦਿਨ ਠੰਢਾ, ਉਖੜਵੇਂ-ਪੁਖੜਵੇਂ ਬੱਦਲਾਂ ਵਾਲਾ ਹੋਣ ਕਰਕੇ ਸਤਿਗੁਰਾਂ ਵਲੋਂ ਅੱਜ ਨਹਿਰ ਵਲ ਰੁਖ ਨਹੀਂ ਹੋਇਆ । ਪ੍ਰਸ਼ਾਦ ਏਥੇ ਹੀ ਛਕਿਆ ਗਿਆ 10 ਵਜੇ ਤਕ ।

### ਹਾਕੀ ਵਾਲਿਆਂ ਨੂੰ ਸਕੂਲ

ਜਦੋਂ ਮੈਂ ਫਿਰਦਾ ਤੁਰਦਾ 12.30 ਵਜੇ ਆਪਣੇ ਡੇਰੇ (ਠੇਕੇਦਾਰ ਨਾਹਰ ਸਿੰਘ ਵਾਲਾ ਚੁਬਾਰਾ) ਪੁੱਜਾ ਤਾਂ ਛੱਤ ਉਤੋਂ ਦੀ ਵੇਖਿਆ ਕਿ ਨਾਂਗੇ ਵਾਲੇ ਖੂਹ ਨਾਲ ਵਲੇ ਵਲਗਣ ਦੇ ਕਮਰਿਆਂ ਵਿਚ ਹਾਕੀ ਵਾਲਿਆਂ ਦਾ ਉਤਾਰਾ ਹੈ। ਏਥੇ ਹਾਕੀ ਟੀਮ ਦੇ ਅਧਿਆਪਕ ਵੀ ਹਨ। ਗੂਹੜੇ ਸੰਘਣੇ ਬੋਹੜ ਹੇਠ ਬਲੈਕ ਬੋਰਡ ਤੇ ਬੱਚਿਆਂ ਨੂੰ ਅਧਿਆਪਕ ਕੁਛ ਲਿਖ ਕੇ ਸਮਝਾ ਰਿਹਾ ਹੈ। ਇਕ ਜਮਾਤ ਦੂਜੇ ਪਾਸੇ ਬੈਠੀ ਇਕਾਗਰਚਿਤ ਪੜ੍ਹ ਰਹੀ ਹੈ। ਥੋੜ੍ਹਾ ਸਮਾਂ ਪਹਿਲਾਂ ਮੈਨੂੰ ਏਸ ਪਾਸਿਓਂ ਸ਼ਬਦਾਂ ਦੀ ਧੁਨ ਉਠਦੀ ਵੀ ਸੁਣਾਈ ਦਿੱਤੀ ਸੀ। ਸਤਿਗੁਰੂ ਜੀ ਠਾਕੁਰ ਦਲੀਪ ਸਿੰਘ ਜੀ ਦੁਆਰਾ ਬੱਚਿਆਂ ਨੂੰ ਸਿਖੀ ਕਲਚਰ ਵਿਚ ਹੀ ਉਸਾਰਨਾ ਚਾਹੁੰਦੇ ਹਨ।

### ਨਾਲ ਕੋਈ ਵੀ ਨਹੀਂ

ਅੱਜ ਸੁਭਾਵਕ ਹੀ ਮੈਂ ਧਿਆਨ ਕੀਤਾ ਤਾਂ ਪਤਾ ਲਗਾ ਕਿ ਮਹਾਰਾਜ ਬੀਰ ਸਿੰਘ ਜੀ ਬੈਂਗਲੋਰ ਨੂੰ ਇਕੱਲੇ ਹੀ ਗਏ ਹੋਏ ਹਨ। ਉਹਨਾਂ ਦੇ ਸੇਵਕ ਸੰਤ ਰਣਧੀਰ ਸਿੰਘ ਧੀਰੇ ਨੇ ਦੱਸਿਆ : ਸੰਤ ਖ਼ਜ਼ਾਨ ਸਿੰਘ ਲਾਂਗਰੀ ਉਹਨਾਂ ਦੀ ਦਿੱਲੀ ਉਡੀਕ ਕਰ ਰਹੇ ਹੋਣਗੇ।

ਇਹ ਵੀ ਸੁਣਨ ਵਿਚ ਆਇਆ ਕਿ ਬੈਂਗਲੋਰ ਫਾਰਮ ਦਾ ਅੰਤਮ ਲੈਣ ਦੇਣ ਕਰਨ ਲਈ ਹੀ ਮਹਾਰਾਜ ਜੀ ਬੈਂਗਲੌਰ ਗਏ ਹਨ। ਠਾਕੁਰ ਦਲੀਪ ਸਿੰਘ ਜੀ ਵੀ ਏਥੇ ਨਹੀਂ, ਉਹ ਕੁਝ ਦਿਨਾਂ ਦੇ ਜੀਵਨ ਨਗਰ ਗਏ ਹੋਏ ਹਨ। ਠਾਕੁਰ ਉਦੈ ਸਿੰਘ ਜੀ ਦਿੱਲੀ ਵਿਖੇ ਨਾਮਧਾਰੀ ਹਾਕੀ ਟੀਮ (ਸੀਨੀਅਰ) ਦੀ ਅਗਵਾਈ ਕਰ ਰਹੇ ਹਨ।

### ਤਸਦੀਕ

ਮਾਤਾ ਚੰਦ ਕੌਰ ਜੀ ਨੂੰ ਇਕੱਲਿਆਂ ਵੇਖ ਮੈਂ ਪੁੱਛ ਲਿਆ : ਅੱਜ ਕਲ੍ਹ ਆਪ ਜੀ ਕੀ ਕਰ-ਕਰਾ ਰਹੇ ਹੋ ?

ਮਾਤਾ ਜੀ : ਕੀ ਕਰਨਾ ਹੈ, ਤੁਰੇ ਫਿਰੀ ਦਾ ਹੈ ਸਾਰਾ ਦਿਨ !

ਪ. ਸ. ਕਵੀ : ਪ੍ਰਬੰਧ ਬਾਰੇ ਤੁਰੇ ਫਿਰਦੇ ਹੋ ?

ਮਾਤਾ ਜੀ : ਪ੍ਰਬੰਧ ਕਰਨ ਵਾਲੇ ਹੋਰ ਬਥੇਰੇ, ਮੈਂ ਤਾਂ ਸਿਰਫ਼ ਵੇਖਦੀ-ਚਾਖਦੀ ਹਾਂ !

ਪ. ਸ. ਕਵੀ : ਸੁਣਨ ਵਿਚ ਆ ਰਿਹੈ ਕਿ ਇਸ ਮੇਲੇ ਤੇ ਬੀਬਾ ਜੀ ਦੇ ਲਾਵਾਂ-ਫੇਰੇ ਹੋ ਜਾਣੇ ਹਨ, ਕੀ ਇਹ ਠੀਕ ਹੈ ?

ਮਾਤਾ ਜੀ ਨੇ ਹਾਂ ਵਿਚ ਸੀਸ ਹਿਲਾਇਆ ਤੇ ਫ਼ਰਮਾਇਆ :

ਏਨਾ ਭਾਰ ਵੀ ਕਾਹਨੂੰ ਚੁਕੀ ਫਿਰਨਾ ਹੈ !

ਅਤੇ ਜਿਵੇਂ ਮਮਤਾ ਦਾ ਹੜ ਆ ਗਿਆ, ਛੇਤੀ ਨਾਲ ਪਾਸਾ ਫੇਰ ਦੂਜੇ ਪਾਸੇ ਚਲੇ ਗਏ।

12 ਵਜੇ ਤੋਂ ਆਮ ਕਰਕੇ ਸਾਰੀ ਸੰਗਤ ਹਰੀ ਮੰਦਰ ਵਿਚ ਚਲੀ ਜਾਂਦੀ ਹੈ।

ਵਿਹਾਰ ਕਾਰ ਵਾਲੇ ਵੀ ਅਰਦਾਸੇ ਸੋਧ ਲੈਂਦੇ ਹਨ, ਬੋਲਦੇ ਨਹੀਂ, ਭਜਨ ਕਰਦੇ ਹਨ ।

## ਪੂਰਨ ਸਿੰਘ ਰਾਇ

ਭੈਣੀ ਸਾਹਿਬ ਦਾ ਇਕ ਵਸਨੀਕ ਸ. ਪੂਰਨ ਸਿੰਘ ਰਾਇ ਹੈ, ਜੁ ਕਦੇ ਕਾਂਗ੍ਰਸ ਪ੍ਰਧਾਨ ਸ. ਨਿਰੰਜਨ ਸਿੰਘ ਤਾਲਿਬ ਦਾ ਬੜਾ ਨੇੜਿਓਂ ਰਿਹਾ ਹੈ । ਇਸ ਨੇ ਦੱਸਿਆ : ਐਸ ਵੇਲੇ ਸਾਰਾ ਪਿੰਡ ਭੈਣੀ ਸਾਹਿਬ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਹੈ । ਅਰਥਾਤ ਸਾਰੇ ਵਸਨੀਕ ਹੀ ਗੁਰੂ ਕੀ ਸ਼ਰਨ ਹਨ । ਦੋ ਘਰ, ਘੁਮੰਡੇ ਦਾ ਗੁਰਮੇਲ ਅਤੇ ਸੁਖਦੇਵ ਹੀ ਵਿਰੋਧ ਵਿਚ ਹਨ । ਗੁਰਮੇਲ ਹੁਰੀਂ ਪਿਤਾ ਤੇ ਪੁੱਤਰ ਜੇਲ੍ਹ ਵਿਚ ਹਨ ਇਕ ਮੁੰਡਾ ਕਤਲ ਕਰਨ ਦੇ ਦੋਸ਼ ਵਿਚ । 600/- ਜੁਰਮਾਨਾ ਭਰਿਆ ਨੇ । ਦੋ ਸਾਲ ਜੇਲ੍ਹ ਵਿਚ ਅਜੇ ਰਹਿਣਗੇ । ਸੁਖਦੇਵ ਵੀ ਗੁਰਮੇਲ ਦੇ ਖਿਲਾਫ਼ ਕਾਰਵਾਈਆਂ ਕਰ ਛਡਦਾ ਹੈ । ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਮੇਲ ਸਿੰਘ ਨੂੰ ਬੜਾ ਬਖਸ਼ਿਆ ਸੀ । ਗੱਦੀ ਨਸ਼ੀਨੀ ਸਮੇਂ ਜਦੋਂ ਉਹ ਚਰਨੀਂ ਆ ਢੱਠਾ ਤਾਂ ਸਤਿਗੁਰਾਂ ਆਪਣੇ ਵਿਸ਼ਵਾਸੀਆਂ ਵਿਚ ਆਪਣੇ ਪਿਛੇ ਬੈਠਾਣਾ ਸ਼ੁਰੂ ਕਰ ਦਿੱਤਾ ਸੀ, ਪਰ ਉਸ ਤੋਂ ਇਹ ਭੱਲ ਪਚੀ ਨਹੀਂ । ਜਾਂ ਕਹੋ...ਕਿਸੇ ਨੂੰ ਰਾਜ ਗੱਦੀ ਤੇ ਬੈਠਾਇਆ ਗਿਆ ਪਰ ਉਹ ਯੋਗ ਸਾਬਤ ਨ ਹੋ ਸਕਿਆ । ਉਸ ਨੇ ਫਿਰ ਆਢਾ ਲਾ ਲਿਆ ਹੈ । ਏਥੇ ਜੁ ਗੁਰਦੁਆਰਾ ਚਾਲੂ ਕੀਤਾ ਗਿਆ, ਉਸ ਨੂੰ ਘੁਮੰਡੇ ਕਾ ਗੁਰਦੁਆਰਾ ਹੀ ਕਿਹਾ ਜਾਂਦਾ ਹੈ ।

ਅਤੇ ਮੈਂ ਪੂਰਨ ਸਿੰਘ ਨੂੰ ਕਿਹਾ ਕਿ ਉਹ ਪੁਆਇੰਟ ਬਣਾ ਛਡੇ ਮੈਂ ਟੇਪ ਰੀਕਾਰਡ ਕਰਾਂਗਾ ।

## ਹਰੀ ਮੰਦਰ ਵਿਚ

ਜਾਂ ਮੈਂ 2.30 ਤੇ ਹਰੀ ਮੰਦਰ ਪੁੱਜਾ ਤਾਂ ਸਾਰੀ ਸੰਗਤ ਸਤਿਗੁਰੂ ਜੀ ਵਲ ਧਿਆਨ ਕੀਤੀ ਇਕਾਗਰ ਚਿਤ ਸਿਮਰਨ ਕਰ ਰਹੀ ਸੀ । ਟੇਪ ਭਾਸ਼ਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ । ਭਾਈ ਰਾਇ ਸਿੰਘ ਜੀ ਦੀ ਕਥਾ ਭਾਈ ਧਿਆਨ ਸਿੰਘ ਦੇ ਗ੍ਰੰਥ ਤੋਂ ਕਰ ਰਹੇ ਸਨ । ਸਤਿਗੁਰੂ ਜੀ ਸਫੈਦ ਖੱਦਰ ਦੇ ਬਸਤਰਾਂ ਵਿਚ ਸੁਸੱਜਿਤ ਆਪਣੇ ਆਸਣ ਤੇ ਚੋਕੜਾ ਮਾਰੀ ਸਿਮਰਨ ਕਰ ਰਹੇ ਸਨ । ਉਹਨਾਂ ਵਲ ਤਕਿਆਂ ਬਹੁਤ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਝਲਕ ਪੈਂਦੀ ਹੈ । ਸਾਰਾ ਮੁਹਾਂਦਰਾ ਅਤੇ ਸਫ਼ੈਦ ਦਾੜ੍ਹਾ ਓਸੇ ਤਰ੍ਹਾਂ ਕੋਮਲ, ਸੁੰਦਰ, ਮਨੋਹਰ । ਜੀ ਕਰਦਾ ਏ ਵੇਖੀ ਹੀ ਜਾਈਏ ਉਨ੍ਹਾਂ ਵਲ, ਨਾ ਰੱਜ, ਨਾ ਸ਼ੰਕਾ !

## ਸੁਰਿੰਦਰ-ਰਛਪਾਲ

3 ਵਜੇ ਨਾਮ ਸਿਮਰਨ ਦੀ ਸਮਾਪਤੀ ਹੋ ਗਈ । ਸਤਿਗੁਰੂ ਜੀ ਨੇ ਅਸਲੋਂ ਛੋਟੇ ਛੋਟੇ ਬੱਚਿਆਂ ਨੂੰ ਇਸ਼ਾਰਾ ਕੀਤਾ । ਬੱਚੇ ਕੇਵਲ 8-9 ਸਾਲ ਦੇ, ਸੁਰਿੰਦਰ ਸਿੰਘ-ਰਛਪਾਲ ਸਿੰਘ (ਸਪੁਤਰ ਸੰਤ ਕਸ਼ਮੀਰ ਸਿੰਘ ਜੀਵਨ ਨਗਰ) ਨਾਮ ਦੇ ਦੋ ਬੱਚੇ ਅਗੇ ਆਏ । ਹਾਰਮੋਨੀਅਮ ਫੜ ਕੇ ਗਾਉਣ ਲਗੇ : ਧੀਰਉ ਦੇਖਿ ਤੁਮਾਰੇ ਰੰਗਾ ।

ਇਸੇ ਦਰਮਿਆਨ ਮੈਨੂੰ ਬੁਲਾ ਕੇ, ਸਤਿਗੁਰੂ ਜੀ ਨੇ ਇਕ ਪੁਸਤਕ, ਲੋਕ ਸੰਪਰਕ ਵਿਭਾਗ, ਪੰਜਾਬ ਦੀ ਛਪੀ ਹੋਈ ਵਖਾਈ। ਨਾਂ ਸੀ : ਗੁਰੂ ਅਮਰਦਾਸ ਰਾਗ ਰਤਨਾਵਲੀ। ਉਸ ਦੇ ਨਾਮ ਵਾਲੇ ਪੰਜ ਤੇ ਗੁਰੂ ਅਮਰਦਾਸ ਜੀ ਦੁਆਰਾ ਗਾਏ ਗਏ ਰਾਗਾਂ ਦੀ ਮਾਲਾ ਬਣਾ ਕੇ, ਵਿਚ ਤਬਲਾ ਜੋੜੀ ਤੇ ਸਰੰਦਾ ਰਖ ਕੇ, ਦਰਮਿਆਨ '੧ਓ' ਵਿਚੋਂ ਸੁਰਾਂ ਦਾ ਆਵੇਸ਼ ਸਾਜ਼ਾਂ ਵਿਚ ਆਉਂਦਾ ਵਖਾਇਆ ਸੀ। ਪੁਸਤਕ ਮੈਨੂੰ ਦਿੰਦਿਆਂ ਸਤਿਗੁਰਾਂ ਨੇ ਰਾਇ ਪਰਗਟ ਕੀਤੀ : ਮੇਰੇ ਖ਼ਿਆਲ ਵਿਚ '੧ਓ' ਵਿਚੋਂ ਸੁਰਾਂ ਨਹੀਂ ਆਈਆਂ, ਸਗੋਂ ਕਿਸੇ ਕੰਠ ਨੇ ਹੀ ਸੁਰਾਂ ਨੂੰ ਸਿਰਜਿਆ ਹੈ। ਪ੍ਰੋ: ਤਾਰਾ ਸਿੰਘ ਦੀ ਇਸ ਰਚਨਾ ਵਿਚ ਲਿਖਿਆ ਹੈ ਕਿ ਸਿੱਖਾਂ ਵਿਚ ਏਸ ਪਾਸੇ ਧਿਆਨ ਦੀ ਘਾਟ ਹੈ, ਮੇਰੇ ਖਿਆਲ ਵਿਚ ਲੇਖਕ ਦੇ ਧਿਆਨ ਦੀ ਘਾਟ ਵੀ ਹੈ। ਅਸੀਂ ਸੰਗੀਤ ਉਤੇ, ਫਿਰ ਸ਼ਾਸਤਰੀ ਸੰਗੀਤ ਉਤੇ ਜਿੰਨਾ ਜਤਨ ਕਰ ਰਹੇ ਹਾਂ ਅਤੇ ਜਿੰਨੀ ਕੋਸ਼ਿਸ਼ ਗੁਰਮਤ ਸੰਗੀਤ ਦੀ ਸੁਰੱਖਿਆ ਲਈ ਕਰ ਰਹੇ ਹਾਂ, ਕੀ ਕਾਰਨ ਹੈ ਕਿ ਜੱਗ ਤਾਂ ਜਾਣਦਾ ਹੈ ਪਰ ਪੁਸਤਕ ਲੇਖਕ ਨੂੰ ਪਤਾ ਨਹੀਂ। ਤੁਅੱਸਬ ਦੀ ਪੱਟੀ ਵਾਲਿਆਂ ਬਿਨਾ ਹਰ ਕੋਈ ਸਿੱਖਾਂ ਵਿਚੋਂ ਸਾਡੀ ਸੰਗੀਤ ਵਲ ਪਹੁੰਚ ਨੂੰ ਨੋਟ ਕਰੇਗਾ।

ਸਤਿਗੁਰੂ ਜੀ ਨੇ ਲੇਖਕ ਦੀ 'ਸੋਦਰੁ' ਅਤੇ 'ਭਿੰਨੀ ਰੈਣ' ਸ਼ਬਦ ਦੀ ਵਿਆਖਿਆ ਨੂੰ ਵੀ ਠੀਕ ਨਹੀਂ ਮਿਥਿਆ। 'ਭਿੰਨੀ ਰੈਣਿ' ਸ਼ਬਦ ਲਗਭਗ ਬਹੁਤੇ ਰਾਗਾਂ ਵਿਚ ਮਿਲ ਸਕਦਾ ਹੈ ਜੁ ਸਿਰਫ਼ 'ਅੰਮ੍ਰਿਤ ਵੇਲੇ' ਦਾ ਭਾਵ ਹੀ ਦਿੰਦਾ ਹੈ, ਲੇਖਕ ਦੇ ਵਿਚਾਰਾਂ ਦੀ ਪੁਸ਼ਟੀ ਨਹੀਂ ਕਰਦਾ।

ਅਤੇ ਇਹ ਪੁਸਤਕ ਮੈਨੂੰ ਸ. ਪਿਆਰਾ ਸਿੰਘ ਤਾਰ ਸ਼ਹਿਨਾਈ, ਦਿੱਲੀ ਵਾਲਿਆਂ ਨੂੰ ਵਖਾਣ ਲਈ ਵੀ ਆਗਿਆ ਕੀਤੀ।

ਏਧਰ ਹਰਬੰਸ ਸਿੰਘ ਘੁੱਲੇ ਤੇ ਸੰਤ ਖ਼ਜ਼ਾਨ ਸਿੰਘ ਦੀ ਵਾਰੀ ਆ ਗਈ। ਇਹਨਾਂ ਰਾਗ ਜ਼ਿਲਾ ਵਿਚ ਗੰਵਿਆ : ਸਾਧੋ ਗੋਬਿੰਦ ਕੇ ਗੁਣ ਗਾਵਉ।

4 ਵਜੇ ਦੀਵਾਨ ਦੀ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਆਪਣੀ ਇਕਾਂਤ ਕੋਠੀ ਵਿਚ ਚਲੇ ਗਏ। ਅਤੇ ਏਥੇ ਭਜਨ ਬਾਣੀ ਕਰਦੇ ਰਹੇ। ਡੂੰਘੀ ਸ਼ਾਮ ਤਕ ਕੋਈ ਸੇਵਕ ਵੀ ਬਾਹਰ ਨਜ਼ਰ ਨਹੀਂ ਪਿਆ।

## ਨਵੇਂ ਮਕਾਨਾਂ ਵਿਚ ਵੱਸੋਂ

ਰਾਮਸਰੋਂ ਭੈਣੀ ਸਾਹਿਬ ਜਾਂਦੇ ਰਾਹ ਦੇ ਸੱਜੇ ਅਰਥਾਤ ਲਹਿੰਦੇ ਪਾਸੇ, ਜੋ ਮਕਾਨ ਕਦੇ ਸ. ਸੁਰਿੰਦਰ ਸਿੰਘ ਮਨਚੰਦਾ ਦੇ ਨਾਂ ਤੇ ਬਣ ਰਹੇ ਸਨ ਅਤੇ ਪਿਛੋਂ ਉਨ੍ਹਾਂ ਨੂੰ ਮਾਤਾ ਚੰਦ ਕੌਰ ਜੀ ਨੇ ਆਪਣੇ ਹੱਥ ਲੈ ਆਪ ਬਣਾਨਾ ਸ਼ੁਰੂ ਕੀਤਾ ਸੀ, ਹੁਣ ਉਹ ਬਣ ਕੇ ਮੁਕੰਮਲ ਹੋ ਗਏ ਹਨ। ਰੰਗ ਰੋਗਨ ਆਦਿ ਹੋ ਕੇ ਇਹ ਤਿੰਨ ਛਤੇ ਮਹੱਲ ਆਪਣੀ ਸ਼ਾਨ ਪਰਗਟ ਕਰ ਰਹੇ ਹਨ। ਪਤਾ ਲੱਗਾ ਹੈ ਕਿ ਅਜਕਲ ਮਾਤਾ ਚੰਦ ਕੌਰ ਜੀ ਅਤੇ ਬੀਬਾ ਜੀ ਇਹਨਾਂ ਮਕਾਨਾਂ ਵਿਚ ਆ ਗਏ ਹਨ। ਸ਼ਗਨ ਵਜੋਂ, ਸ੍ਰੀ ਸਤਿਗੁਰੂ ਜੀ ਤਾਂ

ਪਿਛਲੇ ਹੋਲੇ ਸਮੇਂ ਹੀ ਏਥੇ ਨਿਵਾਸ ਰਖਦੇ ਰਹੇ ਹਨ, ਇਕ ਕਮਰੇ ਵਿਚ ।

ਇਹਨਾਂ ਮਕਾਨਾਂ ਦੀ ਉਸਾਰੀ ਵਿਚ ਭਾਵੇਂ ਹੋਰ ਅਨੇਕਾਂ ਸਰੀਰਾਂ ਨੇ ਭਾਗ ਲਿਆ ਪਰ ਸੰਤ ਬਲਵੰਤ ਸਿੰਘ ਲੁਹਾਰਾਂ (ਜਲੰਧਰ) ਤੇ ਸੰਤ ਖਜ਼ਾਨ ਸਿੰਘ ਖਾਰਾ (ਦਿੱਲੀ) ਦੋ ਮੋਢੀ ਤੇ ਲਗਾਤਾਰ ਸੇਵਾ ਕਰਨ ਵਾਲੇ ਮਿਸਤਰੀ ਸਨ । ਅਜਕਲ ਜੋੜੀਆਂ ਦੀ ਸੇਵਾ ਸੰਤਨਗਰੀਏ ਸਿੰਘ ਕਰ ਰਹੇ ਹਨ । ਮੈਨੂੰ ਸੰਤ ਹਰਬੰਸ ਸਿੰਘ (ਬੋਲਾ) ਦਾ ਨਾਮ ਯਾਦ ਹੈ ਜੁ ਅਜਕਲ ਵੀ ਕੰਮ ਨਿਬੇੜਨ ਵਿਚ ਸਹਿਯੋਗੀ ਹੈ ।

## ਗੁਰਦੇਵ ਸਿੰਘ ਵੈਦ

ਲਉਢੇ ਕੁ ਪਹਿਰ ਮੈਨੂੰ, ਸਾਡੇ ਬਚਪਨ ਦੇ ਸਮੇਂ, ਗੁਰੂ ਕੇ ਮੋਦੀ ਸੇਠ ਪ੍ਰੀਤਮ ਸਿੰਘ ਦੇ ਲੜਕੇ ਸ਼੍ਰੀ ਗੁਰਦੇਵ ਸਿੰਘ ਨਾਲ ਮਿਲਣ ਦਾ ਮੌਕਾ ਲੱਭਾ । ਇਹ ਚੋੜੀ ਚਕਲੀ ਛਾਤੀ, ਖੁਲ੍ਹ ਭਰਵੀਂ ਕਾਲੀ ਦਾੜ੍ਹੀ ਵਾਲਾ ਮੁਨਾਸਬ ਕੱਦ ਦਾ ਜਵਾਨ ਸ਼੍ਰੀ ਸਤਿਗੁਰੂ ਜੀ ਨਾਲ ਬੜਾ ਸੁਰ ਜਾਪ ਰਿਹਾ ਸੀ । ਉਸ ਨੇ ਹੀ ਦੱਸਿਆ ਕਿ ਡਾ: ਤਤਲੋਕ ਸਿੰਘ ਵਾਲੇ ਸ਼੍ਰੀ ਜਗਜੀਤ ਔਸ਼ਧਾਲਿਆ ਨੂੰ, ਸਤਿਗੁਰਾਂ ਦੀ ਆਗਿਆ ਨਾਲ ਉਸ ਆਪਣੇ ਪ੍ਰਬੰਧ ਹੇਠ ਲੈ ਲਿਆ ਹੈ । ਥੋੜ੍ਹਾ ਕੁ ਬੋਲਚਾਲ ਹੋਣ ਨਾਲ ਉਸ ਆਪਣੇ ਕੋਲ ਬਿਠਾ ਲਿਆ ।

ਮਾਲੂਮ ਹੋਇਆ ਕਿ ਦਮੇ ਦਾ ਨੁਸਖ਼ਾ, ਜੋ ਥਾਈਲੈਂਡ ਤੋਂ ਮੇਰੇ ਹਥੀਂ ਆਇਆ ਸੀ, ਸਤਿਗੁਰੂ ਜੀ ਨੇ ਗੁਰਦੇਵ ਸਿੰਘ ਨੂੰ ਕਹਿ ਕੇ, ਉਸ ਦੀ ਤਿਆਰੀ ਕਰਵਾਈ ਹੈ । ਇਸ 'ਚੋਂ ਥੋੜ੍ਹਾ ਜਿਹਾ ਛਾਂਦਾ ਮੈਂ ਵੀ ਲੈ ਲਿਆ ਤਾਂ ਕਿ ਮੇਰੇ ਅੰਦਰਲੀ ਗਰਮੀ ਬਹਾਲ ਰਹੇ । ਨੁਸਖ਼ਾ ਵਾਹਵਾ ਗਰਮ ਹੈ ।

## ਬੁਢਾਪਾ ਆ ਗਿਆ

ਗੁਰਦੇਵ ਸਿੰਘ ਨੇ ਦੱਸਿਆ : ਦਸ ਕੁ ਦਿਨ ਪਹਿਲਾਂ ਮੈਂ ਗੁਰੂ ਕੇ ਦਰਸ਼ਨ ਕਰਨ ਗਿਆ ਤਾਂ ਆਪਣੇ ਖੱਬੇ ਗੋਡੇ ਵਲ ਇਸ਼ਾਰਾ ਕਰਕੇ ਕਹਿਣ ਲਗੇ : ਬੁਢਾਪਾ ਆ ਗਿਆ ਬਈ, ਗੋਡਾ ਪੀੜ ਕਰਨ ਲਗ ਪਿਆ ਹੈ, ਹਟਦਾ ਨਹੀਂ । ਅਗਲੇ ਦਿਨ ਮੈਂ ਨੁਸਖ਼ਾ ਲਿਖ ਕੇ ਲੈ ਗਿਆ । ਇਸ ਦੇ ਅੰਤਮ ਸ਼ਬਦ ਸਨ : ਬਲ ਵਧੇ ਬੁਢਾਪਾ ਦੂਰ ਹੋਵੇ । ਸਤਿਗੁਰੂ ਜੀ ਪੜ੍ਹ ਕੇ ਮੁਸਕੁਰਾਏ : ਕਿੰਨੇ ਪੈਸੇ ਲਗਣਗੇ ?

"ਕੋਈ 600/-"

"ਤਾਂ ਫਿਰ ਅਜੇ ਰਹਿਣ ਦੇ । ਸਾਡੇ ਪਾਸ ਏਨੀ ਰਕਮ ਨਹੀਂ ।"

"ਦੋ ਦਿਨਾਂ ਪਿਛੋਂ ਫਿਰ ਆਗਿਆ ਹੋਈ, ਚੌਥਾ ਹਿੱਸਾ ਬਣਾ ਵੇਖੀਏ । ਮੈਂ ਚੌਥਾ ਹਿੱਸਾ ਤੋਲ ਦੀਆਂ ਦਵਾਈਆਂ ਲਿਖ ਦਿੱਤੀਆਂ । ਪਰ ਅਜੇ ਤਕ ਨਾ ਉਹ ਕਾਗਜ਼ ਮਿਲਿਆ ਹੈ, ਨਾ ਪੈਸੇ । ਨਾ ਕੋਈ ਹੋਰ ਹੀ ਉੱਤਰ ਪਤਾ !" ਮੈਂ ਹੱਸ ਕੇ ਕਿਹਾ : ਮੈਂ ਤਾਂ ਉਡੀਕਦਾ ਪਿਆ ਸਾਂ, ਕਦੋਂ ਸਤਿਗੁਰੂ ਜੀ ਬਿਰਧ ਹੋਣ, ਇਹ ਆਪਣੇ ਲਈ 'ਕਸਤੂਰੀ ਆਦਿ ਬੱਟੀ' ਬਣਵਾਣ ਅਤੇ ਹਮਾਤੜ ਵੀ ਸ਼ਾਹੀ ਨੁਸਖ਼ੇ ਦਾ ਲਾਭ ਉਠਾਇਆ ਕਰਨ ।

ਗੁਰਦੇਵ ਸਿੰਘ ਨੇ ਦੱਸਿਆ : ਅਜਕਲ 6000/- ਤੋਲਾ ਕਸਤੂਰੀ ਹੈ । ਸਵਰਨ

ਭਸਮ ਅਤੇ ਮੋਤੀਆਂ ਦਾ ਮੁੱਲ ਵੀ 3-4 ਹਜ਼ਾਰ ਰੁਪਏ ਤੋਲਾ ਤੇ ਪਹੁੰਚ ਗਿਆ ਹੈ।

## ਮੋਮਬੱਤੀਆਂ

ਬੇਸ਼ਕ ਅੱਜ ਦਾ ਦਿਨ ਮੁਬਾਰਕ ਦਿਨ ਸੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਦਿਵਸ ਹੋਣ ਕਰਕੇ, ਪਰ ਸਤਿਗੁਰੂ ਜੀ ਨੇ ਕਿਸੇ ਕਿਸਮ ਦੀ ਉਚੇਚ ਜਾਂ ਵਿਸ਼ੇਸ਼ਤਾ ਨਹੀਂ ਬਣਨ ਦਿੱਤੀ। ਤਾਂ ਵੀ, ਅਨ੍ਹੇਰਾ ਹੋਏ, ਸੇਠਾਂ ਵਾਲੀ ਬਿਲਡਿੰਗ ਦੇ ਬਨੇਰਿਆਂ ਤੇ ਮੋਮਬੱਤੀਆਂ ਦੀ ਰੌਸ਼ਨੀ ਨੇ ਇਕ ਸ਼ੋਭਾ ਬਖੇਰ ਦਿੱਤੀ। ਸਾਰਾ ਆਲਾ ਦੁਆਲਾ ਜਗਮਗਾ ਉਠਿਆ।

ਆਪਣੀ ਰਿਹਾਇਸ਼ ਵਾਲੇ ਚੁਬਾਰੇ ਤੇ 8.45 ਤੇ ਮੈਨੂੰ ਢੋਲਕ ਛੈਣਿਆਂ ਅਤੇ ਕੀਰਤਨ ਦੀ ਧੁਨ ਸੁਣਨ ਨੂੰ ਮਿਲੀ। ਮੈਂ ਉਠ ਕੇ ਮਾਈਆਂ ਦੇ ਡੇਰੇ ਵਲ ਗਿਆ। ਏਥੋਂ ਲੰਘ ਕੇ ਡਿਉਢੀ ਪਾਸ ਗੁਰੂ ਰਾਮ ਸਿੰਘ ਮੰਦਰ ਵਲ ਝਾਤ ਮਾਰੀ, ਏਥੇ ਕੀਰਤਨ ਹੋ ਰਿਹਾ ਸੀ। ਦਰਜਨਾਂ ਸਿੰਘ ਅਤੇ ਅਨੇਕਾਂ ਹੀ ਬੀਬੀਆਂ ਬੈਠੀਆਂ ਹੋਈਆਂ ਸਨ। ਪਹਿਲਾਂ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਜੀਵਨ ਨਗਰ ਦੇ ਹਾਕੀ ਟੀਮ ਵਾਲੇ ਬੱਚਿਆਂ ਨਿੱਤ ਵਾਂਗ ਸ਼ਬਦ ਪੜ੍ਹੇ, ਫਿਰ ਸਰਪੰਚ ਬਲਕਾਰ ਸਿੰਘ ਜਥੇਦਾਰ ਤੇ ਜਥੇਦਾਰ ਮੇਵਾ ਸਿੰਘ ਸੰਤ ਨਗਰ ਨੇ ਦੀਵਾਨ ਸਜਾਈ ਰਖਿਆ।

ਪਰ ਜਦੋਂ ਮੈਂ ਏਥੋਂ ਹੋ ਕੇ ਰਾਮ ਸਰ ਇਲਾਕੇ ਵਿਚ ਪੁੱਜਾ ਤਾਂ ਸਮੁੱਚੀ ਲਾਈਟ ਚਲੀ ਗਈ ਅਤੇ ਹੁਣ ਤਕ ਮੋਮਬੱਤੀਆਂ ਦੀ ਵੀ ਬੋਲਤੀ ਬੰਦ ਹੋ ਗਈ ਸੀ। ਰਾਤ ਦੀ ਖਾਮੋਸ਼ੀ, ਝੀਂਗਰਾਂ ਦੀ ਆਵਾਜ਼, ਝਿੱਜੇ ਝਿੱਜੇ ਤਾਰਿਆਂ ਦਾ ਉੱਚੇ-ਉਚੇ ਰੁਖਾਂ ਦੀਆਂ ਟਾਹਣੀਆਂ ਵਿਚ ਫਸੇ ਹੋਣਾ ਅਤੇ ਪ੍ਰਕਿਰਤੀ ਦੇ ਅਬੋਲ ਸੰਗੀਤ ਦਾ ਕ੍ਰਿਸ਼ਮਾ ਚਿੱਤ ਨੂੰ ਹੁਲਾਸ ਦੇ ਗਿਆ। ਸਤਿਗੁਰੂ ਜੀ ਨੇ ਆਪਣਾ ਜਨਮ ਦਿਨ ਡੂੰਘੀ ਚੁੱਪ ਅਤੇ ਪਰਮ ਇਕਾਂਤ ਵਿਚ ਮਨਾਇਆ। ਰਾਮਸਰ ਦੇ ਭਰਪੂਰ ਮਕਾਨਾਂ-ਕਮਰਿਆਂ ਵਿਚ ਐਸੀ ਖਾਮੋਸ਼ੀ ਦਾ ਰਾਜ ਮਨ ਨੂੰ ਸਰਵ ਸ਼ਕਤੀਮਾਨ ਦੀ ਗੋਦ ਵਿਚ ਲੈ ਜਾਣ ਲਈ ਕਾਫ਼ੀ ਸੀ।

### 24 ਨਵੰਬਰ 1979, ਸ਼ਨੀਵਾਰ
### ਸ੍ਰੀ ਭੈਣੀ ਸਾਹਿਬ

## ਲਲਿਤ ਪੰਚਮ

ਮੈਂ ਆਸਾ ਦੀ ਵਾਰ ਦੇ ਕੀਰਤਨ ਵਿਚ 6 ਵਜੇ ਪਹੁੰਚਿਆ। ਸਤਿਗੁਰੂ ਜੀ ਇਕ ਸਫ਼ੈਦ ਗਰਮ ਚੱਦਰ ਗੋਡਿਆਂ ਤੇ ਵਲ੍ਹੇਟੀ; ਮੋਢੇ ਦਿਲਰੁਬਾ ਲਾਈ, ਰਾਗੀ ਖਜ਼ਾਨ ਸਿੰਘ ਘੁੱਲੇ ਹੁਰਾਂ ਦੀ ਅਗਵਾਈ ਕਰ ਰਹੇ ਸਨ। ਮੇਰੇ ਬੈਠਦੇ ਹੀ ਦੀਨ ਦਿਆਲ ਜੀ ਨੇ ਭਾਈ ਗੁਰਦਾਸ ਦਾ ਇਕ ਕਬਿੱਤ ਲਲਿਤ ਪੰਚਮ ਰਾਗ ਵਿਚ 'ਪ੍ਰਾਤ ਸਮੇ ਸਿਮਰੀਏ' ਦੀ ਧੁਨ ਅਨੁਸਾਰ ਗਾਉਣਾ ਸ਼ੁਰੂ ਕੀਤਾ। ਅਤੇ ਮੇਰੇ ਵਲ ਰੁੱਕਾ ਲਿਖ ਕੇ ਮੈਨੂੰ ਮੇਰਾ ਪੁਰਾਣਾ ਸਿਖਿਆ ਹੋਇਆ ਇਹ ਰਾਗ ਤੇ ਗੀਤ ਯਾਦ ਕਰਵਾਏ। ਸਤਿਗੁਰਾਂ ਵਲੋਂ

ਧੁਨੀਕਰਨ ਵੀ ਉਸੇ ਸਮੇ ਕੀਤਾ ਗਿਆ ਸੀ। ਇਸ ਲਈ ਆਪ ਇਕੱਲੇ ਹੀ ਗਉਂ ਰਹੇ ਸਨ।

### ਭੂੰਤਰ ਤੋਂ ਮੇਰੇ ਪਿਆਰੇ

6.35 ਤੇ ਕੀਰਤਨ ਜਾਰੀ ਰਹਿੰਦਿਆਂ, ਹਰੀ ਮੰਦਰ ਦੇ ਪਰਵੇਸ਼ ਦੁਆਰ ਵਿਚੋਂ ਲੰਘਦੇ ਅੰਦਰ ਦੀ ਮੱਧਮ ਮੱਧਮ ਲੋਅ ਵਿਚੋਂ, ਮੈਂ ਕੁਛ ਚਿਹਰੇ ਪਛਾਣੇ, ਇਥੇ ਗੁਰੂ ਕੇ ਆਸਣ ਵਲ ਵਧੇ, ਮੇਰਾ ਜੁਆਤਰਾ ਸ. ਕੇਹਰ ਸਿੰਘ ਹਮਰਾਹੀ, ਸ. ਜਗਦੀਸ਼ ਸਿੰਘ ਸਰਾਫ਼, ਸ. ਦਲਜੀਤ ਸਿੰਘ ਟੇਲਰ ਭੂੰਤਰ ਵਾਲੇ। ਇਹ ਹੁਣੇ ਹੀ ਨਾਈਟ ਸਰਵਿਸ (ਰਾਤ੍ਰੀ ਸੇਵਾ) ਦੁਆਰਾ ਪਹਾੜਾਂ ਦਾ ਸਫ਼ਰ ਮੁਕਾ ਕੇ ਆਏ ਸਨ, ਸੇਉਆਂ ਦੀ ਪੇਟੀ ਤੇ ਨਕਦ ਭੇਟਾ ਚਰਨਾਂ ਤੇ ਰਖੀ। ਸ੍ਰੀ ਸਤਿਗੁਰੂ ਜੀ ਨੇ ਇਹਨਾਂ ਜਵਾਨਾਂ ਵਲ ਬਿੰਦ ਕੁ ਨਦਰ ਝਾਕ ਕਰਕੇ ਨਿਹਾਲ ਕਰ ਦਿੱਤਾ। 7.05 ਤੇ ਵਾਰ ਦਾ ਅਰਦਾਸਾ ਹੋ ਗਿਆ, ਅਜੇ ਇਹ ਸੱਜਣ ਕੱਲ੍ਹ ਦੇ ਇਸ਼ਨਾਨ ਨਾਲ ਹੀ ਗੁਜ਼ਾਰਾ ਕਰ ਰਹੇ ਸਨ। ਅਤੇ ਸੋਚਦੇ ਪਏ ਸਨ ਕੀ ਕਰੀਏ, ਕੀ ਨਾ ਕਰੀਏ ਕਿ 8 ਵਜੇ ਮੈਨੂੰ ਵੀ ਬੁਲਾ ਲਿਆ ਗਿਆ ਅਤੇ ਭੂੰਤਰ ਵਾਲਿਆਂ ਨੂੰ ਵੀ। ਮੈਨੂੰ ਤਾਂ ਇਸ ਕਰਕੇ ਕਿ ਮੈਂ ਕਲ ਸਤਿਗੁਰੂ ਜੀ ਦੇ ਵਿਸ਼ੇਸ਼ ਦਰਸ਼ਨ ਨਾ ਕਰਨ ਕਰਕੇ, ਕੋਈ ਗੱਲ ਬਾਤ ਦੀ ਸਾਂਝ ਨ ਹੋਣ ਕਾਰਨ ਉਦਾਸੀ ਮਹਿਸੂਸ ਕਰ ਰਿਹਾ ਸਾਂ ਅਤੇ ਇਹ ਨੌਜਵਾਨ ਰਾਤੋਂ ਰਾਤ ਤਿੰਨ ਸੌ ਕਿਲੋ ਮੀਟਰ ਸਫ਼ਰ ਝਾਗ ਕੇ ਆਏ ਸਨ।

ਕੋਠੀ ਪਹੁੰਚੇ ਤਾਂ ਸੱਚੇ ਪਾਤਸ਼ਾਹ ਆਪਣੇ 8×12 ਫੁਟ ਦੇ ਕਮਰੇ ਵਿਚ ਧਰਤੀ ਨਾਲ ਲਗਦੇ ਫੱਟੇ-ਬਿਸਤਰ ਤੇ ਹਲਕੇ ਫੁੱਲਾਂ ਵਾਲੀ ਹਲਕੀ ਰਜ਼ਾਈ ਨਾਲ ਨਿੱਘੇ ਹੋਏ ਬੈਠੇ ਸਨ। ਕੋਲ ਪੰਡਿਤ ਗੋਪਾਲ ਸਿੰਘ ਜੀ ਸਨ। ਏਧਰ ਓਧਰ ਮਹਾਨ ਕੋਸ਼, ਤੁਕ ਤਤਕਰਾ ਆਦਿ ਪੋਥੀਆਂ ਪਈਆਂ ਸਨ।

### ਅਸ਼ਾਸਤ੍ਰੀਅ

ਸਤਿਗੁਰੂ ਜੀ ਨੇ ਪਹਿਲਾਂ ਭੂੰਤਰ ਵਾਲਿਆਂ ਨੂੰ ਪੁਛਿਆ : ਕਹੋ ਕਿਵੇਂ ਆਏ ?

"ਬਸ ਜੀ, ਦਰਸ਼ਨਾਂ ਨੂੰ ! ਕੱਲ੍ਹ ਦਿਨੇ ਸੋਚਿਆ ਸੀ ਤੇ ਰਾਤੀਂ ਬਸ ਫੜ ਲਈ। ਅਜੇ ਤਾਂ ਅਸਾਂ ਇਸ਼ਨਾਨ ਵੀ ਨਹੀਂ ਕੀਤਾ ਜੀ।" ਅਤੇ ਏਸ ਪ੍ਰਸੰਗ ਵਿਚ ਪੰਡਿਤ ਜੀ ਨੇ ਸਤਿਗੁਰੂ ਜੀ ਦੇ ਰਾਤ 11, ਸਾਢੇ 11 ਵਜੇ ਦੇ ਇਸ਼ਨਾਨ ਨੂੰ ਅਸ਼ਾਸਤ੍ਰੀਅ ਦੱਸਣ ਤੇ ਜ਼ੋਰ ਲਗਾਇਆ।

ਸਤਿਗੁਰਾਂ ਫ਼ਰਮਾਇਆ : ਸਾਡੇ ਲਈ ਤਾਂ ਸ਼ਾਸਤਰੀ ਮਰਿਆਦਾ ਸਤਿਗੁਰਾਂ ਦੇ ਬਚਨ ਹਨ। ਉਹਨਾਂ ਅਨੁਸਾਰ, "ਸਗਨ ਅਪਸਗਨ ਤਿਸ ਕਉ ਲਗੈ ਜਿਸੁ ਚੀਤਿ ਨ ਆਵੈ।" ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਇਕ ਟੇਪ ਭਾਸ਼ਣ ਵਿਚ ਫਰਮਾਇਆ ਹੈ ਕਿ ਕੁਛ ਬਹੁਤ ਵਡੇ ਸਾਧੂ ਰਾਤੀਂ 11 ਵਜੇ ਇਸ਼ਨਾਨ ਕਰਕੇ ਚੌਂਕੜਾ ਲਗਾਂਦੇ ਹੁੰਦੇ ਸਨ।

ਪੰਡਿਤ ਜੀ ਦੀ ਮੋੜ-ਘੋੜ ਵਿਚ ਸਤਿਗੁਰਾਂ ਇਕ ਹੋਰ ਦਲੀਲ ਦਿੱਤੀ : ਜੋ ਲੋਕ ਗਿਆਰਾਂ ਵਜੇ ਤੋਂ 1 ਵਜੇ ਤਕ ਅਖੰਡ ਪਾਠ ਦੀ ਰੌਲ ਲਾਉਂਦੇ ਹਨ ਕੀ ਉਹ 12 ਵਜੇ ਫਿਰ ਉਠ ਕੇ ਨਹਾਉਂਦੇ ਹਨ ?

ਸਤਿਗੁਰੂ ਜੀ ਨੇ ਉਤੋੜਿੱਤੀ 3-4 ਵਿਵਹਾਰਕ ਪ੍ਰਮਾਣ ਦੇ ਕੇ ਪੰਡਿਤ ਜੀ ਦੀ ਅਸ਼ਾਸਤ੍ਰੀਅਤਾ ਦੀ ਤਸੱਲੀ ਕਰਵਾ ਦਿੱਤੀ। ਸਾਡਾ ਘਰ ਤਾਂ ਪੂਰਾ ਹੋ ਗਿਆ ਪਰ ਪੰਡਤਾਂ ਵਾਲੇ ਗ੍ਰੰਥ ਅਤੇ ਉਨ੍ਹਾਂ ਦੇ ਵਿਧੀ ਵਿਧਾਨ ਅਨੁਸਾਰ ਪੰਡਤ ਜੀ ਮੰਨਣ ਨੂੰ ਤਿਆਰ ਨਹੀਂ ਸਨ। ਉਹਨਾਂ ਅਨੁਸਾਰ ਅਗਲੇ ਦਿਨ ਦੇ ਆਰੰਭ ਤੋਂ ਪਿਛੋਂ ਹੀ ਇਸ਼ਨਾਨ ਦਾ ਮਹਾਤਮ ਹੈ।

### ਬੀਬਾ ਜੀ ਦਾ ਪਿਤਾ ਪ੍ਰੇਮ

ਇਸ ਮਸਲੇ ਦੀ ਸਮਾਪਤੀ ਤੇ ਪੰਡਿਤ ਜੀ ਵਲੋਂ ਇਸਰਾਰ ਸੀ ਕਿ ਵਰਤਮਾਨ ਸਤਿਗੁਰੂ ਜੀ ਦਾ ਜਨਮ ਦਿਨ ਜ਼ਰੂਰ ਮਨਾਇਆ ਜਾਏ। ਸਤਿਗੁਰੂ ਇਸ ਨੂੰ ਟਾਲਣਾ ਚਾਹ ਰਹੇ ਸਨ ਪਰ ਨਾਲ ਹੀ ਸ਼੍ਰੀ ਹਜ਼ੂਰ ਨੇ ਦੱਸਿਆ : ਗੁੱਡੀ ਜਦੋਂ ਵੀ ਮੇਰੇ ਕੋਲ ਹੋਵੇ ਓਦੋਂ ਸਵੇਰੇ ਅਤੇ ਸ਼ਾਮੀ' ਮੱਥਾ ਟੇਕ ਕੇ ਦਿਨ ਤੇ ਰਾਤ ਸ਼ੁਰੂ ਕਰਦੀ ਹੈ। ਉਸਦੇ ਇਸ ਨੇਮ ਨੂੰ ਮੁਖ ਰਖਦਿਆਂ ਮੈਂ ਸਵੇਰੇ-ਸਵੇਰੇ ਉਹਦੇ ਡੇਰੇ ਜਾ ਆਉਂਦਾ ਹਾਂ। ਅੱਜ ਗੁੱਡੀ ਨੇ ਪੂਰਬੇ ਰਾਹੀਂ ਮੇਰੇ ਗਲ ਵਿਚ ਫੁੱਲਾਂ ਦਾ ਹਾਰ ਪਹਿਨਾਅ ਦਿੱਤਾ। ਹਾਰ ਸਵੀਕਾਰ ਦਿਆਂ ਮੈਂ ਉਸੇ ਘੜੀ ਉਤਾਰ ਵਾਪਸ ਕਰ ਦਿੱਤਾ। ਫਿਰ ਉਹ ਮੁਸਕਰਾ ਪਈ। ਉਹਦੀ ਮੁਸਕਾਨ ਤੋਂ ਪਤਾ ਲਗਾ ਕਿ ਉਹ ਆਪਣੀ ਵਲੋਂ ਦਾਅ ਲਾ ਗਈ ਹੈ। ਅਰਥਾਤ 'ਜਨਮ ਦਿਨ ਮੁਬਾਰਕ !' ਕਰ ਗਈ ਹੈ।

### 8 ਮੱਘਰ ਜ਼ਰੂਰ

ਪੰਡਿਤ ਗੋਪਾਲ ਸਿੰਘ ਹੁਰਾਂ ਮੈਨੂੰ ਆਖਿਆ ਕਿ ਮੈਂ "ਸਤਿਜੁਗ" ਦੁਆਰਾ ਸੰਗਤਾਂ ਪ੍ਰਤੀ ਵਿੱਦਤ ਕਰਾਂ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਦਿਨ ਹਰ ਸਾਲ 8 ਮੱਘਰ ਨੂੰ ਮਨਾਇਆ ਜਾਇਆ ਕਰੇ। ਭਾਵੇਂ ਮੱਘਰ ਸੁਦੀ ਤ੍ਰੌਦਸੀ ਹੀ ਅਸਲੀ ਦਿਨ ਹੈ, ਪਰ ਕੌਣ ਲੱਭਦਾ ਫਿਰੇ ਤਿੱਥਾਂ ਨੂੰ। ਮੈਂ ਆਖਿਆ : ਜੇ ਤੁਸਾਂ ਇਹ ਫ਼ਰਕ ਪਾਉਣਾ ਹੀ ਹੈ ਤਾਂ ਕਿਉਂ ਨ ਨਵੰਬਰ ਮਹੀਨੇ ਦਾ ਇਕ ਦਿਨ ਮੁਕੱਰਰ ਕਰ ਛੱਡੋ, ਦੇਸ਼ ਵਿਦੇਸ਼ ਵਿਚਲੇ ਸਭਨਾਂ ਸਿੰਘਾਂ ਨੂੰ ਜੰਤਰੀਆਂ ਨਾ ਲਭਣੀਆਂ ਪੈਣਗੀਆਂ। ਸਾਰਾ ਸੰਸਾਰ ਇਕੋ ਤਰੀਕੇ ਵਲ ਵਧ ਰਿਹਾ ਹੈ, ਈਸਵੀ ਸੰਨ ਪ੍ਰਧਾਨ ਹੋ ਗਿਆ ਤੇ ਹੋ ਰਿਹਾ ਹੈ। ਫਿਰ ਤਾਂ ਸਾਡੇ ਵਰਗੇ ਵੀ "ਮੁਬਾਰਕ ਪੱਤਰ" ਲਿਖ ਭੇਜਿਆ ਕਰਨ ਗੇ ਵੇਲੇ ਸਿਰ। ਪੰਡਿਤ ਜੀ ਕਿਹਾ : ਤੁਹਾਨੂੰ ਮੈਂ ਦੱਸ ਦਿਆ ਕਰਾਂਗਾ, ਤੁਸੀਂ 8 ਮੱਘਰ ਹੀ ਅਖ਼ਬਾਰ ਵਿਚ ਲਿਖੋ।

ਚੰਗੀ ਗੱਲ ਇਹੋ ਸੀ ਕਿ ਮੈਂ "ਹਾਂ" ਕਰ ਦਿੰਦਾ !

### ਤਿੰਨ ਅਰਜ਼ਾਂ ਮੇਰੀਆਂ

ਥੋੜਾ ਸਮਾਂ ਹੋਰ ਗੱਲ ਬਾਤ ਚਲਦਿਆਂ 8.45 ਹੋ ਗਏ। ਬਲਦੇਵ ਸਿੰਘ ਸੇਵਕ ਤੇ ਸੰਤ ਕਿਰਪਾਲ ਸਿੰਘ ਥੱਬਰ ਸਤਿਗੁਰੂ ਜੀ ਦਾ ਇਸ਼ਨਾਨ ਕਰਵਾਣ ਲਈ ਤਿਆਰ ਸਨ। ਬਾਕੀ ਸੱਜਣ ਉਠ ਗਏ ਤਾਂ ਮੈਂ ਤਿੰਨ ਅਰਜ਼ਾਂ ਕਰਨ ਲਈ ਸਮਾ ਮੰਗਿਆ। ਸੱਚੇ ਪਾਤਸ਼ਾਹ ਜੀ ਬੈਠੇ ਬੈਠੇ ਮੇਰੇ ਕੋਲ ਨੂੰ ਹੋ ਗਏ। (1) ਕਿਸੇ ਨੂੰ ਪੈਸੇ ਦੇਣੇ ਸਨ। ਅਜੇ

ਤਕ ਨਹੀਂ ਦਿੱਤੇ ਗਏ । ਸਤਿਗੁਰੂ ਜੀ ਫ਼ਿਕਰ ਕੀਤਾ ਕਿ ਕਿਉਂ ਅਜੇ ਤਕ ਉਸ ਨੂੰ ਪੈਸੇ ਨਹੀਂ ਮਿਲੇ । (2) ਕਿਸੇ ਅਜੋੜ ਜੋੜੇ ਦੇ ਵਿਛੇਦਨ ਲਈ ਅਰਜ਼ ਸੀ । ਇਸ ਬਾਰੇ ਦੂਜੀ ਧਿਰ ਨੂੰ ਮਿਲ ਕੇ ਮੈਨੂੰ ਹੀ ਗੱਲ ਕਰਨ ਲਈ ਕਿਹਾ ਗਿਆ । (3) ਅੱਜ ਤੋਂ 21 ਸਾਲ ਪਹਿਲਾਂ ਦੀਆਂ ਆਪਣੀਆਂ ਲਿਖਤਾਂ ਦੇ ਪ੍ਰਕਾਸ਼ਤ ਕਰਨ ਦੀ ਆਗਿਆ । ਬਾ ਸ਼ਰਤ ਪਰਵਾਨਗੀ ।

## ਹਰਭਜਨ ਸਿੰਘ ਸਿਤਾਰ

ਇਸ ਸਮੇਂ ਸਤਿਗੁਰੂ ਜੀ ਨੇ ਇੱਛਾ ਪਰਗਟ ਕੀਤੀ : ਮੈਂ ਚਾਹੁੰਦਾ ਹਾਂ ਕਿ ਹਰਭਜਨ ਸਿੰਘ ਤੇ ਗੁਰਦੇਵ ਸਿੰਘ ਰਹਿਣ ਹੀ ਭੈਣੀ ਸਾਹਿਬ । ਪਰ ਜੇ ਨਹੀਂ ਤਾਂ ਹਰਭਜਨ ਸਿੰਘ ਤਿੰਨ ਹਫਤੇ ਏਥੇ ਰਹਿਣਾ ਚਾਹੀਦਾ ਹੈ, ਗੁਰਦੇਵ ਸਿੰਘ ਨੂੰ ਅਸੀਂ ਕੁਝ ਨਹੀਂ ਕਹਿੰਦੇ । ਮੈਂ ਦੱਸਿਆ ਕਿ ਨੌਜਵਾਨ ਭੈਣੀ ਸਾਹਿਬ ਰਹਿਣ ਨੂੰ (ਦਿੱਲੀ ਛੱਡ ਕੇ) ਖੁੰਢਿਆਂ ਹੋਣਾ ਸਮਝਦੇ ਹਨ । ਸਤਿਗੁਰੂ ਜੀ ਨੇ ਸਪਸ਼ਟ ਕੀਤਾ : ਇਹ ਉਹਨਾਂ ਦਾ ਵਹਿਮ ਹੈ । ਜਿਦ੍ਹੇ ਵਿਚ ਖੁੰਢਾਪਣ ਹੋਵੇ ਉਹ ਹਰ ਥਾਂ ਖੁੰਢਾ ਹੋ ਜਾਂਦਾ ਹੈ, ਤੇ ਜਿਨ੍ਹੇ ਖੁੰਢਿਆਂ ਹੋਣਾ ਹੀ ਹੋਵੇ ਉਹਨੂੰ ਵੀ ਹਰ ਥਾਂ ਮੁਆਫ਼ਕ ਹੈ । ਏਥੇ ਕਸ਼ਮੀਰ ਸਿੰਘ ਦਾ ਮੁੰਡਾ ਸੁਖਦੇਵ ਸਿੰਘ ਹੈ । ਪਹਿਲਾਂ ਤਬਲਾ ਵਜਾਣੋਂ ਭੱਜਦਾ ਸੀ, ਕੜਾਈ ਨਾਲ ਰੋਕਿਆ ਹੈ ਤਾਂ ਵਧੀਆ ਕੰਮ ਕਰਨ ਲਗ ਪਿਆ ਹੈ । ਇਹਨਾਂ ਦੇ ਸਿਰ ਕਰਜ਼ ਵੀ ਸੀ, ਸਤਿਗੁਰਾਂ ਦੀ ਕਿਰਪਾ ਨਾਲ ਉਹ ਸਾਰਾ ਭੁਗਤਾਇਆ ਹੈ !

"ਹਰਭਜਨ ਜੇ ਉੱਥੇ 500/- ਲੈਂਦਾ ਹੈ ਤਾਂ ਏਥੇ 1000/- ਮਹੀਨਾ ਦੇ ਦਿਆ ਕਰਾਂਗੇ । ਜੇ ਏਥੇ ਸਿਆਣੇ ਬੰਦੇ ਨਾ ਰਹੇ ਤਾਂ ਵਿਕਾਸ ਕਿਵੇਂ ਹੋਵੇਗਾ ! ਮੇਰਾ ਜੀ ਕਰਦਾ ਹੈ ਆਸਾ ਦੀ ਵਾਰ ਗਾਉਣ-ਵਜਾਉਣ ਵਾਲਿਆਂ ਦੀਆਂ ਅਨੇਕਾਂ ਜੋੜੀਆਂ ਬੈਠੀਆਂ ਹੋਣ ।"

ਅਜ ਵੀ ਸਤਿਗੁਰਾਂ ਇਸ਼ਨਾਨ ਕਰਕੇ ਭੋਜਨ ਏਥੇ ਹੀ ਛਕ ਲਿਆ ।

## 26 ਨਵੰਬਰ 1979, ਸੋਮਵਾਰ
## ਸ੍ਰੀ ਭੈਣੀ ਸਾਹਿਬ

ਬੀਤੀ ਰਾਤ ਮੈਂ ਅਤੇ ਸ. ਕੇਹਰ ਸਿੰਘ ਹਮਰਾਹੀ ਕੋਟ ਬਾਦਲ ਖਾਂ ਅਤੇ ਕੰਗ ਅਰਾਈਆਂ ਤੋਂ ਹੋ ਕੇ 7 ਵਜੇ ਭੈਣੀ ਸਾਹਿਬ ਪਹੁੰਚ ਗਏ ।

ਅੱਜ ਸਵੇਰੇ ਆਸਾ ਦੀ ਵਾਰ ਵਿਚ ਵੇਖਿਆ ਕਿ ਮਹਾਰਾਜ ਬੀਰ ਸਿੰਘ ਜੀ ਅਤੇ ਠਾਕੁਰ ਦਲੀਪ ਸਿੰਘ ਜੀ ਵੀ ਕੀਰਤਨ ਵਿਚ ਸ਼ਾਮਲ ਸਨ । ਅੱਜ ਵਾਰ ਵਿਚ ਦੋ ਵਾਜੇ (ਸੰਤ ਹਰਬੰਸ ਸਿੰਘ ਘੁੱਲਾ ਤੇ ਬਲਦੇਵ ਸਿੰਘ) ਦੋ ਦਿਲਰੁਬਾ (ਸਤਿਗੁਰੂ ਜੀ ਅਤੇ ਇਕ ਹੋਰ) ਇਕ ਸਿਤਾਰ (ਸ. ਚਰਨ ਸਿੰਘ ਚੈਨੀ ਜੰਮੂ ਤੋਂ), ਤਿੰਨ ਜੋੜੀਆਂ ਤਬਲੇ (ਸਰਬ ਸੰਤ ਖ਼ਜ਼ਾਨ ਸਿੰਘ, ਸੁਖਦੇਵ ਸਿੰਘ ਸੁਖੀ ਤੇ ਬਲਦੇਵ ਸਿੰਘ ਕਾਕੂ) ਵਜ ਰਹੇ ਸਨ ।

ਮੈਂ ਵੇਖਿਆ ਕਿ ਲੋੜਵੰਦ ਇਸਤਰੀ ਪੁਰਸ਼ ਅਰਦਾਸ-ਬੇਨਤੀ ਲਿਖ ਕੇ ਨਮਸਕਾਰ ਕਰਦਿਆਂ ਨਾਲ ਹੀ ਬੇਨਤੀ-ਪੱਤਰ ਮਥਾ ਟੇਕ ਦਿੰਦੇ ਹਨ। ਸੇਵਕ ਇਕੱਤਰ ਕਰੀ ਜਾਂਦੇ ਹਨ। ਸਤਿਗੁਰੂ ਜੀ ਨੇ 6.35 ਤਕ ਸਾਰੇ ਪੱਤਰ ਪੜ੍ਹ ਕੇ, ਇਕ ਇਕ, ਦੋ ਦੋ ਸ਼ਬਦਾਂ ਵਿਚ ਸੰਕੇਤ ਕਰਕੇ ਆਪਣੇ ਆਦੇਸ਼ ਸਕਤਰ ਨੂੰ ਦੇ ਦਿੱਤੇ ਹਨ ਕਿ ਉਹ ਕਾਰਵਾਈ ਕਰੇ।

## ਸ. ਉਜਾਗਰ ਸਿੰਘ ਬਿਲਗਾ

7.30 ਦੇ ਕਰੀਬ ਸਰਵੋਦੇ ਨੇਤਾ ਸ. ਉਜਾਗਰ ਸਿੰਘ ਬਿਲਗਾ ਜੋ ਹੁਣ ਦਾੜ੍ਹੀਦਾਰ ਸਿਖ ਹੈ, ਆ ਗਿਆ। 80 ਸਾਲ ਦਾ ਇਹ ਬਜ਼ੁਰਗ ਅਜੇ ਵੀ ਸੋਸ਼ਲ ਕੰਮਾਂ ਵਿਚ ਜੁੱਟਿਆ ਰਹਿੰਦਾ ਹੈ। ਗਊ ਰਖਿਆ ਦੇ ਮਸਲੇ ਵਿਚ, ਦੂਜੇ ਗੋਹਿਤਕਾਰੀਆਂ ਦੀ ਸਲਾਹ ਨਾਲ, ਸ੍ਰੀ ਸਤਿਗੁਰੂ ਜੀ ਪਾਸੋਂ ਇਕ ਗਊ ਰਖਿਆ ਸੰਮੇਲਨ ਦੀ ਪ੍ਰਧਾਨਗੀ ਦੀ ਪਰਵਾਨਗੀ ਲਈ ਬੇਨਤੀ ਕਰਨ ਆਇਆ ਸੀ। ਸ੍ਰੀ ਸਤਿਗੁਰੂ ਜੀ ਨੇ ਇਹ ਗੱਲ ਮਹਾਰਾਜ ਜੀ ਤੇ ਛੱਡੀ ਹੋਈ ਹੈ ਕਿ ਹਰ ਗੱਲ ਦਾ ਉਹੋ ਫੈਸਲਾ ਕਰਨ। ਅਸਾਂ ਪ੍ਰਧਾਨਗੀ ਕਰਨੀ ਹੈ ਜਾਂ ਨਹੀਂ। ਜਾਂ ਕਿਹੜੀ ਤਾਰੀਖ਼ ਦੇਣੀ ਹੈ।

ਸੰਤ ਦਲੀਪ ਸਿੰਘ ਨਿਰੀਖਿਅਕ ਦੁਆਰਾ ਬਿਲਗਾ ਜੀ ਨੂੰ ਮਹਾਰਾਜ ਨੀ ਨਾਲ ਮਿਲਾਇਆ ਗਿਆ। ਮਹਾਰਾਜ ਜੀ ਪਾਸੋਂ 9 ਦਸੰਬਰ 1979 ਨੂੰ ਜਲੰਧਰ ਵਿਚ ਹੋਣ ਵਾਲੀ ਇਸ ਕਾਨਫਰੰਸ ਦੀ ਤਾਰੀਖ਼ ਲੈ ਕੇ ਬਿਲਗਾ ਜੀ ਮੈਨੂੰ ਮਿਲੇ ਕਿ ਮੈਂ ਕੁਛ ਸ਼ਬਦ ਇਨ੍ਹਾਂ ਦੇ ਇਸ਼ਤਹਾਰ ਲਈ ਡ੍ਰਾਫ਼ਟ ਕਰ ਦਿਆਂ।

ਮੈਂ ਬਿਲਗਾ ਜੀ ਨੂੰ ਪੁੱਛਿਆ ਕਿ ਉਹ ਨਾਮਧਾਰੀਆਂ ਦੇ ਕਿਵੇਂ ਲਾਗੇ ਆ ਗਏ। ਉਨ੍ਹਾਂ ਦੱਸਿਆ: ਮੈਂ 1927 ਵਿਚ ਭੈਣੀ ਸਾਹਿਬ ਆਉਣ ਜਾਣ ਲਗ ਪਿਆ ਸਾਂ। ਮਹਾਰਾਜ ਪ੍ਰਤਾਪ ਸਿੰਘ ਜੀ ਏਨਾ ਪਿਆਰ ਕਰਦੇ ਸਨ ਕਿ ਬਸ! ਮੈਂ ਤਾਂ ਕਾਫ਼ਰ ਸਾਂ ਪਰ ਉਹ ਤਾਂ ਪੁੱਜ ਕੇ ਖ਼ੁਦਾ ਪ੍ਰਸਤ ਸਨ। ਮੇਰੇ ਪਹਿਲਾਂ ਤੋਂ ਹੀ ਵਿਚਾਰ ਕਮਿਊਨਿਸਟਾਂ ਵਾਲੇ ਸਨ ਪਰ ਮੈਂ ਨੇੜੇ ਸਦਾ ਧਾਰਮਿਕ ਆਦਮੀਆਂ ਦੇ ਰਿਹਾ। ਮੈਂ ਤਾਂ ਕਮਿਊਨਿਜ਼ਮ ਵੀ ਗੁਰਬਾਣੀ ਚੋਂ ਪੜ੍ਹਿਆ ਹੈ, ਬਾਹਰਲੀਆਂ ਕਿਤਾਬਾਂ ਮੈਂ ਨਹੀਂ ਪੜ੍ਹੀਆਂ।

"ਜਦੋਂ ਮੈਂ ਮੁਲਤਾਨ ਜੇਲ ਵਿਚ ਗਿਆ ਤਾਂ ਇਕਦਮ ਇਕੱਲਾ ਸਾਂ। ਕੋਈ ਨੇੜੇ ਤੇੜੇ ਨਹੀਂ ਸੀ। 60 ਕੋਠੀਆਂ ਡੱਬੀ ਵਾਂਗ ਬੰਦ ਸਨ। ਰੋਟੀ ਆਦਿ ਸਭ ਕੁਝ ਅੰਦਰ ਹੀ ਮਿਲਦਾ ਸੀ। ਓਥੇ ਕੋਈ ਕਿਤਾਬ ਪੜ੍ਹਨ ਨੂੰ ਨਹੀਂ ਸੀ ਮਿਲਦੀ। ਮੈਨੂੰ ਜੋ ਗੁਰਬਾਣੀ ਯਾਦ ਸੀ, ਮੈਂ ਉਸਦਾ ਪਾਠ ਕਰਨਾ ਤੇ ਉਹਦੇ ਤੇ ਵਿਚਾਰ ਕਰਨੀ। ਤਿੰਨ ਮਹੀਨੇ ਮੈਂ ਕੋਠੀ ਬੰਦ ਰਿਹਾ। ਮੈਨੂੰ ਏਦਾਂ ਅਨੁਭਵ ਹੋਣ ਲਗਾ ਜਿਵੇਂ ਮੇਰੇ ਆਲੇ ਦੁਆਲੇ ਰੌਣਕਾਂ ਹੀ ਰੌਣਕਾਂ ਹੋਣ। ਰਾਤ ਨੂੰ ਮੈਨੂੰ ਸੁਪਨੇ ਵੀ ਚੰਗੇ ਆਉਣ ਲਗ ਪਏ। ਮੈਨੂੰ ਇਕ ਰਾਤ ਗੁਰੂ ਗੋਬਿੰਦ ਸਿੰਘ ਜੀ ਦੇ ਵੀ ਦਰਸ਼ਨ ਹੋਏ।

"ਫੇਰ ਮੈਨੂੰ ਭਾਈ ਕਾਨ੍ਹ ਸਿੰਘ ਨਾਭਾ ਦੇ ਦਰਸ਼ਨ ਹੋਏ। ਉਨ੍ਹਾਂ ਦੀਆਂ ਕਥਾਵਾਂ

ਸੁਣਦਿਆਂ ਮੈਨੂੰ ਪਤਾ ਲਗਦਾ ਰਿਹਾ ਕਿ ਗੁਰੂ ਗੋਬਿੰਦ ਸਿੰਘ ਨਦੇੜ ਸ਼ਹੀਦ ਨਹੀਂ ਹੋਏ। ਤੇ ਕੂਕਿਆਂ ਬਾਰੇ ਵੀ ਪਤਾ ਲਗਦਾ ਰਿਹਾ। ਉਹਨਾਂ ਦਿਨਾਂ ਵਿਚ ਹੀ ਜੇਲ ਵਿਚੋਂ ਆਏ ਤੇ ਪ੍ਰਣ ਕਰਕੇ ਆਏ ਕਿ ਜੇਲਾਂ ਵਿਚ ਨਹੀਂ ਜਾਣਾ। ਉਹਨਾਂ ਦਿਨਾਂ ਵਿਚ ਹੀ ਖ਼ੁਫ਼ੀਆ ਜਾਂ ਪ੍ਰਗਟ ਤੌਰ ਤੇ ਭੈਣੀ ਸਾਹਿਬ ਆਉਂਦੇ ਰਹੇ। ਜੰਗਾ ਸਿੰਘ ਜੀ (ਬਿਲਗੇ ਦੇ ਨਾਮਧਾਰੀ ਵਿਦਵਾਨ ਪਾਠੀ ਸਿੰਘ) ਏਥੇ ਹੁੰਦੇ, ਉਹ ਕਾਂਗਰਸੀ ਵਿਚਾਰਾਂ ਦੇ ਸਨ। ਅਸੀਂ ਉਸ ਨੂੰ ਪਹਿਲਾਂ ਮਖੌਲ ਕਰਦੇ ਹੁੰਦੇ ਸਾਂ। ਉਹ ਸਾਡੇ ਹਰ ਤਰ੍ਹਾਂ ਦੇ ਕੰਮਾਂ ਵਿਚ ਹਿੱਸਾ ਵੀ ਲੈਂਦੇ ਰਹੇ।...ਓਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਮੈਨੂੰ ਗਲ ਵਿਚ ਲੈ ਕੇ ਪਿਆਰ ਅਤੇ ਉਤਸਾਹ ਦਿੰਦੇ। ਜਿਥੇ ਮੈਂ ਉਹਨਾਂ ਨੂੰ ਗੁਰੂ ਸਮਝਦਾ ਹਾਂ, ਓਥੇ ਮੈਂ ਇਹ ਵੀ ਵੇਖਿਆ ਕਿ ਜਿੰਨਾ ਦੇਸ਼ ਆਜ਼ਾਦੀ ਦਾ ਵਲਵਲਾ ਮਹਾਰਾਜ ਜੀ ਵਿਚ ਸੀ, ਏਨਾ ਕਿਸੇ ਹੋਰ ਲੀਡਰ ਵਿਚ ਬਹੁਤ ਘੱਟ ਹੀ ਨਜ਼ਰ ਪਿਆ ਹੈ।

"ਏਸ ਕਰਕੇ ਅਸੀਂ ਆਪਣੇ ਇਰਾਦੇ ਵਿਚ ਹੋਰ ਪੱਕੇ ਹੋ ਗਏ ; ਅਤੇ ਅਨੇਕਾ ਵਾਰ ਆਏ। ਇਹਨਾਂ ਸਤਿਗੁਰਾਂ (ਸਤਿਗੁਰੂ ਜਗਜੀਤ ਸਿੰਘ ਜੀ) ਦਾ ਅਸੀਂ ਓਨਾ ਸਹਿਯੋਗ ਲੈ ਹੀ ਨਹੀਂ ਸਕੇ, ਜਿੰਨਾ ਇਹ ਦੇਣ ਨੂੰ ਤਿਆਰ ਰਹਿੰਦੇ ਹਨ। ਕਸਰ ਸਾਡੇ ਵਿਚ ਹੀ ਹੈ।"

ਅੱਜ ਸਤਿਗੁਰੂ ਜੀ 8 ਵਜੇ ਹੀ ਲੰਗਰ ਪਾਣੀ ਨਾਲ ਲੈ ਕੇ, ਆਪਣੇ ਸੇਵਕਾਂ ਨਾਲ ਨਹਿਰ ਤੇ ਚਲੇ ਗਏ ਅਤੇ 10 ਵਜੇ ਵਾਪਸ ਪਰਤ ਕੇ ਬਿਰਾਜ ਗਏ।

## ਹਿਮਾਚਲ ਵਿਚ ਕਿਵੇਂ ?

ਕੱਲ੍ਹ ਸਤਿਗੁਰੂ ਜੀ ਨੇ ਭੂੰਤਰ ਵਾਲਿਆਂ ਨਾਲ ਗੱਲਬਾਤ ਕਰਦਿਆਂ ਫ਼ਰਮਾਇਆ ਸੀ : ਸਾਡੇ ਸਿੱਖਾਂ ਵਿਚ ਸੁਖ ਰਾਮ ਬਾਰੇ ਕਾਫ਼ੀ ਕੁੜਿੱਤਣ ਹੈ। ਸਾਡੇ ਸੰਗੀਤ ਜਾਂ ਵਿਦਿਅਕ ਸਮੇਲਨ ਵਾਸਤੇ ਹਾਲ ਲੈਣਾ ਸੀ। ਇਸ ਨੇ ਐਮਰਜੈਂਸੀ ਦਾ ਲਾਭ ਉਠਾ ਕੇ ਸਾਡੇ ਸਿੱਖਾਂ ਨੂੰ ਇਨਕਾਰ ਕਰ ਦਿੱਤਾ ਸੀ।

"ਬਹੁਤ ਸਾਰੀਆਂ ਗੱਲਾਂ ਕਾਰਨ ਸਾਡੇ ਸਿੱਖਾਂ ਵਿਚ ਕੁੜਿੱਤਣ ਵਧੀ ਹੋਈ ਹੈ। (ਲਾਲ ਚੰਦ) ਪ੍ਰਾਰਥੀ ਹੁਰੀਂ ਉਦਮ ਕਰਨ, ਸੁਖਰਾਮ ਹੁਰਾਂ ਨੂੰ ਨਾਲ ਲੈ ਸੂਬਾ ਜੀ ਤੇ ਕੁਝ ਹੋਰ ਮੰਡੀ ਦੇ ਬੰਦਿਆਂ ਨੂੰ ਬਹਾ ਕੇ ਉਸ ਤੋਂ ਅਖਵਾਣ ਕਿ ਜੋ ਕੁਝ ਵੀ ਹੋਇਆ ਹੈ, ਇਹ ਠੀਕ ਨਹੀਂ ਸੀ। ਇੰਦਰਾ ਨੇ ਵੀ ਗ਼ਲਤੀ ਮੰਨੀ ਹੈ, ਭਾਵੇਂ ਉਸ ਨੇ ਨਹੀਂ ਕੀਤੀ, ਉਸ ਦੇ ਅਫ਼ਸਰਾਂ ਨੇ ਕੀਤੀ ਹੈ। ਇਸ ਤਰ੍ਹਾਂ ਜੇ ਉਹ ਗ਼ਲਤੀ ਮੰਨ ਲਏ ਤਾਂ ਸਾਡਾ ਜੋੜ ਠੀਕ ਬਹਿ ਜਾਵੇਗਾ। ਇਸ ਤੋਂ ਪਿਛੋਂ ਫਿਰ ਮਹਾਰਾਜ ਜੀ ਨਾਲ ਗੱਲ ਕਰ ਵੇਖਣਾ। ਉਹ ਹੀ ਅਗਲੀ ਗੱਲ ਨਿਬੇੜਨਗੇ।"

ਹਮਰਾਹੀ ਨੇ ਆਖਿਆ : ਉਹ ਆਪ ਜੀ ਪਾਸ ਆਉਣਾ ਚਾਹੁੰਦੇ ਸਨ। ਸਤਿਗੁਰਾਂ ਫ਼ਰਮਾਇਆ : ਜਿਸ ਨੇ ਅੰਦਰੋਂ ਗੱਲ ਮੁਕਾ ਲਈ ਹੋਵੇ। ਉਹ ਭਾਵੇਂ ਨਾ ਵੀ ਕੋਲ ਆਇਆ ਹੋਵੇ, ਉਸ ਲਈ ਜਗਹ ਸਾਫ਼ ਹੁੰਦੀ ਹੈ। ਜਦੋਂ ਕੋਈ ਦਿਲੋਂ ਕੋਲ ਨਹੀਂ ਆਇਆ ਹੁੰਦਾ, ਉਹ ਭਾਵੇਂ ਗੋਡਿਆਂ ਅਤੇ ਮੋਢਿਆਂ ਤੇ ਚੜ੍ਹਿਆ ਫਿਰੇ ਤਾਂ ਵੀ ਗੱਲ ਨਹੀਂ ਬਣਦੀ।

## ਬਾਬਾ ਆਸਾ ਸਿੰਘ ਦਾ ਮੇਲਾ

ਪਿਛਲੀ ਜਨਵਰੀ ਵਿਚ ਮੈਂ ਢੋਟੀਆਂ ਵਾਲੇ ਬਾਬਾ ਆਸਾ ਸਿੰਘ ਨੂੰ ਮਿਲਣ ਲਈ ਸੰਤ ਨਗਰ (ਸਰਸਾ) ਗਿਆ ਸਾਂ। ਇਕ ਫੋਟੋ ਲਿਆਂਦੀ ਕੁਛ ਗੱਲਾਂ ਵੀ ਰੀਕਾਰਡ ਕੀਤੀਆਂ। ਅਜ ਉਹਨਾਂ ਦੇ ਛੋਟੇ ਲੜਕੇ ਸਵਰਨ ਸਿੰਘ ਤੋਂ ਪਤਾ ਲਗਾ ਕਿ ਬਾਬਾ ਜੀ 22 ਅਕਤੂਬਰ 1979 ਸੋਮਵਾਰ (੬ ਕਤਕ ੨੦੩੬) ਨੂੰ ਰਾਤੀਂ 9 ਵਜੇ ਸਰੀਰ ਤਿਆਗ ਗਏ ਹਨ। ਉਹ 110 ਵਰ੍ਹਿਆਂ ਦੇ ਸਨ। ਉਹਨਾਂ ਦਾ ਮੇਲੋ ਕਰਵਾਣ ਤੇ ਬੜਾ ਜੀ ਕਰਦਾ ਹੁੰਦਾ ਸੀ। ਸ. ਸਵਰਨ ਸਿੰਘ ਸੰਤ ਨਗਰੋਂ ਸਤਿਗੁਰੂ ਜੀ ਤੋਂ ਬਾਪੂ ਜੀ ਦੇ ਮੇਲੇ ਦੀ ਤਾਰੀਖ਼ ਲੈਣ ਆਇਆ ਸੀ। ਸਤਿਗੁਰੂ ਜੀ ਨੇ 6 ਦਸੰਬਰ 79, ਬਾਬਾ ਜੀ ਦੇ ਮੇਲੇ ਦਾ ਦਿਨ ਮੁਕਰਰ ਕੀਤਾ। ਮੈਨੂੰ ਵੀ ਸ. ਸਵਰਨ ਸਿੰਘ ਤੇ ਸਤਿਗੁਰੂ ਜੀ ਦੇ ਬਸਤਰ-ਸੇਵਕ ਸੰਤ ਕਿਰਪਾਲ ਸਿੰਘ ਭੱਬਰ ਹੋਰਾਂ ਉਸ ਮੇਲੇ ਤੇ ਪਹੁੰਚਣ ਦਾ ਆਗ੍ਰਹਿ ਕੀਤਾ।

## ਹਾਕੀ ਟੀਮ ਦੀਆਂ ਪ੍ਰਾਪਤੀਆਂ

ਸਵਰਨ ਸਿੰਘ ਹੁਰਾਂ ਤੋਂ ਵਿਹਲਾ ਹੋਇਆ ਈ ਸਾਂ ਕਿ ਠਾਕੁਰ ਦਲੀਪ ਸਿੰਘ ਜੀ ਵਲੋਂ ਸੁਨੇਹਾ ਮਿਲਿਆ ਕਿ ਮੈਂ ਉਹਨਾਂ ਨੂੰ ਹੁਣੇ ਮਿਲਾਂ। ਵਰਨੀਆਂ ਵਲ ਸਤਿਗੁਰਾਂ ਦੇ ਡੇਰੇ ਦੇ ਪਾਰਕ, ਜਿਸ ਦੀ ਹਰਿਆਲੀ ਹੁਣ ਖ਼ਤਮ ਹੈ, ਇਕ ਸਫ਼ ਉਤੇ ਠਾਕਰ ਜੀ ਨਾਲ ਬੈਠਣ ਦਾ ਪ੍ਰੋਗਰਾਮ ਬਣ ਗਿਆ। ਹੇਠ ਲਿਖੇ ਅਨੁਸਾਰ ਠਾਕੁਰ ਦਲੀਪ ਸਿੰਘ ਜੀ ਨੇ ਮਿੰਨੀ ਨੈਸ਼ਨਲ ਹਾਕੀ ਚੈਂਪੀਅਨ ਸ਼ਿਪ ਜੇਤੂ ਟੀਮ ਬਾਰੇ ਚਾਨਣਾ ਪਾਇਆ :

ਸਕੂਲ ਨੈਸ਼ਨਲ ਗੇਮਜ਼ ਤਾਂ ਹਰ ਸਾਲ ਹੁੰਦੀਆਂ ਹਨ, ਪਰ ਇਸ ਸਾਲ ਪੰਜਾਬ ਐਜੂਕੇਸ਼ਨਲ ਡੀਪਾਰਟਮੈਂਟ ਨੇ ਫਸਟ ਮਿੰਨੀ ਸਕੂਲ ਨੈਸ਼ਨਲ ਗੇਮਜ਼ ਕਰਵਾਈਆਂ। ਪਰ ਇਨ੍ਹਾਂ ਮਿੰਨੀ ਸਕੂਲ ਨੈਸ਼ਨਲ ਗੇਮਜ਼ ਵਿਚ 15 ਸਾਲ ਤੋਂ ਘੱਟ ਉਮਰ ਦੇ ਤੇ ਅਠਵੀਂ ਜਮਾਤ ਤੋਂ ਹੇਠਲੀਆਂ ਜਮਾਤਾਂ ਦੇ ਵਿਦਿਆਰਥੀ ਭਾਗ ਲੈ ਸਕਦੇ ਹਨ। ਪੰਜਵੀਂ ਤੋਂ ਘੱਟ ਵਾਲਿਆਂ ਦਾ ਵੱਖਰਾ ਸੈਕਸ਼ਨ ਸੀ। 15 ਸਾਲ ਤੋਂ ਘੱਟ ਉਮਰ ਵਾਲਿਆਂ ਵਿਚ ਆਪਣੀ ਟੀਮ ਹਰਿਆਣਾ ਚੈਂਪੀਅਨ ਬਣੀ ਸੀ। ਹਰਿਆਣਾ ਚੈਂਪੀਅਨ ਹੋਣ ਕਰਕੇ ਹਰਿਆਣਾ ਪ੍ਰਾਂਤ ਵਾਲਿਆਂ ਨੇ ਸਾਰੀ ਦੀ ਸਾਰੀ ਟੀਮ ਸਾਡੇ ਬੱਚਿਆਂ ਦੀ ਭੇਜ ਦਿੱਤੀ।

"ਹਰਿਆਣੇ ਦੀ ਪ੍ਰਤੀਨਿਧਤਾ ਕਰਨ ਮਿੰਨੀ ਸਕੂਲ ਨੈਸ਼ਨਲ ਗੇਮਜ਼ ਵਿਚ ਗੁਰੂ ਹਰੀ ਸਿੰਘ ਮਹਾ ਵਿਦਿਆਲਾ (ਜੀਵਨ ਨਗਰ-ਸਰਸਾ) ਦੀ ਟੀਮ ਆਈ। ਡਿਪਟੀ ਡਾਇਰੈਕਟਰ ਮਿ: ਦੱਤਾ ਹਨ। ਉਹਨਾਂ ਸਾਡੀ ਟੀਮ ਦੀ ਪਰਫਾਰਮੈਂਸ (ਪਰਦਰਸ਼ਨ) ਵੇਖੀ ਹੋਈ ਸੀ, ਉਹਨਾਂ ਕਿਹਾ : ਤੁਸੀਂ ਸਾਰੇ ਈ ਠੀਕ ਓ।

"ਇਹ ਖੇਡਾਂ 14 ਨਵੰਬਰ ਤੋਂ ਲੈ ਕੇ 19 ਨਵੰਬਰ ਤਕ ਜਲੰਧਰ ਵਿਚ ਹੋਈਆਂ। ਇਹਨਾਂ ਦੀ ਓਪਨਿੰਗ ਕੀਤੀ ਸ: ਸੁਖਦੇਵ ਸਿੰਘ ਢੀਂਡਸਾ ਸਪੋਰਟਸ ਮਨਿਸਟਰ ਪੰਜਾਬ ਨੇ। ਅੰਤ ਉਤੇ ਇਨਾਮ ਵੰਡ ਪੰਜਾਬ ਵਿਧਾਨ ਸਭਾ ਦੇ ਸਪੀਕਰ ਸ. ਰਵੀ ਇੰਦਰ

ਸਿੰਘ ਹੁਰਾਂ ਕੀਤੀ। ਕੁੜੀਆਂ ਦੀਆਂ ਟੀਮਾਂ ਵੀ ਹਾਕੀ ਵਿਚ ਹੈ ਸਨ ਪਰ ਮੁੰਡਿਆਂ ਦੀਆਂ ਸਾਰੇ ਹਿੰਦੁਸਤਾਨ ਵਿਚੋਂ ਕੇਵਲ ਪੰਜ ਟੀਮਾਂ ਭਾਗ ਲੈ ਰਹੀਆਂ ਸਨ। ਚੰਡੀਗੜ੍ਹ, ਹਰਿਆਣਾ, ਪੰਜਾਬ, ਤਾਮਲਨਾਡੂ ਅਤੇ ਆਂਧਰਾ ਪ੍ਰਦੇਸ਼। ਟੀਮਾਂ ਥੋੜ੍ਹੀਆਂ ਹੋਣ ਕਰਕੇ ਇਹਨਾਂ ਦੀ ਲੀਗ (Legue) ਕਰਵਾ ਦਿੱਤੀ ਗਈ। ਹਰ ਟੀਮ ਨੇ ਹਰ ਟੀਮ ਨਾਲ ਖੇਡਣਾ ਸੀ, ਭਾਵੇਂ ਉਹ ਜਿੱਤੇ ਜਾਂ ਹਾਰੇ। ਹਰੇਕ ਟੀਮ ਨੂੰ ਚਾਰ ਚਾਰ ਮੈਚ ਖੇਡਣੇ ਪੈਣੇ ਸਨ।

"14 ਨਵੰਬਰ ਨੂੰ ਹਾਕੀ ਦਾ ਮੈਚ ਸਾਡਾ ਸੀ—ਚੰਡੀਗੜ੍ਹ ਤੇ ਹਰਿਆਣਾ ਦਾ। ਸਤਿਗੁਰਾਂ ਨੇ ਕਿਰਪਾ ਕੀਤੀ, ਸਾਡੇ ਬੱਚਿਆਂ ਨੇ 8 ਗੋਲਾਂ ਨਾਲ ਚੰਡੀਗੜ੍ਹ ਨੂੰ ਹਰਾਇਆ। ਦੂਸਰਾ ਮੈਚ ਸ਼ਾਮੀਂ ਪੰਜਾਬ ਨਾਲ ਸੀ। ਪੰਜਾਬ ਆਪਣੇ ਆਪ ਨੂੰ ਜੇਤੂ ਹੀ ਸਮਝਦਾ ਸੀ। ਰੈਫ਼ਰੀਆਂ ਤੇ ਸਾਨੂੰ ਇਤਰਾਜ਼ ਸੀ ਕਿ ਉਹ ਪੰਜਾਬ ਦੀ ਤਰਫ਼ਦਾਰੀ ਕਰਨਗੇ, ਪਰ ਸਾਡੀ ਸ਼ਕਾਇਤ ਕਮੇਟੀ ਨੇ ਨਾ ਮੰਨੀ। ਟੀਮ ਤਾਂ ਸਾਡੀ ਟੀਮ ਤੋਂ ਕਾਫ਼ੀ ਮਾੜੀ ਸੀ। ਪਰ ਰੈਫਰੀਆਂ ਦੀ ਮਦਦ ਕਾਰਨ ਉਹ ਸਿਰਫ਼ ਇੱਕੋ ਗੋਲ ਤੋਂ ਹਾਰੀ। ਉਂਜ ਚਾਰ ਕੁ ਗੋਲ ਪੰਜਾਬ ਦੇ ਸਿਰ ਹੋਣੇ ਹੀ ਚਾਹੀਦੇ ਸਨ। ਸੱਤ ਕੁ ਮਿੰਟ ਰਹਿੰਦਿਆਂ ਹਰਨਾਮ ਸਿੰਘ ਢੋਲਕੀ ਵਾਲੇ ਦੇ ਮੁੰਡੇ ਸੁਖਵਿੰਦਰ ਸਿੰਘ ਨੇ ਸ਼ਾਰਟ ਕਾਰਨਰ ਗੋਲ ਕੀਤਾ। ਦੋਹਾਂ ਰੈਫ਼ਰੀਆਂ ਨੇ ਰਲ ਕੇ ਜਤਨ ਤਾਂ ਬੜਾ ਕੀਤਾ ਕਿ ਗੋਲ ਲਹਿ ਜਾਏ ਪਰ ਸਤਿਗੁਰਾਂ ਸਾਡੀ ਮਦਦ ਹੀ ਕੀਤੀ।

"ਅਗਲਾ ਮੈਚ 16 ਨੂੰ ਹੋਇਆ ਤਾਮਲਨਾਡੂ ਨਾਲ। ਉਹਨਾਂ ਨੂੰ ਅਸਾਂ ਤਿੰਨ ਗੋਲ ਨਾਲ ਹਰਾਇਆ। ਉਹ ਅੱਧ ਤੋਂ ਬਾਅਦ ਥੋੜਾ ਚਿਰ ਪਿਛੋਂ ਇਹ ਆਖ ਕੇ ਗ੍ਰਾਊਂਡ ਤੋਂ ਨਿਕਲ ਗਏ ਕਿ ਇਹ ਸਾਨੂੰ ਕੁਟਦੇ ਨੇ। ਹਕੀਕਤ ਵਿਚ ਉਹਨਾਂ ਸਾਡੇ ਬੱਚਿਆਂ ਨੂੰ ਚੋਟਾਂ ਲਾਈਆਂ ਸਨ।

"ਚੋਥਾ ਮੈਚ 17 ਤਰੀਕ ਨੂੰ ਆਂਧਰਾ ਪ੍ਰਦੇਸ਼ ਨਾਲ ਹੋਇਆ। ਆਂਧਰਾ ਨੂੰ ਪੰਜਾਬ ਨੇ 14 ਗੋਲ ਕੀਤੇ ਸਨ, ਪਰ ਅਸਾਂ 20 ਕੀਤੇ। ਅਜੇ ਸਾਡੇ ਬੱਚੇ ਡੀ ਵਿਚ ਜਾ ਕੇ ਗੋਲ ਕਨਵਰਟ ਨਹੀਂ ਕਰ ਸਕਦੇ, ਨਹੀਂ ਤਾਂ ਗੋਲ 24 ਜਾਂ ਇਸ ਤੋਂ ਵੀ ਬਹੁਤੇ ਕਰ ਜਾਂਦੇ।

"ਵੱਡੀ ਕਿਰਪਾ ਸਤਿਗੁਰੂ ਜੀ ਦੀ ਇਹ ਰਹੀ ਕਿ ਸਾਡੇ ਗੋਲ ਕੀਪਰ ਤਕ ਗੇਂਦ ਸਾਰਾ ਸਮਾਂ ਹੀ ਨਹੀਂ ਆਈ, ਸਿਰਫ਼ ਦੋ ਗੇਂਦਾਂ ਸਾਡੇ ਗੋਲ ਕੀਪਰ ਤਕ ਪਹੁੰਚੀਆਂ। ਗੋਲ ਕੀਪਰ ਸਵਿੰਦਰ ਸਿੰਘ ਸੀ ਹੀਰਾ ਸਿੰਘ ਸਰਪੰਚ ਦਾ ਪੋਤਰਾ ਦਰਸ਼ਨ ਸਿੰਘ ਦਾ ਲੜਕਾ। ਪੰਜਾਬ ਨਾਲ ਜੁ ਸਭ ਤੋਂ ਟਫ਼ ਮੈਚ ਸੀ, ਉਸ ਵਿਚ ਇਕ ਵਾਰ ਵੀ ਗੇਂਦ ਗੋਲ ਕੀਪਰ ਤਕ ਨਹੀਂ ਆਈ। ਪੰਜਾਬ ਨੂੰ ਜਿਤ ਕੇ ਸਾਨੂੰ ਭਰੋਸਾ ਹੋ ਗਿਆ ਸੀ ਕਿ ਅਸੀਂ ਚੈਂਪੀਅਨਸ਼ਿਪ ਜਿੱਤ ਜਾਵਾਂਗੇ। ਚਹੁੰ ਮੈਚਾਂ ਵਿਚ ਸਾਡੀ ਟੀਮ ਨੇ 32 ਗੋਲ ਕੀਤੇ, ਸਾਨੂੰ ਕੋਈ ਟੀਮ ਵੀ ਗੋਲ ਨਹੀਂ ਕਰ ਸਕੀ।

"ਟੂਰਨਾਮੈਂਟ ਵਿਚ ਜੁ ਟਾਪ ਸਕੋਰਰ (ਬਹੁਤੇ ਗੋਲ ਕਰਨ ਵਾਲਾ) ਹੈ, ਸਾਡਾ ਮੁੰਡਾ ਗੁਰਮੇਜ ਸਿੰਘ ਹੋਲੀ, ਉਹਦੇ ਕੱਲੇ ਦੇ 11 ਗੋਲ ਹਨ ਟੂਰਨਾਮੈਂਟ ਵਿਚ। ਇਹ ਲੜਕਾ ਸੰਤ ਸਾਧਾ ਸਿੰਘ ਘੁਮਾਰ. ਦਾ ਹੈ। ਇਸ ਟੀਮ ਦਾ ਕਪਤਾਨ ਸੀ

ਹਰਿੰਦਰਪਾਲ ਸਿੰਘ ਹਰਭਜਨ ਸਿੰਘ ਪਰਵਾਨੇ ਦਾ ਲੜਕਾ। ਇਸ ਨੂੰ ਛੋਟਾ ਪਪੂ ਕਹਿੰਦੇ ਹਾਂ।

"ਟੈਲੀਵੀਜ਼ਨ ਵਾਲਿਆਂ ਨੇ ਹੋਰ ਬੱਚਿਆਂ ਦੀ ਇੰਟਰਵੀਊ ਵੀ ਲਈ ਹੈ ਤੇ ਸਾਡੇ ਬੱਚੇ ਦੀ ਵੀ। 24.11.79 ਨੂੰ ਸ਼ਾਮੀ 6.30 ਵਜੇ ਇਹ ਇੰਟਰਵੀਊ ਸੀ। ਉਂਜ ਤਾਂ ਸਾਡਾ ਮੁੰਡਾ ਜ਼ਰਾ ਘਬਰਾ ਜਿਹਾ ਗਿਆ ਸੀ, ਪਰ ਜਿਹੜੀ ਗੱਲ ਅਸਾਂ ਜ਼ਰੂਰ ਆਖਣੀ ਸੀ ਉਹ ਉਸ ਨੇ ਕਰ ਦਿੱਤੀ। ਉਸ ਨੇ ਆਖਿਆ : ਸਾਡਾ ਸਾਰਾ ਖਰਚਾ ਸਤਿਗੁਰੂ ਜਗਜੀਤ ਸਿੰਘ ਜੀ ਹੀ, ਹਰ ਤਰ੍ਹਾਂ ਦਾ ਕਰਦੇ ਹਨ।

"ਪੰਜਾਬ ਦੇ ਅਖ਼ਬਾਰ ਅਜੀਤ, ਅਕਾਲੀ ਪਤ੍ਰਕਾ, ਨਵਾਂ ਜ਼ਮਾਨਾ, ਜਗਬਾਣੀ ਆਦਿ ਨੇ ਬੜਾ ਸਹਿਯੋਗ ਦਿੱਤਾ। ਤਸਵੀਰਾਂ ਅਤੇ ਖ਼ਬਰਾਂ ਦਿੰਦੇ ਰਹੇ। ਟ੍ਰਿਬਿਊਨ ਨੇ ਤਸਵੀਰ ਤਾਂ ਦਿੱਤੀ ਪਰ ਹੋਰ ਕੁਝ ਵਿਸ਼ੇਸ਼ ਨਹੀਂ ਲਿਖਿਆ। ਸਗੋਂ ਸਾਡੀ ਜਿੱਤ ਦੀ ਖ਼ਬਰ ਵੀ ਬੇਢੰਗੇ ਤਰੀਕੇ ਨਾਲ ਲਗਾਈ।

"ਐਥਲੈਟਿਕਸ ਵਿਚ ਸਾਡੇ ਦੋ ਬੱਚੇ ਹਰਿਆਣੇ ਵਲੋਂ ਭਾਗ ਲੈ ਰਹੇ ਸਨ। ਇਕ ਬੀਰ ਸਿੰਘ ਮਜ਼ਹਬੀਆਂ ਦਾ ਮੁੰਡਾ ਹੈ, ਉਸ ਨੇ ਦੋ ਇਨਾਮ ਜਿੱਤੇ ਹਨ, ਤੀਜਰੇ ਦਰਜੇ ਵਾਲੇ। ਕਾਂਸੀ ਦੇ ਦੋ ਤਮਗ਼ੇ। ਇਹ 1500 ਮੀਟਰ ਦੌੜ ਅਤੇ ਗੀਲੇ ਰੇਸ ਵਿਚ ਤੀਜੇ ਨੰਬਰ ਤੇ ਰਿਹਾ। ਦੂਜਾ ਮੁੰਡਾ ਜਿਸ ਨੇ ਗੋਲਾ ਸੁੱਟਿਆ ਪ੍ਰਵੀਨ ਬਲਵਿੰਦਰ ਸਿੰਘ ਹੈ।

"ਲੋਕ ਬਹੁਤ ਖ਼ੁਸ਼ ਹੋਏ ਹਨ। ਕੋਚਾਂ ਵੀ, ਸਭ ਨੇ ਪ੍ਰਸ਼ੰਸਾ ਕੀਤੀ। ਸਾਡੀ ਬਰਦੀ ਨੇ ਬੜਾ ਪ੍ਰਭਾਵ ਪਾਇਆ।

"ਬੇਦੀ ਸਾਹਿਬ ਗੁਰਚਰਨ ਸਿੰਘ ਬਹੁਤ ਖ਼ੁਸ਼ ਹੋਏ। ਉਹ ਚਾਹੁੰਦੇ ਸਨ ਕਿ ਮੁੰਡਿਆਂ ਦੀ ਆਪ ਆ ਕੇ ਕੋਚਿੰਗ ਕਰਨ। ਜਿੱਦਣ ਇਨਾਮ ਵੰਡ ਹੋਈ ਓਦਣ ਰਵੀ ਇੰਦਰ ਸਿੰਘ ਹੋਰਾਂ ਨੇ ਕੇਵਲ ਸਾਡੇ ਬੱਚਿਆਂ ਦੀ ਹੀ ਤਾਰੀਫ਼ ਕੀਤੀ। ਉਨ੍ਹਾਂ ਕਿਹਾ : ਨਾਮਧਾਰੀਆਂ ਦੇ ਬੱਚੇ ਸਾਹਮਣੇ ਬੈਠੇ ਨੇ। ਮੈਨੂੰ ਦੱਸਿਆ ਗਿਐ ਕਿ ਇਹਨਾਂ ਹਾਕੀ ਜਿੱਤੀ ਏ। ਇਹ ਡਿਸਿਪਲਨ ਵਿਚ ਰਹਿੰਦੇ ਨੇ। ਇਹਨਾਂ ਡਿਸਿਪਲਨ ਨਾਲ ਹੀ ਸਭ ਕੁਝ ਕੀਤਾ ਏ। ਮੈਂ ਚਾਹੁੰਦਾ ਹਾਂ ਇਹ ਹਿੰਦੁਸਤਾਨ ਸਾਰਾ ਜਿੱਤ ਕੇ ਬਾਹਰ ਜਾ ਕੇ ਖੇਡਣ ਤੇ ਦੁਨੀਆਂ ਜਿੱਤ ਕੇ ਆਉਣ।

"ਹੋਰ ਵੀ ਕਿਸੇ ਨੇ ਕਿਹਾ ਸੀ ਕਿ ਜਿਹੜਾ ਸੋਨੇ ਦਾ ਤਮਗ਼ਾ ਸਾਨੂੰ ਨਹੀਂ ਮਿਲ ਰਿਹਾ, ਉਹ ਅਸੀਂ ਇਹਨਾਂ ਬੱਚਿਆਂ ਤੋਂ ਉਮੀਦ ਰਖਦੇ ਹਾਂ ਕਿ ਇਹ ਲੈ ਕੇ ਆਉਣ ਗੇ!

"ਪੰਜਾਬ ਵਲੋਂ ਇਹਨਾਂ ਖੇਡਾਂ ਦਾ ਪ੍ਰਬੰਧ ਨਿਹਾਇਤ ਵਧੀਆ ਸੀ। ਉਹਨਾਂ ਹਰੇਕ ਬੱਚੇ ਨੂੰ, ਭਾਵੇਂ ਉਹ ਜਿੱਤਿਆ ਜਾ ਹਾਰਿਆ 40/- ਦੇ ਮੁੱਲ ਦਾ ਸਾਮਾਨ ਦਿੱਤਾ ਹੈ। ਬੈਗ, ਇਕ ਕਿਲੋ ਟਾਫ਼ੀਆਂ, ਫਰੇਮ, ਸਾਬਣਦਾਨੀ, ਪਲੇਟਾਂ ਆਦਿ ਦਿੱਤੀਆਂ ਬੈਗ ਵਿਚ ਪਾਕੇ। ਮੈਨੇਜਰ ਦਾ ਸਾਮਾਨ 50/- ਦਾ ਹੋਵੇਗਾ।

"ਸਾਡੇ ਬੱਚਿਆਂ ਨੂੰ ਇਸ ਟੂਰਨਾਮੈਂਟ ਦੇ ਦਰਮਿਆਨ ਅਤੇ ਪਹਿਲਾਂ ਵੀ ਸ, ਮਨਮੋਹਣ ਸਿੰਘ ਸੈਕਰੇਟਰੀ, ਸਿੱਖਿਆ ਵਿਭਾਗ ਪੰਜਾਬ ਵਲੋਂ ਹੱਦੋਂ ਵੱਧ ਸਹਿਯੋਗ ਪ੍ਰਾਪਤ ਹੋਇਆ ਹੈ। ਉਹਨਾਂ ਸਾਡੀ ਹਰ ਜ਼ਰੂਰਤ ਸਮੇਂ ਸਿਰ ਪੂਰੀ ਕੀਤੀ।...ਜਦੋਂ

ਕਿ ਇਕ ਅਸਿਸਟੈਂਟ ਡਾਇਰੈਕਟਰ ਵਿਰੋਧਤਾ ਤੇ ਵੀ ਉਤਾਰੂ ਰਿਹਾ।

"ਸਾਡੇ ਬੱਚਿਆਂ ਨੂੰ ਇਕ ਇਕ ਸੁਨਹਿਰੀ ਤਮਗ਼ਾ (ਵੈਸੇ ਇਹ ਸੋਨੇ ਦਾ ਨਹੀਂ ਹੁੰਦਾ, ਸੁਨਹਿਰੀ ਝਾਲ ਫਿਰੀ ਹੋਈ ਹੁੰਦੀ ਹੈ), ਸਰਟੀਫੀਕੇਟ, ਪ੍ਰਸਿੱਧ ਕੰਪਨੀ ਵੈਂਪਾਇਰ ਦੀ ਇਕ ਇਕ ਹਾਕੀ, ਇਹ ਤਾਂ ਕੱਲੇ ਕੱਲੇ ਨੂੰ ਪ੍ਰਾਪਤ ਹੋਏ, ਪਰ ਸਮੁਚੀ ਟੀਮ ਨੂੰ ਟ੍ਰਾਫ਼ੀ ਮਿਲੀ ਹੈ।

"ਇਕ ਹੋਰ ਕੰਪਨੀ, ਅੰਮ੍ਰਿਤ ਸਪੋਰਟਸ, ਨੇ ਉਚੇਚਾ ਆਪਣੀ ਫ਼ੈਕਟਰੀ ਵਿਚ ਲੈ ਜਾ ਕੇ ਸਾਡੇ ਖਿਡਾਰੀਆਂ ਨੂੰ ਇਕ ਇਕ ਹਾਕੀ ਦਿਤੀ ਏ, ਤਸਵੀਰਾਂ ਲੁਹਾਈਆਂ ਨੇ। ਐਤਕਾਂ ਨਾਲ ਕੋਚ ਵੀ ਕੋਈ ਨਹੀਂ ਸੀ। ਮੈਂ ਪਹਿਲੇ ਮੈਚ ਵੇਲੇ ਤਾਂ ਨਹੀਂ, ਫੇਰ ਪੰਜਾਬ ਨੂੰ ਜਿੱਤ ਕੇ ਆਕੇ ਰਾਤੀਂ ਸਤਿਗੁਰੂ ਜੀ ਨੂੰ ਅਰਜ਼ ਕਰ ਦਿਤੀ ਕਿ ਮੈਂ ਰੋਜ਼ ਜਲੰਧਰ ਜਾਂਦਾ ਰਿਹਾ ਹਾਂ।

"ਖਿਡਾਰੀ ਬੱਚੇ 10 ਦਿਨ ਭੈਣੀ ਸਾਹਿਬ ਨਿਤਨੇਮ ਵਿਚ 4 ਘੰਟੇ ਰੋਜ਼ ਸਿਮਰਨ ਕਰਦੇ ਰਹੇ। ਜਿੱਤ ਦੇ ਵਾਸਤੇ ਸਤਿਗੁਰਾਂ ਨੂੰ ਬੇਨਤੀ ਕੀਤੀ ਤਾਂ ਉਹਨਾਂ ਰੋਜ਼ਾਨਾ ਇਕ ਇਕ ਮਾਲਾ ਭਜਨ ਤੇ ਇਕ ਇਕ ਭਗਉਤੀਆਂ ਦੀ ਫੇਰਨ ਦਾ ਹੁਕਮ ਦਿਤਾ। ਇਕ ਹੋਰ ਵਧੀਆ ਗੱਲ ਇਹ ਸੀ ਕਿ ਬੱਚੇ ਹਰ ਜਿੱਤ ਦੇ ਸਮੇਂ ਤਿੰਨ ਵਾਰ "ਸਤਿਗੁਰੂ ਜਗਜੀਤ ਸਿੰਘ ਜੀ ਦੀ ਜੈ" ਦਾ ਨਾਅਰਾ ਲਾਕੇ ਫਿਰ "ਬੋਲੇ ਸੋ ਨਿਹਾਲ" ਦਾ ਜੈਕਾਰਾ ਬੁਲਾਉਂਦੇ ਰਹੇ।"

ਗੱਲ ਕੀ, ਠਾਕਰ ਜੀ ਨੂੰ ਸਾਡੀ ਹਾਕੀ ਟੀਮ ਤੇ ਬੜੀ ਤਸੱਲੀ ਤੇ ਵਿਸ਼ੇਸ਼ ਪ੍ਰਸੰਨਤਾ ਸੀ। ਪ੍ਰਾਪਤ ਹੋਈ ਜਿੱਤ ਤੋਂ ਉਹ ਅੰਦੋਲਿਤ ਸਨ ਅਤੇ ਨਿਕਟ ਭਵਿੱਖ ਵਿਚ ਵਡੇਰੀਆਂ ਪ੍ਰਾਪਤੀਆਂ ਲਈ ਤਜਵੀਜ਼ਾਂ ਰਖਦੇ ਸਨ।

## ਹਾਰ ਵੀ

ਏਨੇ ਨੂੰ ਠਾਕੁਰ ਜੀ ਛੋਟੇ (ਉਦੈ ਸਿੰਘ) ਵੀ ਕੋਲ ਆ ਬੈਠੇ। ਮੈਂ ਉਹਨਾਂ ਤੋਂ ਦਿੱਲੀ ਦੇ ਮੈਚਾਂ ਦਾ ਹਾਲ ਪੁਛਿਆ। ਉਹਨਾਂ ਦੱਸਿਆ : 4 ਦਿਨ ਮੁਤਵਾਤਰ ਸਾਡੀ ਟੀਮ ਨੂੰ ਕਲਕੱਤਾ ਕਸਟਮ ਨਾਲ ਖੇਡਣਾ ਪਿਆ ਅਤੇ ਚੋਥੇ ਦਿਨ ਸਾਡੀ ਟੀਮ ਹਾਰ ਗਈ ਇਕ ਗੋਲ ਤੋਂ। ਫਿਰ ਨਾਕ ਆਊਟ ਹੋ ਗਈ 2-1 ਤੋਂ, 23.11.79 ਨੂੰ ਅੰਤਮ ਮੈਚ ਸੀ।

## ਇਸਕਸ ਦੀ ਕਾਨਫਰੰਸ ਦੇ ਪ੍ਰਧਾਨ

24 ਤਾਰੀਖ਼ ਨੂੰ ਜਦੋਂ ਅਸਾਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ, ਓਦੋਂ ਆਪਣੇ ਹੋਰ ਬਚਨਾਂ ਦੇ ਨਾਲ ਇਹ ਵੀ ਦੱਸਿਆ ਕਿ ਸ਼੍ਰੀ ਐਚ. ਐਮ. ਭੱਟੀ ਹੁਰਾਂ ਦੀ ਸਰਪ੍ਰਸਤੀ ਹੇਠ ਕਿਸੇ ਕਲਾ ਮੰਚ ਦਾ ਭਵਨ ਮੁਹਾਲੀ ਵਿਚ ਤਿਆਰ ਕੀਤਾ ਗਿਆ ਸੀ। ਸ਼੍ਰੀ ਬਲਰਾਜ ਸਾਹਨੀ ਦੇ ਨਾਂ ਤੇ। ਇਸ ਦਾ ਆਰੰਭ ਉਹ ਇੰਡੋ ਸੋਵੀਅਤ ਕਲਚਰਲ ਸੋਸਾਇਟੀ ਦਾ ਫੰਕਸ਼ਨ ਕਰਕੇ ਕਰਨਾ ਚਾਹੁੰਦੇ ਸਨ, ਸੋ ਸ. ਭੱਟੀ (ਸਟੈਂਡਰਡ ਟੀ.ਵੀ. ਵਾਲੇ), ਕਾਮਰੇਡ ਜਗਜੀਤ ਸਿੰਘ ਅਨੰਦ, ਅਨੰਦ-ਪਤਨੀ ਬੀਬੀ ਉਰਮਿਲਾ ਅਤੇ

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਭੈਣੀ ਸਾਹਿਬ ਆਏ ਅਤੇ ਇਨ੍ਹਾਂ ਸਤਿਗੁਰਾਂ ਨੂੰ ਬਿਨੈ ਕੀਤੀ। ਸਤਿਗੁਰੂ ਜੀ ਬਹੁਤ ਥੋੜਾ ਸਮਾਂ ਹੀ ਕਿਤੇ ਜਾਂਦੇ ਹਨ। ਏਥੋਂ ਦੇ ਸਾਰੇ ਫੰਕਸ਼ਨ ਪੂਰੇ ਕਰਨੇ ਹੁੰਦੇ ਹਨ। ਆਉਣ ਵਾਲਿਆਂ ਨੇ ਇਸਕਸ ਦੇ ਚੰਡੀਗੜ੍ਹ ਸੈਸ਼ਨ ਦੀ ਪ੍ਰਧਾਨਗੀ ਕਰਨ ਲਈ ਇਸਰਾਰ ਕੀਤਾ। ਅਨੰਦ ਹੁਰਾਂ ਨਾਲ ਸਤਿਗੁਰਾਂ ਦੇ ਘਨਿਸ਼ਠ ਸੰਬੰਧਾਂ ਦੇ ਰੂਬਰੂ 18 ਨਵੰਬਰ ਸਤਿਗੁਰੂ ਜੀ ਪੌਣੇ ਪੰਜ ਤੋਂ ਸਾਢੇ ਪੰਜ ਤਕ ਸ਼ਾਮੀਂ ਇਸ ਸੈਸ਼ਨ ਦੀ ਪ੍ਰਧਾਨਗੀ ਕਰ ਆਏ।

ਸਤਿਗੁਰੂ ਜੀ ਨੇ ਉਪ੍ਰੋਕਤ ਦੱਸਦਿਆਂ ਮੈਨੂੰ ਵੀ ਮਾਣ ਦਿੱਤਾ : ਮੈਂ ਬੜਾ ਯਾਦ ਕੀਤਾ ਕਿ ਕਵੀ ਹੁਰਾਂ ਨੂੰ ਬੁਲਾ ਲਵਾਂ (ਦਿੱਲੀਓਂ)। ਫਿਰ ਸੋਚਿਆ ਉਮਰ ਕਰਕੇ... ਮੈਨੂੰ ਯਾਦ ਬੜਾ ਆਏ।...ਸ਼ਮਸ਼ੇਰ ਸਿੰਘ ਜੋਸ਼ ਬੜਾ ਸੁਹਣਾ ਬੋਲਿਆ।

## ਮਹਾਰਾਜ ਬੀਰ ਸਿੰਘ ਜੀ

ਜਦੋਂ ਮੈਂ ਠਾਕਰ ਜੀ ਨਾਲ ਬੈਠਾ ਉਨ੍ਹਾਂ ਤੋਂ ਜੂਨੀਅਰ ਹਾਕੀ ਟੀਮ ਦੀਆਂ ਪ੍ਰਾਪਤੀਆਂ ਸੁਣ ਰਿਹਾ ਸਾਂ, ਮਹਾਰਾਜ ਬੀਰ ਸਿੰਘ ਜੀ ਸਾਡੇ ਕੋਲ ਆਏ। ਉਨ੍ਹਾਂ ਕਿਹਾ : ਕਵੀ ਜੀ, ਜੀਵਨ ਨਗਰ ਦੀ ਰਜਿਸਟਰੀ ਬਾਰੇ ਮੈਂ ਵੀ ਇਕ ਗੱਲ ਰੀਕਾਰਡ ਕਰਵਾਣੀ ਹੈ। ਕਿਸੇ ਮੌਕੇ ਵਕਤ ਕਢਿਓ। ਮੈਂ ਕਿਹਾ : ਜਦੋਂ ਕਹੋ। ਅਤੇ ਫੇਰ ਅਸਾਂ 12 ਵਜੇ ਦੁਪਹਿਰੇ ਸਾਰਾ ਵਾਕਿਆ ਰੀਕਾਰਡ ਕੀਤਾ। ਕੈਸੇਟ ਮੇਰੇ ਕੋਲ ਹੈ।

## ਅੰਮ੍ਰਿਤ ਦੇ ਤਲਬਗਾਰ

ਮਹਾਰਾਜ ਜੀ ਨਾਲ ਗਲ-ਬਾਤ ਕਰਨ ਪਿਛੋਂ ਆ ਰਿਹਾ ਸਾਂ ਕਿ ਮਾਈਆਂ ਦਾ ਇਕ ਤਕੜਾ ਝੁੰਡ ਵਰਨੀਆਂ ਵਾਲੇ ਪਾਸੇ ਜਾ ਰਿਹਾ ਸੀ। ਪੁਛਣ ਤੇ ਪਤਾ ਲਗਾ.ਕਿ ਇਹ ਸਭ ਅੰਮ੍ਰਿਤ ਦੀਆਂ ਤਲਬਗਾਰ ਹਨ। ਮਹਾਰਾਜ ਜੀ ਦੇ ਸੇਵਕ ਸੰਤ ਖਜ਼ਾਨ ਸਿੰਘ ਜੀ ਨੇ ਦੱਸਿਆ ਕਿ ਹਰ ਮਹੀਨੇ ਸਾਰੇ ਲੰਗਰ ਦੇ ਬਰਤਨ ਮਾਂਜੇ ਜਾਂਦੇ ਹਨ ਅਤੇ ਅੰਮ੍ਰਿਤ ਵੀ ਛਕਾਇਆ ਜਾਂਦਾ ਹੈ।

## ਕਿਆਮਤ ਆਉਣ ਵਾਲੀ ਹੈ

ਇਸ ਦੌਰਾਨ ਸਤਿਗੁਰੂ ਜੀ ਨੇ ਮੈਨੂੰ ਇਸ਼ਾਰਾ ਕਰਕੇ ਬੁਲਾਇਆ ਤੇ ਦੱਸਆ : ਪਿਛਲੇ ਦਿਨੀਂ, ਹੈਦਰਾਬਾਦ ਵਿਚ, ਸਾਡੇ ਕੁਛ ਨਾਮਧਾਰੀ ਸਿੰਘ ਜੋ ਦੁੱਧ ਲਈ ਜਾਂਦੇ ਸਨ, ਨੂੰ ਇਕ ਮੁਸਲਮਾਨ ਸੱਜਣ ਨੇ ਬੁਲਾ ਕੇ ਆਖਿਆ, ਹੁਣ ਮੁਸਲਮਾਨਾਂ ਦੀ 14ਵੀਂ ਸਦੀ ਖ਼ਤਮ ਹੋਣ ਵਾਲੀ ਹੈ ਤੇ ਉਹਨਾਂ ਦੀ ਕਿਆਮਤ ਆਉਣ ਵਾਲੀ ਹੈ। ਸਿਖਾਂ ਦਾ ਰਾਜ ਹੋਵੇਗਾ ਹੁਣ। ਸਤਿਗੁਰੂ ਜੀ ਨੇ ਮੈਨੂੰ ਸਪਸ਼ਟ ਕੀਤਾ : ਅਸਾਂ ਤਾਂ ਕਿਸੇ ਅਜਿਹੀ ਪੁਸਤਕ ਨੂੰ ਨਹੀਂ ਪੜ੍ਹਿਆ, ਜਿਸ ਬਾਰੇ ਇਸ ਮੁਸਲਮਾਨ ਨੇ ਗੱਲ ਕੀਤੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਕ ਟੇਪ ਭਾਸ਼ਣ ਵਿਚ ਕੁਛ ਐਸਾ ਫ਼ਰਮਾਇਆ ਗਿਆ ਹੈ। ਮੈਂ ਚਾਹੁੰਦਾ ਹਾਂ ਕਿ ਅਸੀਂ ਇਸ ਮੁਸਲਮਾਨ ਦਾ ਕਥਨ ਟੇਪ ਕਰ ਲਈਏ, ਇਸ ਨਾਲ ਸਤਿਗੁਰਾਂ ਦੇ ਬਚਨਾਂ ਦੀ ਪੁਸ਼ਟੀ ਹੁੰਦੀ ਏ।

## ਸੰਤੋਖ ਸਿੰਘ ਦਾ ਚਲਾਣਾ

ਨਾਲ ਹੀ ਸੱਚੇ ਪਾਤਸ਼ਾਹ ਜੀ ਨੇ ਦੱਸਿਆ : ਤੁਹਾਡੇ ਮਿੱਤਰ (ਸਾਡਾ ਸਹਿਪਾਠੀ) ਸੰਤੋਖ ਸਿੰਘ ਹੈਦਰਾਬਾਦੀ (ਸੇਠ) ਦਾ ਵੀ ਹਾਰਟ ਟ੍ਰਬਲ ਨਾਲ ਪਰਸੋਂ ਕਿ ਚੌਥੇ ਚਲਾਣਾ ਹੋ ਗਿਆ ਹੈ, ਪੂਰੀ ਤਾਰੀਖ਼ ਪਤਾ ਨਹੀਂ। ਉਹਨਾਂ ਭੋਗ ਪਾਉਣ ਦੀ ਤਾਰੀਖ਼ ਮੰਗੀ ਹੈ, ਸ਼ਾਇਦ 12 ਦਸੰਬਰ ਤਾਰੀਖ਼ ਦਿੱਤੀ ਹੈ। ਤੁਸੀਂ ਤੇ ਗੁਰਦੇਵ ਸਿੰਘ (ਵੈਦ ਸੰਤ ਨਗਰ) ਓਥੇ ਚੱਲਣਾ। ਟਿਕਟਾਂ ਬੁਕ ਕਰਵਾਣ ਲਈ ਕਹਿ ਦਿੱਤਾ ਹੈ। ਨੇਚਰੋਪੈਥੀ ਦਾ ਇਕ ਹਸਪਤਾਲ ਵੀ ਬੈਂਗਲੌਰ ਵੇਖਣ ਵਾਲਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਆਗਾਮੀ ਪ੍ਰੋਗਰਾਮ ਇਸ ਪਰਕਾਰ ਹੈ :

| | | |
|---|---|---|
| 2 ਦਸੰਬਰ 79 | — | ਰਾਤ ਨੂੰ ਸੰਗੀਤ ਸਭਾ, ਚੰਡੀਗੜ੍ਹ |
| 3 ,, | — | ਸਵੇਰੇ ਆਸਾ ਦੀ ਵਾਰ ਨਾਮਧਾਰੀ ਧਰਮਸਾਲਾ ਚੰਡੀਗੜ੍ਹ |
| ,, | — | ਲੰਗਰ ਪਿੰਡ ਮੌਲੀ, ਸੰਤ ਭਗਤ ਸਿੰਘ ਦੇ ਘਰ |
| 4 ,, | — | ਸ਼ਹੀਦੀ ਮੇਲਾ, ਲੁਧਿਆਣਾ |
| 6 ,, | — | ਬਾਬਾ ਆਸਾ ਸਿੰਘ ਦਾ ਮੇਲਾ ਸੰਤ ਨਗਰ |
| 8 ,, | — | ਸੁਆਗਤ ਭੋਜ ਹਾਕੀ ਖਿਡਾਰੀਆਂ ਦਾ ਭੈਣੀ ਸਾਹਿਬ |
| 9 ,, | — | ਗਊ ਰੱਖਿਆ ਸਮੇਲਨ ਜਲੰਧਰ |
| 10 ,, | — | ਦਿੱਲੀ |
| 12 ,, | — | ਹੈਦਰਾਬਾਦ |

## ਬਾਬਾ ਆਸਾ ਸਿੰਘ ਢੋਟੀਆਂ

ਸਤਿਗੁਰੂ ਜੀ ਨੇ ਬਾਬਾ ਆਸਾ ਸਿੰਘ ਢੋਟੀਆਂ (ਸੰਤ ਨਗਰ) ਬਾਰੇ ਫਰਮਾਇਆ : ਨਿਰਾ ਇਹ ਨਹੀਂ ਕਿ ਉਹ ਨੱਸਾ ਖਿੱਚਣ ਵਾਲੇ ਢੋਟੀਆਂ ਵਾਲਿਆਂ ਵਿਚੋਂ ਆਖ਼ਰੀ ਬੰਦਾ ਸੀ। ਉਸ ਦੇ ਅੰਦਰ ਉਂਜ ਵੀ ਬੜੀ ਗੱਲ ਸੀ। ਇਹ ਆਖਣਾ ਕਿ ਤੁਸੀਂ ਏਸ ਗੱਲੋਂ ਨਾ ਆਉਣੋਂ ਹਟ ਜਾਇਓ ਕਿ ਹਰ ਵਾਰ 20/- ਮੱਥਾ ਟੇਕਦਾ ਹੈ। ਤੁਹਾਡੇ ਦਿੱਤੇ ਹੋਏ ਬੜੇ ਰੁਪਈਏ ਨੇ।

ਪੰਡਿਤ ਗੋਪਾਲ ਸਿੰਘ ਨੇ ਕੋਲੋਂ ਆਖਿਆ : ਸਤਿਗੁਰਾਂ ਨੂੰ 'ਤੂੰ ਇਹ ਨ ਆਖੀਂ', ਇਹ ਨ ਸਮਝੀਂ', ਆਦਿ ਕਹਿੰਦਿਆਂ ਸੰਕੋਚ ਹੀਨ ਤੇ ਡਾਢੀ ਅਪਣਤ ਭਰੀ ਗੱਲ ਬਾਤ ਕਰਨੀ। ਸਤਿਗੁਰਾਂ ਬਚਨ ਕੀਤਾ : ਉਹਨੇ ਸਦਾ ਮੇਲਾ ਕਰਨ ਬਾਰੇ ਕਹਿਣਾ। ਆਪਣੇ ਮੁੰਡਿਆਂ ਨੂੰ ਆਖਣਾ, ਸਤਿਗੁਰਾਂ ਨੂੰ ਅਰਜ਼ ਕਰਕੇ ਮੇਲਾ ਜ਼ਰੂਰ ਕਰਵਾਇਓ।

ਸਤਿਗੁਰੂ ਜੀ ਨੇ ਇਹ ਵੀ ਦੱਸਿਆ : ਉਹ ਕਹਿੰਦਾ ਹੁੰਦਾ ਸੀ : ਸਾਡਾ ਸਕੂਲ ਹੁਣ ਕਾਲਿਜ ਛੇਤੀ ਬਣੇ। ਅਸੀਂ ਅਜੇ ਇਹ ਗੱਲ ਕਰ ਨਹੀਂ ਸਕੇ। ਲੋਕ ਉਗਰਾਹੀ ਆਦਿ ਲਿਖਵਾ ਤਾਂ ਜ਼ਰੂਰ ਦਿੰਦੇ ਹਨ, ਫਿਰ ਇਕੱਤਰ ਨਹੀਂ ਕਰਦੇ। ਉਹ ਬੁੱਢਾ ਸੀ, ਬੈਠਾ ਰਹਿੰਦਾ ਮੰਜੇ ਤੇ ਚੁੱਪ ਕਰ ਕੇ। ਪਰ ਨਹੀਂ! ਉਸ ਸਦਾ ਜ਼ੋਰ ਦੇਣਾ, ਸਾਡਾਂ ਕਾਲਿਜ ਜ਼ਰੂਰ ਬਣੇ। ਸਾਡੇ ਮੁੰਡੇ ਬਾਹਰ ਜਾ ਕੇ ਖ਼ਰਾਬ ਹੋ ਜਾਂਦੇ ਨੇ। ਇਸ ਪਾਸੇ ਉਸ ਦਾ

ਬਹੁਤ ਹੀ ਧਿਆਨ ਸੀ ਕਿ ਮੁੰਡਿਆਂ ਦੇ ਵਿਗਾੜ ਨੂੰ ਰੋਕਿਆ ਜਾਵੇ । ਉਸ ਕਹਿਣਾ, ਹੁਣ ਮੇਰੇ ਅੰਦਰ ਕੋਈ ਗੱਲ ਨਹੀਂ । ਸਭ ਗੱਲਾਂ ਨਿਕਲ ਗਈਆਂ ਨੇ । ਸਰੀਰ ਵਿਚ ਵੀ ਕਿਸੇ ਤਰ੍ਹਾਂ ਦੀ ਕੋਈ ਤਕਲੀਫ਼ ਨਹੀਂ ਸੀ । ਇਕ ਸੌ ਤੋਂ ਪਤਾ ਨਹੀਂ ਕਿੰਨੇ ਸਾਲ (110) ਉਪਰ ਗਿਆ ।

## ਮੰਡੀ ਵਿਚ ਜਪ ਪ੍ਰਯੋਗ

ਸੰਤ ਮਹਿੰਦਰ ਸਿੰਘ ਮੰਡੀ ਹਿਮਾਚਲ ਵਾਲਿਆਂ ਨੇ ਦੱਸਿਆ : ਸ੍ਰੀ ਸਤਿਗੁਰੂ ਜੀ ਮੰਡੀ ਵਿਚ ਮਹੀਨਾ ਭਰ ਜਪ ਪ੍ਰਯੋਗ ਕਰਨ ਦੀ ਆਗਿਆ ਦੇ ਦਿੱਤੀ ਹੈ । ਇਹ ਸਾਡਾ ਟ੍ਰੇਨਿੰਗ ਕੈਂਪ ਹੈ । ਨਵੇਂ ਮੁੰਡਿਆਂ ਨੂੰ ਨਾਮਧਾਰੀ ਮਰਿਆਦਾ ਆਦਿ ਰਖਣ ਦੀ ਜਾਚ ਆ ਜਾਂਦੀ ਹੈ, ਜੇ ਇਸ ਵਿਚ ਸ਼ਾਮਲ ਹੋਣ ਤਾਂ । ਤਾਰੀਖ਼ਾਂ ਅਜੇ ਨਿਸਚਿਤ ਨਹੀਂ ਕੀਤੀਆਂ । ਸਤਿਗੁਰੂ ਜੀ ਇਕ ਵਾਰ ਮੇਲੇ ਤੋਂ ਪਿਛੋਂ ਪਹਾੜ ਜਾਣਗੇ, ਫਿਰ ਸਭ ਕੁਛ ਤੈ ਹੋਵੇਗਾ ।

## ਬਾਬੇ ਦੀ ਬੇਨਤੀ

ਅਜੇ ਰਾਗੀ ਸਿੰਘ ਕੀਰਤਨ ਕਰ ਹੀ ਰਹੇ ਸਨ ਕਿ ਇਕ ਸਿੱਧਾ ਸਾਦਾ ਬਾਬਾ, ਜੋ ਉੱਚੇ ਕੱਦ ਬੁਤ ਦਾ ਸੀ, ਸਤਿਗੁਰੂ ਜੀ ਪਾਸ, ਸਾਹਵੇਂ ਆ ਕੇ ਬੈਠ ਗਿਆ । "ਕਦੇ, ਸਾਡੇ ਘਰ ਆ ਕੇ ਵੀ ਦਰਸ਼ਨ ਦਿਓ ਕਦੇ !" ਬਾਬੇ ਨੇ ਆਖਿਆ । ਉੱਤਰ ਮਿਲਿਆ : ਮੈਂ ਇਕ ਰਾਤ ਤੁਹਾਡੇ ਘਰ ਗਿਆ ਸਾਂ ।

"ਆਹੋ ਜੀ, ਇਕ ਮਿੰਟ ਰਹੇ ਸਾਓ । ਭੱਜੇ ਭੱਜੇ ਗਏ ਤੇ ਭੱਜੇ ਭੱਜੇ ਆਏ । ਹੁਣ ਤੁਸੀਂ ਨਹੀਂ ਸਾਨੂੰ ਪਛਾਣਦੇ । ਸਤਿਗੁਰੂ ਪ੍ਰਤਾਪ ਸਿੰਘ ਜੀ ਸਾਨੂੰ ਜਾਣਦੇ-ਪਛਾਣਦੇ ਸਨ ।" "ਬਾਬਾ, ਕੀ ਮੈਂ ਬਿਨਾ ਪਛਾਣੇ ਈ ਕਹਿ ਦਿੱਤਾ ਹੈ ਕਿ ਤੁਹਾਡੇ ਘਰੋਂ ਹੋ ਕੇ ਆਇਆ ਸਾਂ ?" ਬਾਬੇ ਨੇ ਗਿੜਗਿੜਾ ਕੇ ਬੇਨਤੀ ਕੀਤੀ : ਮੇਰੇ ਵਿਗੜੇ ਕੰਮ ਸਵਾਰੋ, ਆਪ ਹੀ ਅਸਾਂ ਗ਼ਰੀਬਾਂ ਦੇ ਮਦਦਗਾਰ ਹੋ ।

ਇਹ ਕਹਿੰਦਿਆਂ ਨਮਸਕਾਰ ਕਰ ਰਾਗੀਆਂ ਦੇ ਪਿਛੇ ਜਾ ਬੈਠਾ । ਹੁਣ ਉਹਦਾ ਜੀ ਕਰੇ ਕਿ ਹਾਰਮੋਨੀਅਮ ਫੜ ਕੇ ਸ਼ਬਦ ਗੰਵੇਂ, ਪਰ ਜਿਹੜੇ ਗਾ ਰਹੇ ਸਨ, ਉਹ ਬਾਬੇ ਲਈ ਏਨਾ ਉਦਾਰ ਕਿਵੇਂ ਹੋ ਸਕਦੇ ਸਨ !

## ਰੋਗੀਆਂ ਨੂੰ ਦਰਸ਼ਨ

4 ਵਜੇ ਦੀਵਾਨ ਦੀ ਸਮਾਪਤੀ ਹੋ ਗਈ । ਫੇਰ ਕੋਠੀ ਵਿਚ ਸਤਿਗੁਰੂ ਜੀ ਸ਼ਬਦ ਦੀ ਅਗਵਾਈ ਕਰਦੇ ਹਨ । ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬਾ ਢੋਲਕੀ ਵਜਾਂਦਾ ਹੈ : ਥੱਪ ਥੱਪ ਧਈਂ ਧਈਂ । ਲੰਮੀ ਹੇਕ ਤੇ ਸਿੱਧੀ ਢੋਲਕੀ ਨਾਲ ਇਹ ਕੀਰਤਨ ਹੁੰਦਾ ਹੈ ।

4.15 ਕਾਰ ਸਵਾਰ ਹੋ, ਪਹਿਲੇ ਤਬੇਲੇ ਦੇ ਸਾਹਵੇਂ ਦੁਫ਼ਤੇ ਮਕਾਨਾਂ ਕੋਲ ਭੈਣੀ ਸਾਹਿਬ ਆ ਗਏ । ਫੇਰ ਉਤਰ ਕੇ ਰਵਾਂ ਰਵੀਂ ਸੰਤ ਪਿਆਰ ਸਿੰਘ ਦੇ ਲੜਕੇ ਕਸ਼ਮੀਰ

ਸਿੰਘ ਨੂੰ, ਚਰਨ ਉਹਦੀ ਮੰਜੀ ਤੇ ਰੱਖ, ਉਹਦੀ ਨਮਸਕਾਰ ਪਰਵਾਨ ਕੀਤੀ। ਕਸ਼ਮੀਰ ਸਿੰਘ ਉੱਚੀ ਢੋਹ ਨਾਲ ਕਮਰ ਦਾ ਜਕੜਬੰਦ ਲਗਾਈ ਬੈਠਾ ਸੀ। ਜੁਆਨ ਰੋਗੀ ਗੁਰੂ ਦਰਸ਼ਨ ਕਰ ਪ੍ਰਸੰਨ ਹੋ ਗਿਆ।

ਬਾਹਰ ਨਿਕਲਦਿਆਂ, ਸਤਿਗੁਰੂ ਜੀ ਨੇ, ਨਾਲ ਗਏ ਆਰਚੀਟੈਕਟ ਸ. ਅਜੀਤ ਸਿੰਘ ਨਾਲ ਬਚਨ ਸਾਂਝਾ ਕੀਤਾ : ਅਜਿਹੀ ਤਕਲੀਫ਼ ਤਾਂ, ਜਾਂ ਤਾਂ, ਸਤਿਗੁਰੂ ਕਿਰਪਾ ਕਰਨ, ਆਰਾਮ ਮਿਲ ਜਾਵੇ, ਨਹੀਂ ਤਾਂ ਪ੍ਰਾਣ ਹੀ ਚਲੇ ਜਾਣ ਤਾਂ ਭਲੀ ਗੱਲ ਹੈ। ਹੁਣ ਉਹਦਾ ਜੀਅ ਸਾਡੇ ਨਾਲ ਚਲਣ-ਫਿਰਨ ਤੇ ਕਰਦਾ ਹੈ, ਪਰ ਉਸ ਦਾ ਹੇਠਲਾ ਧੜ ਉੱਕਾ ਜਵਾਬ ਦੇ ਗਿਆ ਹੈ। ਲੱਤਾਂ ਆਪਣੀ ਮਰਜ਼ੀ ਨਾਲ ਹੀ ਫੜ-ਫੜਾ ਕੇ ਉਤੋਂ ਲੇਫ਼ ਵੀ ਲਾਹ ਦਿੰਦੀਆਂ ਹਨ, ਪਰ ਉਂਜ, ਕਹਿਆ ਨਹੀਂ ਮੰਨਦੀਆਂ।

## ਪਸ਼ੂਸ਼ਾਲਾ ਵਿਚ

ਏਥੋਂ ਚਲੇ ਤਾਂ ਸਤਿਗੁਰੂ ਜੀ ਪਸ਼ੂ-ਵਾੜੇ ਵਿਚ ਆ ਗਏ। ਏਥੇ ਦਰਜਨਾਂ ਲਾਲ, ਚਿੱਟੀਆਂ ਗਊਆਂ ਬੜੀ ਪ੍ਰਸੰਨਤਾ ਨਾਲ ਪੱਕੀਆਂ ਖੁਰਲੀਆਂ ਵਿਚ ਪਏ ਚਾਰੇ ਨੂੰ ਮੂੰਹ ਮਾਰਦੀਆਂ ਆਪਾ ਭੁਲੀ ਖਲੋਤੀਆਂ ਸਨ। ਸਾਫ਼ ਆਲੇ ਦੁਆਲੇ ਵਿਚ ਨਗੀਨੇ ਹੀ ਲਗਦੀਆਂ ਸਨ। ਸਤਿਗੁਰੂ ਜੀ ਦੇ ਵਲਗਣ ਅੰਦਰ ਆਉਣ ਨਾਲ ਸਭ ਨੇ ਮੂੰਹ ਚੁਕ ਕੇ ਵੇਖਿਆ : ਮਾਲਿਕ ਆ ਗਿਆ ਹੈ! ਏਥੋਂ ਦੇ ਮੁਖ ਪ੍ਰਬੰਧਕ ਸੂਬਾ ਵਰਿਆਮ ਸਿੰਘ ਜਮਸ਼ੇਰੀਏ ਤੇ ਉਹਦੇ ਹੋਰ ਸਹਾਇਕਾਂ ਨੇ ਚਰਨ ਬੰਦਨ ਕੀਤੀ। ਸਤਿਗੁਰੂ ਜੀ ਉਸ ਨਾਲ ਪਸ਼ੂਸ਼ਾਲਾ ਬਾਰੇ ਇਕ ਦੋ ਬਚਨ ਸਾਂਝੇ ਕਰ ਕੇ ਫਿਰ ਕਾਰ ਸਵਾਰ ਹੋ ਨਿਕਲ ਤੁਰੇ। ਇਕ ਸੱਜਣ ਮੈਨੂੰ ਵੀ ਸੱਦਣ ਆ ਗਿਆ : ਤੁਸਾਂ ਗ੍ਰਾਊਂਡ ਵੇਖਣ ਸਤਿਗੁਰਾਂ ਦੇ ਨਾਲ ਜਾਣਾ ਹੈ। ਮੈਂ ਵੀ ਕਾਰ ਵਿਚ ਜਾ ਸਵਾਰ ਹੋਇਆ ਜਿਸ ਨੂੰ ਗੁਰਮੁਖ ਸਿੰਘ ਸੰਤ ਨਗਰ ਚਲਾ ਰਿਹਾ ਸੀ। ਠਾਕੁਰ ਉਦੇ ਸਿੰਘ ਜੀ, ਸ. ਨਿਰਮਲ ਸਿੰਘ ਅਤੇ ਪੂਰਬਾ ਨਾਲ ਸਨ।

## ਹਾਕੀ ਗ੍ਰਾਊਂਡ ਵਿਖੇ

ਪਿੰਡ ਦੀ ਪੰਚਾਇਤੀ ਜ਼ਮੀਨ ਉਤੇ ਬੱਚਿਆਂ ਦੇ ਖੇਡਣ ਲਈ ਗ੍ਰਾਊਂਡ ਬਣਾਇਆ ਹੋਇਆ ਸੀ। ਸਤਿਗੁਰੂ ਜੀ ਕਾਰ ਤੇ ਗ੍ਰਾਊਂਡ ਵਲ ਜਾਂਦਿਆਂ ਸ. ਨਿਰਮਲ ਸਿੰਘ ਆਰਚੀਟੈਕਟ ਨੂੰ ਆਖਿਆ ਕਿ ਉਹ ਦੋ ਕਮਰੇ, ਦੋ ਟੱਟੀਆਂ-ਬਾਥਰੂਮ ਤੇ ਇਕ ਰੀਟਾਇਰਿੰਗ ਰੂਮ ਗ੍ਰਾਊਂਡ ਦੇ ਨਾਲ ਬਣਵਾ ਦੇਣ। ਇਕ ਕਮਰਾ ਪੰਪਿੰਗ ਸੈੱਟ ਲਈ ਵੀ ਚਾਹੀਦਾ ਹੈ। ਇਹਨਾਂ ਬਾਰੇ ਹੋਰ ਵਿਸਥਾਰ ਵੀ ਦਿੱਤੇ।

ਠਾਕੁਰ ਉਦੇ ਸਿੰਘ ਜੀ ਨੇ ਗ੍ਰਾਊਂਡ ਦਾ ਘਾਹ ਵੇਖ ਕੇ ਆਖਿਆ : ਇਹ ਠੀਕ ਨਹੀਂ, ਇਹਨੂੰ ਕਟਵਾਣਾ ਚਾਹੀਦਾ ਹੈ।

"ਦਾਤ ਨਾਲ ਕਟਵਾ ਦੇਈਏ ?"

"ਨਹੀਂ ਸੱਚੇ ਪਾਤਸ਼ਾਹ, ਕਟਰ ਬਿਨਾ ਨਹੀਂ ਸਰਨਾ ?"

"ਤਾਂ ਫਿਰ ਕੋਠੀਓਂ ਕਟਰ ਲੈ ਆਓ !"

"ਨਹੀਂ ਜੀ, ਉਹ ਵੀ ਕਿਸੇ ਕੰਮ ਦਾ ਨਹੀਂ, ਵੱਡਾ ਤੇ ਨਵਾਂ ਚਾਹੀਦਾ ਹੈ!"

"ਫਿਰ ਵੱਡਾ ਤੇ ਨਵਾਂ ਮੰਗਵਾ ਲਓ!"

ਮੈਦਾਨ ਵਿਚ ਵੱਡੇ ਠਾਕੁਰ ਹਾਕੀ ਟੀਮ ਨੂੰ ਲੈ ਕੇ ਪੁਜੇ ਹੋਏ ਸਨ। ਸਤਿਗੁਰੂ ਜੀ ਨੇ ਕਾਰ ਖਲੌਣ ਤੇ, ਪਹਿਲਾਂ ਆਪਣਾ ਤਰਬ-ਰੀਕਾਰਡ ਸੁਣਿਆਂ ਅਤੇ ਫਿਰ ਕੋਟੀ ਲਾਹ ਕੇ ਗ੍ਰਾਊਂਡ ਦੁਆਲੇ ਦੌੜਨਾ ਸ਼ੁਰੂ ਕਰ ਦਿੱਤਾ। ਗੋਡੇ ਦੀ ਪੀੜ ਪਰੇਸ਼ਾਨ ਕਰ ਰਹੀ ਜਾਪਦੀ ਸੀ। ਪਰ ਸਤਿਗੁਰੂ ਜੀ ਨੇ ਤਿੰਨ ਚੱਕਰ ਗ੍ਰਾਊਂਡ ਦੇ ਲਾ ਹੀ ਲਏ। ਸਵਾਸਾਂ ਦੀ ਤੇਜ਼ ਗਤੀ ਹੋਣਾ ਸੁਭਾਵਕ ਸੀ, ਆਖਿਰ ਏਨੇ ਵਡੇ ਖੁਲੇ ਚੋੜੇ ਗ੍ਰਾਊਂਡ ਦੇ ਤਿੰਨ ਚੱਕਰ ਲਗਾਏ ਸਨ।

ਅਤੇ ਏਨੇ ਵਿਚ ਹਾਕੀ ਖ਼ਿਡਾਰੀਆਂ ਦੂਹ ਧੜਿਆਂ ਵਿਚ ਵੰਡੀਜ ਕੇ ਮੁਕਾਬਲਾ ਸ਼ੁਰੂ ਕਰ ਦਿੱਤਾ। ਅੱਧਿਆਂ ਦੇ ਗਲ ਸ਼ਰਟਾਂ ਸਨ ਅੱਧੇ ਪਿੰਡਿਓਂ ਨੰਗੇ ਹੋ ਗਏ। ਨੰਗਾ ਪਿੰਡਾ ਟੀਮ ਵਿਚ ਠਾਕੁਰ ਉਦੈ ਸਿੰਘ ਅਤੇ ਦੂਜੀ ਟੀਮ ਵਿਚ ਦਲੀਪ ਸਿੰਘ ਜੀ ਹੋ ਗਏ।

5.20 ਅਸੀਂ ਵਾਪਸ ਆ ਗਏ।

## ਬਸੰਤ ਕੌਰ ਦਾ ਪ੍ਰੇਮ

ਸਤਿਗੁਰੂ ਜਿਉਂ ਹੀ ਕਾਰੋਂ ਉਤਰੇ ਇਕ ਬਿਰਧਾ ਮਾਈ ਨੇ ਸਤਿਗੁਰਾਂ ਦੇ ਚਰਨਾਂ ਤੇ ਮੱਥਾ ਟੇਕਿਆ। ਸਤਿਗੁਰੂ ਜੀ ਨਿਸਚਲ ਖੜੇ ਸਨ। ਫਿਰ ਮਾਤਾ ਨੇ ਪ੍ਰੇਮ ਭੁਖ ਦੀ ਵਿਆਕੁਲਤਾ ਜਤਲਾਂਦਿਆਂ ਸਤਿਗੁਰੂ ਜੀ ਦੀਆਂ ਲੱਤਾਂ ਨੂੰ ਜੱਫੀ ਵਿਚ ਲੈ ਲਿਆ। ਪਰ ਅਜੇ ਵੀ ਤ੍ਰਿਪਤੀ ਨਹੀਂ ਸੀ। ਉਹ ਹੋਰ ਉੱਚੀ ਉਠੀ, ਲੱਕ ਨੂੰ ਕਰਿੰਘੜੀ ਪਾ ਕੇ ਪਿਆਸ ਮਿਟਾਣ ਲਗੀ, ਪਰ ਇਹ ਤਾਂ ਅਨੰਤ ਸੀ। ਫਿਰ ਸੱਚੇ ਪਾਤਸ਼ਾਹ ਜੀ ਦੀ ਛਾਤੀ ਨੂੰ ਆਪਣੀ ਛਾਤੀ ਨਾਲ ਘੁੱਟਦਿਆਂ ਮੂੰਹੋਂ ਕੁਝ ਕਹੀ ਜਾ ਰਹੀ ਸੀ।...ਅਰੱਜ ਅਵਸਥਾ ਵਿਚ ਹੀ ਉਸ ਨੂੰ, ਸਤਿਗੁਰੂ ਜੀ ਨੂੰ ਛਡਣਾ ਪਿਆ। ਸਤਿਗੁਰੂ ਜੀ ਜੁ ਇਹਨੀਂ ਦਿਨੀਂ ਇਸਤਰੀ ਦੀ ਸਾਧਾਰਨ ਛੂਹ ਨੂੰ ਵੀ ਪਰਵਾਨ ਨਹੀਂ ਕਰਦੇ, ਪ੍ਰੀਤ-ਭੁਖੀ ਮਾਤਾ ਲਈ ਅਡੋਲ ਖਲੋਤੇ ਰਹੇ। ਪ੍ਰੇਮ ਅਗੇ ਨੇਮ ਨਹੀਂ।

ਪੁੱਛਣ ਤੇ ਪਤਾ ਲਗਾ ਕਿ ਮਾਈ ਦਾ ਨਾਂ ਬਸੰਤ ਕੌਰ ਹੈ ਅਤੇ ਇਸ ਦਾ ਪਿੰਡ ਮਾਹੂੰਵਾਲ ਹੈ। ਉਮਰ 65-70 ਸਾਲ ਹੋਵੇਗੀ। ਸਤਿਗੁਰੂ ਜੀ ਨਾਲੋਂ ਵੱਖ ਹੋ ਕੇ ਨਾਲ ਆਈ ਸਹਾਇਕਾ ਨੂੰ ਕਹਿਣ ਲਗੀ: ਮੈਨੂੰ ਹੁਣ ਬੀਬਾ ਜੀ ਪਾਸ ਲੈ ਚਲ, ਕੁਛ ਤ੍ਰਿਪਤੀ ਉਥੇ ਜਾ ਕਰਾਂ!

ਮਾਈ ਦੇ ਸਤਿਕਾਰਤ ਸਨੇਹ ਸਮੇਂ ਨਿਕਟੀ ਸੇਵਕ, ਸਿੱਖ ਅਤੇ ਹੋਰ ਦਰਸ਼ਨਾਰਥੀ ਅਵਾਕ ਖੜੇ ਪ੍ਰੇਮ ਦੀ ਪਵਿਤਰਤਾ ਦੀ ਨੇਮ ਉਲੰਘਣਾ ਬਿਟਰ ਬਿਟਰ ਵੇਖਦੇ ਰਹੇ।

## ਨਾਂਗੇ ਵਾਲਾ ਖੂਹ

ਹਾਕੀ ਟੀਮ ਦੇ ਮੈਨੇਜਰ ਸੰਤ ਹਰਬੰਸ ਸਿੰਘ ਫੌਜੀ (ਸੰਤ ਨਗਰ) ਮੈਨੂੰ ਵੀ ਪਿਆਰ-ਸਤਿਕਾਰ ਦਿੰਦੇ ਹਨ। ਉਹਨਾਂ ਦੋ ਬੱਚਿਆਂ ਨੂੰ ਮੋਰੇ ਵਾਲੇ ਚੁਬਾਰੇ ਤੇ ਪਾਣੀ

ਧਾਣੀ ਪੁਚਾਣ ਲਈ ਆਦੇਸ਼ ਦਿੱਤਾ ਹੋਇਆ ਸੀ। 9.30 ਰਾਤ ਤਕ ਬੱਚੇ ਨ ਆਏ ਜਾਣ ਮੈਂ ਉਹਨਾਂ ਦਾ ਪਤਾ ਕਰਨ ਗਿਆ। ਉਹ ਵਲਗਣ ਵਾਲੇ ਨਾਂਗੇ ਵਲੇ ਖੂਹ ਦੇ ਦੱਖਣੀ ਪਾਸੇ ਕੋਠੜੀਆਂ ਵਿਚ 7-7 ਮੰਜੇ ਡਾਹੀ ਪਏ, ਬਿਸਤਰਿਆਂ ਵਿਚ ਨਿੱਘੇ ਹੋਏ ਪੁਸਤਕਾਂ ਪੜ੍ਹ ਰਹੇ ਸਨ। ਚਹੁੰ ਕੋਠੜੀਆਂ ਵਿਚ ਬੱਚੇ ਹੀ ਬੱਚੇ ਸਨ। ਟੀਚਰ ਤਾਂ ਕੋਈ ਵੀ ਕੋਲ ਨਹੀਂ ਸੀ। ਪਤਾ ਲਗਾ ਕਿ ਅਧਿਆਪਨ ਕਾਰਜ ਵੀ ਫੌਜੀ ਸਾਹਿਬ ਹੀ ਕਰਦੇ ਹਨ।

### 27 ਨਵੰਬਰ 1979, ਮੰਗਲਵਾਰ
### ਸ੍ਰੀ ਭੈਣੀ ਸਾਹਿਬ

#### ਸਵੇਰ ਦਾ ਕੀਰਤਨ

ਨਿਤ ਵਾਂਗ, ਹਰੀ ਮੰਦਰ ਵਿਚ, ਥੜੇ ਤੇ ਆਸਣ ਲਗਿਆਂ, ਆਸਾ ਦੀ ਵਾਰ ਦਾ ਕੀਰਤਨ ਜਾਰੀ ਸੀ, ਜਦ ਮੈਂ ਗਿਆ। ਅੱਜ ਸੰਤ ਖਜ਼ਾਨ ਸਿੰਘ ਕੀਰਤਨਕਾਰਾਂ ਵਿਚ ਨਹੀਂ ਸੀ। ਸਤਿਗੁਰੂ ਜੀ ਦੋ ਦਿਲਰੁਬਾਵਾਂ ਨਾਲ, ਮਹਾਰਾਜ ਜੀ ਤਬਲੇ ਨਾਲ ਕੀਰਤਨ ਕਰ ਰਹੇ ਸਨ। ਰਾਗੀਆਂ ਵੱਲ ਸ੍ਰੀ ਘੁੱਲਾ, ਸੰਤ ਚੇਨਣ ਸਿੰਘ ਚੰਡੀਗੜ੍ਹ, ਬਲਦੇਵ ਸਿੰਘ ਕਾਕੂ, ਸ਼ੇਰ ਸਿੰਘ, ਸੁਖਦੇਵ ਸਿੰਘ (ਪਿਛਲੇ ਤਿੰਨੇ) ਤਬਲੇ ਨਾਲ ਸੰਗਤ ਕਰ ਰਹੇ ਸਨ, ਬੱਚੇ ਪਉੜੀਆਂ ਪੜ੍ਹਦੇ। ਬਲਜੀਤ ਸਿੰਘ ਸਤਿਗੁਰਾਂ ਦੇ ਪਿਛੇ ਸੀ।

ਸਤਿਗੁਰਾਂ ਉਸ ਨੂੰ ਇਲਾਇਚੀਆਂ ਤੇ ਸੌਗੀ ਦੇ ਕੇ ਪਿਆਰਿਆ। ਫਿਰ ਮਹਾਰਾਜ ਜੀ ਨੂੰ ਵੀ ਇੰਜ ਹੀ ਨਿਵਾਜਿਆ। ਤੀਜੀ ਵਾਰ ਠਾਕੁਰ ਉਦੈ ਸਿੰਘ ਜੀ ਤੇ ਕਿਰਪਾ ਕੀਤੀ ਪ੍ਰਸ਼ਾਦ ਦੀ।

#### ਦੰਦਾਂ ਬਾਰੇ

ਵਾਰ ਦਾ ਭੋਗ 6.45 ਤੇ ਪੈ ਗਿਆ। ਸਤਿਗੁਰੂ ਜੀ ਦੰਦਾਂ ਦੀ ਕਿਸੇ ਪਰੇਸ਼ਾਨੀ ਤੋਂ ਡਾ: ਰਾਜ ਵੋਹਰਾ, ਡੈਂਟਲ ਸਰਜਨ, ਪਾਸ ਲੁਧਿਆਣੇ ਪਧਾਰੇ। ਨਾਲ ਕੇਵਲ ਪੂਰਬਾ ਸੀ। ਫਿਰ ਆ, ਪ੍ਰਸ਼ਾਦ ਪਾਣੀ ਲੈ ਨਹਿਰ ਦੇ ਡੇਰੇ ਪਹੁੰਚੇ।

#### ਸੰਪਾਦਕ ਪੰਜਾਬੀ ਟ੍ਰਿਬਿਊਨ

ਮਹਾਰਾਜ ਬੀਰ ਸਿੰਘ ਜੀ ਲੁਧਿਆਣੇ ਜਾਣ ਨੂੰ ਤਿਆਰ ਸਨ ਕਿ ਕਟਾਣੀ ਤਕ ਮੈਂ ਵੀ ਨਾਲ ਹੋ ਲਿਆ। ਮੈਂ ਅੱਜ ਚੰਡੀਗੜ੍ਹ ਜਾ ਕੇ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਆਪਣੇ ਪੁਰਾਣੇ ਨੌਜੁਆਨ ਮਿਤਰ ਸ. ਬਰਜਿੰਦਰ ਸਿੰਘ ਨੂੰ ਮਿਲਿਆ। ਮੈਂ ਉਸ ਨੂੰ ਮਿਤਰ ਸਮਝਦਾ ਹਾਂ ਉਹ ਆਪਣੇ ਆਪ ਨੂੰ ਮੇਰਾ ਅਜ਼ੀਜ਼। ਸ. ਸਾਧੂ ਸਿੰਘ ਹਮਦਰਦ ਸੰਪਾਦਕ ਤੇ ਮਾਲਿਕ "ਅਜੀਤ" (ਰੋਜ਼ਾਨਾ) ਦਾ ਇਹ ਸਪੁਤਰ ਬੜਾ ਹੋਣੀਆਂ ਭਰਪੂਰ ਤੇ ਸਵੈਮਾਨੀ ਹੈ। 1974 ਵਿਚ ਜਦੋਂ ਮੈਂ ਯੂ.ਕੇ., ਅਮਰੀਕਾ ਅਤੇ ਕੈਨੇਡਾ ਆਦਿ ਦੇਸਾਂ ਦਾ ਸ੍ਰੀ ਸਤਿਗੁਰੂ ਜੀ ਨਾਲ ਭ੍ਰਮਣ ਕਰਕੇ ਮੁੜਿਆ ਤਾਂ ਜਲੰਧਰ ਆਉਂਦਿਆਂ ਨੂੰ ਜਿਨ੍ਹਾਂ

ਦੋ ਖ਼ਬਰਾਂ ਨੇ ਮੈਨੂੰ ਆਨੰਦਿਤ ਕੀਤਾ, ਦੋਵੇਂ ਵਖ ਵਖ ਨੌਈਅਤ ਦੀਆਂ ਸਨ। ਉਹ ਸਨ :

(1) ਬਰਜਿੰਦਰ ਸਿੰਘ ਦਾ, ਪਿਤਾ ਵਲੋਂ 'ਅਜੀਤ' ਦਾ ਟ੍ਰਸਟ ਬਣਾਏ ਜਾਣ ਦੇ ਵਿਰੋਧ ਵਿਚ, ਸਭ ਕੁਝ ਛਡ ਛਡਾ ਕੇ ਵੱਖ ਹੋ ਜਾਣਾ। ਬਰਜਿੰਦਰ ਦਾ ਕਹਿਣਾ ਸੀ : ਜੇ ਮੇਰੇ ਪਿਤਾ ਜੀ ਜ਼ੀਰੋ ਤੋਂ ਤੁਰ ਕੇ "ਅਜੀਤ" ਦੇ ਅਤੇ ਪ੍ਰੈਸ ਦੇ ਮਾਲਿਕ ਬਣ ਸਕਦੇ ਹਨ ਤਾਂ ਮੈਂ ਕਿਉਂ ਨਹੀਂ। ਅਤੇ ਉਸ ਨੇ ਚੁੱਪ ਚਾਪ, ਸਭ ਕੁਝ ਅਜੀਤ ਭਵਨ ਦੇ ਹਵਾਲੇ ਕਰਕੇ, ਖਾਲੀ ਹਥੀਂ ਵਖਰੇਵਾਂ ਲੈ ਲਿਆ ਸੀ।

(2) ਸ. ਅਵਤਾਰ ਸਿੰਘ ਆਜ਼ਾਦ, ਪੰਜਾਬੀ ਦੇ ਸਰਬ ਸਤਿਕਾਰੇ ਲੇਖਕ, ਸੰਪਾਦਕ ਅਤੇ ਕਵੀ ਦੇ ਦੋਹਾਂ ਸਪੁੱਤਰਾਂ 'ਅਵਿਨਾਸ਼' ਅਤੇ 'ਪ੍ਰਕਾਸ਼' ਨੇ ਘਰਾਂ ਦਾ ਵਖਰੇਵਾਂ ਛੱਡ, ਮੁੜ ਸਾਂਝੇ ਪਰਵਾਰ ਵਿਚ ਰਹਿ ਜੀਵਨ ਨਿਰਬਾਹ ਕਰਨਾ। ਵੱਖ ਹੋਏ ਭਰਾ ਕਦੋਂ ਜੁੜਦੇ ਹਨ ? ਪਰ ਇਹਨਾਂ ਜੁਆਨਾਂ ਤੇ ਇਹਨਾਂ ਦੀਆਂ ਪਤਨੀਆਂ ਦੇ ਸਦਕੇ ! ਇਹ ਇਹਨਾਂ ਦੀ ਵਡਿਆਈ ਹੈ ਕਿ ਦੋਬਾਰਾ ਸਾਂਝੇ ਤੇ ਘਿਉ ਖਿਚੜੀ ਹੋ ਕੇ ਪ੍ਰਸੰਨਤਾ ਪੂਰਵਕ ਚਲ ਪਏ।

**28 ਨਵੰਬਰ 1979, ਬੁੱਧਵਾਰ**
**ਸ਼੍ਰੀ ਭੈਣੀ ਸਾਹਿਬ**

### ਭਗਵਾਨ ਨੂੰ ਭਾਗ

ਨਿੱਤ ਕਰਮ ਆਸਾ ਦੀ ਵਾਰ ਦੇ ਭੋਗ ਉਪ੍ਰੰਤ ਪਿੰਡ ਰਾਈਆਂ (ਭੈਣੀ ਸਾਹਿਬ ਦੇ ਕੋਲ ਪੱਛਮ ਵੱਲ) ਦੇ ਨੰਬਰਦਾਰ ਸ. ਦਰਬਾਰਾ ਸਿੰਘ ਦੇ ਛੋਟੇ ਭਾਈ, ਸੰਤ ਭਗਵਾਨ ਸਿੰਘ ਦੇ ਘਰ ਅੱਜ ਅਖੰਡ ਪਾਠ ਦਾ ਭੋਗ ਪੈਣਾ ਸੀ ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦੇਣ ਦੀ ਕਿਰਪਾ ਕਰਨੀ ਸੀ। ਨਿਜੀ ਸਕਤਰ ਸੰਤ ਤਰਸੇਮ ਸਿੰਘ ਨੂੰ ਪਹਿਲਾਂ ਹੀ ਮੁਨਾਸਬ ਤਿਆਰੀ ਲਈ ਭੇਜਿਆ ਗਿਆ ਸੀ।

ਮੈਂ ਜਦੋਂ ਪ੍ਰਸ਼ਾਦ ਛਕਣ ਲਗਿਆਂ ਸੰਤ ਸ਼ਿੰਗਾਰਾ ਸਿੰਘ ਜੀ ਵਲੋਂ ਥਾਲੇ ਵਿਚ ਕੜਾਹ ਪ੍ਰਸ਼ਾਦ ਵੀ ਲਿਆਂਦਾ ਵੇਖਿਆ ਤਾਂ ਪੁਛਿਆ : ਇਹ ਕਾਹਦਾ ? ਕੋਲ ਖਲੋਤੇ ਸੰਤ ਗੁਰਬਚਨ ਸਿੰਘ ਰੋਡੇ ਨੇ ਦੱਸਿਆ : ਇਹ ਪ੍ਰਸ਼ਾਦ, ਸੰਤ ਭਗਵਾਨ ਸਿੰਘ ਰਾਈਆਂ ਨੇ ਰਸਦ ਭੇਜ ਕੇ ਏਥੇ ਕਰਵਾਇਆ ਹੈ। ਕਿਉਂਕਿ ਨਿਤਨੇਮ ਕਾਰਨ, ਸੰਗਤ ਰਾਈਆਂ ਜਾ ਨਹੀਂ ਸੀ ਸਕਦੀ। ਓਥੇ ਭੋਗ ਸਮੇਂ ਕੜਾਹ ਪ੍ਰਸ਼ਾਦ ਤਿਆਰ ਕਰਵਾਇਆ ਗਿਆ ਸੀ।

### ਇਕ ਮਹੱਤਵਪੂਰਣ ਵਰਕਾ

ਮੈਨੂੰ ਅੱਜ, ਏਥੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦਾ, ਜਿਸ ਉਤੇ 27.5.58 ਤਾਰੀਖ਼ ਪਈ ਹੋਈ ਸੀ, ਇਕ ਕਾਗਜ਼ ਮਿਲਿਆ। ਇਸ ਵਿਚ ਜੀਵਨ ਸੰਬੰਧਤ ਕੁਝ

ਮਹੱਤਵਪੂਰਣ ਕਾਵਿ ਟੋਟਕੇ ਹਨ, ਜੋ ਮੈਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਸਨਾ ਤੋਂ ਸੁਣੇ, ਏਥੇ ਦਰਜ ਕਰਦਾ ਹਾਂ ਤਾਕਿ ਸੰਭਾਲੇ ਰਹਿ ਸਕਣ ਅਤੇ ਕਿਸੇ ਸਿਆਣੇ ਦੇ ਕੰਮ ਆ ਸਕਣ।

**ਨੁਕਸਾਨਦਿਹ ਔਰਤ :**
ਮਧਰੀ, ਚਘਰੀ, ਬਹੁਚਰੀ, ਮੱਥੇ ਰੱਖੇ ਵੱਟ।
ਤੁਰੀਆ (ਘੋੜੀ ਹੋਵੇ ਤਾਂ) ਕੁਛ ਅਫਸੋਸ ਨਹੀਂ, ਤਿਰੀਆ (ਇਸਤਰੀ ਹੋਵੇ ਤਾਂ) ਚੋੜ ਚੁਪੱਟ।

**ਮਾੜੀ ਘੋੜੀ :**
ਮੀਠੀ, ਮਾਠੀ, ਕਮਚਰੀ, ਕ਼ਮਚਾਲੀ, ਕਮਰੋਸ।
ਤਿਰੀਆ ਕੁਛ ਅਫਸੋਸ ਨਹੀਂ, ਤੁਰੀਆ ਬਹੁ ਅਫਸੋਸ।

**ਕੌਣ ਚੰਗਾ ? ਬਾਹਰਲੇ ਲੱਛਣ :**
ਸਿੰਗ ਬਾਂਕੀ ਭੈਂਸ ਚੰਗੀ, ਕੰਨ ਬਾਂਕੀ ਘੋੜੀਏ।
ਮੁੱਛ ਬਾਂਕਾ ਮਰਦ ਚੰਗਾ, ਰੰਗ ਬਾਂਕੀ ਗੋਰੀਏ।

**ਅੰਦਰਲੇ ਗੁਣ :**
ਦੂਧ ਬਾਂਕੀ ਭੈਂਸ ਚੰਗੀ, ਚਾਲ ਬਾਂਗੀ ਘੋੜੀਏ।
ਬੋਲ ਬਾਂਕਾ ਮਰਦ ਚੰਗਾ, ਕੁੱਖ ਬਾਂਕੀ ਗੋਰੀਏ।

**ਚਾਰ ਸਵਰਗ**

ਸੱਠੀ ਚਾਵਲ, ਗਊ ਦੁਧ, ਘਰ ਕੁਲਵੰਤੀ ਨਾਰ
ਚੋਥੀ ਪੀਠ ਤੁਰੰਗ ਕੀ, ਸੁਰਗ ਨਿਸ਼ਾਨੀ ਚਾਰ।

**ਚਾਰ ਨਰਕ** :
ਘਰ ਕਿੱਕਰ, ਕਪੂਤ ਘਰ, ਘਰ ਕਲਿਹਾਰੀ (ਲੜਾਕੀ) ਨਾਰ।
ਚੋਥੇ ਮੈਲੇ ਚੀਥੜੇ, ਨਰਕ ਨਿਸ਼ਾਨੀ ਚਾਰ।

## ਕਾਂਗ੍ਰਸ ਤੇ ਕਾਂਗ੍ਰਸ (ਆਈ)

ਰਾਈਆਂ ਦਾ ਕਾਰਜ ਕਰਮ ਭੁਗਤਾ ਕੇ, ਭੈਣੀ ਸਾਹਿਬ ਆ, ਕੁਛ ਸਮਾਂ ਲੱਕ ਸਿੱਧਾ ਕਰ, ਜਦੋਂ ਸੱਚੇ ਪਾਤਸ਼ਾਹ, 8.45 ਸਵੇਰੇ, ਨਹਿਰ ਤੇ ਭੋਜਨ ਛਕਣ ਵਾਸਤੇ ਜਾਣ ਲਗੇ ਤਾਂ ਕੋਲ ਸੂਬਾ ਮੇਲਾ ਸਿੰਘ ਜੀ ਕੋਈ ਗੱਲਬਾਤ ਕਰ ਰਹੇ ਸਨ। ਮੇਰੀ ਦਿਲਚਸਪੀ ਜਾਣਦਿਆਂ ਮੈਨੂੰ ਕੋਲ ਸੱਦ ਸਤਿਗੁਰਾਂ ਦੱਸਿਆ : ਮੇਲਾ ਸਿੰਘ ਕਹਿੰਦਾ ਹੈ ਕਿ ਲੁਧਿਆਣੇ ਵਿਚ ਦੋਵੇਂ ਕਾਂਗ੍ਰਸਾਂ ਮਿਲ ਗਈਆਂ ਹਨ ਅਤੇ ਲੁਧਿਆਣਾ ਕਾਂਗ੍ਰਸ ਪਾਰਟੀ ਦਾ ਦਫਤਰ ਇੰਦਰਾ ਕਾਂਗ੍ਰਸ ਦੇ ਹਵਾਲੇ ਕਰ ਦਿੱਤਾ ਗਿਆ ਹੈ। ਸਤਿਗੁਰੂ ਜੀ ਇਸ ਖ਼ਬਰ ਤੇ ਬੜੇ ਪ੍ਰਸੰਨ ਹਨ। ਆਪ ਜੀ ਨੇ ਮੈਨੂੰ ਆਖਿਆ : ਹਰਵਿੰਦਰ ਸਿੰਘ ਅਤੇ ਗੁਰਭਜਨ ਸਿੰਘ (ਦਿੱਲੀ) ਨੂੰ ਕੇ.ਸੀ. ਪੰਤ ਨੂੰ ਮਿਲਣਾ ਚਾਹੀਦਾ ਹੈ ਤੇ ਕਹਿਣਾ

ਚਾਹੀਦਾ ਹੈ ਕਿ ਉਹ ਵੀ ਹੁਣ ਇੰਦਰਾ ਨਾਲ ਮਿਲ ਜਾਣ। ਚਲੋ ਸਾਡੇ ਵਲੋਂ ਏਨਾ ਹੀ ਸਹੀ।

ਮੈਂ ਸਤਿਗੁਰੂ ਜੀ ਦੇ ਵਿਚਾਰ ਸਕੱਤਰ ਦੁਆਰਾ ਹੰਸਪਾਲ ਨੂੰ ਭੇਜਣ ਦੀ ਜ਼ਿੰਮੇਵਾਰੀ ਲਈ।

### ਸ਼ਾਮ ਦੇ ਦੀਵਾਨ ਵਿਚ

ਮੈਂ ਜਦੋਂ ਹਰਿਮੰਦਰ ਵਿਚ ਪਹੁੰਚਾ ਪੌਣੇ ਤਿੰਨ ਵੱਜ ਚੁਕੇ ਸਨ। ਅਤੇ ਜਾਂਦਿਆਂ ਹੀ ਜਦੋਂ ਮੈਂ ਸਤਿਗੁਰੂ ਜੀ ਤੇ ਸੰਗਤ ਨੂੰ ਖਲੋਤਿਆਂ ਵੇਖਿਆ ਤਾਂ ਮੇਰਾ ਤ੍ਰਾਹ ਨਿਕਲ ਗਿਆ : ਅਰਦਾਸ ਹੀ ਹੋ ਚੱਲੀ ਹੈ ! ਪਰ ਨਹੀਂ, ਏਥੇ ਤਾਂ ਗ੍ਰੰਥ ਸਾਹਿਬ ਜੀ ਤੇ ਕੜਾਹ ਪ੍ਰਸ਼ਾਦ ਦੇ ਸਤਿਕਾਰ ਵਿਚ ਖਲੋਇਆ ਗਿਆ ਸੀ। ਦੋਵੇਂ ਚੀਜ਼ਾਂ ਯਥਾ ਸਥਾਨ ਸੁਭਾਇਮਾਨ ਵੇਖ ਕੇ ਸਤਿਗੁਰੂ ਜੀ ਤੇ ਸੰਗਤ ਬੈਠ ਗਏ। ਦੋ ਕੁ ਮਿੰਟ ਵਿਚ ਹੀ ਨਾਵੇਂ ਮਹੱਲ ਦੇ ਸ਼ਲੋਕ ਪੜ੍ਹਨੇ ਸ਼ੁਰੂ ਹੋ ਗਏ। ਭੋਗ ਪਾਉਣ ਵਾਲੇ ਸਨ : ਸ੍ਰੀ ਰਾਮ ਰਾਮ ਜੀ, ਅ-ਜੋੜ ਆਵਾਜ਼ ਵਿਚ ਸੰਤ ਗੁਰਬਚਨ ਸਿੰਘ ਰੋਡਾ, ਜਥੇਦਾਰ ਮੇਵਾ ਸਿੰਘ ਸੰਤ ਨਗਰ, ਸੰਤ ਸਵਰਨ ਸਿੰਘ ਸੋਧੀ, ਦਿੱਲੀ, ਸੰਤ ਕਿਰਪਾਲ ਸਿੰਘ ਧੂੜਕੋਟ।

### ਜਿਨ੍ਹਾਂ ਦਾ ਕੋਈ ਨਹੀਂ

ਪਾਠ ਸੁਣਦਿਆਂ ਨੂੰ ਹੀ ਸਕਤਰ ਸੰਤ ਤਰਸੇਮ ਸਿੰਘ ਵਲੋਂ ਲਿਖਿਆ ਇਕ ਰੁੱਕਾ ਮੇਰੇ ਤਕ ਪਹੁੰਚਿਆ। ਇਸ ਉਤੇ ਜਿਨ੍ਹਾਂ ਨਮਿਤ ਪਾਠ ਕਰਵਾ ਕੇ ਭੋਗ ਪੁਆਏ ਜਾ ਰਹੇ ਸਨ ਉਨ੍ਹਾਂ ਦੇ ਨਾਮ ਲਿਖੇ ਹੋਏ ਸਨ। ਰੁੱਕੇ ਦੇ ਸ਼ਬਦ ਬਿਨਾ ਕਿਸੇ ਵਿਸਥਾਰੋਂ :

"1. ਸੰਤ ਅਤਰ ਸਿੰਘ ਜਾਣੀਆ
2. ਸੰਤ ਕਰਤਾਰ ਸਿੰਘ (ਬਾਬੇ ਚਰਨ ਸਿੰਘ ਦਾ ਭਣਵਈਆ)
3. ਮਾਈ ਬੰਤੀ ਢੋਟੀਆਂ (ਬੰਬਈ)
4. ਸ੍ਰੀ ਹੰਸਰਾਜ, ਮੰਡੀ (ਹਿਮਾਚਲ)
5. ਬੀਬੀ ਬਚਨ ਕੌਰ

ਇਨ੍ਹਾਂ ਵਿਚੋਂ ਕੁਛ ਘਰੋਂ ਕੱਢੇ ਹੋਏ ਸ੍ਰੀ ਭੈਣੀ ਸਾਹਿਬ ਰਹਿੰਦੇ ਸਨ। ਕੁਝ ਦਾ ਵਾਲੀ ਵਾਰਿਸ ਕੋਈ ਨਹੀਂ। ਸ੍ਰੀ ਸਤਿਗੁਰੂ ਜੀ ਵਲੋਂ ਸਾਰਿਆਂ ਦੇ ਭੋਗ ਪੁਆਏ ਜਾ ਰਹੇ ਹਨ।"

ਅਤੇ ਰੁੱਕੇ ਦੇ ਦੂਜੇ ਪਾਸੇ ਲਿਖਿਆ ਸੀ ਕਿ ਮੈਂ (ਕਵੀ) 4 ਵਜੇ ਸਚੇ ਪਾਤਸ਼ਾਹ ਜੀ ਦੇ ਡੇਰੇ ਆ ਜਾਵਾਂ, ਭੋਗ ਪੈਂਦਿਆਂ ਹੀ।

3 ਤੋਂ 4 ਤਕ ਰਾਗੀ ਸਿੰਘਾਂ ਵਲੋਂ ਕੀਰਤਨ ਕੀਤਾ ਗਿਆ।

### ਦੋਵੀ ਦਰਸ਼ਨ

ਕੋਠੀ ਦੇ ਸਾਰੇ ਦੁਆਰ ਬੰਦ ਸਨ। ਵੱਡੇ ਗੇਟ ਨੂੰ ਠਕੋਰਿਆ। ਸੁਣਨ ਵਾਲਾ ਹੀ ਕੋਈ ਨਹੀਂ ਸੀ। ਹਰਿਮੰਦਰ ਵਾਲੇ ਬੂਹੇ ਵਲ ਗਿਆ ਤਾਂ ਕੁਝ ਸਿੰਘ ਟੋਪਾਂ ਰਖੀ

ਅੰਦਰਲਾ ਦੀਵਾਨ ਰੀਕਾਰਡ ਕਰ ਰਹੇ ਸਨ। ਏਥੋਂ ਦੀ ਅੰਦਰ ਲੰਘਿਆ ਤਾਂ ਵੇਖਿਆ ਕੋਠੀ ਦੇ ਘਾਹ ਕਿੱਤੇ ਵਿਚ ੬0-70 ਦੇ ਕਰੀਬ ਸਿੰਘ ਆਸਣ ਵਿਛਾਈ ਬੈਠੇ ਲੰਮੀ ਹੇਕ ਦੇ ਸ਼ਬਦ ਪੜ੍ਹ ਰਹੇ ਸਨ। ਸਤਿਗੁਰੂ ਜੀ ਟੇਕ ਲੈ ਕੇ ਅਗਵਾਈ ਕਰ ਰਹੇ ਸਨ। ਮਹਾਰਾਜ ਜੀ ਵੀ ਏਥੇ ਹੀ ਸਨ। ਪਵਿੱਤਰ ਸਿੰਘਾਂ ਦਾ ਆਪਣੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਹ ਮਿਲਣ, ਏਥੋਂ ਦੀ, ਅਜੋਕੀ ਜ਼ਿੰਦਗੀ ਦੀ ਉਪਰਲੀ ਸਿਖਰ ਸੀ। 4.20 ਹੋ ਗਏ।

## ਕੁਛ ਸਮਾ ਮੈਨੂੰ ਵੀ

20-21 ਸਾਲ ਪੁਰਾਣੀ ਇਕ ਲਿਖਤ ਮੈਂ ਸਤਿਗੁਰੂ ਜੀ ਦੇ ਦ੍ਰਿਸ਼ਟੀਗੋਚਰ ਕਰਵਾਣੀ ਚਾਂਹਦਾ ਸਾਂ ਕਿ ਮੇਰੇ ਕੋਲੋਂ ਕਿਤੇ ਕੋਈ ਅਧੂਰੀ ਜਾਂ ਗ਼ਲਤ ਗੱਲ ਨ ਲਿਖੀ ਗਈ ਹੋਵੇ। ਮੇਰੀ ਨਿਜੀ ਡਾਇਰੀ ਵਿਚੋਂ ਨਾਮਧਾਰੀਆਂ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕੁਛ ਨੋਟ ਸਨ। ਪੰ: ਗੋਪਾਲ ਸਿੰਘ ਜੀ ਨੂੰ ਵੀ ਏਸੇ ਹਿਤ ਏਥੇ ਸੱਦਿਆ ਗਿਆ। ਖੁਸ਼ੀ ਦੀ ਗੱਲ ਇਹ ਕਿ ਇਕ ਤਾਂ ਸਤਿਗੁਰੂ ਜੀ ਨੇ ਪੁਰਾਣੀਆਂ ਯਾਦਾਂ ਨੂੰ ਬੜਾ ਪਸੰਦ ਕੀਤਾ ਤੇ ਇਹਨਾਂ ਨੂੰ 'ਦਿਲਚਸਪ' ਆਖਿਆ ਦੂਜੇ ਜਿਨ੍ਹਾਂ ਸਰੀਰਾਂ ਦੇ ਇਸ ਵਿਚ ਨਾਮ ਆਏ ਉਨ੍ਹਾਂ ਦੇ ਠਾਮ ਵੀ ਦੱਸੇ ਗਏ। ਭੈਣੀ ਸਾਹਿਬ ਨਾਲ ਸੰਬੰਧਤ ਕੁਛ ਫੋਟੋ ਵੀ ਨਾਲ ਦੇਣ ਦੀ ਆਗਿਆ ਹੋਈ। ਮੇਰੀ ਲਿਖਤ ਕਿਸੇ ਕੱਟ ਛਾਂਟ ਵਿਚ ਨਹੀਂ ਆਈ ਸਗੋਂ ਸਲਾਹੀ ਗਈ।

ਸਤਿਗੁਰੂ ਜੀ ਨੇ ਇਸ ਸਮੇਂ ਠਾਕਰ ਜੀ ਵੱਡਿਆਂ ਨੂੰ ਚੇਤੇ ਕੀਤਾ ਪਰ ਉਹ ਖੇਡ ਦੇ ਮੈਦਾਨ ਵਿਚ ਸਨ। ਜਿਉਂ ਹੀ ਪੰਜ ਵੱਜੇ ਸਤਿਗੁਰੂ ਜੀ ਸੇਵਕ ਪੂਰਬਾ ਨੂੰ ਨਾਲ ਲੈ ਖੇਡ ਮੈਦਾਨ ਵਿਚ ਕਾਰ ਦੁਆਰਾ ਪਹੁੰਚ ਗਏ।

## ਤਾਰਾ ਸਿੰਘ ਜੰਡਿਆਲੀ

ਜੰਡਿਆਲੀ ਫਗਵਾੜਾ ਦੇ ਨਜ਼ੀਕ ਦਾ ਇਕ ਪਿੰਡ ਹੈ। ਏਥੋਂ ਦਾ ਇਕ ਸੱਜਣ ਤਾਰਾ ਸਿੰਘ ਮੇਰੇ ਨਾਲ ਚਿਰੰਕੀ ਜਾਣਕਾਰੀ ਰਖਦਾ ਹੈ ਅਤੇ ਨਾਮਧਾਰੀਆਂ ਦਾ ਵੀ ਪਰਮ ਪ੍ਰੇਮੀ ਹੈ ਅਜਕਲ ਯੂ.ਪੀ. ਦੇ ਕਸਬਾ ਸ਼ਾਹਪੁਰ (ਜ਼ਿਲਾ ਮੁਜ਼ਫਰ ਨਗਰ) ਵਿਚ ਖੇਤੀ ਕਰਦਾ-ਕਰਵਾਂਦਾ ਹੈ। ਇਹ ਸਾਹਿਤ ਪ੍ਰੇਮੀ ਵੀ ਹੈ ਅਤੇ ਕਵਿਤਾ ਲਿਖਣ ਦਾ ਸ਼ੌਕ ਰਖਦਾ ਹੈ। ਤਾਰਾ ਸਿੰਘ ਪੰਜਾਬ ਆਇਆ ਤਾਂ ਸਤਿਗੁਰੂ ਜੀ ਬਾਰੇ ਤਪ ਕਰਦਿਆਂ ਸੁਣ ਕੇ ਆਪਣੇ ਵਰਗੇ ਇਕ ਰਸਿਕ ਕੂਕਾ ਸੰਤ ਅਜੀਤ ਸਿੰਘ ਜੰਡਿਆਲੀ ਨਾਲ ਗੁਰੂ ਕੇ ਦਰਸ਼ਨਾਂ ਹਿਤ ਆਇਆ।

## ਡਾ. ਅਮਰੀਕ ਸਿੰਘ ਵੀ. ਸੀ.

ਉਸ ਘੜੀ ਜਦੋਂ ਕੋਠੀ ਵਿਚ ਜੋਟੀਆਂ ਦੇ ਸ਼ਬਦ ਦੀ ਸਮਾਪਤੀ ਹੋਈ, ਮਹਾਰਾਜ ਬੀਰ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਦੱਸਿਆ : ਬੀਤੀ ਰਾਤ, 7.30 ਤੇ ਖੇਤੀਬਾੜੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ: ਅਮਰੀਕ ਸਿੰਘ ਚੀਮਾ ਏਥੇ ਆਏ ਸਨ, ਮੈਨੂੰ

ਤਾਂ ਮਿਲੇ ਹੀ ਆਪ ਜੀ ਦੇ ਦਰਸ਼ਨਾਂ ਦੇ ਤਲਬਗਾਰ ਸਨ। ਪਰ ਉਨ੍ਹਾਂ ਨੂੰ ਦੱਸ ਦਿੱਤਾ ਗਿਆ ਕਿ ਸਤਿਗੁਰੂ ਜੀ ਬਿਰਾਜ ਗਏ ਹਨ, ਹੁਣ ਦਰਸ਼ਨ ਹੋ ਨਹੀਂ ਸਕਣੇ। ਤਾਂ ਉਹ ਰਾਤੀਂ ਹੀ ਵਾਪਸ ਹੋ ਗਏ।

### ਨਿੱਕਾ ਜਿਹਾ ਗਿਲਾ

ਸਤਿਗੁਰੂ ਜੀ ਨੇ ਮੈਨੂੰ ਅਤੇ ਪੰ: ਗੋਪਾਲ ਸਿੰਘ ਜੀ ਨੂੰ ਆਪਣੇ ਦੋ ਨਿਕਟੀ ਸੇਵਕਾਂ ਦੇ ਮਨਮੁਟਾਵ ਅਤੇ ਪਰਸਪਰ ਸੰਵਾਦ ਕਾਇਮ ਨ ਰਖਣ ਤੇ ਨੋਟਿਸ ਲੈਂਦਿਆਂ ਬਚਨ ਕੀਤਾ : ਆਪਣੀ ਗ਼ਲਤੀ ਨਹੀਂ ਮੰਨਦੇ। ਕਸੂਰ ਇਕ ਦੂਜੇ ਦੇ ਜ਼ਿੰਮੇ ਥੱਪਣਗੇ ਜਾਂ ਦੂਜਿਆਂ ਦੇ ਜ਼ਿੰਮੇ ਮੜ੍ਹ ਦੇਣਗੇ। 'ਭੁੱਲ ਗਏ' ਤਾਂ ਉਹ ਆਖਣ ਜਾਣਦੇ ਹੀ ਨਹੀਂ।

ਪੰਡਿਤ ਜੀ ਨੇ ਸਤਿਗੁਰਾਂ ਦੇ ਦੂਰ ਗਿਆਂ ਇਕ ਸੱਜਣ ਨੂੰ ਸਮਝਾਇਆ। ਅਤੇ ਜਦੋਂ ਮੈਂ ਰਾਤੀਂ ਗੱਲ ਕੀਤੀ ਤਾਂ ਇਕ ਜਣੇ ਨੇ ਉੱਤਰ ਦਿੱਤਾ : ਅਸਲ ਵਿਚ ਜਦੋਂ ਸੱਚੇ ਪਾਤਸ਼ਾਹ ਸਾਨੂੰ ਝੂਠਿਆਂ ਕਰਨ ਤੇ ਆ ਜਾਣ ਤਾਂ ਅਸੀਂ ਕਿਵੇਂ ਬਚ ਸਕਦੇ ਹਾਂ। ਆਪਣੇ ਵਲੋਂ ਆਗਿਆਕਰਤਾ ਲਈ ਵਾਹ ਲਾਈਦੀ ਹੈ। ਫਿਰ ਵੀ ਜੀਵ ਹਾਂ ਨ, ਕੁਛ ਨ ਕੁਛ ਤਾਂ ਅਣ ਸੁਖਾਵਾਂ ਹੋ ਹੀ ਜਾਂਦਾ ਹੈ।

### ਲੱਭ ਕੇ ਮਿਲਾਂ

ਸਤਿਗੁਰੂ ਜੀ ਨੇ ਮੈਨੂੰ ਨੋਟ ਕਰਵਾਇਆ ਕਿ ਇਕ ਤਾਂ ਦਿੱਲੀ ਗਿਆਂ ਮੈਂ ਹਿੰਦੀ ਦੇ ਪ੍ਰਸਿਧ ਸਾਹਿਤਕਾਰ ਸ੍ਰੀ ਬਨਾਰਸੀਦਾਸ ਚਤੁਰਵੇਦੀ ਨੂੰ ਲਭ ਕੇ ਉਨ੍ਹਾ ਨੂੰ ਮਿਲਾਂ ਅਤੇ ਦਿੱਲੀ ਪਧਾਰਿਆਂ ਸ੍ਰੀ ਹਜ਼ੂਰ ਨੂੰ ਵੀ ਮਿਲਾਵਾਂ। ਦੂਜੇ ਗੁਰੂ ਬਾਲਕ ਸਿੰਘ ਜੀ ਦੇ ਜਾ ਨਸ਼ੀਨ ਸ੍ਰੀਮਾਨ ਸੰਤ ਭਗਵਾਨਦਾਸ ਜੀ ਹਜ਼ਰੋਂ ਵਾਲਿਆਂ ਨੂੰ ਮਿਲ ਕੇ ਪਤਾ ਕਰਾਂ ਕਿ ਉਹ ਕਿਹੜਾ ਕੇਸ ਸੀ ਜਿਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਲਾਹ ਅਤੇ ਸਹਾਇਤਾ ਦੀ ਲੋੜ ਪਈ ਸੀ।

### ਸੇਵਕ ਕੁੜਮ

ਰਾਤੀਂ, ਜਦੋਂ ਮੈਂ ਭੋਜਨ ਪਾਉਣ ਦੀ ਇੱਛਾ ਨਾਲ 'ਆਓ ਭਗਤ' ਵਾਲੇ ਸੰਤ ਸ਼ਿੰਗਾਰਾ ਸਿੰਘ ਹੁਰਾਂ ਪਾਸ ਗਿਆ ਤਾਂ ਉਹਨਾਂ ਦੇ ਵਰਾਂਡੇ ਵਿਚ ਇਕ ਚੱਟਾਈ ਤੇ ਬੈਠੇ ਸੰਤ ਮਹਿੰਦਰ ਸਿੰਘ ਜੀ 17-ਓ (ਰਾਜਸਥਾਨ) ਵਾਲੇ ਪ੍ਰਸ਼ਾਦ ਛਕਦੇ ਵੇਖੇ। ਇਹਨਾਂ ਦੇ ਲੜਕੇ ਜਗਤਾਰ ਸਿੰਘ ਨਾਲ ਹੀ ਗੁਰੂ ਸਪੁਤਰੀ ਬੀਬਾ ਸਾਹਿਬ ਕੌਰ ਜੀ ਦਾ ਆਨੰਦ ਕਾਰਜ ਹੋਣਾ ਨਿਸਚਿਤ ਹੋਇਆ ਹੈ। ਸੰਤ ਮਹਿੰਦਰ ਸਿੰਘ ਸਮੇਤ ਸੁਪਤਨੀ ਕੱਲ੍ਹ ਦੇ ਹੀ ਭੈਣੀ ਸਾਹਿਬ ਆਏ ਹੋਏ ਹਨ। ਤਰਸੇਮ ਸਿੰਘ ਸਕੱਤਰ ਦੇ ਨਾਲ ਦੇ ਕਮਰੇ ਵਿਚ ਦੰਪਤੀ ਦਾ ਡੇਰਾ ਹੈ। ਮਹਿੰਦਰ ਸਿੰਘ ਜੀ ਦੀ ਨਾ ਕੋਈ ਤੜਕ, ਨਾ ਮੜਕ, ਨਾ ਕੋਈ ਸਾਜ਼ ਸਾਮਾਨ, ਨਾ ਕੋਈ ਵਖਰੀ ਆਨ ਸ਼ਾਨ। ਜਿਹੋ ਜਿਹੇ ਪਹਿਲਾਂ ਮੇਲਿਆਂ ਵਿਚ ਆਉਂਦੇ ਸਨ ਤੇਹੋ ਜਿਹੇ ਹੁਣ ਆਏ ਸਨ। ਦਰਸ਼ਨ ਕਰਕੇ ਸੁਖ ਆਉਂਦਾ ਹੈ। ਸਤਿਗੁਰਾਂ ਦੇ ਸੰਸਾਰਕ ਰਿਸ਼ਤੇਦਾਰ ਬਣ ਜਾਣ ਦਾ ਕੋਈ ਮਾਣ-

ਅਭਿਮਾਨ ਦਿਲ ਵਿਚ ਨਹੀਂ । ਏਥੇ ਜੀ ਕਰਦਾ ਏ, ਆਖੀਏ : ਧੰਨ ਸਿੱਖੀ ! ਧੰਨ ਸਿੱਖ !! ਅਤੇ ਫੇਰ ਧੰਨ ਸਤਿਗੁਰੂ !!!

## 29 ਨਵੰਬਰ 1979, ਵੀਰਵਾਰ
## ਸ੍ਰੀ ਭੈਣੀ ਸਾਹਿਬ

### ਆਸਾ ਦੀ ਵਾਰ

ਰਾਤ ਦੇ ਸ੍ਰੀ ਹਰਭਜਨ ਸਿੰਘ ਸਿਤਾਰ ਨਾਲ ਆਏ ਹੋਏ ਉਸਤਾਦ ਪਿਆਰਾ ਸਿੰਘ ਅਤੇ ਰਾਜਨ ਮਿਸ਼ਰਾ ਦਿੱਲੀ ਤੋਂ 6.15 ਤਕ ਇਸ਼ਨਾਨ ਕਰਕੇ ਦੀਵਾਨ ਵਿਚ ਆ ਗਏ । ਨਾਲ ਹੋਰ ਸ਼ਾਗਿਰਦ ਗਣ ਵੀ ਸਨ । ਰਾਗੀਆਂ ਦੇ ਨਾਲ ਥਾਂ ਵਿਹਲੀ ਕਰ ਸਥਾਨ ਦਿੱਤਾ ਗਿਆ । ਗੁਣੀ ਜਨਾਂ ਨੂੰ ਵਾਰ ਦੇ ਸਮੇਂ ਦੀਵਾਨ ਵਿਚ ਵੇਖ ਸਤਿਗੁਰੂ ਜੀ ਨੂੰ ਬਹੁਤ ਪ੍ਰਸੰਨਤਾ ਹੋਈ, ਉਹਨਾਂ ਭਾਵੇਂ ਬੋਲਣਾ ਨਹੀਂ ਸੀ ਪਰ ਉਨ੍ਹਾਂ ਦੇ ਚਿਹਰੇ ਤੋਂ ਖ਼ੁਸ਼ੀ ਡਲ੍ਹਕਦੀ ਪਈ ਸੀ । ਫੇਰ, ਛੱਕਿਆਂ ਤੋਂ ਪਹਿਲਾਂ ਐਸੀਆਂ ਸ਼ਬਦ ਰੀਤਾਂ ਗਾਈਆਂ ਗਈਆਂ ਕਿ ਸੰਗੀਤ ਪੰਡਿਤ ਅਸ਼-ਅਸ਼ ਕਰ ਉਠੇ । ਕੀਰਤਨ ਦਾ ਸ਼ਾਸਤ੍ਰੀਅ ਪੱਧਰ ਹੋਰ ਉਚੇਰਾ ਹੋ ਗਿਆ । ਸੰਤ ਖ਼ਜ਼ਾਨ ਸਿੰਘ, ਹਰਬੰਸ ਸਿੰਘ ਘੁੱਲਾ, ਬਲਜੀਤ ਸਿੰਘ, ਬਲਦੇਵ ਸਿੰਘ ਰਾਣੀਆਂ, ਬਲਦੇਵ ਸਿੰਘ ਕਾਕੂ, ਹਰਭਜਨ ਸਿੰਘ ਸਿਤਾਰ, ਸ਼ੇਰ ਸਿੰਘ ਸੁਖਦੇਵ ਸਿੰਘ ਸੁੱਖੀ, ਬਿਅੰਤ ਸਿੰਘ ਸੋਖਲ, ਦੂਜੇ ਪਾਸੇ ਸਤਿਗੁਰੂ ਜੀ ਨਾਲ ਸਾਥ ਨਿਭਾਂਦੇ ਅਤੇ ਤਬਲਾ ਵਜਾਂਦੇ ਮਹਾਰਾਜ ਬੀਰ ਸਿੰਘ ਜੀ ।

### ਬੀਬਾ ਜੀ ਸਾਹਿਬ ਕੌਰ

ਚੰਡੀ ਦੀ ਵਾਰ ਦੇ ਪਾਠ ਸਮੇਂ ਮੈਂ ਦੀਵਾਨ ਵਿਚ ਬੈਠੇ ਬੀਬਾ ਜੀ ਵਲ ਝਾਤ ਮਾਰੀ ਤਾਂ ਉਹ ਵੀ ਗੁਟਕੇ ਤੋਂ ਵਾਰ ਦਾ ਪਾਠ ਕਰ ਰਹੇ ਸਨ । ਸੰਭਵ ਹੈ ਆਪ ਰੋਜ਼ਾਨਾ ਪਾਠ ਕਰਦੇ ਹੋਣ ! ਦੀਵਾਨ ਵਿਚ ਦੋਵੇਂ ਵੇਲੇ ਹੀ ਬੀਬਾ ਜੀ ਆਪਣੀ ਉਸਤਾਨੀ ਬੀਬੀ ਨਰਿੰਦਰ ਨਾਲ ਆਉਂਦੇ ਹਨ ।

ਨਾਲ ਲਗਦੇ ਇਹ ਵੀ ਦੱਸ ਦਿਆਂ ਕਿ ਅਜਕਲ ਬੀਬਾ ਜੀ ਆਪਣੀ ਉਸਤਾਨੀ ਦੇ ਕਮਰਿਆਂ ਵਿਚ ਹੀ ਰਹਿੰਦੇ ਹਨ । ਜਦੋਂ ਕਿ ਨਵੀਂ ਕੋਠੀ ਵਿਚ ਮਹਾਰਾਜ ਜੀ ਤੇ ਠਾਕਰ ਜੀ ਦੋਵੇਂ ਡੇਰੇ ਲਾ ਚੁਕੇ ਹਨ । ਪ੍ਰਤੀਤ ਹੁੰਦਾ ਹੈ ਗੁਰੂ ਸਪੁਤਰੀ ਸਾਹਿਬ ਕੌਰ ਜੀ ਨੇ ਸਮਝ ਲਿਆ ਹੈ ਕਿ ਕਾਹਨੂੰ ਕੂੜ ਦੇ ਦਾਅਵੇ ਕਰਨੇ ਹਨ, ਪਰਸੋਂ ਚੌਥ ਵਿਆਹ ਹੋ ਜਾਣਾ ਹੈ ਤੇ ਫਿਰ ਬਾਬਲ ਦਾ ਘਰ ਤਿਆਗਣਾ ਹੀ ਪੈਣਾ ਹੈ, ਹੁਣੇ ਹੀ ਮੋਹ ਛੱਡੋ !

ਠੀਕ ਹੀ, ਕੱਲ੍ਹ ਰਾਤੀਂ ਪੂਰਬਾ ਨੇ ਮੈਨੂੰ ਕਿਹਾ ਸੀ ਕਿ ਭਾਗਾਂ ਵਾਲੀਆਂ ਤਾਂ ਉਹਨਾਂ ਹੋਣਾ ਹੈ ਜਿੰਨਾਂ ਨੂੰਹਾਂ ਬਣ ਕੇ ਇਸ ਘਰ ਆਉਣਾ ਹੈ । ਇਹਨਾਂ ਤਾਂ ਬਾਦਸ਼ਾਹਤ ਵੇਖੀ ਹੈ ਫੇਰ ਤਾਂ ਏਧਰਲੀ ਝਾਕ ਵੀ ਮੁਕ ਜਾਵੇਗੀ ।

ਮੈਂ ਸਤਿਗੁਰੂ ਜੀ ਦੇ ਜੇਰੇ ਤੋਂ ਸਦਕੇ ਜਾਂਦਾ ਹਾਂ ਜਿਨ੍ਹਾਂ ਆਪਣੇ ਲਹੂ, ਸਮਝ ਬੂਝ,

ਅਤੇ ਸੁਖ-ਸੁਖ ਦੇ ਕੇ ਇਸ ਜਿੰਦੜੀ ਨੂੰ ਇਕ ਪਿਆਰੇ ਸਿਖ ਦੇ ਹਵਾਲੇ ਕਰ ਦੇਣਾ ਹੈ।

ਮੇਰਾ ਮੋਹ ਬੀਬਾ ਜੀ ਪ੍ਰਤੀ ਘਣੇਰਾ ਹੁੰਦਾ ਜਾਂਦਾ ਹੈ!

## ਪ੍ਰਯੋਗ ਸਮਾਪਤੀ

7.15 ਆਸਾ ਦੀ ਵਾਰ ਜਾਰੀ ਰਹਿੰਦਿਆਂ ਹੀ ਇਕ ਥਾਲੀ ਵਿਚ ਕੜਾਹ ਪ੍ਰਸ਼ਾਦ ਲੈ ਆਂਦਾ ਗਿਆ। ਸੰਗਤ ਨੇ ਉਠ ਕੇ ਸਤਿਕਾਰ ਕੀਤਾ। ਇਕ ਸੁੱਚੀ ਕੀਤੀ ਚੌਕੀ ਤਾਂ ਨਾਲ ਸੀ ਪਰ ਧਰਤੀ ਤੇ ਲੇਪਣ ਨਾ ਹੋਣ ਕਰਕੇ, ਚੋਕੀ ਸੁੱਚੀ ਚੱਦਰ ਤੇ ਰਖ ਦਿੱਤੀ ਗਈ। ਸਤਿਗੁਰੂ ਜੀ ਨੇ ਮਹਿਸੂਸ ਕੀਤਾ ਕਿ ਸਿੰਘਾਂ ਨੇ ਵੇਲੇ ਸਿਰ ਧਰਤੀ ਤੇ ਲੇਪਣ ਨ ਕਰਕੇ ਬੁੱਤਾ ਸਾਰਿਆ ਹੈ। ਅਜਿਹੇ ਸਮੇ ਪੂਰਬੇ ਦਾ ਇਕ ਨੰਬਰ ਕੱਟ ਦਿੰਦੇ ਹਨ। ਭਾਵ ਇਹਦਾ ਪ੍ਰਬੰਧ ਪਹਿਲਾਂ ਤੋਂ ਹੀ ਠੀਕ ਕਰਨਾ ਸੀ।

ਵਾਰ ਦਾ ਭੋਗ ਪੈਣ ਤੇ ਸੰਤ ਰਾਮ ਰਾਮ ਨੇ ਅਰਦਾਸ ਕੀਤੀ ਤੇ ਪ੍ਰਯੋਗ ਸਮਾਪਤੀ ਦਾ ਵੀ ਜ਼ਿਕਰ ਕੀਤਾ। ਜਿਸ ਦਾ ਮਤਲਬ ਇਹ ਸੀ ਕਿ ਸ੍ਰੀ ਸਤਿਗੁਰੂ ਜੀ ਅਤੇ ਆਪ ਜੀ ਦੇ ਨਾਲ ਪ੍ਰਯੋਗ ਵਿਚ ਸ਼ਾਮਲ 60 ਹੋਰ ਸਰੀਰ ਅੱਜ ਤੋਂ ਤਪੱਸਵੀ ਜੀਵਨ ਦੇ ਪਾਬੰਦ ਨਹੀਂ ਰਹਿਣਗੇ।

## ਪੂਰਾ ਦਿਨ ਬਰਸਾਤ

ਹਰੀ ਮੰਦਰੋਂ ਬਾਹਰ ਆਉਂਦਿਆਂ ਹੀ ਮਲੂਮ ਹੋ ਗਿਆ ਕਿ ਬਰਸਾਤ ਦੀ ਕਿਣ-ਮਿਣ ਨੇ ਧਰਤੀ ਦਾ ਰੇਤਾ ਸ਼ਾਂਤ ਕਰ ਬੈਠਾ ਦਿੱਤਾ ਹੈ। ਅਸਮਾਨ ਸਾਰਾ ਬਦਲ-ਛਾਇਆ ਤੇ ਵਰ੍ਹਾਊ ਲਗ ਰਿਹਾ ਸੀ। ਮਾਲੂਮ ਦਿੰਦਾ ਸੀ ਅੱਜ ਸੂਰਜ ਦਰਸ਼ਨ ਨਹੀਂ ਹੋ ਸਕਣਗੇ।

ਸੰਗਤ ਨੇ ਕੜਾਹ ਪ੍ਰਸ਼ਾਦ ਦੇ ਖੁਲ੍ਹੇ ਗੱਫੇ ਸਤਿਗੁਰੂ ਜੀ ਦੁਆਰਾ ਹਾਸਲ ਕਰਨ ਲਈ ਐਸੇ ਮੌਸਮ ਵਿਚ ਵੀ ਵਰਨੀਆਂ ਵਾਲੇ ਵਿਹੜੇ ਵਿਚ ਪੰਗਤਾਂ ਲਾ ਦਿੱਤੀਆਂ। ਨਗਰ ਵਾਸੀ ਵੀ ਅੱਜ ਖੁਲ੍ਹੇ ਗੱਫਿਆਂ ਦੀ ਇੰਤਜ਼ਾਰ ਵਿਚ, ਏਸੇ ਜਗਹ, ਬੈਠਣ ਗੇ। ਪਰ ਮੈਂ ਸ. ਨਾਹਰ ਸਿੰਘ ਵਾਲੇ ਚੁਬਾਰੇ ਵਿਚ ਆਪਣੇ ਡੇਰੇ ਬੈਠਾ ਲਿਖਦਾ ਅਤੇ ਬੂੰਦਾ ਬਾਂਦੀ ਵੇਖਦਾ ਰਿਹਾ।

ਬਰਸਾਤ ਅਜ ਸਾਰਾ ਦਿਨ ਹੀ ਰਹੀ, ਬਿਰਛ, ਬੇਲ ਬੂਟੇ, ਖੇਤ ਅਤੇ ਫਸਲਾਂ ਸਾਰੇ ਹੀ ਅੰਬਰੀ ਅੰਮ੍ਰਿਤ ਦੇ ਤਲਬਗਾਰ ਸਨ। ਅੱਜ ਸੰਤੁਸ਼ਟੀ ਮਿਲ ਗਈ। ਮੀਹ ਪਇਆ, ਪਰਮੇਸਰ ਪਾਇਆ। ਜੀਅ ਜੰਤ ਸਭ ਸੁਖੀ ਵਸਾਇਆ।

## ਬੁੱਢਿਆਂ ਵੱਲ ਪਹੁੰਚ

ਠਾਕੁਰ ਦਲੀਪ ਸਿੰਘ ਜੀ ਨੇ ਪਹਿਲਾਂ ਤਾਂ ਉਸ ਅੰਮ੍ਰਿਤ ਫਲ ਦਾ ਜ਼ਿਕਰ ਕੀਤਾ ਜੁ ਅਮਰੂਦਾਂ ਦੇ ਰੂਪ ਵਿਚ ਸੰਤ ਭਗਵਾਨ ਸਿੰਘ ਰਾਈਆਂ ਦੇ ਘਰੋਂ ਆਇਆ ਸੀ ਦੋ ਦਿਨ ਪਹਿਲਾਂ ਤੇ ਦੱਸਿਆ : ਸਤਿਗੁਰੂ ਜੀ ਨੇ ਆਪ ਕਿਰਪਾ ਕਰਕੇ ਮੈਨੂੰ ਤੇ ਬੇਬੇ ਜੀ

(ਦਲੀਪ ਕੌਰ) ਨੂੰ ਬਖ਼ਸ਼ਿਆ । ਫਿਰ ਮਾਤਾ ਜੀ ਅਤੇ ਬੀਬਾ ਜੀ ਵਾਸਤੇ ਮੈਨੂੰ ਫੜਾਏ । ਅਤੇ ਠਾਕੁਰ ਜੀ ਨੇ ਦੱਸਿਆ : ਅੱਜ 8.30 ਵਜੇ ਸਤਿਗੁਰੂ ਜੀ ਨੇ ਬੋਲਿਆਂ ਦੇ ਸੁਣਨ ਵਾਲੀ ਮਸ਼ੀਨ ਲਿਆ ਕੇ ਆਪ ਸੂਬਾ ਮੀਂਹਾਂ ਸਿੰਘ ਜੀ ਦੇ ਕੰਨ ਵਿਚ ਫਿਟ ਕੀਤੀ । ਸੂਬਾ ਜੀ ਦਰਸ਼ਨ ਦੇ ਮੁਤਲਾਸ਼ੀ ਸਨ । ਉਹਨਾਂ 15 ਕੁ ਮਿੰਟ ਕਦੇ 'ਸੁਣਦਾ ਹੈ' ਕਦੇ 'ਨਹੀਂ ਸੁਣਦਾ' ਹੈ ਕਹਿ ਕੇ ਵਕਤ ਲੈ ਲਿਆ । ਅੰਤ ਨੂੰ ਇਹ ਕਹਿ ਕੇ ਵਾਪਸ ਕਰ ਦਿੱਤੀ : ਮੈਨੂੰ ਤਾਂ ਉਂਜ ਹੀ ਕਿਰਪਾ ਕਰੋ, ਮਸ਼ੀਨਾਂ ਨਾਲ ਨਾ ਪਰਚਾਓ ।

ਠਾਕੁਰ ਜੀ ਦਾ ਕਹਿਣ ਸੀ ਕਿ ਸਤਿਗੁਰੂ ਜੀ ਨੇ ਦਮਦਮੇ ਦੇ ਬਜ਼ੁਰਗਾਂ ਲਈ ਸੁਣਨ-ਮਸ਼ੀਨਾਂ ਲਿਆਉਣ ਵਾਸਤੇ ਅਗਿਆ ਕੀਤੀ ਹੋਈ ਸੀ ਪਰ ਲਭ ਸਕੀ ਕੇਵਲ ਇਕੋ ਹੀ । ਦੱਸਿਆ ਗਿਆ ਕਿ ਇਕ ਮਸ਼ੀਨ 600/- ਦੀ ਆਉਂਦੀ ਹੈ ।

## ਭੂੰਤਰ ਤੋਂ ਇਕ ਹੋਰ ਤਿੱਕੜੀ

ਰਾਤ ਦੇ 12 ਵਜੇ, ਭੂੰਤਰੋਂ 1.00 ਵਜੇ ਦਿਨ ਦੇ ਚੱਲੇ ਹੋਏ, ਸੰਤ ਬਖਸ਼ੀਸ਼ ਸਿੰਘ ਘੜੀ ਸਾਜ਼, ਸ. ਕੁਲਬੀਰ ਸਿੰਘ ਸਰਾਫ਼ ਤੇ ਸ. ਪ੍ਰਿਤਪਾਲ ਸਿੰਘ, ਸ੍ਰੀ ਭੈਣੀ ਸਾਹਿਬ ਆ ਪਹੁੰਚੇ । ਪ੍ਰੇਮ ਅਤੇ ਸ਼ਰਧਾ ਦਾ ਇਹ ਹਾਲ ਕਿ 12.30 ਤਕ 'ਇਸ਼ਨਾਨ ਆਦਿ ਕਰ, ਅੰਮ੍ਰਿਤ ਛਕ ਬਾਕੀ ਦਾ ਸਮਾ ਪ੍ਰਯੋਗ ਵਾਲਿਆਂ ਨਾਲ ਬਤੀਤ ਕੀਤਾ । ਸ. ਪ੍ਰਿਤਪਾਲ ਸਿੰਘ ਭਾਵੇਂ ਬਝਵੇਂ ਨਾਮਧਾਰੀ ਨਹੀਂ ਸਨ ਪਰ ਉਨ੍ਹਾਂ ਵੀ ਇਹ ਰਸ ਮਾਣਿਆ ਅਤੇ ਫਿਰ ਕੀਰਤਨ ਦਾ ਲਾਭ ਉਠਾਇਆ । ਪ੍ਰਿਤਪਾਲ ਸਿੰਘ ਬੜੇ ਪ੍ਰਭਾਵਿਤ ਹੋਏ । ਉਹਨਾਂ ਸਾਥੀਆਂ ਨੂੰ ਦੱਸਿਆ ਕਿ ਕਦੇ ਰਾਤ ਜਾਗੇ ਨਹੀਂ ਪਰ ਅਜ ਰਾਤ ਦੇ ਜਗਰਾਤੇ ਅਤੇ ਲੰਬੇ ਪਹਾੜੀ ਸਫ਼ਰ ਬਾਅਦ ਵੀ ਥਕਾਵਟ ਨਹੀਂ ਹੋਈ । ਅਤੇ ਏਥੇ ਆਉਣਾ ਜ਼ਿੰਦਗੀ ਦੀ ਸਫਲਤਾ ਲਈ ਜ਼ਰੂਰੀ ਜਾਪਿਆ ਹੈ ।

ਪ੍ਰਿਤਪਾਲ ਸਿੰਘ ਨਿਤਨੇਮ ਵਿਚ ਬੈਠ, ਦੀਵਾਨ ਵਿਚ ਸਤਿਗੁਰੂ ਜੀ ਨੂੰ ਨਮਸਕਾਰ ਕਰ ਲੁਧਿਆਣੇ ਜਾਣ ਲਗੇ ਤਾਂ ਸਤਿਗੁਰੂ ਜੀ ਨੇ ਸੁਖ ਅਨੰਦ ਪੁਛ ਕੇ ਆਪਣੀ ਮਾਨਸਿਕ ਸਾਂਝ ਦਾ ਅਹਿਸਾਸ ਕਰਵਾ ਦਿੱਤਾ ।

ਸ. ਕੁਲਦੀਪ ਸਿੰਘ ਨੇ ਦੱਸਿਆ ਕਿ ਸ. ਜੋਗਿੰਦਰ ਸਿੰਘ ਭੂੰਤਰ ਨੇ ਸ. ਪ੍ਰਿਤਪਾਲ ਸਿੰਘ ਦੇ ਮਨ ਵਿਚ ਇਕ ਭਰਮ ਪੈਦਾ ਕਰ ਦਿੱਤਾ ਸੀ ਕਿ ਸਤਿਗੁਰੂ ਜੀ ਭੇਟਾ ਹੋਏ ਰੁਪਏ ਚੁਕਾ ਦਿੰਦੇ ਹਨ ਜੁ ਇਹਨਾਂ ਦੀ ਪਸੰਦ ਦਾ ਬੰਦਾ ਨ ਹੋਵੇ ਤਾਂ । ਇਹ, ਇਕ ਵਾਰ ਇਹੋ ਸੋਚਦੇ ਮੱਥਾ ਟੇਕਣ (ਮਨਾਲੀ ਜਾਂ ਭੂੰਤਰ) ਗਏ ਤਾਂ ਸਤਿਗੁਰੂ ਜੀ ਨੇ ਇਹਨਾਂ ਨੂੰ ਆਦਰ ਦਿੰਦਿਆਂ ਕਿਹਾ ਸੀ : ਜੇ ਤੁਹਾਡੇ ਵਰਗੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਬਣਨ ਤਾਂ ਸਾਰੀਆਂ ਸਿਖ ਸੰਪਰਦਾਵਾਂ ਇਕ ਦੂਜੇ ਦੇ ਨੇੜੇ ਆ ਸਕਦੀਆਂ ਹਨ ।

## ਦਿਲਰੁਬਾ ਦੇ ਨਵੇਂ ਸ਼ਾਗਿਰਦ

ਜ਼ਰਾ ਬਰਸਾਤ ਥੰਮ੍ਹਣ ਤੇ, ਮੈਂ ਬਲਜੀਤ ਸਿੰਘ ਗਾਇਕ ਦੇ, ਮਹਾਰਾਜ ਨਿਹਾਲ ਸਿੰਘ ਜੀ ਵਾਲੇ ਘਰਾਂ ਵਿਚ, ਉਹਦੇ ਡੇਰੇ ਗਿਆ । ਉਸਦੀ ਮਾਤਾ ਨੇ ਦੱਸਿਆ :

ਸਤਿਗੁਰੂ ਜੀ ਨੇ 10 ਕੁ ਦਿਨ ਪਹਿਲਾਂ, ਦੋਹਾਂ ਠਾਕਰਾਂ ਵਾਲੇ ਦਿਲਰੁਬਾ, ਮੇਰੇ ਲੜਕੇ ਬਲਜੀਤ ਅਤੇ ਰਾਗੀ ਘੁੱਲੇ (ਹਰਬੰਸ ਸਿੰਘ) ਨੂੰ ਦੇ ਕੇ ਬਚਨ ਕੀਤਾ ਸੀ ਕਿ ਉਹ ਦਿਲਰੁਬਾ ਵੀ ਵਜਾਇਆ ਕਰਨ। ਅਤੇ ਅੱਜ 9-10 ਵਜੇ ਦੇ ਵਿਚਾਲੇ, ਸਤਿਗੁਰੂ ਜੀ ਨੇ ਵਿਸ਼ੇਸ਼ ਕਿਰਪਾ ਕਰਕੇ, ਇਹਨਾਂ ਦੋਹਾਂ ਨੂੰ ਉਸਤਾਦ ਪਿਆਰਾ ਸਿੰਘ ਦੇ ਸ਼ਾਗਿਰਦ ਬੈਠਾਇਆ ਹੈ। 200/- ਇਕ ਦਸਤਾਰ ਅਤੇ ਪਤਾਸਿਆਂ ਦਾ ਥਾਲ ਭੇਟਾ ਕਰਵਾ ਕੇ ਇਹਨਾਂ ਦੀ ਸ਼ਾਗਿਰਦੀ ਪੱਕੀ ਕੀਤੀ ਹੈ।

ਪਰਸੋਂ ਬਲਜੀਤ ਸਿੰਘ ਦਾ ਪਿਤਾ ਸੰਤ ਗੁਰਬਚਨ ਸਿੰਘ ਮੇਰੇ ਪਾਸ ਝੁਰਿਆ ਸੀ : ਸੱਚੇ ਪਾਤਸ਼ਾਹ ਜੀ ਏਥੇ ਕੋਈ ਕੰਮ ਨਹੀਂ ਕਰਨ ਦਿੰਦੇ, ਘਰ ਨੂੰ ਵੀ ਜਾਣ ਨਹੀਂ ਦਿੰਦੇ। ਕਹਿੰਦੇ ਹਨ, ਤੂੰ ਪ੍ਰਸ਼ਾਦ ਪਾਣੀ ਛਕ ਅਤੇ ਕਪੜੇ ਪਹਿਨ, ਭਜਨ ਕਰ, ਹੁਣ ਕੰਮ ਕੀ ਕਰਨਾ ਈ। ਅਸਲ ਵਿਚ ਉਹ ਸਮਝਦੇ ਹਨ ਬਲਜੀਤ ਦੀ ਤਰੱਕੀ ਵਿਚ ਮੇਰਾ ਭਾਗ ਹੈ, ਸੁ ਉਹ ਮੈਥੋਂ ਬਲਜੀਤ ਦਾ ਧਿਆਨ ਰਖਵਾਣਾ ਚਾਹੁੰਦੇ ਹਨ।

ਅਤੇ, ਜਦੋਂ ਉਸਤਾਦ ਪਿਆਰਾ ਸਿੰਘ (ਦਿੱਲੀ) ਨੂੰ ਸਤਿਗੁਰੂ ਜੀ ਖ਼ੁਦ 'ਗੁਰੂ ਅਮਰਦਾਸ ਰਾਗ ਰਤਨਾਵਲੀ' ਪੁਸਤਕ ਦੇਣ ਜਾਂਦਿਆਂ ਕਾਰ ਵਿਚ ਮੈਨੂੰ ਪ੍ਰਾਪਤ ਹੋਏ ਤਾਂ ਕੋਲ ਖਲੋਤੇ ਗੁਰਬਚਨ ਸਿੰਘ-ਬਲਜੀਤ ਸਿੰਘ ਨੂੰ ਵੇਖ ਪਿਤਾ ਦੀ ਦੁਬਿਧਾ ਦਾ ਜ਼ਿਕਰ ਕੀਤਾ। ਸਤਿਗੁਰੂ ਮੁਸਕਰਾਏ : ਅਸਲ ਵਿਚ ਇਹੋ ਬਲਜੀਤ ਤੋਂ ਮਿਹਨਤ ਕਰਵਾ ਰਿਹਾ ਹੈ, ਮੈਂ ਇਸ ਨੂੰ ਕਿਵੇਂ ਜਾਣ ਦੇਵਾਂ ? ਇਹ ਪ੍ਰਸ਼ਾਦ ਪਾਣੀ ਛਕੇ ਅਤੇ ਜਾਣ ਦਾ ਵਿਚਾਰ ਛੱਡੇ।

## ਉਸਤਾਦ ਪਿਆਰਾ ਸਿੰਘ

ਪੁਸਤਕ ਤਾਂ ਮੇਰੇ ਹੱਥੀਂ ਹੀ ਉਸਤਾਦ ਪਿਆਰਾ ਸਿੰਘ ਨੂੰ ਭੇਜੀ ਗਈ। ਜਦੋਂ ਮੈਂ ਰਾਗੀਆਂ ਵਾਲੇ ਕਮਰਿਆਂ ਵਿਚ ਉਹਨਾਂ ਨੂੰ ਮਿਲਿਆ, ਉਹਨਾਂ ਪਾਸ ਹਰਭਜਨ ਸਿੰਘ ਸਿਤਾਰ ਬੈਠਾ ਸੀ। ਅਤੇ ਉਹਨਾਂ ਦੀ ਇਕ ਗੋਰ ਵਰਨੀ, ਮਧਰ ਕੱਦੀ ਪਤਨੀ ਮੰਜੇ ਤੇ ਲੇਟੀ ਹੋਈ ਸੀ। ਮੈਨੂੰ ਵੇਖ ਉਠ ਬੈਠੀ। ਪਿਆਰਾ ਸਿੰਘ ਜੀ ਨੇ ਦੱਸਿਆ ਕਿ ਸਰੀਰ ਵਲੋਂ ਉਨ੍ਹਾਂ ਨੂੰ ਸ਼ੂਗਰ ਅਤੇ ਬਲੱਡ ਪ੍ਰੈਸ਼ਰ ਨੇ ਢਾਹ ਲਿਆ ਸੀ। ਇਹਨਾਂ ਤੇ ਕੰਟਰੋਲ ਕਰਦੇ-ਕਰਦੇ, ਪਿਆਂ-ਪਿਆਂ ਇਕ ਮੋਢੇ ਅੰਦਰ ਹੱਡੀ ਵਧਣ ਦਾ ਸ਼ਿਕਾਰ ਹੋ ਗਏ। ਹੁਣ ਕੁਝ ਸਤਿਗੁਰਾਂ ਦੀ ਕਿਰਪਾ ਹੋਈ ਹੈ। ਮੈਂ ਸੋਚਿਆ, ਚਲੋ ਸਤਿਗੁਰਾਂ ਦੇ ਦਰਸ਼ਨ ਹੀ ਕਰ ਆਈਏ, ਨਾਲੇ ਜੀਅ ਲਗਾ ਰਹੇਗਾ। ਖਉਰੇ ਇਸ ਬਹਾਨੇ ਸੁਖ ਹੋ ਜਾਵੇ। ਹੁਣ ਸਿਹਤ ਅਗੇ ਨਾਲੋਂ ਕਾਫ਼ੀ ਸੁਧਰ ਗਈ ਹੈ।

## ਖਾਪੜ ਖੇੜੀ ਵਾਲੇ

ਸੰਤ ਗੁਰਬਚਨ ਸਿੰਘ, ਬਲਜੀਤ ਸਿੰਘ ਗਾਇਕ ਦੇ ਪਿਤਾ ਪਿੰਡ ਖਾਪੜ ਖੇੜੀ ਜ਼ਿਲਾ ਅੰਮ੍ਰਿਤਸਰ ਦੇ ਵਸਨੀਕ ਹਨ। ਇਹਨਾਂ ਦੀ ਪਤਨੀ ਨੇ ਦੱਸਿਆ ਕਿ ਇਸ ਪਰਵਾਰ ਨੂੰ ਸੰਤ ਮੰਗਲ ਸਿੰਘ ਲਾਇਲਪੁਰੀ ਨੇ ਸਿੱਖ ਸਜਾਇਆ ਅਤੇ ਮੰਗਲ ਸਿੰਘ ਦੇ ਛੋਟੇ ਭਾਈ ਸੇਠ ਪ੍ਰਤਾਪ ਸਿੰਘ ਨੇ ਸਿਖੀ ਵਲੋਂ ਇਨ੍ਹਾਂ ਨੂੰ ਸੰਭਾਲਿਆ। ਪਿਛਲੇ ਦੋ ਸਾਲ

ਤੋਂ ਇਹ ਸਾਰਾ ਪਰਵਾਰ ਗੁਰੂ ਕੀ ਸ਼ਰਣ, ਭੈਣੀ ਸਾਹਿਬ ਨਿਵਾਸੀ ਹੈ।

## ਸ਼ਾਮ ਦਾ ਦਿਵਾਨ

ਠਾਕੁਰ ਦਲੀਪ ਸਿੰਘ ਜੀ, ਸਤਿਗੁਰੂ ਜੀ ਦੀ ਇਛਾ ਅਨੁਸਾਰ, ਭੈਣੀ ਸਾਹਿਬ ਦੇ ਪ੍ਰਬੰਧ ਵਿਚ ਦਿਲਚਸਪੀ ਲੈਂਦੇ ਹਨ। ਅਜ ਕਲ ਦੀਵਾਨ ਸਥਾਨ ਲਈ ਸਿਮ੍ਰਤੀ ਮੰਦਰ ਨੂੰ ਸਾਫ਼ ਕੀਤਾ ਜਾਂਦਾ ਰਿਹਾ ਸੀ। ਅੱਜ ਸ਼ਾਮ ਦਾ ਦੀਵਾਨ ਏਸੇ ਮੰਦਰ ਵਿਚ ਸੀ। ਮੈਂ, ਸ਼੍ਰੀ ਵਹਿਮੀ ਸਪੁਤਰ ਸ. ਸਾਧੂ ਸਿੰਘ ਕਿਸਾਨ ਨਾਲ ਦੋ ਵਜੇ ਹੀ ਦੀਵਾਨ ਵਿਚ ਪਹੁੰਚ ਗਿਆ।

ਪਰਵੇਸ਼ ਦੁਆਰ ਦੇ ਸਾਹਮਣੇ, ਉੱਚੇ ਥੜੇ ਤੇ ਸ਼੍ਰੀ ਸਤਿਗੁਰੂ ਜੀ ਦਾ ਆਸਣ ਤੇ ਰਾਗੀਆਂ ਦੇ ਬੈਠਣ ਦੀ ਜਗਹ ਸੀ। ਸਤਿਗੁਰੂ ਜੀ ਪਸ਼ਮੀਨੇ ਦੇ ਧੁੱਸੇ ਦੀ ਬੁੱਕਲ ਮਾਰੀ, ਕਾਲਾ ਚਸ਼ਮਾ ਪਹਿਨੀਂ, ਬੈਠੇ ਭਜਨ ਕਰ ਰਹੇ ਸਨ। ਹੋਰ ਵੀ ਸੰਗਤ ਅਜ ਗਰਮ ਚੱਦਰਾਂ, ਕੰਬਲਾਂ ਆਦਿ ਦਾ ਨਿੱਘ ਕੀਤੀ ਬੈਠੀ ਸੀ। ਅੱਜ ਸਰਦੀ ਦੇ ਮੌਸਮ ਦਾ ਪਹਿਲਾ ਹੀ ਦਿਨ ਸੀ।

ਮੰਦਰ ਦੀ ਛੱਤ ਹੇਠ ਚਾਨਣੀਆਂ ਕਨਾਤਾਂ ਲਗੀਆਂ ਹੋਈਆਂ ਸਨ। ਕਿਤੋਂ ਕਿਤੋਂ ਤਿੱਪ-ਤਿੱਪ ਵੀ ਹੋ ਰਹੀ ਸੀ। 3 ਵਜੇ ਨਾਮ ਸਿਮਰਨ ਦੀ ਸਮਾਪਤੀ ਦੀ ਅਰਦਾਸ ਪੰਡਿਤ ਗੋਪਾਲ ਸਿੰਘ ਹੁਰਾਂ ਕੀਤੀ।

3.15 ਤਕ ਉਸਤਾਦ ਪਿਆਰਾ ਸਿੰਘ, ਸ਼੍ਰੀ ਰਾਜਨ ਮਿਸਰਾ, ਉਸਤਾਦ ਮਹਿੰਦਰ ਸਿੰਘ ਠੁਮਰੀ ਆਦਿ ਆ ਗਏ। ਰਾਗੀਆਂ ਦੇ ਨਾਲ ਹੀ ਬੈਠਾਇਆ ਗਿਆ। ਸਤਿਗੁਰੂ ਜੀ ਨੇ ਦਿਲਰੁਬਾ ਦੀਆਂ ਤਰਬਾਂ ਸੁਰ ਕਰ ਨਹੁੰਆਂ ਨਾਲ ਤਰਬਾਂ ਛੇੜ, ਸੰਗੀਤ ਸਿਰਜ, ਉਹਨਾਂ ਦੀ ਹੈਰਾਨੀ ਭਰੀ ਪ੍ਰਸੰਸਾ ਪ੍ਰਾਪਤ ਕੀਤੀ।

ਸਾਊਂਡ ਸਿਸਟਮ (ਆਵਾਜ਼-ਪੱਧਤੀ) ਬਾਰੇ ਸਤਿਗੁਰਾਂ ਪ੍ਰਬੰਧਕਾਂ ਨੂੰ ਪੱਕੀ ਕੀਤੀ ਕਿ ਹਾਲ ਦੇ ਅੰਦਰੋਂ ਕੋਈ ਆਵਾਜ਼ ਬਾਹਰ ਨ ਜਾਵੇ। ਅਜੇ ਆਵਾਜ਼ ਭਾਰੂ ਹੈ। ਬਲਜੀਤ ਸਿੰਘ ਨੇ 'ਮੇਰੇ ਲਾਲਨ ਕੀ ਸੋਭਾ', ਰਾਗ ਯਮਨ ਅਤੇ ਸਾਵੇ 6 ਮਾਤਰਾ ਵਿਚ ਗਾਉਂ ਕੇ ਗੁਣੀਆਂ ਦੀ ਸ਼ਾਬਾਸ਼ ਹਾਸਲ ਕੀਤੀ। ਫੇਰ, "ਬੂੰਦਨ ਮੇਘ ਭਲੀ ਛਬਿ ਪਾਈ" ਸੰਤ ਖਜ਼ਾਨ ਸਿੰਘ-ਘੁੱਲੇ ਹੁਰਾਂ ਨੇ ਖ਼ੂਬ ਫਬਾ ਕੇ ਗਾਈ। ਸਤਿਗੁਰਾਂ, ਨਾਲ ਦਿਲਰੁਬਾ ਅਤੇ ਉਸਤਾਦ ਪਿਆਰਾ ਸਿੰਘ ਨੇ ਤਾਰ ਸ਼ਹਿਨਾਈ ਵਜਾਈ।

ਸਮਾ ਪਰਮ ਅਨੰਦ ਦਾਇਕ ਸੀ।

ਸੰਗਤ ਅਜੇ ਬਹੁਤੀ ਨਹੀਂ ਸੀ ਕਿਉਂਕਿ ਮੇਲਾ ਤਾਂ ਅਜੇ ਕੱਲ੍ਹ ਆਰੰਭ ਹੋਣਾ ਹੈ।

## ਸ਼੍ਰੀ ਰਾਜਨ ਮਿਸ਼ਰਾ

ਸਤਿਗੁਰੂ ਜੀ ਨੂੰ ਗੁਣੀ ਸੰਗੀਤਕਾਰ ਮਿਲ ਜਾਣ ਤਾਂ ਉਨ੍ਹਾਂ ਦੀ ਰੂਹ ਵਧੇਰੇ ਪ੍ਰਸੰਨਤਾ ਅਨੁਭਵ ਕਰਦੀ ਹੈ। ਭਾਵੇਂ ਸਾਡੇ ਸਾਹਮਣੇ ਬੈਠਿਆਂ ਹੀ ਦੋ ਘੰਟੇ ਹੋ ਗਏ ਸਨ ਪਰ ਹੁਣ ਆਏ ਹੋਏ ਮਹਿਮਾਨਾਂ ਚੋਂ ਸ੍ਰੀ ਰਾਜਨ ਮਿਸ਼ਰਾ ਨੂੰ ਕਿਉਂ ਨ ਸੁਣਿਆ ਜਾਵੇ। ਦੋ ਤਿੰਨ ਬੰਦਸ਼ਾਂ ਠੁਮਰੀਆਂ ਆਦਿ ਦੀਆਂ ਸੁਣਾ ਕੇ ਮਿਸ਼ਰਾ ਜੀ ਨੇ ਸਮਾ

ਖਲ੍ਹਿਆਰ ਦਿੱਤਾ । ਪੰਜ ਵਜੇ ਹੀ ਸੰਗੀਤ ਸਭਾ ਖ਼ਤਮ ਹੋਈ ।

**ਰੁਚੀਕਰ**

ਅੱਜ ਸਤਿਗੁਰਾਂ ਨੇ ਮੇਰੀ ਇਕ ਲਿਖਤ ਨੂੰ 'ਰੁਚੀਕਰ' ਆਖਿਆ ਤਾਂ ਮੈਂ ਰਉਂ ਵਿਚ ਆ ਸਤਿਗੁਰੂ ਜੀ ਨੂੰ ਆਪਣੀਆਂ ਬਾਹਾਂ ਵਿਚ ਘੁੱਟ ਲਿਆ । ਸਤਿਗੁਰੂ ਜੀ ਨੇ ਹੋਰ ਹੱਲਾ ਸ਼ੇਰੀ ਦਿੱਤੀ : ਅੱਜ ਭਾਵੇਂ ਜੱਫੀ ਪਾ ਲੈ, ਅੱਜ ਮੈਂ ਪ੍ਰਯੋਗ ਵਿਚ ਨਹੀਂ । ਇੰਜ ਕਹਿ ਕੇ ਭਲਾ ਕੋਈ ਕਿਵੇਂ ਬਚੇ !

**ਗੱਦੀ ਕੁੱਤਾ**

ਅਨ੍ਹੇਰੇ ਜਿਹੇ ਵਿਚ ਦੀ ਠਾਕੁਰ ਦਲੀਪ ਸਿੰਘ ਜੀ ਨੇ ਮੈਨੂੰ ਨੰਬਰਦਾਰ ਤਰਲੋਕ ਸਿੰਘ ਮੰਡੀ ਦੇ ਸਨਮੁਖ ਕਰਵਾਇਆ ਤੇ ਆਖਿਆ : ਤਰਲੋਕ ਸਿੰਘ ਹੋਰੀਂ ਮੰਡੀਓਂ ਆਉਂਦੇ ਹੋਏ ਗੱਦੀਆਂ (ਇਕ ਕਬੀਲਾ) ਪਾਸੋਂ ਇਹ ਗੱਦੀ ਕੁੱਤਾ ਖਰੀਦ ਲਿਆਏ ਹਨ, ਸਤਿਗੁਰੂ ਜੀ ਨੂੰ ਮੱਥਾ ਟੇਕਣ । ਮੈਨੂੰ ਗਲੂਰੇ ਦੇ ਮੁੱਲ ਦਾ ਪਤਾ ਕਰਨ ਦੀ ਰੁਚੀ ਸੀ ਪਰ ਨੰਬਰਦਾਰ ਜੀ ਸੰਕੋਚ ਹੀ ਕਰ ਗਏ ।

## 30 ਨਵੰਬਰ 1979, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ

**ਪ੍ਰਯੋਗ ਮੇਲਾ**

ਪ੍ਰਯੋਗ ਮੇਲੇ ਦਾ ਅੱਜ ਪਹਿਲਾ ਦਿਨ ਹੈ । ਤੀਹ ਦਿਨਾ ਪ੍ਰਯੋਗ ਦੀ ਕੱਲ੍ਹ ਸਮਾਪਤੀ ਹੋ ਚੁਕੀ ਸੀ । ਅੱਜ ਸੰਗਤ ਦੇ ਹੋਰ ਵਧੀਕ ਆਉਣ ਦੀ ਸੰਭਾਵਨਾ ਹੈ । ਆਸਮਾਨ ਸਾਫ਼, ਸਵੇਰ ਦੇ ਤਾਰੇ ਮਿੱਠੇ, ਉਜਲੇ ਤੇ ਭਿੱਜੇ ਭਿੱਜੇ ਪ੍ਰਕਾਸ਼ ਨਾਲ ਜਿਵੇਂ ਲਟਕ ਰਹੇ ਹਨ ।

3.30 ਵਜੇ ਦਾ ਜਾਗਿਆ ਇਸ਼ਨਾਨ ਕਰਕੇ ਮੈਂ ਕਲਮ ਕਾਗ਼ਜ਼ ਦੇ ਸੰਬੰਧਾਂ ਵਿਚ ਮਸਤ ਹੋ ਗਿਆ ਤੇ ਮਸਾਂ ਕਿਤੇ 6.30 ਵਜੇ ਦੀਵਾਨ ਵਿਚ ਪਹੁੰਚਾ । ਮੇਰੇ ਜਾਂਦਿਆਂ ਨੂੰ 'ਤੁਮ ਘਰ ਆਵਹੁ ਮੇਰੇ ਮੀਤ' ਜਾਰੀ ਸੀ । ਮੈਂ ਵੀ ਅਜ ਚੁਪ ਕਰਕੇ ਸਤਿਗੁਰੂ ਜੀ ਵਾਲੇ ਮੰਚ ਤੇ ਜਾ ਬੈਠਾ ।

**ਰਾਗੀ ਹੀ ਰਾਗੀ**

1962 ਵਿਚ, ਜੀਵਨ ਨਗਰ, ਇਕ ਵਾਰ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੀ ਰੀਝ ਦੱਸੀ ਸੀ : ਕਿਤੇ ਤੁਸੀਂ ਏਨੇ ਸੰਗੀਤਕਾਰ ਪੈਦਾ ਕਰ ਲਓ ਕਿ ਰਾਗੀਆਂ ਦੀਆਂ ਜੋੜੀਆਂ ਵਾਰੀ ਉਡੀਕਦੀਆਂ ਰਹਿਣ ! ਅੱਜ ਮੈਨੂੰ ਉਹ ਸੁਪਨਾ ਪੂਰਾ ਹੋਇਆ ਲਗਦਾ ਹੈ ।

ਸਤਿਗੁਰੂ ਜੀ ਦੇ ਸਨਮੁਖ ਏਨੇ ਰਾਗੀ ਬੈਠੇ ਆਸਾ ਦੀ ਵਾਰ ਦਾ ਗਾਇਨ ਕਰ ਰਹੇ

ਹਨ ਕਿ ਏਨੇ ਤਾਂ ਕਦੇ ਵਾਰਿਆਂ ਦੇ ਜਥਿਆਂ ਦੇ ਇਕੱਠ ਸਮੇ ਵੀ ਨਹੀਂ ਵੇਖੇ। ਇਸ ਦੀ ਪੁਸ਼ਟੀ ਲਈ ਪ੍ਰਥਮ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਜਿਨ੍ਹਾਂ ਦੀ ਹਜ਼ੂਰੀ ਵਿਚ ਦੋ ਦਿਲਰੁਬਾ ਪਏ ਹਨ, ਮੈਂ ਗਾਉਣ ਵਾਲਿਆਂ ਦੇ ਨਾਮ ਲਿਖਦਾ ਹਾਂ :

1. ਸ਼੍ਰੀ ਮਹਾਰਾਜ ਬੀਰ ਸਿੰਘ ਜੀ (ਤਬਲਾ)
2. ਸ਼੍ਰੀ ਚਰਨ ਸਿੰਘ ਚੰਨ, ਜੰਮੂ, (ਸਿਤਾਰ)
3. ਉਸਤਾਦ ਪਿਆਰਾ ਸਿੰਘ, ਦਿੱਲੀ, (ਤਾਰ ਸ਼ਹਿਨਾਈ)
4. ਸੰਤ ਹਰਭਜਨ ਸਿੰਘ, ਦਿੱਲੀ, (ਹਾਰਮੋਨੀਅਮ)
5. ਸੰਤ ਹਰਬੰਸ ਸਿੰਘ ਘੁੱਲਾ ( ,, )
6. ਸੰਤ ਖਜ਼ਾਨ ਸਿੰਘ ਰਾਗੀ (ਤਬਲਾ)
7. ਸ਼੍ਰੀ ਸੁਰਿੰਦਰ ਸਿੰਘ ਸੁਮਨ ਦਿੱਲੀ
8. ਸ. ਅਵਤਾਰ ਸਿੰਘ, ਅੰਮ੍ਰਿਤਸਰੀ, (ਤਬਲਾ)
9. ਸ਼੍ਰੀ ਸੁਰਜੀਤ ਸਿੰਘ, ਦਿੱਲੀ, (ਸਾਰੰਗੀ)
10. ਸ਼੍ਰੀ ਬਲਦੇਵ ਸਿੰਘ, ਰਾਣੀਆਂ,
11. ਸ਼੍ਰੀ ਹਜ਼ੂਰ ਸਿੰਘ ਚੰਦ੍ਰਹਾਂਸ, ਸਰਸਾ,
12. ਸ਼੍ਰੀ ਬਲਜੀਤ ਸਿੰਘ ਭੈਣੀ ਸਾਹਿਬ
13. ਸੰਤ ਚੰਨਣ ਸਿੰਘ, ਚੰਡੀਗੜ੍ਹ
14. ਉਸਤਾਦ ਮਹਿੰਦਰ ਸਿੰਘ ਠੁਮਰੀ
15. ਸ਼੍ਰੀ ਬਲਦੇਵ ਸਿੰਘ ਕਾਕੂ (ਤਬਲਾ)
16. ਸ਼੍ਰੀ ਸੁਖਦੇਵ ਸਿੰਘ ਸੁੱਖੀ (ਤਬਲਾ)
17. ਸ਼੍ਰੀ ਸ਼ੇਰ ਸਿੰਘ (ਤਬਲਾ)
18. ਸ਼੍ਰੀ ਬੇਅੰਤ ਸਿੰਘ ਸੇਖਲ,
19. ਸ਼੍ਰੀ ਰਾਜਨ ਮਿਸ਼ਰਾ ਦਿੱਲੀ
20. ਲਗਭਗ ਦਰਜਨ ਭਰ ਕੀਰਤਨਕਾਰ ਬੱਚੇ

ਗੁਣੀ ਕਲਾਕਾਰਾਂ ਦੇ ਰੂਬਰੂ ਸਤਿਗੁਰੂ ਜੀ ਨੂੰ ਵੀ ਉੱਚੀਆਂ ਅਤੇ ਮਹਿੰਗੀਆਂ ਰੀਤਾਂ, ਬੰਦਸ਼ਾਂ, ਸ਼ਬਦਾਂ ਦੁਆਰਾ ਗਾਉਣ ਦਾ ਆਨੰਦ ਆਉਂਦਾ ਹੈ। ਸੋ ਅੱਜ ਦੀ ਆਸਾ ਦੀ ਵਾਰ ਭਾਂਤ-ਭਾਂਤ ਦੇ ਰਾਗਾਂ, ਰੀਤਾਂ ਤੇ ਤਾਲਾਂ ਦਾ ਇਕ ਮਨਮੋਹਕ ਗੁਲਦਸਤਾ ਹੈ। ਸ਼ਬਦ-ਸੁਆਦ ਨੇ ਵਾਰ ਦਾ ਭੋਗ ਪਾਉਂਦੇ ਪਾਉਂਦੇ ਵੀ 7 ਵਜਾ ਦਿੱਤੇ।

ਮੰਚ ਉਤੇ ਰਾਗੀਆਂ ਤੋਂ ਬਲਾਧਾ, ਸਤਿਗੁਰਾਂ ਪਿਛੇ ਬਚੀ ਹੋਈ ਥਾਂ ਵਿਚ ਬੈਠੇ ਹੋਏ ਹਨ : ਸੰਤ ਦੀਵਾਨ ਸਿੰਘ ਡਾਲਟਨ ਗੰਜ, ਚੌਰ ਬਰਦਾਰ; ਸੰਤ ਮਹਿੰਦਰ ਸਿੰਘ ਪੂਰਬਾ, ਪੰਡਿਤ ਗੋਪਾਲ ਸਿੰਘ, ਠਾਕੁਰ ਦਲੀਪ ਸਿੰਘ ਜੀ, ਸੰਤ ਭਜਨੀਕ ਸਿੰਘ ਮੰਡੀ, ਸੰਤ ਚਤਰ ਸਿੰਘ ਚੁਪ, ਪੰਡਿਤ ਹਰਭਜਨ ਸਿੰਘ, ਸੰਤ ਗੁਰਮੁਖ ਸਿੰਘ ਡਰਾਈਵਰ ਅਤੇ ਦੋ ਚਾਰ ਹੋਰ ਸਰੀਰ।

## ਸ਼੍ਰੀ ਰਾਜਨ ਮਿਸ਼ਰਾ

ਆਸਾ ਦੀ ਵਾਰ ਸਮੇਂ ਵੀ ਪੰਡਾਲ ਸ਼ਾਸਤਰੀ ਸੰਗੀਤ ਦੀ ਗੂੰਜ ਦਾ ਮੁਜੱਸਮਾ ਜਾਪਦਾ ਸੀ ਪਰ 7 ਵਜੇ ਤੋਂ ਪਿਛੋਂ ਤਾਂ ਸ਼੍ਰੀ ਰਾਜਨ ਮਿਸ਼ਰਾ ਦੇ ਭਟਿਆਰ ਗਾਉਣ ਨਾਲ ਮਾਹੌਲ ਹੋਰ ਵੀ ਸ਼ਾਸਤਰੀ ਸੰਗੀਤ ਦੀ ਪ੍ਰਤੀਨਿਧਤਾ ਕਰਨ ਲਗਾ। ਸ਼੍ਰੀ ਰਾਜਨ ਦੀ ਜੁਆਨ ਅਤੇ ਮਿੱਠੀ ਆਵਾਜ਼ ਨੂੰ, ਗਲਾ ਸੰਕੋਚ ਕੇ ਵਰਤਣ ਨੇ ਹੋਰ ਵੀ ਕੂਲਾ ਤੇ ਮਿੱਠਾ ਕਰ ਦਿੱਤਾ। ਨੌਜਵਾਨ ਗਾਇਕ ਨੂੰ ਤਬਲਾ ਸੰਗਤ ਅਵਤਾਰ ਸਿੰਘ ਅੰਮ੍ਰਿਤਸਰੀ ਤੇ ਉਸਤਾਦ ਮਹਿੰਦਰ ਸਿੰਘ ਨੇ ਵਾਜੇ ਦਾ ਸਾਥ ਦਿੱਤਾ। ਅਵਤਾਰ ਸਿੰਘ ਨੂੰ ਕੱਲ੍ਹ 1 ਵਜੇ ਸਤਿਗੁਰਾਂ ਦਾ ਫ਼ੋਨ ਮਿਲ ਗਿਆ ਸੀ ਅਤੇ ਰਾਤੀਂ 7 ਵਜੇ ਉਹ ਗੁਰੂ ਚਰਨਾਂ ਵਿਚ ਪਹੁੰਚ ਗਿਆ ਸੀ। ਸ਼੍ਰੀ ਰਾਜਨ ਨੇ ਭਟਿਆਰ ਦੀਆਂ ਤਿੰਨ ਬੰਦਸ਼ਾਂ ਉਪ੍ਰੰਤ "ਆਦਿ ਸ਼ਕਤੀ ਮਾਂ" ਭਜਨ ਗਾਇਕੇ ਸਰੋਤਿਆਂ ਨੂੰ ਮੁਗਧ ਕਰ ਲਿਆ।

## ਰਾਗ ਵਿਚ ਰਾਗ

"ਆਦਿ ਸ਼ਕਤੀ ਮਾਂ" ਦੁਆਰਾ ਕਲਾਕਾਰਾਂ ਤੋਂ ਰਾਗ ਮਾਲਾ ਸੁਣ ਸਤਿਗੁਰੂ ਜੀ ਉਮਾਹਤ ਹੋਏ, ਮਹਾਰਾਜ ਜੀ ਦੀ ਤਬਲਾ ਸੰਗਤ ਨਾਲ "ਹਰਿ ਕੀ ਗਤਿ ਨ ਕੋਊ ਜਾਨੈ" ਸ਼ਬਦ ਏਨੀ ਉਮਦਗੀ ਅਤੇ ਰਉਂ ਨਾਲ ਸੁਣਾਇਆ ਕਿ ਪ੍ਰਤੀਤ ਨਹੀਂ ਸੀ ਹੁੰਦਾ ਕੋਈ ਕਲਾਸੀਕਲ ਗਾਇਨ ਦਾ ਪੰਡਿਤ ਗਉਂ ਰਿਹਾ ਹੈ ਜਾਂ ਕੋਈ ਧਰਮ ਮੁਖੀ ਪ੍ਰਭੂ ਪ੍ਰੇਮ ਮੁਗਧ ਭਜਨ ਵਿਚ ਭਜਨ ਹੋਇਆ ਪਿਆ ਹੈ। ਮਿਸ਼ਰਾ ਜੀ ਤੇ ਦੂਜੇ ਗੁਣੀ ਜਨ 'ਵਾਹਵਾ' "ਆਹਾ!" ਹੀ ਕਰਦੇ ਰਹੇ ਅਤੇ ਜਦੋਂ ਸਤਿਗੁਰਾਂ ਤੋਂ ਪ੍ਰਭਾਵਤ ਹੋ ਸ਼੍ਰੀ ਰਾਜਨ ਨੇ 'ਡਮਰੂ ਹਰਿ ਹਰਿ ਬਾਜੇ' ਛੁਹਿਆ ਤਾਂ ਸਤਿਗੁਰਾਂ ਨੇ ਇਸ ਵਿਚ ਅਜਿਹੀ ਥਾਂ ਤੋਂ ਉਠ ਕੇ ਤਿਹਾਈਆਂ ਲਗਾਈਆਂ ਕਿ ਤਬਲਾ ਮਹਾਰਾਜ ਜੀ ਨੂੰ ਫੜਨਾ ਪੈ ਗਿਆ, ਅਤੇ ਉਨ੍ਹਾਂ ਭਰਪੂਰ ਵਜਾਇਆ। ਸਤਿਗੁਰੂ ਜੀ ਅਜ ਮਿਸ਼ਰਾ ਤੇ ਬਹੁਤ ਪ੍ਰਸੰਨ ਸਨ।

ਇਸ ਆਨੰਦ-ਮੰਗਲ ਤੋਂ 8.20 ਵਜੇ ਹੀ ਵਿਹਲ ਮਿਲਿਆ। ਅਗਲੇ ਸਾਰੇ ਪ੍ਰੋਗਰਾਮਾਂ ਦਾ ਸਮਾਂ ਕਟਦਾ ਗਿਆ।

## ਰਾਜਨ ਨਾਲ ਮੋਹ

ਰਾਜਨ ਦੇ ਗਾਣਾ ਆਰੰਭ ਕਰਨ ਤੋਂ ਪਹਿਲੋਂ ਹੀ ਸਤਿਗੁਰੂ ਜੀ ਨੇ ਮੇਰੇ ਕੰਨ ਵਿਚ ਕਿਹਾ: ਰਾਜਨ ਆਪਣੇ ਲਈ ਓਖਲੇ (ਦਿੱਲੀ ਦਾ ਪੂਰਬ-ਦਖਣੀ ਪਾਸਾ) ਮਕਾਨ ਬਣਾਣਾ ਚਾਹੁੰਦਾ ਹੈ। ਕੁਝ ਮਦਦ ਲੈਣ ਆਇਆ ਸੀ। ਮੈਂ ਕਿਹਾ ਹੈ ਕਿ ਓਖਲੇ ਨਹੀਂ ਤੈਨੂੰ ਰਾਜੌਰੀ ਗਾਰਡਨ ਹੀ ਮਕਾਨ ਬਣਾ ਦਿੰਦੇ ਹਾਂ। ਤੈਨੂੰ ਦੂਰ ਕਰਨ ਤੇ ਜੀ ਨਹੀਂ ਕਰਦਾ। ਸਗੋਂ ਚਿੱਤ ਇਹ ਕਰਦਾ ਹੈ ਕਿ ਕੇਸ-ਦਾੜ੍ਹੀ ਰੱਖ ਕੇ ਸਾਧ ਸੰਗਤ ਵਿਚ ਸੰਗੀਤ ਰਸ ਦਾ ਸੰਚਾਰ ਕਰ। ਖਰਚ ਵਰਚ ਦੀ ਪਰਵਾਹ ਨ ਕਰ। ਸਭ ਕੁਝ ਬਹੁਤ ਹੋ ਜਾਵੇਗਾ।

ਸਤਿਗੁਰਾਂ ਮੈਨੂੰ ਦੱਸਿਆ : ਮੇਰੀ ਗੱਲ ਉਸ ਨੇ ਬੜੇ ਆਦਰ ਅਤੇ ਮੰਨਣ ਦੇ ਮੂਡ ਵਿਚ ਸੁਣੀ ਹੈ। ਤੂੰ ਵੀ ਉਸ ਨੂੰ ਮਿਲਦਾ ਰਿਹਾ ਕਰ।

ਰਾਜਨ ਲਈ ਪਹਿਲਾਂ ਵੀ ਇਕ ਮਕਾਨ ਦੀ ਦੇਣ-ਦਵਾਈ ਸ਼ੁਰੂ ਹੋਈ ਸੀ, ਪਰ ਉਸ ਨੇ ਉਹ ਪਸੰਦ ਨਹੀਂ ਸੀ ਕੀਤਾ। ਏਥੋਂ ਉਠਣ ਤੇ ਸਤਿਗੁਰਾਂ ਰਾਜਨ ਦੇ ਘਰ ਬਾਰ ਦੀ ਸੁਖ ਸਾਂਦ ਪੁਛੀ ਤਾਂ ਪਤਾ ਲਗਾ ਕਿ ਰਾਜਨ-ਪਤਨੀ ਬੁਖ਼ਾਰ ਨਾਲ ਪਈ ਹੈ ਅਤੇ ਸਾਜਨ (ਛੋਟਾ) ਉਸ ਦੀ ਸੇਵਾ ਵਿਚ ਹੈ। ਸਤਿਗੁਰਾਂ ਨੇ ਰਾਜਨ ਦੇ ਨਾਮਧਾਰੀ ਸ਼ਾਗਿਰਦ ਬੱਚਿਆਂ—ਮੋਹਣ-ਸੁਖਦੇਵ—ਬਾਰੇ ਪੁੱਛਿਆ ਤਾਂ ਦੱਸਿਆ ਗਿਆ : ਹੁਣ ਰੋਜ਼ਾਨਾ 4 ਘੰਟੇ ਰਿਆਜ਼ ਕਰਦੇ ਹਨ ਅਤੇ ਠੀਕ ਚਲ ਰਹੇ ਹਨ।

## ਮਹੱਤਵਪੂਰਣ ਫੋਟੋ

ਠਾਕੁਰ ਜੀ ਵਡਿਆਂ ਦੁਆਰਾ ਪ੍ਰਯੋਗ ਸ਼ਾਮਲ ਨਰ ਨਾਰਾਂ ਨੂੰ ਸੁਨੇਹਾ ਮਿਲ ਚੁਕਾ ਸੀ ਕਿ 12.30 ਤਕ ਨਵੀਂ ਕੋਠੀ ਦੇ ਵਿਹੜੇ ਵਿਚ ਇਕਤਰ ਹੋ ਜਾਣ, ਸ੍ਰੀ ਸਤਿਗੁਰੂ ਜੀ ਨਾਲ ਸੰਗਤ ਦੀ ਇਕ ਫੋਟੋ ਹੋਣੀ ਹੈ। ਇਸਤਰੀਆਂ ਪੁਰਸ਼, ਨਾਮਧਾਰੀ ਵੇਸ਼-ਭੂਸ਼ਾ ਵਿਚ ਚਿੱਟੇ ਚਿੱਟੇ ਬਣੇ ਨਵੀਂ ਕੋਠੀ ਦੇ ਸਿਹਨ ਵਿਚ ਇਕੱਤਰ ਹੋ ਰਹੇ ਸਨ ਅਤੇ ਫਿਰ ਠਾਕੁਰ ਜੀ ਦੀ ਫੋਟੋਗ੍ਰਾਫ਼ੀ ਹਿਤ ਲੁੜੀਂਦੀ ਕਵਾਇਦ ਨਾਲ ਅਗੇਤ ਪਿਛੇਤ ਹੁੰਦੀ ਰਹੀ। ਡੇਢ ਪੌਣੇ ਦੋ ਸੌ ਨਰ ਨਾਰਾਂ ਨੂੰ ਕਿਸੇ ਤਰਤੀਬ ਵਿਚ ਬੈਠਾਣਾ ਵੀ ਖ਼ਾਲਾ ਜੀ ਦਾ ਘਰ ਨਹੀਂ ਸੀ।

ਸਤਿਗੁਰੂ ਜੀ ਵਾਸਤੇ, ਵਿਚਕਾਰੇ, ਇਕ ਸੋਫ਼ਾ ਸਜਾ, ਹਰ ਤਰ੍ਹਾਂ ਦੀ ਤਿਆਰੀ ਜਾਣ, ਦਰਸ਼ਨ ਦੇਣ ਦੀ ਬੇਨਤੀ ਕੀਤੀ ਗਈ। ਆਪ ਜੀ ਦੇ ਆਉਣ ਤੇ ਵੀ ਤਰਤੀਬ ਦੇਣ ਲਈ ਫੋਟੋਗ੍ਰਾਫ਼ਰ ਦੇ ਪੈਂਤੜੇ ਜਾਰੀ ਹੋਏ।

ਸਤਿਗੁਰੂ ਜੀ ਕਿਸੇ ਵੀ ਗੱਲ ਤੇ ਲੰਮਾ ਸਮਾਂ ਉਡੀਕ ਕਰਨ ਨੂੰ ਬੜਾ ਮਹਿਸੂਸ ਕਰਦੇ ਹਨ, ਪਰ ਜਦੋਂ ਭਤੀਜਾ ਇਕ ਉੱਤਮ ਪ੍ਰਯੋਗ ਕਰ ਰਿਹਾ ਹੋਵੇ, ਸਾਧ ਸੰਗਤ ਜਿਸ ਨੇ ਆਦੇਸ਼ ਅਨੁਸਾਰ 9-9 ਘੰਟੇ ਰੋਜ਼ਾਨਾ ਭਜਨ ਕੀਤਾ ਹੋਵੇ, ਉਸ ਲਈ ਨਿਸਚਲ ਬੈਠ ਕੇ ਇਕ ਫੋਟੋ ਖਿਚਵਾਣੀ ਵੀ ਇਕ ਸੰਪੂਰਣ ਤਪੱਸਿਆ ਸੀ।

## ਖਿਮਾਂ ਯਾਚਨਾ ਸਤਿਗੁਰਾਂ ਵਲੋਂ

ਫੋਟੋਗ੍ਰਾਫ਼ੀ ਤੋਂ ਵਿਹਲੇ ਹੋ, ਸਤਿਗੁਰੂ ਜੀ ਨੇ ਪ੍ਰਯੋਗ ਸ਼ਾਮਲ ਸਾਧ ਸੰਗਤ ਨੂੰ ਪਹਿਲੀ ਕੋਠੀ ਦੇ ਆਂਗਣ ਵਾਲੇ ਘਾਹ ਕਿਤੇ ਵਿਚ ਸੱਦ ਲਿਆ। ਰੰਗ ਰੰਗ ਦੇ ਫੁੱਲਾਂ ਵਿਚ ਘਿਰੇ ਖਲੋਤੇ ਸਿੰਘ-ਸਿੰਘਣੀਆਂ ਸਫੈਦ ਗੁਲਦਾਊਦੀ ਦੇ ਖੇੜੇ ਨਾਲ ਤੁਲਨਾਏ ਜਾ ਸਕਦੇ ਸਨ। ਸਗੋਂ, ਇਕ ਕਤਾਰ ਵਿਚ ਲਗੀਆਂ ਗੁਲਦਾਊਦੀਆਂ ਦੀ ਸ਼ੋਭਾ ਵੀ ਇਹਨਾਂ ਨਰ-ਨਾਰਾਂ ਤੋਂ ਸ਼ਰਮਾ ਰਹੀ ਸੀ।

ਇਕਤਰਤਾ ਮੁਕੰਮਲ ਹੋਣ ਤੇ ਸ੍ਰੀ ਸਤਿਗੁਰੂ ਜੀ ਆਏ ਅਤੇ ਸੰਗਤ ਪ੍ਰਤੀ ਫ਼ਰਮਾਨ ਲਗੇ :

"ਗੱਲ ਇਹ ਹੈ ਕਿ ਜੀਵਨ ਨਗਰ ਦੇ ਇਲਾਕੇ ਵਿਚ ਵੀ ਸਾਧ ਸੰਗਤ ਨੇ ਬੜੀ

ਕਿਰਪਾ ਕੀਤੀ ਸੀ। ਤੁਹਾਨੂੰ ਪਤਾ ਹੈ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਕਰਨਾ ਕਿੰਨਾ ਔਖਾ ਹੈ ! ਤੇ, ਦੋ ਚਾਰ ਘੰਟੇ ਨਹੀਂ, ਪੂਰੇ ਅੱਠ ਘੰਟੇ, ਉਹ ਵੀ ਨਿਜੀ ਨਾਮ ਸਿਮਰਨ ਦੇ ਘੰਟੇ ਤੋਂ ਇਲਾਵਾ, ਅੱਠ ਘੰਟੇ ਪੂਰੇ ਕਰਦੇ ਰਹੇ ਹੋ। ਸਤਿਗੁਰਾਂ ਦੀ ਕਿਰਪਾ ਨਾਲ ਹੀ ਏਨਾ ਕੰਮ ਹੋਇਆ ਹੈ। ਸਾਨੂੰ, ਏਥੇ ਵਾਲਿਆਂ ਨੂੰ ਇਹ ਸੁਝ ਆਈ ਹੈ ਕਿ ਅਸੀਂ ਵੀ ਇਹ ਕੰਮ ਕਰਵਾਈਏ, ਅਤੇ ਤੁਸਾਂ ਕੀਤਾ ਆ ਕੇ। ਤੁਹਾਡੇ ਘਰੀਂ ਜਾਈਦਾ ਹੈ ਤਾਂ ਤੁਸੀਂ ਏਨੀ ਸੇਵਾ, ਸਤਿਕਾਰ ਕਰਦੇ ਓ ਤੇ ਵਿਤੋਂ ਵਧ ਕੇ ਕਰਦੇ ਓ। ਐਥੇ ਆਇਆਂ ਦੀ ਸਾਥੋਂ ਪੂਰੀ ਤਰ੍ਹਾਂ ਸੇਵਾ ਨਹੀਂ ਹੋ ਸਕੀ, ਸੋ ਸਾਧ ਸੰਗਤ ਖਿਮਾ ਕਰੇ।"

ਸ਼ਬਦ ਇਹ ਥੋੜੇ ਜਿਹੇ ਸਨ ਪਰ ਸਤਿਗੁਰੂ ਜੀ ਦੇ ਦਿਲ ਦੇ ਲਹੂ ਨਾਲ ਭਿੱਜ ਕੇ ਆਏ ਹੋਏ ਸਨ। ਇਹਨਾਂ ਨੇ ਸੁਣਨ ਵਾਲਿਆਂ ਦੀਆਂ ਅੱਖਾਂ ਤਰ ਕਰ ਦਿੱਤੀਆਂ, ਗੱਚ ਭਰ ਗਏ। ਬੁਸਕ ਪਏ ਕਈ। ਕਈ ਉਭਾਸਰੇ : ਆਹਾ ਹਾਹਾ, ਹਾਏ ! ਧੰਨ ਏਂ ਤੂੰ ਸਤਿਗੁਰੂ !! ਕਈ ਤਾਂ ਲੋਟ ਪੋਟ ਹੋਣੋਂ ਮਸਾਂ ਬਚੇ, ਜਿਨ੍ਹਾਂ ਨੂੰ ਦਿਸਦਾ ਪਿਆ ਸੀ ਕਿੰਝ ਦੀਨ ਦੁਨੀ ਦਾ ਮਾਲਿਕ ਅਸਾਂ ਨਿਮਾਣਿਆਂ ਤੋਂ ਖਿਮਾ ਪਿਆ ਮੰਗਦਾ ਹੈ। ਫਿਰ ਖਿਮਾ ਵੀ ਇਸ ਗੱਲੋਂ ਜਦੋਂ ਛਕਣ ਨੂੰ ਕੜਾਹ ਪ੍ਰਸ਼ਾਦ, ਬੂੰਦੀਆਂ, ਜਲੇਬ, ਪੀਣ ਨੂੰ ਦੁਧ-ਸਰਦਾਈਆਂ, ਵਰਤਣ ਨੂੰ ਤੇਲ ਸਾਬਣ ਤੇ ਕਰਨ ਨੂੰ ਭਜਨ ਬੰਦਗੀ, ਵਾਧੂ ਰਹੇ ! ਕੋਈ ਕਿਸੇ ਨੂੰ ਚਾਰ ਦਿਨ ਨਹੀਂ ਰਖ ਸਕਦਾ, ਅਤੇ ਏਥੇ, ਸੈਂਕੜੇ ਨਰ ਨਾਰ ਦੁਨਿਆਵੀ ਤੌਰ ਤੇ ਡੱਕਾ ਦੂਹਰਾ ਨ ਕਰ ਕੇ ਸੁਖ-ਭੋਗ ਦਾ ਆਨੰਦ ਲੁਟਦੇ ਰਹੇ।

ਮੇਰਾ ਮਿੱਤਰ ਸਾਧੂ ਸਿੰਘ ਕਿਸਾਨ ਭੱਜਾ-ਭੱਜਾ ਮੇਰੇ ਪਾਸ ਆਇਆ। ਕਹਿਣ ਲਗਾ : ਇਹ ਉਦਾਰਤਾ ਤੇ ਵਿਸ਼ਾਲਤਾ ਸਤਿਗੁਰੂ ਜੀ ਵਿਚ ਹੀ ਹੈ। ਪਾਤਸ਼ਾਹ ਹੁੰਦਿਆਂ ਸਾਧ ਸੰਗਤ ਤੋਂ ਖਿਮਾ ਯਾਚਨਾ ਕਰ ਕੇ ਵਡੇ ਵਡੇ ਥੰਮ ਥਿੜਕਾ ਦਿੱਤੇ ਹਨ।

## ਸਭ ਸੁਖਦਾਈ

ਸੰਗਤ ਸਹਿਜੇ ਸਹਿਜੇ ਕੋਠੀਓਂ ਪ੍ਰਸਥਾਨ ਕਰ ਗਈ। ਮੇਰੇ ਨਾਲ ਆਉਂਦਿਆਂ ਸਾਧੂ ਸਿੰਘ ਕਿਸਾਨ ਨੇ ਦੱਸਿਆ : ਜੀਵਨ ਨਗਰ ਇਲਾਕੇ ਵਿਚ, ਸਚੇ ਪਾਤਸ਼ਾਹ ਜੀ ਨੇ ਇਕ ਦਮ ਫ਼ਿਜ਼ਾ ਬਦਲ ਦਿੱਤੀ ਹੈ। ਪ੍ਰਬੰਧਕਾਂ ਨੂੰ ਅਤੇ ਟੁਰਨੇ ਸਿਰ ਲੋਕਾਂ ਨੂੰ ਕਹਿ ਦਿੱਤਾ ਹੈ ਕਿ ਜਿੰਨੇ ਲੋਕਾਂ ਨਾਲ ਬੇ ਸੁਆਦੀ ਹੈ, ਉਹਨਾਂ ਦੀ ਤੱਸਲੀ ਕਰੋ। ਕਾਕਾ ਗੁਰਚਰਨ ਸਿੰਘ ਵੀ ਸ਼ਰਨੀਂ ਆ ਪਿਆ ਹੈ। ਕਮਿਊਨਿਸਟਾਂ ਵਾਸਤੇ ਵੀ ਸੁਹਿਰਦਤਾ ਵਰਤੀ ਜਾ ਰਹੀ ਹੈ। ਸਤਿਗੁਰਾਂ ਏਨੀ ਕਿਰਪਾ ਕੀਤੀ ਏ ਕਿ ਇਕ ਵਾਰ ਫੇਰ ਜੀਵਨ ਨਗਰ ਇਲਾਕੇ ਤੇ ਬਹਾਰ ਆਉਣ ਵਾਲੀ ਲਗਦੀ ਏ।

## ਜੜਾਵਾਂ ਵਾਲਾ ਬੱਚਾ

ਸੰਗਤ ਆਪਣੇ ਸਤਿਗੁਰੂ ਜੀ ਦੇ ਸਨਮੁਖ ਦੋ ਵਜੇ ਸਿਮ੍ਰਤੀ ਮੰਦਰ ਵਿਚ ਨਾਮ ਸਿਮਰਨ ਕਰਨ ਲਈ ਬੈਠ ਗਈ। ਭੋਗ ਪਿਆ ਤਾਂ ਇਕ ਬੀਬੀ ਨੇ ਘਰੜ ਕੇ ਮੁੰਨੇ ਸਿਰ ਵਾਲੇ ਬੱਚੇ ਨਾਲ ਮਥਾ ਟੇਕਿਆ। ਸਤਿਗੁਰਾਂ ਬੀਬੀ ਨੂੰ ਪੁੱਛਿਆ : ਬੱਚੇ ਦੇ ਕੇਸ ਕਿਉਂ ਮੁੰਨੇ ?

"ਜੀ ਜੜਾਵਾਂ ਹੋ ਜਾਂਦੀਆਂ ਹਨ, ਆਪਣੇ ਆਪ !"

"ਤੂੰ ਬੱਚੇ ਦਾ ਧਿਆਨ ਨਹੀਂ ਰਖਦੀ ਹੋਣੀ ? ਵੇਲੇ ਸਿਰ ਕੇਸ ਨ ਵਾਂਹਦੀ ਹੋਵੇਂਗੀ ?

"ਨਹੀਂ ਜੀ, ਕੇਸ ਹੀ ਐਸੇ ਹਨ, ਜੜਾਵਾਂ ਹੋ ਹੀ ਜਾਂਦੀਆਂ ਹਨ ।"

ਕੋਲੋਂ ਪੰਡਿਤ ਜੀ ਨੇ ਆਖਿਆ : ਗ਼ਰੀਬ ਨਿਵਾਜ਼, ਹੁਣ ਨਹੀਂ ਜੜਾਵਾਂ ਹੋਣ ਦੇਵੇਗੀ, ਧਿਆਨ ਰਖੇਗੀ ।

ਇਕ ਜਥੇਦਾਰ ਜੀ ਨੇ ਆ ਹਥ ਜੋੜੇ : ਸੱਚੇ ਪਾਤਸ਼ਾਹ, ਆਪ ਦੀ ਕਿਰਪਾ ਨਾਲ ਬੱਚੀ ਦੀ ਸ਼ਾਦੀ ਕੀਤੀ ਸੀ, ਸਹੁਰੇ ਉਸ ਦੇ ਬੱਚੀ ਨੂੰ ਲਿਜਾਂਦੇ ਨਹੀਂ । ਸਤਿਗੁਰੂ ਜੀ ਨੇ ਆਖਿਆ : ਜਥੇਦਾਰ ਜੀ, ਤੁਸੀਂ ਓਦੋਂ ਈ ਆ ਕੇ ਗੱਲ ਕਰਦੇ ਓ, ਜਦੋਂ ਜਾਂ ਤਾਂ ਦੂਜੀ ਧਿਰ ਨਾ ਆਈ ਹੋਵੇ ਜਾਂ ਫਿਰ ਗੱਲ ਕਰਨ ਦਾ ਸਮਾ ਨ ਹੋਵੇ । ਕੁਝ ਦਿਨ ਮੇਲੇ ਤੋਂ ਪਹਿਲੋਂ ਆ ਕੇ ਗੱਲ ਦਸਦੇ ਤਾਂ ਜਤਨ ਕਰਦੇ ।

## ਧੰਨਾ ਸਿੰਘ ਗੁਲਸ਼ਨ

ਸਤਿਗੁਰੂ ਜੀ ਜਲ ਵਰਤਣ ਲਈ ਉਠੇ ਤਾਂ ਠਾਕੁਰ ਜੀ ਵਡਿਆਂ ਮਹਾਰਾਜ ਜੀ ਨੂੰ ਆਣ ਆਖਿਆ : ਧੰਨਾ ਸਿੰਘ ਗੁਲਸ਼ਨ ਹੁਰੀਂ ਆਏ ਨੇ ! ਮਹਾਰਾਜ ਜੀ ਨੇ ਕਿਹਾ : ਲੈ ਆਓ, ਹੁਣ ਉਰੇਚ ਤਾਂ ਹੋ ਨਹੀਂ ਸਕਣਾ । ਲੈ ਆਓ, ਨਾਲ ਲਗਦੀ ਸਫ਼ ਤੇ ਬੈਠਾ ਦਿਓ । ਏਨੇ ਚਿਰ ਨੂੰ ਸ. ਧੰਨਾ ਸਿੰਘ ਗੁਲਸ਼ਨ ਕੇਂਦਰੀ ਖੇਡ-ਮੰਤਰੀ ਆਪਣੇ ਦੋ ਹੋਰ ਸਾਥੀਆਂ ਨਾਲ ਦੀਵਾਨ ਵਿਚ ਪਹੁੰਚ ਗਿਆ । ਸਾਂਵਲਾ ਰੰਗ, ਰੰਗਦਾਰ ਕਪੜੇ, ਨੀਲੀਆਂ ਪੱਗਾਂ । ਉਹਨਾਂ ਸਤਿਗੁਰੂ ਜੀ ਨੂੰ ਆਸਣ ਤੇ ਬੈਠੇ ਨ ਵੇਖ ਮਹਾਰਾਜ ਜੀ ਨੂੰ ਹੀ ਰੁਪੈਆ-ਰੁਪੈਆ ਦੇ ਕੇ ਸਿਰ ਨਿਵਾਇਆ ਤੇ ਬੈਠ ਗਏ । ਮਹਾਰਾਜ ਜੀ ਨੇ ਭੇਟਾ ਗੁਰੂ ਆਸਣ ਵਲ ਸਰਕਾਅ ਦਿੱਤੀ । ਗੁਲਸ਼ਨ ਹੁਰੀਂ ਨਹੀਂ ਜਾਣਦੇ ਸਨ ਕਿ ਨਾਮਧਾਰੀ ਕੇਵਲ ਸਤਿਗੁਰੂ ਜੀ ਨੂੰ ਹੀ ਦੀਵਾਨ ਸਮੇ ਭੇਟਾ ਧਰ ਕੇ ਮਥਾ ਟੇਕਦੇ ਹਨ ।

ਸਤਿਗੁਰੂ ਜੀ, ਬੈਠੀ ਹੋਈ ਸੰਗਤ ਵਿਚ ਅਚਾਨਕ ਆ ਕੇ ਆਪਣੇ ਸਥਾਨ ਤੇ ਸਸ਼ੋਭਤ ਹੋਏ ਤਾਂ ਮਹਾਰਾਜ ਜੀ ਨੇ ਗੁਲਸ਼ਨ ਜੀ ਵਲੇ ਆਪ ਜੀ ਦਾ ਧਿਆਨ ਕਰਵਾਇਆ । ਸਤਿਗੁਰੂ ਜੀ ਨੇ ਹੱਥ ਜੋੜ, ਮੁਸਕਰਾ ਕੇ ਉਹਨਾਂ ਵਲ ਵੇਖਿਆ । ਓਧਰੋਂ ਵੀ ਸਿਰ ਝੁਕਾ ਨਮਸਕਾਰ ਆਈ । ਸੁਖ ਅਨੰਦ ਪੁਛ ਪੁਛਾ ਕੇ, ਚਲਦੇ ਦੀਵਾਨ ਵਿਚ ਸਾਰੇ ਆਪੋ ਆਪਣੀ ਥਾਂ ਬੈਠੇ ਰਹੇ । ਸਤਿਗੁਰੂ ਜੀ ਮੇਰੇ ਨਾਲ ਨੇਤਰ ਮਿਲਾ ਬਚਨ ਕੀਤਾ : ਚੋਣਾਂ ਦੇ ਚੱਕਰ ਵਿਚ ਆਏ ਹੋਣਗੇ ।

ਇਸ ਚੁਪ ਵਿਚ, ਗੁਲਸ਼ਨ ਹੁਰਾਂ ਸਤਿਗੁਰਾਂ ਨੂੰ ਨਾਮਧਾਰੀ ਬੱਚਿਆਂ ਦੀ ਚੈਂਪੀਅਨਸ਼ਿਪ ਦੀ ਵਧਾਈ ਦਿੱਤੀ । ਸਤਿਗੁਰੂ ਜੀ ਨੇ ਬੱਚਿਆਂ ਵੱਲ ਧਿਆਨ ਕਰਵਾ ਕੇ ਉੱਤਰ ਦਿੱਤਾ : ਤੁਹਾਡਾ ਹੀ ਡੀਪਾਰਟਮੈਂਟ ਹੈ । ਇਸ ਬਹਾਨੇ ਕੁਛ ਹੋਰ ਗੱਲ ਬਾਤ ਵੀ ਹੋ ਗਈ ।

### ਅਰਵਿੰਦਰ ਸਿੰਘ (11) ਮੰਡੀ

ਥੋੜੇ ਚਿਰ ਲਈ ਸਤਿਗੁਰੂ ਜੀ ਦੀਵਾਨ ਚੋਂ ਉਠ ਬਾਹਰ ਗਏ ਤਾਂ ਮੰਡੀ ਦੇ ਸੰਤ ਦਰਸ਼ਨ ਸਿੰਘ ਦੇ 11 ਸਾਲ ਦੇ ਲੜਕੇ ਅਰਵਿੰਦਰ ਸਿੰਘ ਨੇ ਨਾਇਕੀ ਕਾਨੜੇ ਵਿਚ "ਹਰਿ ਹਰਿ ਨਾਮੁ ਨਿਧਾਨੁ ਹੈ" ਗਾਉਣਾ ਸ਼ੁਰੂ ਕਰ ਦਿੱਤਾ। ਇਕ ਛੋਟੇ ਜਿਹੇ ਲੜਕੇ ਗੁਰਮੁਖ ਸਿੰਘ (ਸਪੁਤਰ ਕੁਲਦੀਪ ਸਿੰਘ) ਤਬਲੇ ਤੇ ਤਿੰਨ ਤਾਲ ਵਜਾ ਕੇ ਸਾਥ ਦਿੱਤਾ। ਸਤਿਗੁਰੂ ਜੀ ਨੇ ਬਾਹਰੋਂ ਆ ਕੇ ਜਿੰਨਾ ਸੁਣਿਆ ਉਸ ਤੇ ਮਹਾਰਾਜ ਜੀ ਨਾਲ ਟਿੱਪਣੀ ਸਾਂਝੀ ਕੀਤੀ : ਇਹਨਾਂ ਮਿਹਨਤ ਨਹੀਂ ਕੀਤੀ। ਪਹਿਲਾਂ ਤੋਂ ਗੀਤ ਵਿਗਾੜ ਦਿੱਤੀ ਹੈ।

ਸਾਧ ਸੰਗਤ ਸਵੇਰ ਨਾਲੋਂ ਦੁਗਣੀ ਹੋ ਗਈ ਹੈ ਪਰ ਸਿਮ੍ਰਤੀ ਹਾਲ ਅਜੇ ਅਪੂਰਣ ਹੈ।

### ਸੁਰਿੰਦਰ ਸਿੰਘ 'ਸੁਮਨ'

ਦੂਜਾ ਜੁਟ ਸੁਰਿੰਦਰ ਸਿੰਘ ਸੁਮਨ ਦੇ ਮੰਗਲਾਚਰਨ ਨਾਲ ਆਰੰਭ ਹੋਇਆ ' ਸ. ਅਵਤਾਰ ਸਿੰਘ ਅੰਮ੍ਰਿਤਸਰੀ ਨੇ ਤਬਲੇ ਤੇ ਸਾਥ ਦਿੱਤਾ। ਸੁਮਨ ਨੇ ਗਲੇ ਦੁਆਰਾ ਤਾਨਾਂ ਮੁਰਕੀਆਂ ਆਦਿ ਦਾ ਵਖਾਵਾ ਕਰਦਿਆਂ, ਸ਼ਬਦ ਲਿਆ : ਸੁਣ ਸਖੀਏ ਮੇਰੀ ਨੀਂਦ ਭਲੀ ਮੈਂ ਆਪਨੜਾ ਪਿਰ ਮਿਲਿਆ।

ਇਸ ਸਮੇ ਤੁਕ ਅਰਜ਼ਾਂ ਕਰਨ ਵਾਲਿਆਂ ਦੀਆਂ ਅਰਦਾਸਾਂ (ਚਿੱਠੀਆਂ) ਸਤਿਗੁਰੂ ਜੀ ਤਕ ਪਹੁੰਚ ਗਈਆਂ ਸਨ। ਟਾਈਮ ਦੀ ਬੱਚਤ ਕਾਰਨ ਸਤਿਗੁਰੂ ਜੀ ਚਿੱਠੀਆਂ ਵਾਚੀ ਗਏ ਅਤੇ ਇਕ-ਇਕ ਦੋ-ਦੋ ਸ਼ਬਦਾਂ ਨਾਲ ਇਸ਼ਾਰੇ ਲਿਖਦੇ (ਸਕਤਰ ਵਾਸਤੇ) ਸੰਗੀਤ ਰਸ-ਸਵਾਦਨ ਵੀ ਕਰਦੇ ਗਏ।

### ਬਲਜੀਤ ਸਿੰਘ

ਤੀਜਾ ਜੁਟ ਕਾਕਾ ਬਲਜੀਤ ਸਿੰਘ ਦੇ ਗਾਇਨ ਨਾਲ ਸ਼ੁਰੂ ਹੋਇਆ। ਇਸ ਨੇ ਸ਼ਬਦ ਦੀ ਟੇਕ ਲਈ : ਮੋਕਉ ਤੂੰ ਨ ਬਿਸਾਰ, ਤੂੰ ਨ ਬਿਸਾਰ ਰਾਮਈਆ। ਰਾਗ ਸੋਰਠ, ਤਾਲ ਤਿੰਨ। ਸਤਿਗੁਰਾਂ ਨੇ ਪਾਸ ਬੈਠੇ ਉਸਤਾਦ ਪਿਆਰਾ ਸਿੰਘ ਨੂੰ ਦੱਸਿਆ : ਇਸ ਦਾ ਸਮ ਵੇਖਣਾ, 'ਰਾਮਈਆ' ਤੇ ਕਿਵੇਂ ਪੈਂਦਾ ਹੈ। ਮੈਨੂੰ ਆਖਿਆ : ਇਹ ਤਾਂ ਸੁਮਨ ਨਾਲੋਂ ਵੀ ਮਿਠਾ ਲਗਦਾ ਏ।

### ਧੰਨ ਸਿੱਖੀ !

ਸਾਧ ਸੰਗਤ ਦਰਸ਼ਨਾਂ ਨੂੰ ਤੁਰੀ ਆਉਂਦੀ ਹੈ। ਰਾਤ ਦਾ ਆਇਆ ਹੋਇਆ ਸੰਤ ਨਗਰ ਦੇ ਜਵਾਨਾਂ ਦਾ ਜਥਾ ਸੰਤ ਹਰਨਾਮ ਸਿੰਘ ਦੁਗੈਰ ਦੇ ਸਪੁਤ੍ਰ ਸੰਤ ਬ੍ਰਹਮਾ ਸਿੰਘ ਦੀ ਅਗਵਾਈ ਹੇਠ ਨਮਸਕਾਰ ਕਰਨ ਆ ਰਿਹਾ ਹੈ।

ਸ. ਮਹਿੰਦਰ ਸਿੰਘ 17-ਓ (ਗੰਗਾ ਨਗਰ) ਵਾਲੇ ਚੁਪ ਕੀਤੇ, ਸਿਰ ਨਿਵਾਈ,

ਇਕੱਲੇ ਹੀ ਸਦਾ ਵਾਂਗ ਦੀਵਾਨ ਵਿਚ ਆ ਰਹੇ ਹਨ ਤੇ 5/- ਰਾਗੀਆਂ ਨੂੰ, 5/- ਸਤਿਗੁਰਾਂ ਦੇ ਚਰਨਾਂ ਵਿਚ ਰਖ, ਅਪੁੱਛੇ ਹੀ ਪਿਛੇ ਜਾ ਕੇ ਬੈਠ ਗਏ ਹਨ। ਸਾਧੂ ਸਿੰਘ ਕਿਸਾਨ ਤੇ ਮੇਰੇ ਹਮਰਾਹੀ ਨੇ ਆਦਰ ਦੇ ਕੇ ਕੋਲ ਬੈਠਾ ਲਿਆ ਹੈ।

ਮੇਰੇ ਅੰਦਰ ਰੁਗ ਭਰੀਚ ਗਿਆ ਹੈ ਕਿ ਲੜਕੇ ਵਲੋਂ ਕੁੜਮ ਬਣਨ ਵਾਲੇ ਦੀ ਕਿੰਨੀ ਮਜਾਜ਼ ਉਚੀ ਹੁੰਦੀ ਹੈ ਪਰ ਏਥੇ ਤਾਂ ਨਾ ਮਾਣ ਹੈ, ਨਾ ਵਡਿਆਈ ਤੇ ਨਾ ਹੀ ਵਿਸ਼ੇਸ਼ ਸਤਿਕਾਰ ! ਸਤਿਗੁਰੂ ਜੀ ਦੇ ਗਿਰਦ ਬੈਠੇ ਸਿੰਘਾਂ ਨੇ ਵੀ ਇਸ ਆਦਰ ਦੀ ਲੋੜ ਅਨੁਭਵ ਨਹੀਂ ਕੀਤੀ, ਜਦੋਂ ਕਿ ਮੰਚ ਉਤੇ ਬੈਠਣ ਯੋਗ ਸਤਿਕਾਰ ਤਾਂ ਸਰਦਾਰ ਜੀ ਨੂੰ ਉਂਜ ਹੀ ਮਿਲਣਾ ਚਾਹੀਦਾ ਸੀ।

ਕੱਲ੍ਹ ਸ਼ਾਮੀਂ ਇਹ 'ਆਓ ਭਗਤ' ਵਾਲੇ ਸੰਤ ਸ਼ਿੰਗਾਰਾ ਸਿੰਘ ਪਾਸ, ਮੇਰੇ ਵਾਂਗ ਹੀ ਬੈਠੇ ਲੰਗਰ ਦਾ ਸਾਧਾਰਣ ਪ੍ਰਸ਼ਾਦਾ ਛਕ ਰਹੇ ਸਨ । ਅਜੇ ਸੇਠਾਂ ਤੇ ਵਿਸ਼ੇਸ਼ ਪ੍ਰਾਹੁਣਿਆਂ ਵਾਸਤੇ ਕੁਝ ਨ ਕੁਝ ਉਚੇਚ, ਉਹਨਾਂ ਦੀ ਰੁਚੀ ਮੁਤਾਬਕ, ਹੋ ਹੀ ਜਾਂਦਾ ਹੈ ਪਰ ਸ. ਮਹਿੰਦਰ ਸਿੰਘ ਜੋ ਕਿ 5-7 ਮੁਰੱਬੇ ਜ਼ਮੀਨ ਦਾ ਮਾਲਿਕ ਕਿਸਾਨ, ਅਤੇ ਆਪਣੇ ਘਰ ਬਾਦਸ਼ਾਹ ਹੈ, ਹੁਣ ਸਿਖੀ ਦੇ ਲੈਵਲ ਤੇ ਹੀ ਹੈ। ਕੁੜਮਾਚਾਰੀ ਸਿਖੀ ਭਾਵਨਾ ਉਤੇ ਹਾਵੀ ਨਹੀਂ ਹੋਈ !

## ਸੰਤ ਖਜ਼ਾਨ ਸਿੰਘ-ਘੁੱਲਾ

ਬਲਜੀਤ ਸਿੰਘ ਦੇ ਸ਼ਬਦ ਪਿਛੋਂ ਚਾਚੇ-ਭਤੀਜੇ ਦੀ ਜੋੜੀ ਨੂੰ ਆਗਿਆ ਹੋਈ। ਇਹ ਚੌਥਾ ਜੁੱਟ ਸੀ। ਤੀਜੇ ਕਾਲੇ ਤੇ ਸਾਜ਼ ਸੁਰ ਕਰਨ ਦਾ ਹੁਕਮ ਲਗਾ। ਸ. ਪਿਆਰਾ ਸਿੰਘ, ਤਾਰ ਸ਼ਹਿਨਾਈ, ਸ. ਚਰਨ ਸਿੰਘ ਜੰਮੂ, ਸਿਤਾਰ ਅਤੇ ਤਬਲੇ ਵਾਲਿਆਂ ਨੇ ਪੁੜੇ ਸੁਰ ਕਰ ਲਏ। ਸਤਿਗੁਰੂ ਜੀ ਨੇ ਆਰੰਭ ਵਿਚ ਤਰਬਾਂ ਵਜਾ ਕੇ ਫਿਰ ਗਜ਼ ਖਿੱਚ ਕੇ ਰਾਗ ਪਹਾੜੀ ਤਾਰ ਧਮਾਰ ਵਿਚ ਸੁਰ ਉਠਾਈ : ਜੀ ਮੈਂ ਘੋਲ ਘੁਮਾਈ ਤਿਸੁ...ਅਤੇ ਗੁਰਮਤ ਸੰਗੀਤ ਦੀ ਮਨ ਮੁਠਵੀਂ ਸਰਿਤਾ ਵਹਿ ਤੁਰੀ। ਸਭਨਾ ਦੇ ਅੰਦਰ ਹਿੱਲ ਗਏ। ਤਦੋ ਖ਼ਬਰ ਜੁ ਇਕ ਮਸਤਾਨਾ ਸ਼ਮਹ ਉਤੇ ਪਰਵਾਨੇ ਵਾਂਗ ਰਾਗੀਆਂ ਅਤੇ ਸਤਿਗੁਰਾਂ ਦੇ ਦਰਮਿਆਨ ਆ ਫੁੜਕਿਆ। ਉਸਦੀ ਹਿਰਦਿਆਂ ਨੂੰ ਧੂਹਾਂ ਪਾਂਦੀ, ਪ੍ਰੇਮ ਰੰਗ ਰੰਗੀ, ਗੂੰਜਵੀਂ ਆਵਾਜ਼ 'ਓਇ ਹੋਇ' ਸਾਰੇ ਹਾਲ ਵਿਚ ਪਸਰ ਗਈ।

ਏਧਰ ਪ੍ਰਮਾਣ ਤੇ ਪ੍ਰਮਾਣ ਆਉਣ ਲਗੇ। ਕੀਰਤਨ ਦੀ ਧੁਨ ਵਾਤਾਵਰਣ ਉਤੇ ਭਾਰੂ ਹੋ ਗਈ।

ਸ. ਧੰਨਾ ਸਿੰਘ ਗੁਲਸ਼ਨ ਤੇ ਉਸ ਦੇ ਸਾਥੀ ਭਾਵੇਂ ਚੋਣ-ਮਨੋਰਥ ਨਾਲ ਹੀ ਆਏ ਹੋਏ ਸਨ ਪਰ ਗੁਰ ਸਿਖੀ ਦੀ ਇਹ ਸਾਖਿਆਤ ਝਾਤੀ ਤਾਂ ਉਹਨਾਂ ਨੂੰ ਵੀ ਪੂਰਬਲੇ ਸਤਿਗੁਰੂਆਂ ਦਾ ਇਤਿਹਾਸ ਚੇਤੇ ਕਰਵਾਉਂਦੀ ਹੋਵੇਗੀ।

ਅੱਜ ਸ਼ਾਮ ਦੇ ਦੀਵਾਨ ਦੀ ਪੌਣੇ ਛੇ ਵਜੇ ਹੀ ਸਮਾਪਤੀ ਹੋਈ, ਜਦੋਂ ਸਤਿਗੁਰੂ ਜੀ ਕੋਠੀ ਵਿਖੇ ਪਧਾਰੇ, ਗੁਲਸ਼ਨ ਹੋਰੀਂ ਵੀ ਨਾਲ ਗਏ—ਪਤਾ ਨਹੀਂ ਗੱਲ ਬਾਤ ਕੀ ਹੋਈ।

ਸਾਰੀ ਰਾਤ ਹੱਲੇ ਦੇ ਦੀਵਾਨ ਸਜਣਗੇ।

## 1 ਦਸੰਬਰ 1979, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ

### ਮੇਲੇ ਦਾ ਦੂਜਾ ਦਿਨ

ਕੱਲ੍ਹ ਵਾਂਗ ਅੱਜ ਵੀ ਦਰਜਨਾਂ ਗਾਇਕਾਂ ਨੇ ਆਸਾ ਦੀ ਵਾਰ ਦਾ ਸੰਮਿਲਤ ਕੀਰਤਨ ਕੀਤਾ। ਸੰਗਤ ਕੱਲ੍ਹ ਨਾਲੋਂ ਦੁਗਣੀ ਸੀ। ਸਤਿਗੁਰੂ ਜੀ ਦੀ ਸ਼ਿਵ ਸਮਾਧੀ ਵੀ ਪਹਿਲਾਂ ਜੇਹੀ।

ਸਕੱਤਰ ਵਲੋਂ ਮੈਨੂੰ 7.30 ਵਜੇ ਤਕ ਕੋਠੀ ਪਹੁੰਚਣ ਦਾ ਰੁੱਕਾ ਮਿਲਿਆ। ਮੈਂ "ਬੀਤੇ ਦੀਆਂ ਪੈੜਾਂ" ਦਾ ਕੁਛ ਖਰੜਾ ਸੁਣਾ ਇਹਦੀ ਚਾਲ ਢਾਲ ਸ਼ੈਲੀ ਆਦਿ ਦਾ ਜਾਇਜ਼ਾ ਲੈਣਾ ਚਾਹੁੰਦਾ ਸਾਂ। ਸਕਤਰ ਤਰਸੇਮ ਸਿੰਘ, ਪੰਡਿਤ ਗੋਪਾਲ ਸਿੰਘ ਆਦਿ ਕੁਝ ਸਜਣਾਂ ਨੇ ਮੇਰੇ ਤੱਥਾਂ ਦੀ ਪੁਸ਼ਟੀ ਕਰਨੀ ਸੀ। ਕੁਛ ਵਰਕੇ ਸੁਣ ਸਤਿਗੁਰਾਂ ਫ਼ਰਮਾਇਆ : ਇਸ ਦੇ ਸੁਣਨ ਨਾਲ ਇਹ ਪਤਾ ਲਗਦਾ ਹੈ ਕਿ ਕਿੰਨਾ ਕੰਮ ਕੀਤਾ ਗਿਆ ਅਤੇ ਕਿੰਨਾ ਅਜੇ ਕਰਨ ਵਾਲਾ ਹੈ।

ਮੇਰੇ ਲਈ ਏਨੀ ਕੁ ਟਿੱਪਣੀ ਹੀ ਕਾਫ਼ੀ ਸੀ।

### ਵਖ ਵਖ ਗਰੋਹਾਂ ਨਾਲ

ਮੇਰੇ ਵਲੋਂ ਵਿਹਲੇ ਹੋਣ ਤਕ, ਕੋਠੀ ਦੇ ਆਂਗਨ ਵਿਚ ਬੰਬਈ, ਮੰਡੀ, ਜੰਮੂ, ਪਟਨੇ, ਬਨਾਰਸ, ਡਾਲਟਨ ਗੰਜ ਆਦਿ ਦੇ ਸਿੰਘ ਦਰਸ਼ਨਾਂ ਹਿਤ ਖਲੋਤੇ ਹੋਏ ਸਨ। ਸਤਿਗੁਰੂ ਜੀ ਕੱਲੇ ਕੱਲੇ ਜਥੇ ਨੂੰ ਬੁਲਾਂਦੇ ਰਹੇ, ਸੁਣਦੇ ਰਹੇ ਪਰ ਮੈਂ ਆਗਿਆ ਲੈ ਕੇ ਬਾਹਰ ਨਿਕਲ ਆਇਆ।

ਜਦ ਤਕ ਸਤਿਗੁਰੂ ਜੀ ਨੇ ਇਸ਼ਨਾਨ ਕਰਕੇ ਪ੍ਰਸ਼ਾਦ ਨਹੀਂ ਛਕ ਲਿਆ, ਤਦ ਤਕ ਏਹੋ ਕ੍ਰਮ ਜਾਰੀ ਰਿਹਾ।

### ਭੈਣੀ ਸਾਹਿਬ ਯਾਤਰਾ

9.30 ਦਾ ਸਮਾ ਹੋਵੇਗਾ ਦਿਨੇ। ਕੋਠੀ ਦੇ ਮੁਖ ਦੁਆਰ ਅਗੇ ਆਇਆ ਤਾਂ ਸੰਤ ਹਰਭਜਨ ਸਿੰਘ (ਸਿਤਾਰ) ਉਸਤਾਦ ਪਿਆਰਾ ਸਿੰਘ ਤਾਰ ਸ਼ਹਿਨਾਈ, ਉਨ੍ਹਾਂ ਦੀ ਸੁਪਤਨੀ, ਬੀਬੀ ਜੀਤੋ, ਉਸਤਾਦ ਮਹਿੰਦਰ ਸਿੰਘ ਠੁਮਰੀ, ਸ੍ਰੀ ਰਾਮ ਸਰੂਪ ਸਾਬਕਾ ਸਰਪੰਚ ਰਾਣੀਆਂ ਖਲੋਤੇ ਹੋਏ ਮਿਲੇ। ਇਹ ਭੈਣੀ ਸਾਹਿਬ ਦੇ ਵਖ ਵਖ ਸਥਾਨਾਂ ਦੇ ਦਰਸ਼ਨਾਂ ਦੀ ਇੱਛਾ ਨਾਲ ਜਾ ਰਹੇ ਸਨ। ਹਰਭਜਨ ਸਿੰਘ ਨੇ ਮੈਨੂੰ ਵੀ ਜ਼ੋਰ ਦੇ ਕੇ ਨਾਲ ਲੈ ਲਿਆ।

ਪੁਰਾਤਨ ਇਤਿਹਾਸ ਨੂੰ ਚੇਤੇ ਕਰਦਿਆਂ ਅਸੀਂ ਦਰਸ਼ਨੀ ਡਿਉਢੀ ਦੇ ਨਜ਼ਦੀਕ ਡਬਲ ਸਟੋਰੀ ਇਹਾਤੇ, ਬਿਰਧਾਂ ਦੇ ਡੇਰੇ ਵਲ ਤਕਦੇ ਜਾ ਰਹੇ ਸਾਂ ਕਿ ਸ. ਪਿਆਰਾ ਸਿੰਘ ਨੇ ਦੱਸਿਆ : ਮੈਂ ਓਦੋਂ ਕੇਵਲ ਦਸ ਕੁ ਸਾਲਾਂ ਦਾ ਹੋਵਾਂਗਾ ਜਦੋਂ ਮੇਰੇ ਪਿਤਾ ਜੀ ਲੁਧਿਆਣੇ ਆਏ ਹੋਏ ਭੈਣੀ ਸਾਹਿਬ ਦੇ ਦਰਸ਼ਨਾਂ ਲਈ ਮੈਨੂੰ ਵੀ ਨਾਲ ਲੈ ਆਏ।

ਓਦੋਂ ਵਰਤਮਾਨ ਸਤਿਗੁਰਾਂ ਨੂੰ ਅਜੇ ਦਾੜ੍ਹੀ ਮੁੱਛਾਂ ਨਹੀਂ ਸਨ ਆਈਆਂ। ਓਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਹਿਲੀ ਵਾਰ ਦਰਸ਼ਨ ਕੀਤੇ ਸਨ, ਕੋਈ ਜਲਾਲ ਸੀ ਆਪ ਜੀ ਦੇ ਮਸਤਕ ਤੇ! ਅਖਾਂ ਨਾਲ ਚਿਹਰਾ ਤਕਣੋਂ ਸੰਕੋਚ ਹੁੰਦਾ ਸੀ। ਡੇਰੇ ਨਾਲ ਸੰਬੰਧਤ ਸਾਰੇ ਮਕਾਨ ਕੱਚੇ ਅਤੇ ਚੰਗੇ ਲਿੰਬੇ ਪੋਚੇ ਹੋਏ ਸਨ। ਪਰ ਹੁਣ ਤਾਂ ਸਤਿਗੁਰਾਂ ਏਨੇ ਛੱਤਣ ਪੱਕੇ ਤਿਆਰ ਕਰ ਲਏ ਹਨ ਕਿ ਕਿਸੇ ਪਿੰਡ ਦੇ ਮਕਾਨ ਦੀ ਮੇਲੇ ਵਾਲੇ ਦਿਨੀਂ ਵੀ ਲੋੜ ਨਹੀਂ ਪੈਂਦੀ ਹੋਣੀ।

ਅਤੇ ਇਸ ਸਾਰੇ ਜੋੜ-ਮੇਲ ਨੇ ਡਿਉਢੀ, ਗੁਰੂ ਰਾਮ ਸਿੰਘ ਜੀ ਦਾ ਮੰਦਰ, ਅੰਨ ਭੰਡਾਰ, ਗੱਦੀ ਸਾਹਿਬ ਵਾਲਾ ਚੁਬਾਰਾ, ਗ੍ਰੰਥ ਸਾਹਿਬ ਜੀ ਵਾਲਾ ਚੁਬਾਰਾ, ਗੁਰੂ ਕਾ ਘਰ, ਗੁਰੂ ਕਾ ਲੰਗਰ, ਪਸ਼ੂ ਸ਼ਾਲਾ ਅਤੇ ਅਕਾਲ ਬੁੰਗਾ ਆਦਿ ਸਥਾਨ ਪੈਦਲ ਫਿਰ ਕੇ ਵੇਖੇ।

## ਨਾਮਧਾਰੀ ਚਿਤ੍ਰ ਪ੍ਰਦਰਸ਼ਨੀ

ਹਰੀ ਮੰਦਰ ਕੱਲ੍ਹ ਤੋਂ ਕਥਾ ਕੀਰਤਨ ਵਲੋਂ ਵਿਹਲਾ ਸੀ। ਦਿੱਲੀ ਦੇ ਨਾਮਧਾਰੀ ਵਿਦਿਅਕ ਜਥੇ ਵਲੋਂ ਤਿਆਰ ਕੀਤੀ ਹੋਈ ਚਿਤ੍ਰਾਵਲੀ ਸੰਤ ਸੁਖ ਦਰਸ਼ਨ ਸਿੰਘ ਆਰਚੀਟੈਕਟ ਅਤੇ ਸੰਤ ਸਤਨਾਮ ਸਿੰਘ ਦਿੱਲੀਓਂ ਲਿਆਏ ਸਨ। ਅਤੇ ਕੱਲ੍ਹ ਤੋਂ ਹੀ ਇਹ ਚਿਤ੍ਰਾਵਲੀ ਹਰੀ ਮੰਦਰ ਵਿਚ ਆਪਣੇ ਸਟੈਂਡਾਂ ਤੇ ਖੜੀ ਕੀਤੀ ਜਾ ਰਹੀ ਸੀ। ਮੈਂ ਕੋਈ ਡੇਢ ਵਜੇ ਏਧਰ ਆਇਆ ਅਤੇ ਪਰਦਰਸ਼ਨੀ ਵੇਖਣ ਅੰਦਰ ਲੰਘ ਗਿਆ।

ਬਹੁਤ ਸਾਰੇ ਦੁਰਲਭ ਚਿੱਤਰਾਂ ਨੂੰ ਇਕ ਮੁਨਾਸਬ ਸਿਲਸਿਲੇ ਅਨੁਸਾਰ ਤਰਤੀਬ ਦਿੱਤੀ ਗਈ ਸੀ। ਇਹ ਚਿੱਤਰਾਂ ਦੁਆਰਾ ਨਾਮਧਾਰੀ ਇਤਿਹਾਸ ਦੇ ਹੀ ਦਰਸ਼ਨ ਸਨ। ਮੈਂ ਤੁਹਾਡੀ ਦਿਲਚਸਪੀ ਲਈ ਪਰਦਰਸ਼ਨੀ ਦੇ ਵਖ ਵਖ ਸਿਰ ਲੇਖ ਹੀ ਦਸਦਾ ਹਾਂ:

1. ਬਾਰਾਂ ਪਾਤਸ਼ਾਹੀਆਂ
2. ਸ਼ਾਕਾਹਾਰ ਅਤੇ ਦੇਹਧਾਰੀ ਗੁਰੂ
3. ਸੁਤੰਤਰਤਾ ਸੰਗਰਾਮ ਲਈ ਕੂਕੇ
4. ਨਾਮਧਾਰੀ ਸ਼ਹੀਦ
5. ਕੂਕਾ ਲਹਿਰ ਦੀ ਸੰਭਾਲ (ਗੁਰੂ ਹਰੀ ਸਿੰਘ ਜੀ ਦਾ ਸਮਾ)
6. ਨਾਮਧਾਰੀ ਸੁਤੰਤਰਤਾ ਸੰਗਰਾਮ ਵਿਚ (1857 ਤੋਂ 1847)
7. ਨਾਮਧਾਰੀ, ਆਜ਼ਾਦੀ ਤੋਂ ਬਾਅਦ
8. ਰਾਜਸੀ ਸਹਿਯੋਗ
9. ਸਤਿਗੁਰੂ ਜੀ ਵਲੋਂ ਕਾਂਗਰਸੀ ਨੇਤਾਵਾਂ ਨੂੰ ਆਸ਼ਿਸ਼
10. ਸਤਿਗੁਰੂ ਜੀ ਵਲੋਂ ਵਿਸ਼ਵ ਹਿੰਦੂ ਪਰਸ਼ਿਦ ਦੇ ਨੇਤਾਵਾਂ ਨੂੰ ਆਸ਼ੀਰਵਾਦ
11. ਧਾਰਮਿਕ ਸਹਿਯੋਗ
12. ਸਤਿਗੁਰਾਂ ਨਾਲ ਪ੍ਰਾਦੇਸ਼ਿਕ ਸੰਗਤਾਂ
13. ਕੂਕਾ ਲਹਿਰ, ਸ਼ਾਕਾਹਾਰੀ ਪਥ ਪਰਦਰਸ਼ਕ
14. ਗੁਰਮਤਿ ਸੰਗੀਤ ਦੀ ਪ੍ਰਤੀਪਾਲਣਾ

15. ਦਸਤਾਰਬੰਦੀ ਮੌਜੂਦਾ ਸਤਿਗੁਰਾਂ ਦੀ
16. ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਘੋੜਿਆਂ ਨਾਲ ਪ੍ਰੇਮ
17. ਦੇਸ਼ ਭਲਾਈ ਹਿਤ ਪਸ਼ੂ ਪਾਲਣ
18. ਲੋਹ ਲੰਗਰ
19. ਦਿੱਲੀ ਹੱਲੇ ਸਮੇ ਇੰਦਰਾਗਾਂਧੀ ਨੂੰ ਆਸ਼ੀਰਵਾਦ
20. ਸਾਦਾ ਤੇ ਸਸਤੇ ਵਿਆਹ
21. ਹਵਨ ਮਰਿਆਦਾ ਦੀ ਪ੍ਰੌੜ੍ਹਤਾ
22. ਵਿਦੇਸ਼ਾਂ ਵਿਚ ਨਾਮਧਾਰੀਆਂ ਦੀ ਸਹਿਹੋਂਦ
23. ਸਤਿਗੁਰੂ ਜੀ ਦਾ ਪਰਿਵਾਰ
24. ਕੂਕਾ ਲਹਿਰ ਦੇ ਸ਼੍ਰੋਮਣੀ ਸੰਤ
25. ਦਿੱਲੀ ਦੀ ਸੰਗਤ ਦਾ ਰਾਜਸੀ ਸਹਿਯੋਗ
26. ਕੂਕਾ ਲਹਿਰ ਦੇ ਸ਼੍ਰੋਮਣੀ ਸੰਚਾਲਕ
27. ਨਾਮਧਾਰੀ ਖਿਡਾਰੀ
28. ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸਮੇਲਨ
29. ਭੈਣੀ ਸਾਹਿਬ ਦਰਸ਼ਨ ।

ਇਹਨਾਂ ਸੁਰਖੀਆਂ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਪ੍ਰਬੰਧਕਾਂ ਨੇ ਕਾਫ਼ੀ ਸੂਝ ਬੂਝ ਨਾਲ ਇਸ ਪ੍ਰਦਰਸ਼ਨੀ ਨੂੰ ਤਿਆਰ ਕੀਤਾ ਸੀ । ਇਸ ਵਿਚ ਨਾਮਧਾਰੀ ਪੰਥ ਦੇ ਇਕਲੌਤੇ ਚਿੱਤਰਕਾਰ ਮੁਸੱਵਰ ਵਰਿਆਮ ਸਿੰਘ ਜੀ ਦੇ ਬੁਰਸ਼ ਦੇ ਸ਼ਾਹਕਾਰ ਅਤੇ ਬੀਤੇ ਸਮੇ ਦੇ ਫੋਟੋਗ੍ਰਾਫ਼ਰਾਂ ਤਥਾ ਠਾਕੁਰ ਦਲੀਪ ਸਿੰਘ ਜੀ ਦੀ ਫੋਟੋਗ੍ਰਾਫ਼ੀ ਦੇ ਕਮਾਲ ਸਨ । ਮੇਰੇ ਆਉਣ ਤਕ ਸੈਂਕੜੇ ਲੋਕਾਂ ਨੇ ਇਸ ਨੁਮਾਇਸ਼ ਨੂੰ ਤਕ ਲਿਆ ਸੀ ਅਤੇ ਅੱਜ ਵੀ ਸਾਰਾ ਦਿਨ ਵੇਖਣ ਨੂੰ ਸੀ ।

ਪੁੱਛਣ ਤੇ ਦੱਸਿਆ ਗਿਆ ਕਿ ਇਸ ਪ੍ਰਦਰਸ਼ਨੀ ਦੀ ਤਿਆਰੀ ਅਤੇ ਸੰਭਾਲ ਵਿਚ ਲੁਧਿਆਣੇ ਦੇ ਸ਼੍ਰੀ ਸੁਖਵਿੰਦਰ ਸਿੰਘ, ਫਗਵਾੜੇ ਦੇ ਸੰਤ ਗੁਰਸ਼ਰਨ ਸਿੰਘ-ਗੁਰਬਖ਼ਸ਼ ਸਿੰਘ, ਦਿੱਲੀ ਦੇ ਸੰਤ ਪਿਆਰਾ ਸਿੰਘ ਮੱਲੂ ਵਾਲੀ ਅਤੇ ਸੰਤ ਕਿਰਪਾਲ ਸਿੰਘ ਮੋਤੀ ਨਗਰ ਦਾ ਭਰਪੂਰ ਸਹਿਯੋਗ ਰਿਹਾ ।

## ਸਾਨੂੰ ਝੋਰਾ ਏਸੇ ਗੱਲ ਦਾ ਏ

ਸਾਧ ਸੰਗਤ ਦੇਸ਼ ਦੇ ਸਾਰੇ ਪ੍ਰਾਂਤਾਂ, ਸਾਰੇ ਵੱਡੇ ਸ਼ਹਿਰਾਂ ਵਿਚੋਂ ਅਤੇ ਕੁਛ ਵਿਦੇਸ਼ਾਂ ਵਿਚੋਂ ਵੀ ਆਈ ਹੋਈ ਏ । ਬਹੁਤਿਆਂ ਦੇ ਮੂੰਹੋਂ ਇਹ ਸੁਣਦਾ ਹਾਂ ਕਿ ਬੀਬਾ (ਸਾਹਿਬ ਕੌਰ) ਜੀ ਦਾ ਆਨੰਦ ਕਾਰਜ ਅਛੋਪਲੇ ਹੀ ਹੋ ਜਾਣ ਲਗਾ ਏ, ਜੇ ਪਹਿਲਾਂ ਪਤਾ ਹੁੰਦਾ ਤਾਂ ਅਹੁ ਵੀ ਆ ਜਾਂਦਾ, ਇਹ ਵੀ ਪਹੁੰਚ ਜਾਂਦਾ । ਲੋਕਾਂ ਨੇ ਫੇਰ ਪਛਤਾਣਾ ਏ'। ਪਰ ਜਿਨ੍ਹਾਂ ਨੂੰ ਸੂੰਧਕ ਮਿਲ ਗਈ ਏ ਉਹ ਤਾਂ ਆ ਹੀ ਰਹੇ ਹਨ । ਬੰਬਈ, ਡਾਲਟਨ ਗੰਜ, ਕਲਕਤਾ, ਕਾਨਪੁਰ, ਪਟਨਾ, ਬਨਾਰਸ, ਦਿੱਲੀ, ਹੈਦਰਾਬਾਦ, ਗਵਾਲੀਅਰ, ਮੰਡੀ, ਜੰਮੂ, ਲੁਧਿਆਣਾ, ਜਲੰਧਰ, ਅੰਮ੍ਰਿਤਸਰ ਆਦਿ ਤੋਂ ਅਨੇਕਾਂ ਸਰੀਰ ਮੈਨੂੰ ਮਿਲੇ ਹਨ ।

ਅਫਰੀਕਾ ਦੇ ਸੂਬਾ ਜੀ ਦੀ ਨੁਮਾਇੰਦਗੀ ਸ. ਕੁਲਵੰਤ ਸਿੰਘ ਸ. ਜੁਗਿੰਦਰ ਸਿੰਘ ਅਤੇ ਸੂਬਾ ਦਰਸ਼ਨ ਸਿੰਘ ਜੀ ਦੀ ਨੂੰਹ ਅਤੇ ਪੁੱਤਰੀ ਕਰ ਰਹੇ ਹਨ। ਥਾਈਲੈਂਡ ਤੋਂ ਡੇਢ ਦਰਜਨ ਬੀਬੀਆਂ ਪਧਾਰੀਆਂ ਹੋਈਆਂ ਹਨ, ਜਿਨ੍ਹਾਂ ਵਿਚ ਇਹਨਾਂ ਦਾ ਗਿਆਨ ਤਾਂ ਮੈਨੂੰ ਵੀ ਹੈ : ਬੀਬੀ ਸੁਰਜੀਤ ਕੌਰ ਇਸਤ੍ਰੀ ਪ੍ਰਧਾਨ, ਬੀਬੀ ਗੁਰਬਚਨ ਕੌਰ, ਬੀਬੀ ਮਹਿੰਦਰ ਕੌਰ ਗਿਆਨਣ, ਬੀਬੀ ਅਵਿਨਾਸ਼ ਸਪੁਤਰੀ ਸੇਠ ਗੁਰਬਖ਼ਸ਼ ਸਿੰਘ ਪ੍ਰੀਤਮ, ਸ. ਸੁਰਜੀਤ ਸਿੰਘ ਸਪੁਤਰ ਸ. ਸੁਰਿੰਦਰ ਸਿੰਘ ਯੂਨੀ ਕੋ, ਆਦਿ ਪਰ ਇਹ ਝੁਰੇਵਾਂ ਹਰੇਕ ਦੀ ਜ਼ਬਾਨ ਤੇ ਹੈ ਜੇ ਪਤਾ ਹੁੰਦਾ ਬੀਬਾ ਜੀ ਦਾ ਵਿਆਹ ਹੋਣਾ ਏ ਤਾਂ ਫਲਾਣਾ ਜਾਂ ਫਲਾਣੀ ਜ਼ਰੂਰ ਹੀ ਸਮੇ ਸਿਰ ਪਹੁੰਚਦੇ।

ਠਾਕੁਰ ਸ਼ਮਸ਼ੇਰ ਸਿੰਘ-ਵਿਸ਼ੇਸ਼ਰ ਸਿੰਘ, ਦੋਵੇਂ ਚਾਚੇ ਦੇ ਪੁਤ ਭਰਾ ਸਮੇਤ ਪਤਨੀਆਂ ਪਹੁੰਚੇ ਹੋਏ ਹਨ। ਇਹ ਪ੍ਰਤੀਨਿਧਤਾ ਮਹਾਰਾਜ ਨਿਹਾਲ ਸਿੰਘ ਜੀ ਦੇ ਪਰਿਵਾਰ ਦੀ ਸੀ। ਗੱਲੀਂ ਗੱਲੀਂ ਠਾਕੁਰ ਸ਼ਮਸ਼ੇਰ ਸਿੰਘ ਜੀ ਨੇ ਮੈਨੂੰ ਦੱਸਿਆ : ਅਸਾਂ ਤਾਂ ਚਿੱਠੀ ਪਾ ਕੇ ਪੁਸ਼ਟੀ ਕੀਤੀ ਕਿ ਵਿਆਹ ਹੋ ਰਿਹਾ ਹੈ ਤੇ ਕੀ ਸਾਨੂੰ ਆਗਿਆ ਹੈ।

## ਸ. ਚੀਮਾ ਤੇ ਬੁਧਵਾਰ

ਸਦਾ ਵਾਂਗ ਸ਼ਾਮ ਦੇ ਦੀਵਾਨ ਵਿਚ ਕਥਾ, ਨਾਮ ਸਿਮਰਨ ਅਤੇ ਕੀਰਤਨ ਵੀ ਸਮੁਚੇ ਗਾਇਕਾਂ ਵਲੋਂ ਹੋਇਆ। ਸਤਿਗੁਰੂ ਜੀ ਵਲੋਂ ਕੀਰਤਨ ਆਰੰਭ ਦੇ ਨਾਲ ਹੀ ਪੰਜਾਬ ਖੇਤੀ ਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਵਾਈਸ ਚਾਂਸਲਰ, ਸ. ਅਮਰੀਕ ਸਿੰਘ ਚੀਮਾ ਆਪਣੇ ਇਕ ਸਾਥੀ ਨਾਲ ਅਤੇ ਸ੍ਰੀ ਬੁਧਵਾਰ, ਕਸਟਮ ਆਫੀਸਰ (ਭੈਣੀ ਸਾਹਿਬ ਕੋਲ ਦੇ ਪਿੰਡ ਕੂਮ ਵਾਲੇ) ਗੁਰੂ ਕੇ ਦਰਸ਼ਨਾਂ ਨੂੰ ਆਏ। ਆਦਰ ਦੇ, ਮੰਚ ਉਤੇ ਹੀ ਬਿਠਾ ਲਿਆ ਗਿਆ ਅਤੇ ਕੀਰਤਨ ਦੀ ਸਮਾਪਤੀ-ਅਰਦਾਸ ਮਗਰੋਂ ਸਤਿਗੁਰੂ ਜੀ ਇਹਨਾਂ ਤਿੰਨਾਂ ਵਿਅਕਤੀਆਂ ਨੂੰ ਸਿਮ੍ਰਤੀ ਮੰਦਰ ਦੀ ਛੱਤ ਉਪਰ ਲੈ ਗਏ।

ਡੁੱਬਣ ਦੇ ਨਜ਼ਦੀਕ ਆਏ ਸੂਰਜ ਦੀਆਂ ਉਦਾਸ ਉਦਾਸ ਕਿਰਨਾਂ ਕਬੂਲਦੇ, ਹਾਕੀ ਟੀਮ ਦੇ ਬੱਚਿਆਂ ਦੀ ਇਕ ਲਾਈਨ ਛੱਤ ਉਪਰ ਖਲੋਤੀ ਸੀ। ਸਤਿਗੁਰੂ ਜੀ ਨੇ ਵੀ ਸੀ. ਅਤੇ ਸ੍ਰੀ ਬੁਧਵਾਰ ਨੂੰ ਉਨ੍ਹਾਂ ਦੀ ਹੋਣਹਾਰੀ ਬਾਰੇ ਦੱਸਿਆ। ਸਿੱਖੀ ਸਰੂਪ ਵਿਚ ਉਹਨਾਂ ਦੀ ਖੇਡ-ਜੇਤੂ ਅਵਸਥਾ ਨੂੰ ਅੰਗਿਆ। ਏਥੇ ਇਹ ਚਰਚਾ ਵੀ ਹੋਈ ਕਿ ਏਨਾ ਵਡਾ ਮੰਦਰ ਅਤੇ ਇਹਦਾ ਇੰਨਾ ਵਿਸ਼ਾਲ ਹਾਲ, ਹੋਰ ਕਿਧਰੇ ਵੀ ਨਜ਼ਰ ਨਹੀਂ ਪਿਆ। ਕਿਸੇ ਨੇ ਕੋਲੋਂ ਆਖਿਆ : ਏਨਾ ਵਿਸ਼ਾਲ ਹਾਲ ਤਾਂ ਸਾਰੇ ਏਸ਼ੀਆ ਵਿਚ ਨਹੀਂ।

## ਦੋ ਮਹੱਤਵ ਪੂਰਣ ਪੁਸਤਕਾਂ

ਦੀਵਾਨ ਦੀ ਸਮਾਪਤੀ ਸਮੇ ਪੰਡਿਤ ਗੋਪਾਲ ਸਿੰਘ ਹੁਰਾਂ ਅੱਧੇ ਘੰਟੇ ਵਿਚ ਗੁਰੂ ਦੀ ਹੋਂਦ, ਲੋੜ, ਗੁਰੂ ਮਤ ਆਦਿ ਬਾਰੇ ਜ਼ੋਰਦਾਰ ਸ਼ਬਦਾਂ ਵਿਚ ਆਖ 'ਸਤਿਗੁਰੂ ਤਿਸਕਾ ਨਾਉ' ਲੇਖਕ ਡਾ: ਅਮਰ ਭਾਰਤੀ, 'ਪੁਰਖ ਗੁਰੂ' ਲੇਖਕ ਸੰਤ ਮੋਹਰ ਸਿੰਘ ਕਾਨਪੁਰ ਦਾ ਜ਼ਿਕਰ ਕੀਤਾ ਕਿ ਇਹ ਦੋਵੇਂ ਪੁਸਤਕਾਂ ਹਰ ਨਾਮਧਾਰੀ ਜ਼ਰੂਰ ਖ਼ਰੀਦੇ।

ਏਥੇ ਰਿਆਇਤੀ ਮੁੱਲ 30/- ਦੀ ਥਾਂ 20/- ਪਹਿਲੀ ਦਾ ਅਤੇ ਦੂਜੀ ਦਾ 15/- ਐਲਾਨਿਆ ਗਿਆ : ਸੰਗਤ ਨੇ ਵਹੀਰਾਂ ਪਾ ਦਿੱਤੀਆਂ ਹੁੰਗਾਰੇ ਵਿਚ, ਕੁਛ ਨੇ ਕਿਤਾਬਾਂ ਖਰੀਦਣ ਕੁਛ ਨੇ ਬਾਹਰ ਜਾਣ ਲਈ।

## ਮਿੱਤਰ ਆਗਮਨ

ਦੀਵਾਨ ਤੋਂ ਉਪਰੰਤ ਮੈਨੂੰ ਸ਼੍ਰੀ ਜਗਦੀਸ਼ ਸਿੰਘ ਸੰਪਾਦਕ "ਵਰਿਆਮ" ਆ ਮਿਲਿਆ। ਉਸ ਦੱਸਿਆ ਕਿ "ਵਰਿਆਮ" ਨੂੰ ਏਥੋਂ ਤਕ ਲਿਆਉਣ ਹਿਤ ਕਾਫ਼ੀ ਸੰਗਰਾਮ ਕਰਨਾ ਪਿਆ ਹੈ। ਰਾਤ ਦੇ 7.30 ਹੋ ਚੁਕੇ ਸਨ ਤੇ ਇਹ ਅਜੇ ਡੇਰੇ ਦੀ ਭਾਲ ਵਿਚ ਸੀ।

ਇਹ ਵੀ ਪਤਾ ਲਗਾ ਹਰਭਜਨ ਸਿੰਘ ਸਿਤਾਰ ਤੋਂ ਕਿ ਗੁਰਦੇਵ ਸਿੰਘ ਸਰੋਦ ਆਪਣੇ ਉਸਤਾਦ ਅਮਜਦ ਅਲੀ ਖ਼ਾਨ ਅਤੇ ਬਨਾਰਸ ਦੇ ਸ਼ਾਹ ਤਬਲਾ ਨਿਵਾਜ਼ ਪੰ: ਕਿਸਨ ਮਹਾਰਾਜ ਨੂੰ ਨਾਲ ਲੈ ਕੇ ਆ ਪਹੁੰਚਾ ਹੈ ਅਤੇ ਇਹਨਾਂ ਸਭ ਦੀ ਰਿਹਾਇਸ਼ ਦਾ ਪ੍ਰਬੰਧ ਨੀਲੋਂ ਦੇ ਰੀਸਾਰਟ ਵਿਚ ਕੀਤਾ ਗਿਆ ਹੈ।

### 2 ਦਸੰਬਰ 1979, ਐਤਵਾਰ
### ਸ਼੍ਰੀ ਭੈਣੀ ਸਾਹਿਬ

## ਮੇਲੇ ਦਾ ਅੰਤਮ ਦਿਨ, ਬੀਬਾ ਜੀ ਦਾ ਦਿਨ

ਠਾਕੁਰ ਦਲੀਪ ਸਿੰਘ ਜੀ ਨੇ ਆਪਣੇ ਸਾਥੀ ਸਹਿਯੋਗੀਆਂ ਨੂੰ ਨਿਰਦੇਸ਼ ਦੇ ਕੇ ਰਾਤੋ ਰਾਤ ਸਿਮਰਤੀ ਮੰਦਰ ਵਿਚਲੀਆਂ ਚਾਨਣੀਆਂ-ਕਨਾਤਾਂ ਆਦਿ ਦੀ ਤਰਤੀਬ ਠੀਕ ਕਰਕੇ ਅਜ ਦੇ ਦੀਵਾਨ ਨੂੰ ਵਿਸ਼ੇਸ਼ਤਾ ਪਰਦਾਨ ਕਰ ਦਿੱਤੀ। ਅੱਜ ਦੀਵਾਨ ਦੇ ਦੱਖਣੀ ਮੱਧ ਭਾਗ ਵਿਚ ਹਵਨ ਹੋਣਾ, ਅੰਮ੍ਰਿਤ ਬਣਨਾ ਤੇ ਆਨੰਦ ਕਾਰਜ ਹੋਣੇ ਸਨ। ਏਸੇ ਸਥਾਨ ਤੇ ਰਾਤ ਹੱਲੇ ਦੇ ਦੀਵਾਨ ਸਜਦੇ ਰਹੇ ਅਤੇ ਫਿਰ 2 ਤੋਂ 4 ਵਜੇ ਦੇ ਦਰਮਿਆਨ ਅੱਜ ਦੀਆਂ ਲੋੜਾਂ ਮੁਤਾਬਕ ਪੰਡਾਲ ਸਿਰਜਨਾ ਠਾਕਰ ਜੀ ਨੇ ਧਿਆਨ ਨਾਲ ਕਰਵਾਈ।

ਮੈਂ 3 ਵਜੇ ਰਾਤ ਜਾਗ, ਇਸ਼ਨਾਨ ਪਾਣੀ ਕਰ ਕੁਛ ਕਰਨ ਵਾਲੇ ਕੰਮ ਨਿਪਟਾਂਦਾ ਰਿਹਾ। 6 ਵਜ ਗਏ ਤਾਂ ਗੱਡੀਆਂ, ਕਾਰਾਂ, ਟਰੱਕਾਂ, ਬਸਾਂ ਆਦਿ ਦਾ ਆਵਾਗਮਨ ਸੁਣੀਨ ਲਗਾ। ਜਾਪਦਾ ਸੀ ਲੋਕਾਂ ਨੂੰ ਬੀਬਾ ਜੀ ਦੇ ਵਿਆਹ ਦੀ ਭਿਣਕ ਪੈ ਗਈ ਹੈ।

ਦੀਵਾਨ ਸਥਾਨ ਪਹੁੰਚਿਆ ਤਾਂ ਹਾਲ ਪੂਰੀ ਤਰ੍ਹਾਂ ਸੰਗਤ ਨਾਲ ਭਰਪੂਰ ਸੀ। ਮੰਚ ਦੇ ਉੱਤਰੀ ਪਾਸੇ ਇਸਤਰੀਆਂ, ਦਖਣੀ ਪਾਸੇ ਪੁਰਸ਼ ਅਰਥਾਤ ਚਿੱਟੇ ਦੁਪਟਿਆਂ ਤੇ ਸਫ਼ੇਦ ਦਸਤਾਰਾਂ ਦਾ ਇਕ ਠਾਠਾਂ ਮਾਰਦਾ ਸਮੁੰਦਰ।

ਵਿਚਾਲੇ ਸਫ਼ੇਦ ਕਪੜੇ ਨਾਲ ਵੇਦੀ ਦੇ ਢਕੇ ਸਤੰਭ ਉਪਰ ਛੋਟੇ ਬਰ ਦੇ ਕਪੜੇ ਦੇ ਚਿੱਟੇ ਥਾਨ ਨੂੰ ਤੰਡਿਆਂ ਤੇ ਵਲ੍ਹੇਟ ਕੇ ਵੇਦੀ ਫਬਾਈ ਗਈ ਸੀ। ਮੇਰੇ ਮਨ ਨੇ ਇਸ ਨੂੰ

ਨਾਕਾਫ਼ੀ ਸਮਝਿਆ । ਜਿਨ੍ਹਾਂ ਦੇ ਆਪਣੇ ਆਨੰਦ ਕਾਰਜ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੁਠੱਡੇ, ਜ਼ਿਲਾ ਜਲੰਧਰ ਵਿਚ, ਹੌਲੇ ਪਿਛੋਂ ਝਬਦੇ ਹੀ ਇਕ ਵਿਸ਼ੇਸ਼ ਮੇਲਾ ਕੀਤਾ ਸੀ, ਜਿਸ ਵਿਚ ਰਾਜੇ ਮਹਾਰਾਜੇ, ਮੰਤਰੀ ਤੇ ਮੁਖ ਮੰਤਰੀ ਅਤੇ ਹੋਰ ਅਧਿਕਾਰੀ ਵਰਗ ਲਈ ਸ਼ਾਹਾਨਾ ਰਿਹਾਇਸ਼ੀ ਪ੍ਰਬੰਧ ਸੀ ਅਤੇ ਪੰਡਾਲ ਵਿਚ ਵੀ ਇਕ ਵਿਸ਼ੇਸ਼ ਸੂਹਜ ਤੇ ਤਰਤੀਬ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਸ਼ਾਨ ਤੇ ਦੂਜਿਆਂ ਦੇ ਮਾਣ ਨੂੰ ਮੁਖ ਰਖਿਆ ਸੀ, ਪਰ ਬੀਬਾ ਜੀ, ਸਤਿਗੁਰਾਂ ਦੀ ਇਕਲੌਤੀ ਬੇਟੀ, ਜਿਸ ਦੇ ਆਨੰਦ ਕਾਰਜ ਨੂੰ ਤਕਣਾ ਹਰ ਨਾਮਧਾਰੀ ਦੀ ਰੀਝ ਸੀ, ਵਾਸਤੇ, ਏਨੀ ਸਾਦਾ ਵੇਦੀ ਤਸੱਲੀ ਨਹੀਂ ਸੀ ਦਿੰਦੀ। ਕੇਲੇ ਦੇ ਚਾਰ ਖੰਭੇ ਅਤੇ ਇਕ ਦਰਜਨ ਗੇਂਦਾ ਗੁਲਾਬ ਦੇ ਹਾਰ ਇਸ ਵੇਦੀ ਦੀ ਸ਼ੋਭਾ, ਅੱਜ ਦੀ ਲੋੜ ਸੀ।

ਪਰ ਇਹ ਲੜਕੀ ਸੀ। ਇਸ ਨੇ ਅੱਜ ਤੋਂ ਗੁਰੂ ਘਰ ਦੇ ਸਾਰੇ ਦਾਵੇ ਛਡ ਦੇਣੇ ਸਨ। ਪਿਆਰੇ ਸਤਿਗੁਰੂ ਜੀ ਤੇ ਮਾਤਾ ਚੰਦ ਕੌਰ ਜੀ ਦਾ ਇਕੋ ਇਕ ਜੀਵੰਤ ਨਿਸ਼ਾਨ, ਹੋਣੀਆਂ ਭਰਪੂਰ ਪੁਸ਼ਪ ਪੁਤਰੀ, ਜਿਸ ਦੀ ਜਵਾਨੀ ਅਭੁੱਲ ਸੀ, ਬੇਗਾਨੀ ਕਰਨ ਲਈ ਅੱਜ ਕੁਝ ਵੀ ਤਾਂ ਮਨ-ਮੱਲਵਾਂ ਨਹੀਂ ਸੀ !

## ਸੰਤ ਜਗਤਾਰ ਸਿੰਘ ਜੀ

6.20 ਤੇ ਸੰਤ ਗੁਲਜ਼ਾਰ ਸਿੰਘ ਦਮਦਮਾ ਨਾਲ ਸਾਹਿਬ ਕੌਰ ਜੀ ਦਾ ਮੰਗੇਤਰ, ਬਾਬਾ ਜੀਉਣ ਸਿੰਘ-ਸ਼ਾਮ ਸਿੰਘ ਸਰਹਾਲੀ ਪਰਵਾਰ ਦਾ ਮਾਣ, ਸੰਤ ਜਗਤਾਰ ਸਿੰਘ, ਇਸ਼ਨਾਨ ਕਰੀ, ਬਿਨਾ ਪਜਾਮਿਓਂ ਆਣ ਕੇ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ, ਸੰਤ ਗੁਲਜ਼ਾਰ ਸਿੰਘ ਦੇ ਉਦਮ ਨਾਲ, ਮੰਚ ਉਤੇ ਹੀ ਸਾਡੇ ਵਰਗਿਆਂ ਵਿਚ ਗੁਆਚ ਗਿਆ। ਇੰਜ ਹੀ ਕਿਤੇ ਇਸ ਦਾ ਪਿਤਾ, ਸੰਗਤ ਵਿਚ ਬੈਠਾ ਹੋਵੇਗਾ, ਉਸ ਵਾਸਤੇ ਤਾਂ ਮੰਚ ਉਪਰ ਇਕ ਗੁੱਠ ਵੀ ਖਾਲੀ ਨਹੀਂ ਹੋਵੇਗੀ !

ਨਿਰਸੰਦੇਹ ਸਤਿਗੁਰਾਂ ਦੀ ਪਦਵੀ ਸਰਵੋਪਰਿ ਹੈ। ਪਰ ਕੀ ਮਾਤਾ ਜੀ ਉਨ੍ਹਾਂ ਸਦਕਾ ਹੀ ਪੂਜਨੀਕ ਨਹੀਂ ? ਠਾਕਰ ਜੀ ਤੇ ਬੀਬਾ ਜੀ ਉਨ੍ਹਾਂ ਸਦਕਾ ਹੀ ਸਤਿਕਾਰ ਦੇ ਹੱਕਦਾਰ ਨਹੀਂ ? ਪਰ ਇਹ ਪਿਤਾ-ਪੁੱਤਰ (ਸੰਤ ਮਹਿੰਦਰ ਸਿੰਘ-ਸੰਤ ਜਗਤਾਰ ਸਿੰਘ) ਜੁ ਅੱਜ ਸਤਿਗੁਰੂ ਜੀ ਦੇ ਪਰਮੁਖ ਰਿਸ਼ਤੇਦਾਰ ਬਣ ਗਏ ਹਨ, ਇਹਨਾਂ ਵਲ ਥੋੜਾ ਵੀ ਧਿਆਨ, ਮੰਚ ਉਪਰ ਬੈਠਾਣ ਜੋਗਾ ਵੀ ਉਚੇਚ ਨਾ ਹੋਣਾ ਮੈਨੂੰ ਤਾਂ ਸਹੀ ਨਹੀਂ ਲਗਾ। ਸਤਿਗੁਰਾਂ ਦਾ ਸੰਬੰਧੀ ਹੋਣ ਦਾ ਇਹ ਅਰਥ ਨਹੀਂ ਕਿ ਉਨ੍ਹਾਂ ਦਾ ਸਾਧਾਰਨ ਮਾਣ ਵੀ ਘਟ ਜਾਏ।

## ਅੰਮ੍ਰਿਤ ਛਕਣਾ ਛਕਾਣਾ

ਆਸਾ ਦੀ ਵਾਰ ਦੇ ਅੰਤਮ ਸਲੋਕ ਤਕ ਹੇਠ ਲਿਖੇ ਸਰੀਰਾਂ ਨੇ ਪਹਿਲਾਂ ਹਵਨ ਦੀਆਂ ਬਾਣੀਆਂ ਪੜ੍ਹ ਲਈਆਂ ਅਤੇ ਫਿਰ ਅੰਮ੍ਰਿਤ ਦੀਆਂ ਬਾਣੀਆਂ ਦਾ ਪਾਠ ਕਰਕੇ ਅੰਮ੍ਰਿਤ ਸਜਾ ਲਿਆ। ਇਹ ਸਾਧੂ ਪੁਰਸ਼ ਨਾਮਧਾਰੀ ਪੰਥ ਵਿਚ ਸਤਿਕਾਰਯੋਗ ਮੰਨੇ ਜਾਂਦੇ ਹਨ :

1. ਜਥੇਦਾਰ ਸੇਵਾ ਸਿੰਘ, ਜਗਾਂਧਰੀ
2. ਸੰਤ ਹਰਨਾਮ ਸਿੰਘ, ਰੋੜਸ
3. ਸੰਤ ਸਵਰਨ ਸਿੰਘ ਸੋਧੀ, ਦਿੱਲੀ
4. ਸੰਤ ਰਾਮ ਰਾਮ ਜੀ, ਭੈਣੀ ਸਾਹਿਬ
5. ਸੰਤ ਜੁਗਿੰਦਰ ਸਿੰਘ
6. ਸੰਤ ਬਸੰਤ ਸਿੰਘ ਬਾਜਵਾ
7. ਅਤੇ ਸੰਤ ਧਰਮ ਸਿੰਘ ਮੁਕਤਾ, ਸੰਤ ਨਗਰ

## ਸੰਗੀਤ ਭੇਟ

ਦੀਵਾਨ ਵਿਚ ਮੇਰੇ ਪਹੁੰਚਣ ਤੋਂ ਪਹਿਲੋਂ ਹੀ ਤਬਲਾ ਸਮਰਾਟ ਪੰ: ਕਿਸ਼ਨ ਮਹਾਰਾਜ ਅਤੇ ਸਰੋਦ ਸਮਰਾਟ ਉਸਤਾਦ ਅਮਜਦ ਅਲੀ ਖਾਨ ਸ੍ਰੀ ਸਤਿਗੁਰੂ ਜੀ ਦੇ ਆਸਣ ਪਾਸ ਬੈਠੇ ਆਸਾ ਦੀ ਵਾਰ ਦਾ ਕੀਰਤਨ ਸੁਣ ਰਹੇ ਸਨ। ਸ਼ਾਸਤਰੀ ਸੰਗੀਤ ਦੁਆਰਾ ਹੋ ਰਹੇ ਗੁਰਬਾਣੀ ਦੇ ਕੀਰਤਨ ਵਿਚ ਕਲਿਸ਼ਟਤਰ ਗਾਈਆਂ ਜਾ ਰਹੀਆਂ ਰੀਤਾਂ ਸੁਣਦਿਆਂ ਅਚਰਜਤਾ ਵਿਚ ਸਿਰ ਧੁਣ ਰਹੇ ਸਨ। ਇਹਨਾਂ ਔਖੀਆਂ ਬੰਦਸ਼ਾਂ ਦੇ ਰਚਨਾਕਾਰ ਖ਼ੁਦ ਸ੍ਰੀ ਸਤਿਗੁਰੂ ਜੀ ਸਨ।

ਸੱਤ ਸਵਾ ਸੱਤ ਦੇ ਲਾਗੇ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦੀ ਪੰਜਾਬ ਇਕਾਈ ਦੇ ਆਗੂ ਕਾਮਰੇਡ ਜਗਜੀਤ ਸਿੰਘ ਅਨੰਦ, ਸ. ਨਵਤੇਜ ਸਿੰਘ ਪ੍ਰੀਤਲੜੀ, ਸ੍ਰੀ ਐਚ. ਐਸ. ਭੱਟੀ, ਇਸ ਦੇ ਕਾਰੋਬਾਰੀ ਭਾਈਵਾਲ ਸ. ਕਿਰਪਾਲ ਸਿੰਘ (ਸਟੈਂਡਰਡ ਟੀ.ਵੀ.) ਸ੍ਰੀ ਬੁਧਵਾਰ ਕਸਟਮ ਆਫੀਸਰ (ਕ੍ਰੋਮ ਵਾਲੇ) ਅਤੇ ਹੋਰ ਜਿਨ੍ਹਾਂ ਤੋਂ ਮੈਂ ਜਾਣੂੰ ਨਹੀਂ, ਸੰਗੀਤ ਕਲਾਕਾਰਾਂ ਪਿਛੇ ਆ ਬੈਠੇ।

ਅਤੇ ਫਿਰ ਪਿਤਾ ਸਤਿਗੁਰੂ ਨੇ ਹੁਣੇ ਘੜੀ ਕੁ ਨੂੰ ਪਰਾਈ ਹੋ ਜਾਣ ਵਾਲੀ ਪੁਸ਼ਪ ਪੁਤਰੀ ਨੂੰ, ਤੁਹਫ਼ੇ ਵਜੋਂ ਸਰੋਦ ਸੁਰਾਂ ਦੁਆਰਾ ਸ਼ਾਸਤਰੀ ਸੰਗੀਤ ਅਰਪਣ ਕੀਤਾ। ਬੀਬਾ ਸਾਹਿਬ ਕੌਰ ਵਿਛੇ ਹੋਏ ਸਫ਼ੈਦ ਬਸਤਰਾਂ ਉਤੇ ਹਵਨ-ਕੁੰਡ ਦੇ ਨਜ਼ਦੀਕ, ਇਸਤਰੀਆਂ ਚੋਂ ਉਠ ਕੇ ਆ ਬੈਠੇ। ਏਥੇ ਹੋਰ ਵੀ ਅਠਾਈ ਜੋੜੇ ਬੈਠੇ ਹੋਏ ਸਨ। ਅੱਜ ਪੰਡਿਤ ਗੋਪਾਲ ਸਿੰਘ ਦਾ ਲੜਕਾ ਪੰ: ਜਗਮੋਹਣ ਸਿੰਘ ਵੀ ਵਿਆਹਿਆ ਜਾ ਰਿਹਾ ਸੀ।

ਉਸਤਾਦ ਅਮਜਦ ਅਲੀ ਨੇ ਸਰੋਦ ਪਕੜ ਲਈ ਤੇ ਕਿਸ਼ਨ ਮਹਾਰਾਜ ਨੇ ਤਬਲਾ ਗੋਡਿਆਂ ਵਿਚ ਲੈ ਲਿਆ। ਇਹਨਾਂ ਉੱਚਤਮ ਕਲਾਕਾਰਾਂ ਬਾਰੇ ਸਤਿਗੁਰੂ ਜੀ ਨੇ ਆਪ ਸੰਗਤ ਨੂੰ ਸੰਬੋਧਨ ਕੀਤਾ। ਦੋਹਾਂ ਕਲਾਕਾਰਾਂ ਦੀ ਖੁੱਲ੍ਹ ਕੇ ਪ੍ਰਸ਼ੰਸਾ ਕੀਤੀ।

ਓਧਰ ਜੋੜਿਆਂ ਨੂੰ ਅੰਮ੍ਰਿਤ ਛਕਾਇਆ ਗਿਆ। ਅਤੇ ਗੰਢ ਚਤਰਾਵੇ ਹੁੰਦੇ ਰਹੇ। ਫੋਟੋਗ੍ਰਾਫ਼ਰਾਂ ਦੇ ਟੋਲੇ ਬੀਬਾ ਜੀ ਦੁਆਲੇ ਫਲੈਸ਼ਾਂ ਸੁਟ ਸੁਟ ਫੋਟੋ ਲੈਂਦੇ ਰਹੇ।

ਜਿੰਨੀ ਬਦ ਇੰਤਜ਼ਾਮੀ ਵਿਆਹਾਂ ਵੇਲੇ ਅੱਜ ਵੇਖੀ, ਏਨੀ ਕਦੇ ਘੱਟ ਹੀ ਨਜ਼ਰ ਪਈ ਹੈ। ਸਾਊਂਡ ਸਿਸਟਮ ਠੀਕ ਨਾ ਹੋਣ ਕਰਕੇ ਲੋਕ ਆਪੋ ਆਪਣੀਆਂ ਗੱਲਾਂ ਮਾਰ ਰਹੇ ਸਨ। ਇਕ ਸ਼ੋਰ ਜਿਹਾ ਕੰਨਾਂ ਨੂੰ ਘੜੀ ਮੁੜੀ ਟਕਰਾਂਦਾ ਸੀ। ਸਰਵੋਤਮ

ਕਲਾਕਾਰਾਂ ਨੇ ਕੇਵਲ 20 ਮਿੰਟ ਵਜਾਣਾ ਸੀ ਅਤੇ ਉਹਨਾਂ ਆਪਣਾ ਕੰਮ ਬਖ਼ੂਬੀ ਕੀਤਾ ਪਰ ਸਰੋਦ ਦੀਆਂ ਸੁਰਾਂ ਤੇ ਤਬਲੇ ਦੀ ਥਾਪ ਵੀ ਇਸ ਸ਼ੋਰ ਵਿਚ ਡੁਬਦੇ ਤਰਦੇ ਚਲੇ ਗਏ !

ਸਤਿਗੁਰੂ ਜੀ, ਮਹਾਰਾਜ ਜੀ ਅਤੇ ਮੰਚ ਸਸ਼ੋਭਤ ਕੁਝ ਸਰੋਤਿਆਂ ਬਿਨਾ ਸਭ ਦਾ ਧਿਆਨ ਬੀਬਾ ਜੀ ਵਲ ਸੀ ।

ਬੀਬਾ ਜੀ ਨੇ ਅੱਜ ਵੀ ਉਹੋ ਜਿਹੇ ਕਪੜੇ ਪਹਿਨ ਰਖੇ ਸਨ ਜਿਹੋ ਜਿਹੇ ਆਮ ਕਰਕੇ ਉਹਨਾਂ ਦੇ ਗਲ ਵੇਖੀ ਦੇ ਹਨ ਰੇਸ਼ਮੀ ਅਤੇ ਬਾਦਾਮੀ ਰੰਗ ਦੇ । ਅੱਜ ਉਪਰ ਇਕ ਭਾਰੀ ਚੱਦਰ ਵੀ ਸੀ । ਉਂਜ ਇਹ ਪ੍ਰਤਖ ਲਭਦਾ ਸੀ ਕਿ ਕਲੀਆਂ ਵਿਚ ਇਕ ਵਡ ਆਕਾਰਾ ਗੁਲਾਬ ਵੀ ਹੈ । ਸੰਤ ਜਗਤਾਰ ਸਿੰਘ ਵੀ ਪਹਿਲਾਂ ਜੈਸੀ ਸਾਧਾਰਣਤਾ ਦਾ ਪਰਿਚਾਇਕ ਸੀ । ਜਿਹੋ ਜਿਹੇ ਬਾਕੀ ਦੂਲੇ ਤੇਹੋ ਜਿਹਾ ਇਹ ।

## ਨਿੱਕੀਆਂ ਮੋਟੀਆਂ

ਸਰੋਦ ਸਰਵਣ ਕਰਦਿਆਂ ਹੀ ਸਿੱਖਾਂ ਵਲੋਂ ਆਈਆਂ ਅਰਦਾਸ ਬੇਨਤੀਆਂ ਦਾ ਸਤਿਗੁਰਾਂ ਅਵਿਲੋਕਨ ਕਰ ਲਿਆ । ਇਸੇ ਮੌਕੇ ਜਲੰਧਰ ਦੇ ਸੰਤ ਜਗਦੀਸ਼ ਸਿੰਘ ਨੇ "ਵਰਿਆਮ" ਦਾ "ਸੂਬਾ ਸਾਹਿਬ ਸਿੰਘ"ਅੰਕ ਪੰਜ ਪਰਚਿਆਂ ਦੇ ਰੂਪ ਵਿਚ ਗੁਰੂ ਚਰਨਾਂ ਵਿਚ ਭੇਟ ਕਰ ਦਿੱਤਾ । ਸਤਿਗੁਰੂ ਜੀ ਨੇ ਇਕ ਅੰਕ ਉਠਾਇਆ । ਸਾਰੇ ਵਰਕੇ ਉੱਥਲੇ । ਸਿਰਲੇਖ ਅਤੇ ਤਸਵੀਰਾਂ ਵੇਖੀਆਂ । ਫਿਰ ਰਖ ਦਿਤਾ । ਇਸ ਅੰਕ ਵਿਚ ਆਪ ਜੀ ਦੀ ਇਕ ਰੰਗੀਨ ਕੱਟ ਫਲੈਸ਼ ਫੋਟੋ ਸੀ । ਅਫਰੀਕਾ ਦੌਰੇ ਨਾਲ ਸੰਬੰਧਤ ਕੁਝ ਫੋਟੋਗ੍ਰਾਫ ਸਨ । ਪਰ ਬਿਨਾ ਕਿਸੇ ਭਾਵ ਅਭਿਵਿਅਕਤੀ ਤੋਂ ਪਰਚਾ ਇਕ ਪਾਸੇ ਰਖ ਦੇਣਾ ਇਹ ਪਹਿਲਾ ਹੀ ਅਵਸਰ ਸੀ !

ਮੇਰਾ ਤਾਂ ਇਹੋ ਅਨੁਮਾਨ ਹੈ ਅੱਜ ਦੀ ਬਦਨਜ਼ਮੀ ਦਾ ਸਤਿਗੁਰੂ ਜੀ ਤੇ ਵੀ ਪ੍ਰਭਾਵ ਸੀ, ਭਾਵੇਂ ਉਨ੍ਹਾਂ ਰਸਨਾ ਜਾਂ ਇਸ਼ਾਰੇ ਦੀ ਇਸ ਪਰਥਾਇ ਵਰਤੋਂ ਨਹੀਂ ਕੀਤੀ ।

## ਆਨੰਦ ਕਾਰਜ

7.30 ਤੇ ਬੀਬਾ ਜੀ ਮਾਤਾ ਜੀ ਪਾਸੋਂ ਉਠ ਕੇ ਬਣਨ ਵਾਲੇ ਪਤੀ ਦੇਵ ਪਾਸ ਜਾ ਬੈਠੇ । 8.00 ਵਜੇ ਅੰਮ੍ਰਿਤ ਛਕਾਕੇ, ਗੰਢ ਚਤਰਾਵਾ ਕੀਤਾ ਗਿਆ ਅਤੇ 8.45 ਤੇ ਕਿਤੇ ਜਾਕੇ ਪਹਿਲਾਂ ਪੰਦਰਾਂ ਜੌੜੇ ਲਾਵਾਂ ਲੈਣ ਲਈ ਉਠੇ ਜਿਨ੍ਹਾਂ ਦੀ ਅਗਵਾਈ ਕਰਦਾ ਸੰਤ ਜਗਤਾਰ ਸਿੰਘ-ਬੀਬਾ ਜੀ ਦਾ ਜੋੜਾ ਸੀ । ਇਸ ਮੌਕੇ ਲਾਊਡ ਸਪੀਕਰ ਸਲੋਅ ਸਪੀਕਰ ਵੀ ਨਹੀਂ ਰਹਿ ਗਏ ਸਨ । ਲਾਵਾਂ ਦੇ ਪਾਠ ਹਿਤ ਗ੍ਰੰਥ ਸਾਹਿਬ ਜੀ ਤਖ਼ਤਪੋਸ਼ ਤੇ ਗੁਰੂ ਆਸਣ ਦੇ ਨਿਕਟ ਹੀ ਸੀ ।

ਜੋੜਿਆਂ ਦੇ ਅੰਮ੍ਰਿਤ ਛਕਣ, ਗੰਢ ਚਤਰਾਵੇ ਹੋਣ ਦੇ ਸਮੇਂ ਵਿਚ ਸਤਿਗੁਰੂ ਜੀ ਆਪ ਥੋੜੇ ਸਮੇਂ ਲਈ ਬਾਹਰ ਚਲੇ ਗਏ ਤੇ ਮੈਨੂੰ ਆਦੇਸ਼ ਦੇ ਗਏ, ਸਮੇਂ ਅਨੁਕੂਲ ਕੁਝ ਆਖਾਂ । ਮੈਂ ਅੱਧਾ ਪੌਣਾ ਘੰਟਾ ਇਸ ਆਨੰਦ ਕਾਰਜ ਦੀ ਮਹੱਤਤਾ ਬਾਰੇ ਕੁਛ ਕਹਿਣਾ ਸੀ ਕਿ ਮੇਰੇ ਖਲੋਂਦਿਆਂ ਹੀ ਮੁਖ ਪ੍ਰਬੰਧਕ ਮੇਰੇ ਕੋਲ ਆ ਗਏ : ਕੇਵਲ 10 ਮਿੰਟ,

ਵੱਧ ਨਾ ਬੋਲਣਾ। ਜੀ ਤਾਂ ਕਰੇ ਕੁਛ ਨਾ ਬੋਲਾਂ ਤੇ ਬੈਠ ਜਾਵਾਂ ਪਰ ਸਤਿਗੁਰੂ ਜੀ ਦੀ ਆਗਿਆ ਵੀ ਪਾਲਣ ਕਰਨੀ ਸੀ। ਸਤਿਗੁਰੂ ਜੀ ਦੇ ਵਾਪਸ ਆਉਂਦੇ ਮੈਂ ਬੈਠਾ ਹੋਇਆ ਸਾਂ। ਕੋਲੋਂ ਦੀ ਲੰਘਦਿਆਂ ਮੇਰੀ ਸੰਤੁਸ਼ਟੀ ਲਈ ਸੱਜਾ ਕੰਨ ਮਰੋੜ ਗਏ। ਕਹਿਣ ਲਗੇ : ਨਹੀਂ ਨ ਹਟਿਆ ! ਬਾਅਦ ਵਿਚ ਸੰਤ ਪੂਰਬਾ ਨੇ ਦੱਸਿਆ : ਤੁਹਾਡੇ ਥੋੜਾ ਬੋਲਣ ਤੇ ਵੀ ਸਤਿਗੁਰੂ ਜੀ ਬਹੁਤ ਪ੍ਰਸੰਨ ਸਨ। ਮੈਨੂੰ ਵੀ ਚੰਗੇ ਲਗੇ ਓ।

## ਪਾਠ ਭੋਗ

ਜਗਤਾਰ ਸਿੰਘ–ਬੀਬਾ ਜੀ ਵਾਲੇ ਗਰੁਪ ਤੋਂ ਪਿਛੋਂ 14 ਹੋਰ ਜੋੜਿਆਂ ਦੇ ਆਨੰਦ ਕਾਰਜ ਵੀ ਇੰਜ ਹੀ ਲਾਵਾਂ ਦੇ ਪਾਠ, ਤਦਨੁਸਾਰ ਫੇਰੇ ਹੋ ਕੇ ਹੋ ਗਏ। ਅਤੇ ਫਿਰ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਪੰ: ਗੰਪਾਲ ਸਿੰਘ ਜੀ ਨੇ ਮੇਲੇ ਦੀ ਅੰਤਮ ਅਰਦਾਸ ਸਮੇਂ ਹੇਠ ਲਿਖਿਆ ਵੇਰਵਾ ਦੱਸਿਆ :

| | | |
|---|---|---|
| 40 | ਸਾਧਾਰਣ ਪਾਠ, | ਬੀਬਾ ਜੀ ਦੇ ਆਨੰਦ ਹੋਣ ਦੀ ਖੁਸ਼ੀ ਵਿਚ ਬੈਂਕੋਕ ਸਿਆਮ ਦੀਆਂ ਬੀਬੀਆਂ ਵਲੋਂ |
| 26 | ,, | ਅਨੰਦ ਕਾਰਜਾਂ ਵਾਲਿਆਂ ਵਲੋਂ |
| 1 | ,, | ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ |
| 1 | ,, | ਬੀਬਾ ਜੀ ਦੇ ਆਨੰਦ ਦੀ ਖੁਸ਼ੀ ਵਿਚ |
| 1 | ,, | ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਸ਼ਨ ਭੇਟ। |

69 ਪਾਠ ਕੁੱਲ

9.25 ਤਕ ਜੋੜਿਆਂ ਨੂੰ ਕੜਾਹ ਪ੍ਰਸ਼ਾਦ ਦੇ ਕੇ, ਸਤਿਗੁਰਾਂ ਨੂੰ ਨਮਸਕਾਰ ਕਰ ਆਪੋ ਆਪਣੇ ਥਾਈਂ ਬੈਠਣ ਦਾ ਆਦੇਸ਼ ਦਿੱਤਾ ਗਿਆ। ਹਾਕੀ ਟੀਮ ਤਾਂ ਮੇਰੀ ਤਕਰੀਰ ਸਮੇਂ ਹੀ ਸਾਧ ਸੰਗਤ ਦੇ ਪੇਸ਼ ਕੀਤੀ ਗਈ ਸੀ। ਹਾਕੀ ਵਾਲੇ ਬੱਚੇ ਕਤਾਰ ਬੰਨ੍ਹ ਕੇ ਦੀਵਾਨ ਸਥਾਨ ਵਿਚ ਆਏ ਅਤੇ ਦੋ ਮਿੰਟ ਖਲੋ ਕੇ ਆਪਣੀਂ ਥਾਈਂ ਜਾ ਬੈਠੇ।

9.30 ਤਕ ਹਰ ਤਰ੍ਹਾਂ ਦੀਵਾਨ ਦੀ ਸਮਾਪਤੀ ਹੋ ਗਈ।

## ਵਿਦਾ ਨਮਸਕਾਰ

1.30 ਵਜੇ ਦੁਪਹਿਰੇ ਮੈਂ ਕੋਠੀ ਨੰ: 1 ਵਿਚ ਗਿਆ। ਦੂਰੋਂ ਹੀ ਵੇਖ ਲਿਆ ਕਿ ਸੇਠ ਤਰਲੋਕ ਸਿੰਘ ਪਰਵਾਰ ਅਤੇ ਹੰਸਪਾਲ ਪਰਵਾਰ ਗੁਰੂ ਕੇ ਦਰਸ਼ਨ ਕੋਠੀ ਵਿਚ ਕਰਕੇ ਪਰਤ ਰਿਹਾ ਹੈ। ਸਿਆਮ ਵਾਲੀਆਂ ਬੀਬੀਆਂ ਵੀ ਦਰਸ਼ਨ ਕਰ ਮੁੜੀਆਂ ਆ ਰਹੀਆਂ ਹਨ। ਪੁੱਛਣ ਤੇ ਪਤਾ ਲਗਾ ਕਿ ਬੀਬਾ ਜੀ ਦਾ ਸਹੁਰਾ ਪਰਵਾਰ ਘਰ—ਪਨਿਹਾਰੀ, ਜਿ: ਸਰਸਾ—ਜਾਣ ਲਈ ਆਗਿਆ ਲੈ ਕੇ ਆ ਗਿਆ ਹੈ।

ਏਧਰੋਂ ਨਵੀਂ ਕੋਠੀ ਵਲ ਹੋਇਆ ਤਾਂ ਵਿਰਲੀ ਟਾਵੀਂ ਬੀਬੀ ਨਜ਼ਰ ਪਈ। ਹਰੇਕ ਦਾ ਧਿਆਨ ਨਵੀਂ ਕੋਠੀ ਦੀਆਂ ਪੌੜੀਆਂ ਵਲ ਸੀ। ਮੈਂ ਪੌੜੀਆਂ ਵਿਚ ਵੱਡੇ

ਠਾਕੁਰ ਜੀ ਅਤੇ ਸੰਤ ਜਗਤਾਰ ਸਿੰਘ ਹੁਰਾਂ ਨੂੰ ਵੇਖਿਆ। ਲਗਦਾ ਸੀ, ਜਿਵੇਂ ਅੰਦਰ ਬੀਬਾ ਜੀ ਆਪਣੇ ਮਾਤਾ ਜੀ ਅਤੇ ਬੇਬੇ ਦਲੀਪ ਕੌਰ ਜੀ ਨੂੰ ਵਿਦਾ ਨਮਸਕਾਰ ਕਰਨ ਗਏ ਹੋਣ। ਅਤੇ ਠਾਕੁਰ ਜੀ ਪਹਿਰੇ ਤੇ ਖਲੋਤੇ ਹੋਣ।

ਕੁਦਰਤੀ ਤੌਰ ਤੇ 'ਮਾਵਾਂ ਧੀਆਂ ਰੋਣ ਲਗੀਆਂ ਚਾਰੇ ਕੰਧਾਂ ਬਨੇਰੇ ਦੀਆਂ ਹਿੱਲੀਆਂ' ਵਾਲੀ ਗੱਲ ਹੋਵੇਗੀ। ਮਾਂ ਦੀ ਮਮਤਾ, ਮੋਹ ਫੁਟ ਪਿਆ ਹੋਵੇਗਾ। ਇਹ ਦ੍ਰਿਸ਼ ਜਣੇ ਖਣੇ ਦੇ ਵੇਖਣ ਦਾ ਨਹੀਂ ਸੀ, ਸੰਤ ਜਗਤਾਰ ਸਿੰਘ ਜੀ ਨੇ ਵੀ ਇਸ ਦ੍ਰਿਸ਼ ਤੋਂ ਕੀ ਲੈਣਾ ਸੀ!

ਇਕ ਹੋਰ ਇਸਤਰੀ ਵੀ ਰੋਣ ਹਾਕੀ ਹੀ ਨਹੀਂ ਹੋਵੇਗੀ, ਸਗੋਂ ਰੱਜ ਕੇ ਰੋਈ ਹੋਵੇਗੀ। ਉਹ ਹੈ ਬੀਬਾ ਜੀ ਦੀ ਉਸਤਾਨੀ ਬੀਬੀ ਨਰਿੰਦਰ, ਜੋ ਹੁਣ ਤਕ ਸੰਰਖਿਅਕ ਵੀ ਸੀ, ਅਤੇ ਅਨੇਕਾਂ ਰੀਝਾਂ ਬੀਬਾ ਜੀ ਨਾਲ ਜੋੜੀ ਬੈਠੀ ਸੀ। ਅੱਜ 'ਵਿਛੋੜਾ ਸੁਣੇ ਡੁਖ...' ਵਾਲੀ ਹਾਲਤ ਵਿਚ ਸੀ।

## ਅੱਜ ਉਡੀਕ ਬੀਬਾ ਜੀ ਦੀ

ਕੋਠੀ ਨੰ: 1 ਦਾ ਮੁਖ ਦੁਆਰ ਬੰਦ ਸੀ। ਸੈਂਕੜੇ ਇਸਤਰੀ ਪੁਰਸ਼ ਪਿੱਪਲ ਦੇ ਫੈਲਾਉ ਅਤੇ ਭੈਣੀ ਸਾਹਿਬ ਵਲ ਜਾਂਦੇ ਰਸਤੇ ਤੇ ਖਲੋਤੇ ਕੋਠੀ ਦੇ ਮੇਨ ਗੇਟ ਵਲ ਬੜੀ ਉਤਕੰਠਾ ਨਾਲ ਵੇਖ ਰਹੇ ਸਨ। ਪਹਿਲਾਂ ਤਾਂ ਸਦਾ ਸਤਿਗੁਰੂ ਜੀ ਦੀ ਇਸ ਤਰ੍ਹਾਂ ਉਡੀਕ ਕੀਤੀ ਜਾਂਦੀ ਸੀ, ਅੱਜ ਬੀਬਾ ਜੀ ਦੀ 'ਡੋਲੀ' ਜਾਂਦੀ ਵੇਖਣੀ ਹੈ।

ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ : ਸਤਿਗੁਰੂ ਜੀ ਨੇ ਸੰਗਤ ਦੀ ਵਿਦਾ ਇੱਛਾ ਜਾਣ, ਚੁਬਾਰੇ ਪਾਸ ਛੱਤ ਤੇ ਖਲੋ ਕੇ ਦਰਸ਼ਨ ਦਿਤੇ ਪਰ ਸੰਗਤ ਤਾਂ ਜਿਵੇਂ ਜਾਣ ਦਾ ਨਾਂ ਨਹੀਂ ਸੀ ਲੈਂਦੀ। ਫਿਰ ਸੱਚੇ ਪਾਤਸ਼ਾਹ ਜੀ ਨੂੰ ਮਾਲੂਮ ਹੋਇਆ ਕਿ ਅੱਜ ਦੀ ਘੜੀ ਉਹਨਾਂ ਦੀ ਆਪਣੀ ਪੁਸ਼ਪ ਪੁੱਤਰੀ ਦੀ ਹੈ। ਪਿਆਰ, ਸਤਿਕਾਰ ਅਤੇ ਮੋਹ ਸੰਗਤ ਦੇ ਨੇਤਰਾਂ 'ਚੋਂ ਛਲਕਦਾ ਨਜ਼ਰੀਂ ਆ ਰਿਹਾ ਸੀ। ਤਦ ਨੂੰ ਇਕ ਕਾਰ ਗੇਟ ਵਲ ਪਿੱਠ ਕੀਤੀ ਕੋਠੀ ਦੇ ਸਿਹਨ ਅੰਦਰ ਦਾਖ਼ਲ ਹੋਈ।

ਸਵਾ ਦੋ ਵਜੇ ਤਕ ਉਡੀਕਾਂ ਨੂੰ ਇੰਜ ਹੀ ਤ੍ਰਗਿਆਨੀਆਂ ਆਉਂਦੀਆਂ ਰਹੀਆਂ ਅਤੇ ਏਸੇ ਸਮੇਂ ਹੀ ਨਾਮਧਾਰੀ ਸੰਗਤਾਂ ਦਾ ਮੋਹ, ਸਤਿਗੁਰੂ ਜੀ ਅਤੇ ਮਾਤਾ ਜੀ ਦੇ ਲਹੂ ਮਾਸ ਦਾ ਸੁੰਦਰ ਸਾਖਿਆਤਕਾਰ ਬੀਬਾ ਜੀ 'ਅਹੁ ਗਏ' 'ਅਹੁ ਗਏ' ਹੋ ਗਏ। ਬੀਬਾ ਜੀ ਨਾਲ ਕੇਵਲ ਬੀਬੀ ਪੂਰੋ ਗਈ ਕਿਉਂਕਿ ਬੀਬਾ ਜੀ ਨਾਮਧਾਰੀਆਂ ਵਾਲੀ ਸੁੱਚਮ—ਸੋਧ ਮਰਿਆਦਾ—ਦੇ ਧਾਰਨੀ ਸਨ।

ਇੰਜ ਬੀਬਾ ਜੀ ਦੇ ਸਹੁਰੇ ਘਰ ਤੁਰ ਜਾਣ ਪਿਛੋਂ ਜਿਵੇਂ ਭੈਣੀ ਸਾਹਿਬ ਦੇ ਰੁੱਖਾਂ ਦੇ ਪੱਤੇ ਵੀ ਸੁਬਕ ਪਏ ਅਤੇ ਹੰਝੂਆ ਗਏ ਹੋਣ!

## ਸੰਤ ਹਰਭਜਨ ਸਿੰਘ ਠੇਕੇਦਾਰ

ਲਖਨਊ ਦੇ ਪ੍ਰਸਿਧ ਨਾਮਧਾਰੀ ਠੇਕੇਦਾਰ ਸ. ਹਰਭਜਨ ਸਿੰਘ ਵਧੀਆ ਨਾਮਧਾਰੀ

ਪੁਸ਼ਾਕ ਵਿਚ ਮੈਨੂੰ ਹੱਸਦੇ ਹੱਸਦੇ ਮਿਲੇ । ਕਹਿਣ ਲਗੇ : ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ ਹੈ ਕਿ ਆਪ ਇਹਨੀਂ ਦਿਨੀਂ ਬੰਬਈ ਕੋਲ, ਇੱਗਦ ਪੁਰੀ, ਜ਼ਰੂਰ ਦਰਸ਼ਨ ਦੇਣ ਦੀ ਕਿਰਪਾ ਕਰਨ ।

ਇੱਗਦ ਪੁਰੀ ਵਿਚ ਲਾਇਨ ਕਲੱਬ ਦਾ ਪ੍ਰੈਜ਼ੀਡੈਂਟ ਡਾਕਟਰ ਦੇਵ ਸਾਥਲੇ ਮਹਾਰਾਸ਼ਟਰੀ ਬ੍ਰਾਹਮਣ ਹੈ । ਇਸ ਨੇ ਐਕਸਰੇ ਮਸ਼ੀਨ ਲਿਆ ਕੇ ਮੁਨਾਸਬ ਜਗਹ ਫਿਟ ਕਰ ਰਖੀ ਹੈ ਆਪਣੇ ਕਲਿਨਿਕ ਵਿਚ ਤੇ ਉਸ ਦਾ ਇਸਰਾਹ ਹੈ ਕਿ ਜਦ ਤਕ ਸਤਿਗੁਰੂ ਜਗਜੀਤ ਸਿੰਘ ਜੀ ਪਾਵਨ ਕਰ-ਕਮਲਾਂ ਨਾਲ ਉਹਦਾ ਸਵਿੱਚ ਆਨ ਨ ਕਰਨਗੇ, ਅਰਥਾਤ ਕਲਿਨਿਕ ਵਿਚ ਚਰਨ ਪਾ ਕੇ ਉਹਦਾ ਉਦਘਾਟਨ ਨ ਕਰਨਗੇ, ਇਹ ਮਸ਼ੀਨ ਇੰਜ ਹੀ ਪਈ ਰਹੇਗੀ, ਭਾਵੇਂ ਸਾਲ ਭਰ ਨ ਇੰਤਜ਼ਾਰ ਕਰਨਾ ਪਵੇ !

ਇਸ ਪ੍ਰੇਮ ਪਹੁੰਚ ਨੂੰ ਮੁਖ ਰਖ ਕੇ ਹਰਭਜਨ ਸਿੰਘ ਹੁਰਾਂ ਗੁਰੂ ਚਰਨਾਂ ਵਿਚ ਅਰਜ਼ ਗੁਜ਼ਾਰੀ ਹੈ ਜੁ ਪਰਵਾਨ ਹੋ ਗਈ ਹੈ । 17 ਜਾਂ 18 ਦਸੰਬਰ ਨੂੰ ਇੱਗਦ ਪੁਰੀ ਦਰਸ਼ਨ ਦੇਣ ਦਾ ਬਚਨ ਕੀਤਾ ਹੈ, ਸਤਿਗੁਰਾਂ ਨੇ । ਠੇਕੇਦਾਰ ਜੀ ਵਲੋਂ ਵੀ ਪੱਕੀ ਕੀਤੀ ਗਈ ਕਿ ਇਸ ਅਵਸਰ ਤੇ ਮੈਂ ਵੀ ਜ਼ਰੂਰ ਨਾਲ ਆਵਾਂ ।

ਹਰਭਜਨ ਸਿੰਘ ਜੀ ਦੀ ਛੋਟੀ ਭੈਣ ਦਾ ਆਨੰਦ ਕਾਰਜ ਵੀ ਅੱਜ, ਬੀਬਾ ਜੀ ਦੀਆਂ ਲਾਵਾਂ ਸਮੇਂ ਹੀ, ਬੰਬਈ ਦੇ ਇਕ ਨੌਜਵਾਨ ਨਾਲ ਹੋਇਆ ਹੈ । ਸ੍ਰੀ ਸਤਿਗੁਰੂ ਜੀ ਨੇ ਹੀ ਮੁੰਡੇ ਦੀ ਦੱਸ ਪਾਈ ਸੀ । ਠੇਕੇਦਾਰ ਜੀ ਦੀ ਮਾਤਾ (ਸ੍ਰੀਮਤੀ ਗੁਰਦਿਆਲ ਕੌਰ), ਮੇਰੀ ਭੈਣ (ਵਲਟੋਹੇ ਦੀ ਹੋਣ ਕਰਕੇ ਤੇ ਮੇਰੇ ਪਿਤਾ ਸੂਬਾ ਫੂਲਾ ਸਿੰਘ ਜੀ ਡਫਰਕੇ ਤੋਂ ਭਜਨ ਪੁਛਿਆਂ ਹੋਣ ਕਰਕੇ) ਹੁਣ ਆਪਣੀਆਂ ਤਮਾਮ ਜ਼ਿੰਮੇਵਾਰੀਆਂ ਤੋਂ ਵਿਹਲੀ ਹੋ ਗਈ ਹੈ ।

## ਪ੍ਰੋਗਰਾਮ ਸਤਿਗੁਰਾਂ ਦਾ

ਠੇਕੇਦਾਰ ਹਰਭਜਨ ਸਿੰਘ ਹੁਰਾਂ ਤੋਂ ਸ੍ਰੀ ਸਤਿਗੁਰੂ ਜੀ ਦਾ ਆਗਾਮੀ ਕਾਰਜ ਕਰਮ ਇਸ ਤਰ੍ਹਾਂ ਪਤਾ ਲਗਾ :

| | |
|---|---|
| 10 ਤੋਂ 11 ਦਸੰਬਰ | ਦਿੱਲੀ |
| 12 ,, | ਹਵਾਈ ਉਡਾਣ ਦੁਆਰਾ ਹੈਦਰਾਬਾਦ |
| 13 ,, | ਸਾਡੇ ਸਹਿਪਾਠੀ ਸੇਠ ਸੰਤੋਖ ਸਿੰਘ ਨਮਿਤ ਭੋਗ |
| 14, 15, 16 ਦਸੰਬਰ | ਬੈਂਗਲੌਰ ਫਾਰਮ |
| 17 ,, | ਬੰਬਈ |
| 18 ,, | ਇੱਗਦ ਪੁਰੀ |

ਅਗੇ ਰਜ਼ਾ ਸਤਿਗੁਰਾਂ ਦੀ, ਇਸ ਘੜੀ ਇਹੋ ਪ੍ਰੋਗਰਾਮ ਹੈ ।

## ਸੰਤ ਮੇਹਰ ਸਿੰਘ ਕਾਨ੍ਹਪੁਰੀ

ਅੱਜ, ਜਦੋਂ ਮੈਨੂੰ, "ਪੁਰਖ ਗੁਰੂ" ਦੇ ਲੇਖਕ ਸੰਤ ਮੇਹਰ ਸਿੰਘ ਕਾਨਪੁਰੀ ਨੂੰ ਮਿਲਣ ਦਾ ਅਵਸਰ ਮਿਲਿਆ ਤਾਂ ਮਾਲੂਮ ਹੋਇਆ ਕਿ ਸ੍ਰੀ ਜੀਵਨ ਨਗਰ ਕਾਟਨ

ਐਂਡ ਜਿਨਿੰਗ ਮਿੱਲ ਦੀਆਂ ਤਮਾਮ ਜ਼ਿੰਮੇਵਾਰੀਆਂ ਤੋਂ ਸ.ਸੇਵਾ ਸਿੰਘ ਨਾਮਧਾਰੀ ਏਜੈਂਸੀਜ਼ ਦਿੱਲੀ ਵਾਲੇ ਸੁਰਖ਼ਰੂ ਹੋ ਗਏ ਹਨ ਅਤੇ 7 ਦਸੰਬਰ 1979 ਤੋਂ ਉਪ੍ਰੋਕਤ ਮਿੱਲ ਅਤੇ ਨਾਮਧਾਰੀ ਰਾਈਸ ਮਿੱਲ ਅਤੇ ਸ੍ਰੀ ਜਗਜੀਤ ਟ੍ਰੇਡਿੰਗ ਕੰਪਨੀ (ਆੜ੍ਹਤ) ਦੀਆਂ ਤਮਾਮ ਕਾਨੂਨੀ ਜ਼ਿੰਮੇਵਾਰੀਆਂ ਇਹਨਾਂ (ਮੇਹਰ ਸਿੰਘ) ਨੂੰ ਦਿੱਤੀਆਂ ਗਈਆਂ ਹਨ। ਇਹ ਗੁਰਮਖ ਪਿਆਰੇ ਜੈਨਰਲ ਮੈਨੇਜਰ ਦੇ ਤੌਰ ਤੇ ਕੰਮ ਕਰਨਗੇ। ਸੰਤ ਮੇਹਰ ਸਿੰਘ ਆਪਣੀ ਇਸ ਨਿਯੁਕਤੀ ਤੋਂ ਬੜੇ ਸੰਤੁਸ਼ਟ ਹਨ।

## ਰਾਮ ਸਰੂਪ ਨੂੰ ਰਕਮ

ਮੇਰੇ ਮਿੱਤਰ ਸ੍ਰੀ ਰਾਮ ਸਰੂਪ ਰਾਣੀਆਂ ਦੇ ਸਾਬਕਾ ਸਰਪੰਚ ਦੀਆਂ ਵਿਹਾਰਕ ਲੋੜਾਂ ਵਿਚ ਸਹਾਇਕ ਹੋਣ ਲਈ, ਅਰਜ਼ ਕਰਨ ਤੇ, ਸਤਿਗੁਰੂ ਜੀ ਨੇ ਆਪਣੇ ਵਿਦੇਸ਼ ਸਚਿਵ ਸ. ਸੁਰਿੰਦਰ ਸਿੰਘ ਮਨਚੰਦਾ ਨੂੰ 70,000/- ਦਾ ਪ੍ਰਬੰਧ ਕਰਕੇ ਦੇਣ ਲਈ ਆਗਿਆ ਕੀਤੀ ਸੀ। ਪਰ ਮਨਚੰਦਾ ਹੁਰੀਂ ਤਾਂ 10,000/- ਦੀਆਂ ਕਿਸ਼ਤਾਂ ਨਾਲ ਅਦਾਇਗੀ ਚਾਹੁੰਦੇ ਸਨ!

ਹੁਣ ਮੈਨੂੰ ਪਤਾ ਲਗਾ ਹੈ ਕਿ ਸਤਿਗੁਰੂ ਜੀ ਨੇ ਆਪਣੇ ਖਜ਼ਾਨਚੀ ਨੂੰ ਹੁਕਮ ਕੀਤਾ ਹੈ ਕਿ ਭਾਵੇਂ ਰਕਮ ਕਿਵੇਂ ਇਕੱਠੀ ਕਰੋ ਰਾਮ ਸਰੂਪ ਨੂੰ ਇਕਠਿਆਂ 20,000/- ਮਿਲੇ। 3 ਵਜੇ ਦੇ ਕਰੀਬ ਮੈਨੂੰ ਰਾਣੀਆਂ ਦੇ ਇਸ ਸਿੱਖ ਨੇ ਦੱਸਿਆ ਕਿ 20,000/- ਮਿਲ ਗਏ ਹਨ। 50,000/- ਵੀ ਜਲਦੀ ਹੀ ਮਿਲੇ ਤਾਂ ਗੱਲ ਰਾਸ ਆਉਂਦੀ ਹੈ।

## ਚੰਡੀਗੜ੍ਹ ਵਿਚ ਸੰਗੀਤ ਸ਼ਾਮ

ਮੈਂ ਅਤੇ ਹਮਰਾਹੀ ਪਰਵਾਰ ਨੇ 3 30 ਤਕ ਚੰਡੀਗੜ੍ਹ ਜਾਣ ਦੀਆਂ ਤਿਆਰੀਆਂ ਕਰ ਲਈਆਂ। 6 ਵਜੇ ਸ਼ਾਮੀ ਪਹੁੰਚ ਕੇ ਸ. ਗੁਰਦੀਪ ਸਿੰਘ ਬਲ ਐੱਸ.ਆਈ.— ਮੂੰਹ ਬੋਲੇ ਬੇਟੇ—ਦੇ ਘਰ ਜਾ ਡੇਰਾ ਲਗਾਇਆ। ਹਮਰਾਹੀ ਪਰਵਾਰ ਤਾਂ ਰਾਤੀਂ 8.30 ਦੀ ਬਸ ਤੇ ਭੁੰਤਰ (ਕੁਲੂ) ਵਲ ਤੁਰ ਪਿਆ। ਮੈਂ ਮਸਾਂ ਹੀ 7.15 ਤਕ ਡੀ.ਏ. ਵੀ. ਕਾਲਿਜ ਹਾਲ ਵਿਚ ਪਹੁੰਚ ਸਕਿਆ।

ਏਥੇ ਅੱਜ ਉਸਤਾਦ ਅਮਜਦ ਅਲੀ ਦੀ ਸਰੋਦ ਦੀ ਸ਼ਾਮ ਸੀ। ਨਾਲ ਸੰਗਤ ਕਰਨੀ ਸੀ ਪੰ: ਕਿਸਨ ਮਹਾਰਾਜ ਨੇ। ਮੇਰੇ ਜਾਂਦਿਆਂ ਨੂੰ ਕਾਲਿਜ ਹਾਲ ਦੀਆਂ ਸੀਟਾਂ ਫੁਲ ਸਨ।

ਸ੍ਰੀ ਸਤਿਗੁਰੂ ਜੀ ਮੰਚ ਉਪਰ ਖੱਬੇ ਪਾਸੇ, ਮਹਾਰਾਜ ਬੀਰ ਸਿੰਘ ਜੀ, ਠਾਕੁਰ ਉਦੇ ਸਿੰਘ ਜੀ, ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਮੰਗਲ ਸਿੰਘ ਹਰਜਿੰਦਰ ਸਿੰਘ (ਪਿਤਾ-ਪੁੱਤਰ) ਚੰਡੀਗੜ੍ਹ, ਸੰਤ ਜਗਦੀਸ਼ ਸਿੰਘ "ਵਰਿਆਮ" ਅਤੇ ਗਿਆਨੀ ਜਸਵੰਤ ਸਿੰਘ ਦਿੱਲੀ ਨਾਲ ਬੈਠੇ, ਫੁੱਲਾਂ ਦੀ ਸਜਾਵਟ ਵਿਚ ਸ਼ੋਭਾ ਪਾ ਰਹੇ ਸਨ। ਸੱਜੇ ਪਾਸੇ ਨੌਜਵਾਨ ਉਸਤਾਦ ਉਨਾਬੀ ਕਮੀਜ਼ ਤੇ ਚਿੱਟੇ ਪਜਾਮੇ ਵਿਚ ਫਬਦਾ ਸਰੋਦ ਦੀ ਤੀਜੀ ਲੈਅ ਵਿਚ ਕਿਸਨ ਮਹਾਰਾਜ ਦੀ ਪਖਾਵਜ ਨਾਲ ਗੁੱਥਮ ਗੁੱਥਾ ਹੋਇਆ ਸ਼ਰੋਤਿਆਂ ਨੂੰ ਆਕਰਸ਼ਣ ਦੇ ਰਿਹਾ ਸੀ।

ਦਸਵੀਂ ਆਲ ਇੰਡੀਆ ਭਾਸਕਰ ਰਾਓ ਕਾਨਫਰੰਸ-ਸੈਕਿੰਡ ਦਿਨ ਸੀਰੀਜ਼ ਦੇ ਨਾਮ ਨਾਲ ਇਹ ਫੰਕਸ਼ਨ ਹੋ ਰਿਹਾ ਹੈ। ਉੱਚੀ ਲੰਮੀ ਜੁਆਨ ਪ੍ਰਬੰਧਕਾ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਬੜੀ ਮਿਹਰਬਾਨੀ ਕਰ ਕੇ ਉਹਨਾਂ ਨੂੰ ਸਰਪ੍ਰਸਤੀ ਬਖ਼ਸ਼ੀ ਹੈ। ਅੱਗੇ ਵੀ ਉਨ੍ਹਾਂ ਆਪਣੇ ਤੌਰ ਤੇ ਕੁਛ ਫੰਕਸ਼ਨ ਕਰਵਾਏ ਹਨ ਪਰ ਇਸ ਵਾਰ ਤਾਂ ਹਜ਼ੂਰ ਨੇ ਵਿਸ਼ੇਸ਼ ਉਦਾਰਤਾ ਵਖਾਈ ਹੈ।

ਪੂਰਬਾ ਤੋਂ ਪਤਾ ਲਗਾ ਕਿ ਸੰਸਥਾ ਵਲੋਂ ਸਾਰੀ ਉਗਰਾਹੀ 3000/- ਹੋ ਸਕੀ, ਇਹਨਾਂ ਗੁਣੀ ਕਲਾਕਾਰਾਂ ਨੂੰ 8000/- ਦੇਣਾ ਹੈ। ਸਤਿਗੁਰੂ ਜੀ ਨੇ ਆਗਿਆ ਕੀਤੀ ਹੈ ਕਿ ਹੈ ਕਿ 3000/- ਸੰਸਥਾ ਨੂੰ ਵਾਪਸ ਕਰ ਦਿੱਤਾ ਜਾਇ ਅਤੇ ਖ਼ਾਂ ਸਾਹਿਬ ਨੂੰ 6000/- ਅਤੇ ਪੰ: ਕਿਸਨ ਮਹਾਰਾਜ ਨੂੰ 2000/- ਗੁਰੂ ਕੇ ਖਜ਼ਾਨਿਓਂ ਦੇ ਕੇ ਸਤਿਕਾਰ ਕੀਤਾ ਜਾਵੇ।

ਮਧਿਆਂਤਰ ਸਮੇ ਸਤਿਗੁਰੂ ਜੀ ਨੇ, ਪਰਦੇ ਦੀ ਓਟ ਵਿਚ, ਸਾਰੇ ਦਿਨ ਦੀ ਬੈਠਕ ਦਾ ਅਕੜੇਵਾਂ 8-10 ਵਾਰ ਲੱਤਾਂ-ਬਾਹਾਂ ਦੀ ਵਰਜ਼ਸ਼ ਕਰ ਕੇ ਦੂਰ ਕਰ ਲਿਆ।

## ਮਧਿਆਂਤਰ ਤੋਂ ਪਿਛੋਂ

500 ਸੀਟਾਂ ਵਾਲੇ ਹਾਲ ਦੀ ਭਰਪੂਰਤਾ ਤਕ ਕੇ ਕਾਨਫਰੰਸ ਦੀ ਸਫਲਤਾ ਵਿਚ ਸ਼ੱਕ ਦੀ ਗੁੰਜਾਇਸ਼ ਨਹੀਂ ਸੀ। ਇਸ ਸਾਰੀ ਹਾਜ਼ਰੀ ਵਿਚ ਨਾਮਧਾਰੀ ਸਿੰਘ ਤਾਂ 25-30 ਤੋਂ ਵੱਧ ਨਹੀਂ ਸਨ। ਬਾਕੀ ਸਰੋਤੇ ਚੰਡੀਗੜ੍ਹ ਦੇ ਹੀ ਸੰਗੀਤ ਸ਼ੌਕੀਨ ਸਨ।

ਗੁਲਦਾਊਦੀ, ਗੇਂਦੇ ਅਤੇ ਗੁਲਾਬ ਦੇ ਫੁੱਲਾਂ ਦੀ ਖ਼ੂਬਸੂਰਤੀ ਨੂੰ ਹੋਰ ਵੀ ਚਾਰ ਚੰਨ ਲਾਉਂਦੇ ਸਤਿਗੁਰੂ ਜੀ ਆਸਣ ਸੁਸ਼ੋਭਤ ਹੋਏ। ਪਹਿਲਾ ਫੰਕਸ਼ਨ 6.30 ਤੋਂ 7.30 ਤਕ ਹੋ ਹਟਿਆ ਸੀ। ਸਤਿਗੁਰੂ ਜੀ ਨੇ ਦੱਸਿਆ ਕਿ ਅਮਜਦ ਅਲੀ ਹੁਰਾਂ ਖ਼ੂਬ ਜੰਮ ਕੇ ਵਜਾਇਆ ਹੈ। ਅਤੇ ਹੁਣ ਦੂਜੀ ਵਾਰ ਇਹਨਾਂ ਦਾ ਸ਼ਾਗਿਰਦ ਨਾਮਧਾਰੀ ਹਰਭਜਨ ਸਿੰਘ ਵੀ ਉਹਨਾਂ ਵਾਲੇ ਪਾਸੇ ਬੈਠ ਗਿਆ ਅਤੇ ਪੰ: ਕਿਸਨ ਮਹਾਰਾਜ ਪਿਛੇ ਅਵਤਾਰ ਸਿੰਘ ਅੰਮ੍ਰਿਤਸਰੀ ਡਟ ਗਿਆ। ਤਾਨ ਪੂਰਾ, ਸੰਸਥਾ ਦੀ ਇਕ ਲੜਕੀ ਛੇੜ ਰਹੀ ਸੀ।

ਉਸਤਾਦ ਅਮਜਦ ਅਲੀ ਨੇ ਰਾਗ ਹੰਸਧੁਨੀ ਸਰੋਦ ਦੁਆਰਾ ਛੁਹ ਕੇ ਨਿਹਾਲ ਕਰ ਦਿੱਤਾ। ਅਖ਼ੀਰ ਸਤਿਗੁਰੂ ਜੀ ਦੀ ਫ਼ਰਮਾਇਸ਼ ਤੇ ਰਾਗ ਭਟਿਆਲੀ ਦੀਆਂ ਸੁਰਾਂ ਗੂੰਜ ਉਠੀਆਂ। ਪਰ ਆਨੰਦ ਓਦੋਂ ਆਇਆ ਜਦੋਂ 'ਭਟਿਆਲੀ' ਦੇ ਮੁੱਕਣ ਤੇ ਪ੍ਰਬੰਧਕਾਂ ਦੀ ਸਿਫ਼ਾਰਸ਼ ਆਈ : ਹੁਣ ਥੋੜਾ ਸਮਾ 'ਭਟਿਆਲੀ' ਵਜਾ ਕੇ ਪਬਲਿਕ ਨੂੰ ਨਿਹਾਲ ਕਰੋ। ਅਤੇ ਪ੍ਰਬੰਧਕਾਂ ਦੀ ਸੰਗੀਤ ਸਮਝ ਤੇ ਖ਼ੂਬ ਹਾਸੜ ਮੱਚੀ।

ਤਾਂ ਵੀ ਪ੍ਰਬੰਧਕਾਂ ਦੀ ਸਿਫ਼ਾਰਸ਼ ਸੀ, ਬਿਰਥਾ ਨਹੀਂ ਗਈ। ਖ਼ਾਂ ਸਾਹਿਬ ਨੇ ਭੈਰਵੀ ਛੁਹ ਦਿੱਤੀ ਅਤੇ ਬੜੇ ਉਤਸਾਹ ਪੂਰਵਕ ਵਜਾਈ। 9. 5 ਤੇ ਸੰਗੀਤ ਸਭਾ ਸਮਾਪਤ ਹੋ ਗਈ। ਅਤੇ ਸਤਿਗੁਰੂ ਜੀ ਏਥੋਂ ਹੀ ਭੈਣੀ ਸਾਹਿਬ ਨੂੰ ਵਿਦਾ ਹੋ ਗਏ।

### 'ਦੀ ਵਿਕਾਸ'

ਏਥੇ ਮੈਨੂੰ, ਗਵਰਨਮੈਂਟ ਕਾਲਿਜ ਚੰਡੀਗੜ੍ਹ ਦੇ ਇਕ ਰਿਸਾਲੇ 'ਦੀ ਵਿਕਾਸ' ਦਾ ਨਵੰਬਰ 79 ਦਾ ਅੰਕ ਪ੍ਰਾਪਤ ਹੋਇਆ। ਇਸ ਵਿਚ ਇਕ ਸ਼ੈ ਮੇਰੇ ਕੰਮ ਦੀ ਵੀ ਸੀ। 'ਦੀ ਵਿਕਾਸ' ਦੇ ਸੰਪਾਦਕ ਸ੍ਰੀ ਮਹਿੰਦਰ ਪ੍ਰਤਾਪ ਨੇ ਇਕ ਸੰਗੀਤ ਸਮੀਖਿਆ ਕਰਦਿਆਂ ਪੰਨਾ 16 ਤੇ ਅੰਗਰੇਜ਼ੀ ਵਿਚ ਲਿਖਿਆ ਹੈ :

In honor of the distingwished artists a musical evening was organised in the Tagore Theater by the Pracheen Kala Kendra Chandigarh.

The function was sponcered by the Namdhari Darbar of Bhaini Sahib. Satguru Jagjit Singh ji Maharaj presided. The graceful recital enthralled the music lovers of Chandigarh. Erlyer Principal Mrs. K. Atma Ram introdused the artists to the audience and traced in depict the long musical traditions of Bhaini Sahib.

### ਸ. ਤੀਰਥ ਸਿੰਘ ਹੰਸਪਾਲ

ਰੀਟਾਇਰਡ ਸੁਪਰਡੈਂਟ (ਪ੍ਰਬੰਧਕ ਸਕਤਰੇਤ) ਸ. ਤੀਰਥ ਸਿੰਘ ਨੂੰ ਸੰਗੀਤ ਸਭਾ ਤੋਂ ਉਠ ਘਰ ਬਾਰ ਦੀ ਸੁਖ ਪੁੱਛੀ ਤਾਂ ਉਨ੍ਹਾਂ ਕ੍ਰਿਤੱਗਤਾ ਭਰੇ ਹਿਰਦੇ ਨਾਲ ਦੱਸਿਆ ਕਿ ਸਤਿਗੁਰੂ ਜੀ ਨੇ ਅਪਾਰ ਬਖ਼ਸ਼ਸ਼ ਕਰ ਕੇ ਉਨ੍ਹਾ ਦੇ ਬੇਟੇ ਮਨਜਿੰਦਰ ਪਾਲ ਸਿੰਘ ਨੂੰ 9.11.79 ਦਾ ਅਫਰੀਕਾ (ਤਨਜ਼ਾਨੀਆ) ਘਲਾ ਛੱਡਿਆ ਹੈ। ਹਰ ਤਰ੍ਹਾਂ ਦਾ ਪ੍ਰਬੰਧ ਸੱਚੇ ਪਾਤਸ਼ਾਹ ਜੀ ਨੇ ਹੀ ਕੀਤਾ ਹੈ। ਉਹਨਾਂ ਦਾ ਭਾਰ ਹੌਲਾ ਕਰ ਦਿੱਤਾ ਹੈ।

### ਗੁਰਦੇਵ ਸਿੰਘ ਸਰੋਦ

ਇਹ ਨੌਜਵਾਨ ਸਰੋਦ ਵਾਦਕ ਸਤਿਗੁਰੂ ਜੀ ਦੀ ਸੰਗੀਤ ਦਿਲਚਸਪੀ ਅਨੁਸਾਰ ਕੰਮ ਕਰਦਾ ਰਹਿੰਦਾ ਹੈ। ਪਹਿਲਾਂ ਇਹ ਆਪਣੇ ਉਸਤਾਦ ਅਮਜਦ ਅਲੀ ਅਤੇ ਪੰ: ਕਿਸਨ ਮਹਾਰਾਜ ਨੂੰ ਦਿੱਲੀਓਂ ਲਿਆਇਆ। ਭੈਣੀ ਸਾਹਿਬ ਪ੍ਰੋਗਰਾਮ ਦੇਣ ਉਪ੍ਰੰਤ ਇਹਨਾਂ ਨੂੰ ਲੈ ਕੇ ਚੰਡੀਗੜ੍ਹ, ਅੱਜ ਦੇ ਪ੍ਰੋਗਰਾਮ ਵਿਚ ਸ਼ਾਮਲ ਹੋਣ ਲਈ ਲੈ ਕੇ ਆਇਆ। ਹੁਣ ਇਹਨਾਂ ਨੂੰ ਨਾਲ ਹੀ ਲੈ ਕੇ ਦਿੱਲੀ ਜਾਵੇਗਾ। ਮੰਚ ਉਤੇ ਸਤਿਗੁਰੂ ਜੀ ਪਾਸ ਬੈਠਾ ਕਹਿਣ ਲਗਾ : ਇਹ ਸਭ ਆਪ ਜੀ ਦੀ ਕਿਰਪਾ ਹੈ ਜੁ ਅਸੀਂ 'ਬਣ' ਗਏ ਹਾਂ। ਆਪ ਜੀ ਦਾ ਮਿਹਰ ਭਰਿਆ ਹੱਥ ਸਦਾ ਹੀ ਸਾਡੇ ਸਿਰ ਤੇ ਚਾਹੀਦਾ ਹੈ।

## 3 ਦਸੰਬਰ 1979, ਸੋਮਵਾਰ

### ਇਕ ਸਫ਼ਰ ਸਫ਼ਰ

ਚੰਡੀਗੜ੍ਹੋਂ ਸਵੇਰੇ 10 ਵਜੇ ਬੱਸ ਲੈ ਕੇ ਰਾਜ ਪੁਰਾ, ਪਟਿਆਲਾ, ਸੰਗਰੂਰ ਧਨੌਲਾ, ਬਰਨਾਲਾ, ਭਦੌੜ ਵਿਚ ਦੀ ਲੰਘਦਿਆਂ ਭਾਈ ਕੇ ਦਿਆਲ ਪੁਰੇ ਝੁਗੀਆਂ ਲਹੌਰੀਆਂ ਵਿਚ ਆਪਣੇ ਤੀਜੇ ਤੇ ਛੋਟੇ ਭਰਾ ਹਰਭਜਨ ਸਿੰਘ ਸੰਧੂ ਦੇ ਘਰ 4.30 ਪਹੁੰਚ ਗਿਆ। ਰਸਤੇ ਵਿਚ ਸਭ ਪਾਸੇ ਹਾੜ੍ਹੀ ਦੀ ਤਿਆਰੀ ਹੁੰਦੀ ਵੇਖੀ। ਬਰਾਨੀਂ ਤਾਂ ਬੀਜੀਆਂ ਜਾ ਚੁਕੀਆਂ ਹਨ। ਖੇਤ ਰੌਣੀ ਕਰ ਕੇ ਕੁਝ ਬੀਜੇ ਗਏ, ਕੁਝ ਬੀਜੇ ਜਾ ਚੁਕੇ ਹਨ।

ਮੇਰੇ ਵੀਰ ਦਾ ਘਰ ਟਿੱਬਿਆਂ ਘਿਰਿਆ ਹੈ। ਇਕ ਟਿੱਬਾ ਤਾਂ ਉਨ੍ਹਾਂ ਦੇ ਘਰ ਅਥਵਾ ਹਵੇਲੀ ਦੇ ਅਸਲੋਂ ਨਾਲ ਕਰ ਕੇ ਹੈ। ਰਾਤ ਪੂਰਨ ਚੰਦਰਮਾਂ ਦੀ ਚਾਨਣੀ ਨੇ ਟਿੱਬਿਆਂ ਦੀ ਰੇਤ ਨੂੰ ਠੰਢਿਆਂ ਅਤੇ ਸਫ਼ੇਦ ਕੀਤਾ ਹੋਇਆ ਹੈ। ਰਾਤ ਨੂੰ ਬਾਹਰ ਨਿਕਲਿਆਂ ਮਨ ਨੂੰ ਸੁਖਦ ਅਨੁਭਵ ਹੋਇਆ। ਮੁਕੰਮਲ ਖ਼ਾਮੋਸ਼ੀ, ਖੇਤਾਂ ਵਿਚ ਕਿਤੇ ਕਿਤੇ ਫਸਲ ! ਕਪਾਹਾਂ ਨਰਮਿਆਂ ਦੀਆਂ ਛਿਟੀਆਂ ਉਦਾਸ ਉਦਾਸ ਖਲੋਤੀਆਂ, ਵਾਢਿਆਂ ਦੀ ਇੰਤਜ਼ਾਰ ਵਿਚ ਹਨ। ਤੋਰੀਏ ਦੇ ਖੇਤ, ਸ਼ਲਗਮਾਂ ਦੀਆਂ ਪੈਲੀਆਂ, ਪਿੰਡਾਂ ਨੂੰ ਰੌਣਕਾਂ ਬਖਸ਼ ਰਹੇ ਹਨ।

## 4 ਦਸੰਬਰ 1979, ਮੰਗਲਵਾਰ

### ਭਾਈ ਕਾ ਦਿਆਲ ਪੁਰਾ

ਜਿਥੇ ਮੈਂ ਰਾਤ ਗੁਜ਼ਾਰੀ ਹੈ ਇਹ ਭਾਈ ਕੇ ਬਾਗੜੀਆਂ ਦੀ ਜ਼ਾਇਦਾਦ ਹੈ ਭਾਈ ਕਾ ਦਿਆਲ ਪੁਰਾ। ਸਰਕਾਰੀ ਦਬਾਉ ਅਧੀਨ ਜਾਗੀਰਦਾਰਾਂ ਨੇ ਆਪਣੀਆਂ ਵਾਫ਼ਰ ਜ਼ਮੀਨਾਂ ਲੁਕਾਈਆਂ ਅਤੇ ਵੇਚੀਆਂ ਹਨ। ਮੇਰੇ ਭਰਾ ਹਰਭਜਨ ਸਿੰਘ ਨੇ ਵੀ ਪਿੰਡ ਪੰਜਾਵੇ (ਜ਼ਿ: ਫਰੀਦ ਕੋਟ, ਹੁਣ) ਤੋਂ 1969 ਵਿਚ ਜ਼ਮੀਨ ਵੇਚ, 6 ਦੀ ਥਾਂ 12 ਏਕੜ ਏਥੇ ਕਰ ਲਈ ਹੈ। ਉਸ ਨੇ ਆਪਣੀ ਵੱਸੋਂ ਖੇਤਾਂ ਵਿਚਾਲੇ ਟਿੱਬਿਆਂ ਦੇ ਕੋਲ ਹੀ ਬਣਾਈ ਹੈ।

ਹਲਕੀ ਹਲਕੀ ਧੁੰਧ ਵਿਚੋਂ ਉਜਾਗਰ ਹੁੰਦਾ ਇਹ ਘਰ, ਉੱਚੀ ਨੀਵੀਂ ਧਰਤੀ ਵਿਚ ਇਕ ਸ਼ੋਭਾ ਹੀ ਤਾਂ ਹੈ। ਕੱਚੇ ਤੇ ਲਿੰਬੇ ਹੋਏ ਤਿੰਨ ਕੋਠੇ ਤੇ ਦੁਆਲੇ ਸੁਥਰੀ ਪੋਚੀ ਵਲਗਣ। ਇਕ ਪਾਸੇ ਸੂਰਜ ਦੀ ਸੁਖਦਾਈ ਆਮਦ ਦੂਜੇ ਬੰਨੇ, ਦੁਨੀਆਂ ਤੋਂ ਵਿਦਾ ਹੋ ਰਹੇ ਚੰਨ ਦੀ ਉਦਾਸ ਉਦਾਸ ਝਲਕ। ਇਉਂ ਲੱਗਾ ਜਿਵੇਂ ਦਰਗਾਹੀ ਤੋਲੇ ਦੇ ਦੋ ਮਹਾਨ ਛਾਬੇ ਅਸਮਾਨੀ ਫ਼ਿਜ਼ਾ ਵਿਚ ਲਟਕੇ ਹੋਣ !

'ਭੁੱਗੀਆਂ ਰਾਊ ਸਿੰਘ', ਜਿਸ ਨੂੰ 'ਲਾਹੌਰੀਆਂ ਦੀਆਂ ਝੁੱਗੀਆਂ' ਵੀ ਕਿਹਾ ਜਾਂਦਾ ਹੈ ਤੋਂ ਬਸ ਦੁਆਰਾ ਸਫ਼ਰ ਜਾਰੀ ਕੀਤਾ, ਬਦਲਦੇ ਬਦਲਦੇ, ਭਾਈ ਕਾ ਭਗਤਾ, ਬਾਜਾ ਖਾਨਾ (ਮਾਤਾ ਜੀ ਦੇ ਪੇਕੇ ਜਿਥੇ 60ਵੇਂ ਦਹਾਕੇ ਵਿਚ ਨਾਮਧਾਰੀ ਹੋਲਾ ਵੀ ਹੋਇਆ ਸੀ) ਗੋਨੇਆਣਾ, ਬਠਿੰਡਾ, ਸੰਗਤ, ਦੱਬਵਾਲੀ, ਬਿੱਜੂ ਵਾਲੀ, ਢੁੱਡੀਆਂ ਵਾਲੀ

ਤੋਂ ਹੁੰਦੇ ਹੋਏ ਸ੍ਰੀ ਜੀਵਨ ਨਗਰ ਆਣ ਉਤਰਿਆ। ਇਨ੍ਹਾਂ ਸਾਰੀਆਂ ਧਰਤੀਆਂ ਦੀ ਨੁਹਾਰ ਆਪੋ ਆਪਣੀ ਹੈ, ਅਜੇ ਇਕਸਾਰਤਾ ਨਹੀਂ। ਹਾੜੀ ਦੀ ਬਿਜੈਂਤ ਵਿਚ ਕਿਸਾਨ ਰੁਝੇ ਹੋਏ ਹਨ। ਨਰਮੇ ਕੱਟੇ ਜਾ ਰਹੇ ਹਨ। ਇਲਾਕਾ ਜੀਵਨ ਨਗਰ ਤੋਂ ਪਹਿਲਾ ਭਾਗ ਧਰਤੀ ਦਾ ਕਾਫ਼ੀ ਖ਼ੁਸ਼ਕ ਹੈ। ਕਿਤੇ ਕਿਤੇ ਅਣਵਗੇ ਟਿੱਬੇ ਵੀ ਮੌਜੂਦ ਹਨ।

ਰਾਤ ਤਕ ਸੰਤ ਨਗਰ ਪਹੁੰਚ ਗਿਆ।

## 5 ਦਸੰਬਰ 1979, ਬੁੱਧਵਾਰ
## ਜੀਵਨ ਨਗਰ

ਅੱਜ ਸਵਖਤੇ ਹੀ ਸ੍ਰੀ ਜੀਵਨ ਨਗਰ ਚਲਾ ਆਇਆ। ਏਥੇ ਮੇਰੀ ਠਾਹਰ ਸਹਿਪਾਠੀ ਸੰਤ ਗੁਰਬਚਨ ਸਿੰਘ ਢੋਟੀਆਂ ਵਾਲੇ ਦਾ ਘਰ ਹੈ। ਦੂਜੀ ਹੈ, ਸੰਤ ਜਗਦੀਸ਼ ਸਿੰਘ "ਵਰਿਆਮ" ਦੇ ਛੋਟੇ ਭਾਈ ਸ. ਨਰਾਇਣ ਸਿੰਘ ਮੈਨੇਜਰ ਟ੍ਰੇਡਰਜ਼ ਬੈਂਕ ਦਾ ਘਰ।

ਦੋਹੀਂ ਘਰੀਂ ਥੋੜਾ ਸਮਾਂ ਵਿਹਾ ਜਦੋਂ ਮੈਂ ਗੁਰੂ ਕੇ ਡੇਰੇ ਵਲ ਵਧਿਆ ਤਾਂ ਇੰਜ ਪ੍ਰਤੀਤ ਹੋਇਆ, ਇਹ ਸਥਾਨ, ਮੇਰੇ ਵਾਲੇ ਏਥੇ ਬਿਤਾਏ 9 ਸਾਲਾਂ ਦੇ ਸਮੇਂ ਤੋਂ, ਬਹੁਤ ਦੂਰ ਨਿਕਲ ਗਿਆ ਹੈ, ਅੱਗੇ ਵਲ ਨੂੰ ਨਹੀਂ, ਪਿੱਛੇ ਵਲ ਨੂੰ।

ਪਹਿਲਾਂ ਤਾਂ ਪਸ਼ੂ ਵਾੜੇ ਵਿਚਲਾ ਉਹ ਚੁਬਾਰਾ ਨਜ਼ਰ ਪਿਆ, ਜਿਸ ਨੂੰ ਕਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਨਿਵਾਸ ਦਾ ਸੁਖ ਬਖ਼ਸ਼ਦੇ ਹੁੰਦੇ ਸਨ ਅਤੇ ਵਰਤਮਾਨ ਸਤਿਗੁਰੂ ਜੀ ਵੀ ਸ੍ਰੀ ਪਿਤਾ ਸਤਿਗੁਰੂ ਜੀ ਦੀ ਸੇਵਾ ਵਿਚ ਏਥੇ ਹੀ ਲੇਟਿਆ ਕਰਦੇ ਸਨ। ਅੱਜ ਇਹ ਚੁਬਾਰਾ ਖੋਲਾ ਬਣਿਆ ਪਿਆ ਹੈ। ਇਸ ਦਾ ਸਾਰਾ ਆਲਾ-ਦੁਆਲਾ ਉਦਾਸੀਆਂ ਵੰਡਦਾ ਹੈ।

ਪਸ਼ੂਆਂ ਵਾਲੀ ਖੇਲ ਕੋਲ ਪੁਜਾ ਤਾਂ ਜਿਸ ਕੋਲ ਪਏ ਤਖ਼ਤਪੋਸ਼ ਤੇ 8-10 ਬੰਦੇ ਬੈਠੇ ਸਹਿਜ ਸੁਖ ਲੈ ਰਹੇ ਹੁੰਦੇ ਸਨ, ਏਥੇ ਦੋ ਸਿੰਘ ਹੀ ਸਨ। ਗਊਆਂ ਦਾ ਮੁਖ ਪ੍ਰਬੰਧਕ, ਸੰਤ ਮਹਿੰਦਰ ਸਿੰਘ ਬੀਂਡਾ ਅਤੇ ਇਕ ਕੋਈ ਹੋਰ।

ਰਾਤੀਂ ਪਸ਼ੂ ਬੱਝਣ ਵਾਲੀ ਥਾਂ ਵੇਖੀ ਤਾਂ ਜਾਪਿਆ ਜਿਵੇਂ ਏਥੇ ਕੋਈ ਹੈ। ਸੰਤ ਰੋਣਕ ਸਿਘ ਸਪੁੱਤਰ ਸੰਤ ਦੀਵਾਨ ਸਿੰਘ (ਜਨਮ ਨਗਰ ਮਿਰਚਾ ਜਾਨ, ਜ਼ਿਲਾ ਗੁਜਰਾਂਵਾਲਾ) ਅਤੇ ਸੰਤ ਮੱਘਰ ਸਿੰਘ ਸੈਦੋਵਾਲਾ ਏਥੇ ਮਿਲੇ। ਇਹਨਾਂ ਤੋਂ ਪਤਾ ਲਗਾ ਕਿ ਪਸ਼ੂਆਂ ਦੇ ਇਹੋ ਸੇਵਾਦਾਰ ਹਨ। ਬਾਕੀ ਦੇ 13-14 ਯੂ. ਪੀ. ਦੇ ਭਈਏ ਹਨ ਜਾਂ ਬਿਹਾਰੀਏ ਨੌਕਰ। ਚੰਗੀਆਂ ਮੰਦੀਆਂ ਗਊਆਂ ਦੀ ਗਿਣਤੀ 250 ਦੇ ਕਰੀਬ ਹੈ।

ਮੱਝਾਂ ਇਹਨਾਂ ਵਿਚ ਹੈ ਨਹੀਂ ਸੀ।

ਪਸ਼ੂ ਕਿਤੇ ਚਰਨ ਗਏ ਹੋਏ ਸਨ। ਇਲਾਕਾ ਸੁੰਨਾ-ਸੁੰਨਾ ਲਗਦਾ ਸੀ।

ਜੇ ਘੋੜਿਆਂ ਦੇ ਅਸਤਬਲ ਵਲ ਝਾਤ ਮਾਰੀ ਤਾਂ ਉਧਰ ਵੀ ਸੁੰਨ-ਮਸਾਨ ਸੀ। ਬਹੁਤ ਪੁਰਾਣੇ ਸਾਈਸ, ਹਜ਼ੂਰੀ ਪਾਸ, ਸੰਭਾਲ ਨੂੰ ਇਕੋ ਘੋੜੀ ਸੀ, ਬਾਕੀ ਦੇ ਘੋੜੇ ਘੋੜੀਆਂ ਵੇਚ ਵੱਟ ਲਏ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ, ਤੇ ਓਦੂੰ ਪਿਛੋਂ ਵੀ ਏਥੇ 15-20 ਘੋੜੇ ਦਰਸ਼ਨੀਅ ਹੁੰਦੇ ਸਨ।

ਲੰਗਰ ਵਲ ਗਿਆ ਤਾਂ, ਭਾਵੇਂ ਏਥੇ ਸਭ ਕੁਝ ਖੁਸ਼ਕ-ਖੁਸ਼ਕ ਸੀ ਪਰ ਲੰਗਰ ਕਮਰਾ ਅਤੇ ਅਗੇ ਵਰਾਂਡਾ ਇਹ ਨਵੇਂ ਰੂਪ ਵਿਚ ਸਨ। ਕੁਛ ਬਿਰਧਾ ਬੈਠੀਆਂ ਸਬਜ਼ੀਆਂ ਚੀਰ ਰਹੀਆਂ ਸਨ।

ਕੋਠੀ ਵਲ ਵਧਿਆ ਤਾਂ ਪੁਰਸ਼ ਨਾਮ ਦੀ ਓਥੇ ਵੀ ਕੋਈ ਚੀਜ਼ ਨਹੀਂ ਸੀ। ਡੇਢ ਦੋ ਕਨਾਲ ਵਿਚ ਖਲੋਤਾ ਮਕਾਨ ਜਿਵੇਂ ਭਲੇ ਦਿਨਾਂ ਦੀ ਉਡੀਕ ਕਰ ਰਿਹਾ ਹੋਵੇ! ਢੀਠ ਜਿਹਾ ਹੋ ਕੇ ਅੰਦਰਲੇ ਲੰਗਰ ਵੱਲ ਵੀ ਲੰਘ ਗਿਆ। ਕੇਵਲ ਸੰਤ ਪਿਆਰਾ ਸਿੰਘ ਲਾਂਗਰੀ ਮਿਲਿਆ—ਉਸ ਜਲ ਪਾਣੀ ਵੀ ਪੁਛਿਆ। ਪਰ ਕੌਣ ਛਕਦਾ, ਮੇਰਾ ਤਾਂ ਭੱਜ ਜਾਣ ਤੇ ਜੀਅ ਕਰੇ। ਸਤਿਗੁਰੂ ਜਗਜੀਤ ਸਿੰਘ ਜੀ ਦੇ ਏਥੇ ਨਿਵਾਸ ਸਮੇਂ, ਦੁੱਧ ਕੜ੍ਹਦੇ, ਚਾਟੀਆਂ ਰਿੜਕੀਂਦੀਆਂ ਤੇ ਛਕਣ-ਛਕਾਣ ਵਾਲਿਆਂ ਦਾ ਤਾਂਤਾ ਲਗਾ ਰਹਿੰਦਾ ਸੀ। ਓਦੋਂ ਏਥੇ ਬੇਬੇ ਦਲੀਪ ਕੌਰ ਜੀ ਦਾ ਰਾਜ ਸੀ।

ਇਸ ਲੰਗਰੋਂ ਨਿਕਲ ਵਰਨੀਆਂ ਵਾਲੇ ਪਾਸੇ ਗਿਆ। ਇਸ ਵਲਗਣ ਵਿਚਲਾ ਪਹਿਲਾ ਦ੍ਰਿਸ਼ ਤਾਂ ਬਿਰਧਾਂ ਦਾ ਆਪੋ ਆਪਣੇ ਮੰਜਿਆਂ ਉਤੇ ਬੈਠੇ ਧੁੱਪ ਸੇਕਣ ਦਾ ਸੀ। ਇਹ ਬਿਰਧ ਉਮਰੋਂ ਪੁੱਗ ਚੁਕੇ ਸਨ। ਨਾ ਘਰਦਿਆਂ ਨੂੰ ਇਹਨਾਂ ਦੀ ਲੋੜ ਸੀ ਨਾ ਏਥੋਂ ਦੇ ਡੇਰੇ ਦਾ ਹੀ ਕੁਝ ਸਵਾਰ ਸਕਦੇ ਸਨ। ਇਸ ਵੇਲੇ ਲੱਗੀਆਂ ਰਸਤਾਂ ਅਤੇ ਪ੍ਰਸ਼ਾਦ ਪਾਣੀ ਦਾ ਲਾਭ ਲੈ ਕੇ ਬੇਫਿਕਰੀ ਦਾ ਜੀਵਨ ਜੀਉ ਰਹੇ ਸਨ। ਰੱਬ ਦਾ ਨਾਂ ਲੈਣਾ ਵੀ ਉਹਨਾਂ ਦੀ ਮਜਬੂਰੀ ਨਹੀਂ ਸੀ। ਜੋ ਬਜ਼ੁਰਗ ਮੈਨੂੰ ਏਥੇ ਦਿਸੇ ਉਹਨਾਂ ਦੇ ਨਾਂ ਹਨ :

1. ਸੰਤ ਤਾਰਾ ਸਿੰਘ ਚੀਮਾ (ਘੋੜਿਆਂ ਵਾਲਾ)
2. ਸੰਤ ਸੁੱਚਾ ਸਿੰਘ ਧਾਰੋਕੇ (ਲਾਂਗਰੀ)
3. ਬਾਬਾ ਈਸ਼ਰ ਸਿੰਘ ਛੋਟੀਆਂ
4. ਸੰਤ ਪੂਰਨ ਸਿੰਘ ਬੱਲ ਪੁਰੀਆ
5. ਬਾਬਾ ਮੱਖਣ ਸਿੰਘ (ਸਪੁਤਰ ਰਾਮ ਸਿੰਘ ਗੁਰਦਾਸਪੁਰੀ)
6. ਬਾਬਾ ਗੰਡਾ ਸਿੰਘ ਸੁਨਿਆਰਾ, ਡਫਰਕਾ
7. ਮਿਸਤਰੀ ਸੰਤਾ ਸਿੰਘ, ਮੁਸਵਰ ਵਰਿਆਮ ਸਿੰਘ ਹੁਰਾਂ ਦਾ ਭਾਈ

ਇਹਨਾਂ ਚੋਂ 3-4 ਬਿਰਧ ਤਾਂ ਉਹ ਵੀ ਹਨ ਜਿਨ੍ਹਾਂ ਜ਼ਿੰਦਗੀ ਭਰ ਲਗਾਤਾਰ ਗੁਰੂ ਘਰ ਦੀ ਸੇਵਾ ਕੀਤੀ ਹੈ, ਉਹਨਾਂ ਕਦੇ ਪਿਛਾਂ ਮੁੜ ਕੇ ਘਰ ਵਲ ਝਾਤ ਨਹੀਂ ਮਾਰੀ। ਪਹਿਲੇ ਦੋ ਤੇ ਪਿਛਲੇ ਦੋ ਤਾਂ ਉਹੋ ਹੀ ਹਨ। ਹਜ਼ੂਰੀ ਨਾਮ ਦਾ ਸਾਈਸ ਵੀ ਪਿਛਲੇ ਪੰਜਾਹ ਸਾਲ ਤੋਂ ਗੁਰੂ ਕੇ ਘੋੜੇ ਸੰਭਾਲਦਾ ਆਇਆ ਹੈ, ਸਾਧ ਸੰਗਤ ਨਾਲ ਇਹਦੀ ਗੂੜ੍ਹੀ ਇਕਸੁਰਤਾ ਹੈ।

### ਵਰਨੀਆਂ ਵਾਲਾ ਪਾਸਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਏਥੇ ਰਹਿੰਦਿਆਂ, ਜੀਵਨ ਨਗਰ ਵਿਚ ਕੁਛ ਨਵੀਨਤਾ ਲਿਆਉਣ ਲਈ, ਆਓ ਭਗਤ ਦੇ ਕਮਰੇ, ਦੀਵਾਨ ਹਾਲ ਅਤੇ ਵਰਨੀਆਂ ਵਾਲੇ ਇਲਾਕੇ ਵਿਚ ਇਕ ਵਰਨੀਆਂ ਲਈ ਸਥਾਨ ਅਤੇ ਦੂਜੇ ਭਜਨ ਕਰਨ ਵਾਲਿਆਂ

ਲਈ 4-5 ਕਮਰੇ ਤਿਆਰ ਕਰਵਾਏ ਸਨ। ਵਰਨੀਆਂ ਵਾਲਾ ਇਲਾਕਾ ਖੁਲ੍ਹਾ ਖੁਲ੍ਹਾ ਪੂਰੀ ਇਕਾਂਤ ਵਿਚ ਸੁਖਦਾਈ ਸਥਾਨ ਹੈ। ਏਥੇ ਭਗਉਤੀਆਂ ਦੀ ਵਰਨੀ ਕਰਨ ਵਾਲੇ ਮੁਸਤਕਿਲ ਸਰੀਰ ਵੀ ਹਨ। ਕੁਝ ਇਕ ਦੇ ਨਾਮ ਲਿਖਦਾ ਹਾਂ :

1. ਬਾਬਾ ਹਰਦਮ ਸਿੰਘ ਸੋਂਧੇ ਕੋਟੀਆ
2. ਬਾਬਾ ਦਰਬਾਰਾ ਸਿੰਘ
3. ਮਹੰਤ ਬਖਤੌਰ ਸਿੰਘ
4. ਬਾਬਾ ਅਮਰ ਸਿੰਘ
5. ਸੰਤ ਚੜ੍ਹਤ ਸਿੰਘ
6. ਸੰਤ ਕਿਰਪਾਲ ਸਿੰਘ
7. ਬਾਬਾ ਘੁਮੰਡਾ ਸਿੰਘ ਕਕੜ, ਸਿਰਫ ਘੜਿਆਲ ਖੜਕਾਣ ਤੇ ਹੈ।

ਜੋ ਭਜਨ ਵਰਨੀਆਂ ਕਰਨ ਵਾਲੇ ਹਨ ਉਹ ਹਰ ਪੰਦਰ੍ਹੀਂ ਦਿਨੀਂ ਤਬਦੀਲ ਹੁੰਦੇ ਰਹਿੰਦੇ ਹਨ। ਇਹ ਵਖ ਵਖ ਨਾਮਧਾਰੀ ਪਿੰਡਾਂ ਵਿਚੋਂ ਆ ਕੇ 15-15 ਦਿਨ ਏਥੇ ਰਹਿੰਦੇ ਹਨ। ਭਗਉਤੀਆਂ ਦੀਆਂ ਵਰਨੀਆਂ ਕਰਨ ਵਾਲੇ ਬਿਰਧ ਸਰੀਰ ਹਨ। ਪਿੰਡਾਂ 'ਚੋਂ ਆਉਣ ਵਾਲੇ ਹਰ ਉਮਰ ਦੇ ਬਾਲਿਗ ਹੁੰਦੇ ਹਨ।

ਵਰਨੀ ਵਿਹੜੇ ਵਿਚ ਪਹਿਲੇ ਸਮਿਆਂ ਵਿਚ ਸੰਤ ਆਤਮਾ ਸਿੰਘ ਲਾਂਗਰੀ ਅਤੇ ਸੰਤ ਸੁਰਜਨ ਸਿੰਘ ਮੁਹਾਵਾ ਆਦਿ ਮਹਾਪੁਰਸ਼ ਹੋਇਆ ਕਰਦੇ ਸਨ ਜਿਨ੍ਹਾਂ ਦੀ ਵ੍ਰਿਤੀ ਰਿਸ਼ੀਆਂ ਮੁਨੀਆਂ ਵਾਲੀ ਸੀ। ਆਤਮਾ ਸਿੰਘ ਜੀ ਬੜੇ ਪ੍ਰੇਮ ਨਾਲ ਹਰੇਕ ਨੂੰ ਲੰਗਰ ਛਕਾਂਦੇ ਸਨ, ਸੁਰਜਨ ਸਿੰਘ ਜੀ ਮੁਹਾਵਾ ਵਿੱਦਿਆ ਦਾ ਦਾਨ ਦਿੰਦੇ ਸਨ। ਪਰ ਅੱਜ ਉਹਨਾਂ ਦੇ ਕਮਰੇ ਖਾਲੀ ਹਨ।

ਏਥੋਂ ਮੈਂ ਬਾਹਰ ਜਾ ਕੇ ਹਰਟੀ ਵਾਲੇ ਖੂਹ ਨਾਲ ਲਗਦੇ ਬਾਗ਼ ਵਲ ਝਾਤ ਮਾਰੀ, ਜਿਥੇ ਕਦੇ ਸੰਤਰੇ, ਮਾਲਟੇ, ਮੁਸੰਮੀਆਂ, ਅਮਰੂਦ, ਅਨਾਰ, ਨਿੰਬੂ ਆਦਿ ਦੇ ਬੂਟਿਆਂ ਨਾਲ ਲਗਭਗ ਚਾਰ ਏਕੜ ਵਿਚ ਬਾਗ਼ ਸੋਭਦਾ ਸੀ। ਇਸ ਦਾ ਪਹਿਲਾ ਮਾਲੀ ਸੰਤ ਜਗਤ ਸਿੰਘ (ਮਹੰਤ ਅਪਾਰ ਸਿੰਘ ਦਾ ਪਿਤਾ), ਸੰਤ ਉਤਮ ਸਿੰਘ, ਫਿਰ ਦਾ ਬਾਗਬਾਨ ਸੰਤ ਉਜਾਗਰ ਸਿੰਘ ਮਾਲੀ ਹੱਥ ਕੈਂਚ ਫੜੀ ਵਾਧੂ ਲਗਰਾਂ ਕਟਦੇ ਛਾਂਟਦੇ ਰਹਿੰਦੇ ਸਨ। ਬੋਘਣ ਬਿਲੀਆ, ਗੇਂਦਾ, ਗੁਲਾਬ, ਸੂਰਜਮੁਖੀ ਤੇ ਹੋਰ ਭਾਂਤ ਭਾਂਤ ਦੇ ਫੁਲ ਖੇੜਾ ਬਖ਼ਸ਼ਦੇ ਰਹਿੰਦੇ ਸਨ। ਉਹਨਾਂ ਦੀਆਂ ਕਲਮਾਂ ਤਿਆਰ ਹੁੰਦੀਆਂ ਅਤੇ ਨੇੜੇ ਦੇ ਨਗਰਾਂ ਦੇ ਲੋੜ ਵਾਲੇ ਵਿਅਕਤੀਆਂ ਦੇ ਖੇਤਾਂ ਨੂੰ ਬਹਾਰਾਂ ਬਖ਼ਸ਼ਦੀਆਂ ਸਨ, ਅੱਜ ਓਥੇ ਵੀ ਗਾਲੜ੍ਹਾਂ ਦੀ ਪਟਵਾਰ ਚਲਦੀ ਹੈ।

ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ-ਸਤਿਗੁਰੂ ਜਗਜੀਤ ਸਿੰਘ ਜੀ ਨੇ ਏਥੇ ਨਿਵਾਸ ਰਖਿਆ ਓਦੋਂ ਏਥੇ ਸਦਾ ਬਹਾਰ ਦਾ ਦ੍ਰਿਸ਼ ਸੀ। ਹਰ ਥਾਂ, ਹਰ ਪਾਸਾ ਜੀਉਂਦਾ ਜੀਉਂਦਾ ਲਗਦਾ ਸੀ। ਅੱਜ ਤਾਂ ਬਸ ਨਗਰ ਹੀ ਨਗਰ ਹੈ ਜੀਵਨ ਨਾਂ ਦੀ ਕੋਈ ਸ਼ੈ ਨਹੀਂ। ਪਿੰਡ ਵਿਚ ਜ਼ਮੀਨ ਨਾਲ ਸੰਬੰਧਤ 8-10 ਘਰ ਹਨ, ਬਾਕੀ ਕੁਛ ਸੇਵਾਦਾਰਾਂ ਦੇ ਪਰ ਸ਼ੌਕ, ਚਾਉ, ਸਰਗਰਮੀ ਹੁਲਾਸ-ਉਲਾਸ ਦਾ ਕਿਤੇ ਜ਼ਿਕਰ ਭੋਗ ਨਹੀਂ।

## ਟ੍ਰੇਡਰਜ਼ ਬੈਂਕ ਜੀਵਨ ਨਗਰ

ਝਾਤੀ ਮਾਰਦਿਆਂ, ਵੇਖਦਿਆਂ-ਚਾਖਦਿਆਂ ਪਿੰਡ ਵਲ ਨੂੰ ਪਰਤਿਆ—ਪਸ਼ੂ ਵਾੜੇ ਦੀ ਉਤਰ ਪਛਮੀ ਬਾਹੀ ਸਾਹਵੇਂ ਡਾਕਖਾਨਾ ਵੇਖਿਆ ਜਿਥੇ ਫੋਨ ਪ੍ਰਬੰਧ ਵੀ ਸੀ। ਫਿਰ ਨਾਲ ਹੀ, ਸੇਠ ਤਰਲੋਕ ਸਿੰਘ ਹੋਰਾਂ ਦੀ ਸਰਪ੍ਰਸਤੀ ਹੇਠ ਚਲਦੇ ਟ੍ਰੇਡਰਜ਼ ਬੈਂਕ ਦੀ ਇਕ ਸ਼ਾਖ ਜੀਵਨ ਨਗਰ ਵਿਚ ਵੇਖੀ।

ਏਥੋਂ ਦੇ ਮੈਨੇਜਰ ਸ. ਨਾਰਾਇਣ ਸਿੰਘ ਜਲੰਧਰੀ ਨੇ ਦੱਸਿਆ ਕਿ ਇਸ ਬੈਂਕ ਦੀਆਂ ਚਾਰ ਹੋਰ ਸ਼ਾਖਾਂ ਲਈ ਰੀਜ਼ਰਵ ਬੈਂਕ ਨੇ ਪਰਵਾਨਗੀ ਦਿੱਤੀ ਹੈ। ਇਨ੍ਹਾਂ ਦੇ ਚਾਲੂ ਹੋਣ ਨਾਲ ਬੈਂਕ ਦੀਆਂ 20 ਬਰਾਂਚਾਂ ਹੋ ਜਾਣਗੀਆਂ। ਨਵੰਬਰ 1979 ਵਿਚ ਇਹਨੀਂ ਥਾਈਂ ਬਰਾਚਾਂ ਖੋਲ੍ਹਣ ਦੀ ਆਗਿਆ ਮਿਲੀ ਹੈ: ਵਸੰਤ ਵਿਹਾਰ, ਨਵੀਂ ਦਿੱਲੀ; ਨਿਊ ਫ੍ਰੈਂਡਜ਼ ਕਾਲੋਨੀ, ਦਿੱਲੀ, ਕਿੰਗਜ਼ਵੇ ਕੈਂਪ, ਦਿੱਲੀ ਅਤੇ ਸਦਰ ਬਾਜ਼ਾਰ ਦਿੱਲੀ।

## ਉਸਤਾਦ ਨੱਥਾ ਸਿੰਘ

ਏਥੋਂ, ਜੀਵਨ ਨਗਰੋਂ ਹੀ ਪਤਾ ਲਗਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਪਰਵਾਰ ਨਾਲ ਕੱਲ੍ਹ ਸ਼ਾਮ ਦੇ ਮਸਤਾਨ ਗੜ੍ਹ ਆਏ ਹੋਏ ਹਨ। ਵਡੇ ਠਾਕੁਰ ਆ ਕੇ ਦਿੱਲੀ ਚਲੇ ਗਏ ਹਨ। ਮਹਾਰਾਜ ਬੀਰ ਸਿੰਘ ਜੀ ਬੇਬੇ ਦਲੀਪ ਕੌਰ ਜੀ ਤੇ ਗੁਰੂ ਕੇ ਸੇਵਕ ਵੀ ਕੱਲ੍ਹ ਦੇ ਆਏ ਹੋਏ ਹਨ ਅਤੇ ਅੱਜ ਸਵੇਰ ਦਾ ਲੰਗਰ ਗੁਰੂ ਪਰਵਾਰ ਦੇ ਲਗਭਗ ਪੌਣੀ ਸਦੀ ਦੇ ਹਿਤੂ ਸੰਤ ਨੱਥਾ ਸਿੰਘ ਮੌਜੂਖੇੜਾ ਦੇ ਘਰ ਹੈ। ਸ਼ਾਮ ਦਾ ਦੀਵਾਨ ਵੀ ਸ਼ਾਇਦ ਮੌਜੂਖੇੜੇ ਹੀ ਹੈ।

## ਮਸਤਾਨ ਗੜ੍ਹ

ਸਤਿਗੁਰੂ ਜਗਜੀਤ ਸਿੰਘ ਜੀ ਨੇ ਮਸਤਾਨ ਗੜ੍ਹ ਇਲਾਕੇ ਦੀ ਬੜੀ ਨਖਿੱਧ ਜਿਹੀ ਜਗਹ ਨੂੰ ਜੋ 15 ਮੁਰੱਬੇ ਤਕ ਹੈ ਤੇ ਜਿਸ ਵਿਚ ਘੱਘਰ ਨਾਲੀ ਦਾ ਪਾਣੀ ਸਦਾ ਹੀ ਛਰਬਲ-ਛਰਬਲ ਕਰਦਾ, ਲੰਮਾਂ ਲੰਮਾਂ ਘਾਹ ਉਗਾਂਦਾ ਤੇ ਪਸ਼ੂਆਂ ਦੀ ਪੈਛੜ ਦਾ ਸ਼ਿਕਾਰ ਰਹਿੰਦਾ ਸੀ। ਸਾਧ ਸੰਗਤ ਪਾਸੋਂ ਟਿੱਬਿਆਂ ਦੀ ਮਿੱਟੀ ਸੁਟਵਾ, ਜਗਹ ਪੱਧਰੀ ਕਰ, ਹੁਣ ਸੁੰਦਰ ਉਪਜਾਊ ਸਥਿਤੀ ਪੈਦਾ ਕਰ ਦਿੱਤੀ ਹੈ।

ਇਸ ਧਰਤੀ ਵਿਚ ਆਪਣੇ ਲਈ ਕੋਠੀ ਬਣਵਾ, ਨਾਲ ਹੀ ਭਜਨ-ਬੰਦਗੀਆਂ ਦੀਆਂ ਵਰਨੀਆਂ ਤੇ ਲੰਗਰ ਜਾਰੀ ਕਰਵਾ ਦਿੱਤਾ ਹੈ। ਪਸ਼ੂਆਂ ਲਈ ਏਥੇ ਵੀ ਸਥ ਨ ਬਣਵਾ ਕੇ ਜਗਹ ਦੀ ਨੌਈਅਤ ਹੀ ਬਦਲ ਦਿੱਤੀ ਹੈ। ਸੜਕਾਂ ਭਾਵੇਂ ਪੱਕੀਆਂ ਜਾਂਦੀਆਂ ਹਨ ਪਰ ਮੇਰੀ ਸਾਧਨ ਹੀਨਤਾ ਐਤਕੀਂ ਮੈਨੂੰ ਮਸਤਾਨ ਗੜ੍ਹ ਨਹੀਂ ਲਿਜਾ ਸਕੀ।

ਅੱਜ ਸ਼ਾਮੀ ਠੱਕਾ ਵਗਣ ਲਗ ਪਿਆ। ਇਕ ਦਮ ਸਰਦੀ ਵਧ ਗਈ। ਜਾਪਦਾ ਸੀ ਪਹਾੜੀ ਪੌਣ ਲੋਕਾਂ ਨੂੰ ਸਵਖਤੇ ਹੀ ਅੰਦਰੀਂ ਵਾੜ ਦੇਵੇਗੀ।

6 ਦਸੰਬਰ 1979, ਵੀਰਵਾਰ
ਸੰਤ ਨਗਰ

## ਬੋਲਿਆ ਬੰਬੀਹਾ

ਗ੍ਰੰਥ ਸਾਹਿਬ ਜੀ ਵਿਚ ਇਕ ਸਲੋਕ ਆਉਂਦਾ ਹੈ :

ਬਾਬੀਹਾ ਅੰਮ੍ਰਿਤ ਵੇਲੇ ਬੋਲਿਆ ਤਾਂ ਦਰ ਸੁਣੀ ਪੁਕਾਰ
ਮੇਘੈ ਨੋ ਫੁਰਮਾਨੁ ਹੋਇਆ ਵਰਸਹੁ ਕਿਰਪਾ ਧਾਰਿ । ਮ: ੩ (੧੨੮੪)

ਤੇ ਰਾਤੀਂ 2.00 ਵਜੇ ਮੇਰੀ ਜਾਗ ਖੁਲ੍ਹ ਗਈ। ਜਦੋਂ ਸਾਰੇ ਸੰਤ ਨਗਰ ਵਿਚ ਲਾਊਡ ਸਪੀਕਰ ਦੁਆਰਾ ਇਹ ਸ਼ਹਿਦ ਮਿੱਠੀ ਆਵਾਜ਼ ਫੈਲ ਗਈ : ਸਜਣੋ, ਪਿਆਰਿਓ ! ਦੋ ਵਜ ਗਏ ਹਨ। ਜਾਗੋ ਭਾਈ ਜਾਗਣ ਦਾ ਵੇਲਾ ਹੈ। ਜੰਗਲ ਪਾਣੀ ਜਾ, ਦਾਤਨ ਕਰ ਇਸ਼ਨਾਨ ਕਰ ਕੇ ਸਤਿਗੁਰਾਂ ਦੇ ਦਰਸ਼ਨਾਂ ਲਈ ਤਿਆਰ ਹੋਵੀਏ। ਸਤਿਗੁਰੂ ਜੀ ਅਜ ਸਾਡੇ ਨਗਰ ਵਿਚ ਆ ਰਹੇ ਹਨ, ਲੱਧੇ ਤਰਗੀਆਂ ਦੇ ਘਰ। ਜਾਗੋ ਓਇ ਮਿੱਤਰੋ, ਜਾਗੋ ਓਇ ਭਾਈ।

ਇਹ ਬੋਲ ਕਿਸੇ ਪ੍ਰੇਮ ਭਰੇ ਹਿਰਦਿਓਂ ਉਠ, ਮਾਖਿਓਂ ਮਿੱਠਤ ਲਈ, ਗਲੇ ਵਿਚੋਂ ਨਿਕਲ ਰਹੇ ਸਨ। ਕਿਸੇ ਰੱਬੀ ਬਾਣੀ ਤੋਂ ਘੱਟ ਨਹੀਂ ਸਨ। ਬਾਅਦ ਵਿਚ ਪਤਾ ਲਗਾ ਇਹ ਅੰਮ੍ਰਿਤ ਵੇਲੇ ਦਾ ਬੰਬੀਹਾ ਸੰਤ ਗੁਰਦਿਆਲ ਸਿੰਘ ਮਿਸਤਰੀ ਸੀ।

ਪਰ ਮੈਂ ਤਾਂ ਛੇਤੀ ਹੀ ਨੀਂਦ ਦੀ ਗਹਿਰੀ ਆਗੋਸ਼ ਵਿਚ ਚਲਾ ਗਿਆ।

## ਸੰਤ ਲਾਭ ਸਿੰਘ ਲੱਧਾ ਤਰਗਾ

5 ਕੁ ਵਜੇ ਤਕ ਮੈਂ ਵੀ ਆਸਾ ਦੀ ਵਾਰ ਦੇ ਕੀਰਤਨ ਵਿਚ ਪਹੁੰਚ ਗਿਆ। ਲੱਧੇ ਤਰਗੀਆਂ ਦੇ ਘਰ ਇਕ ਵਰਾਂਡੇ ਵਿਚ, ਸ੍ਰੀ ਸਤਿਗੁਰੂ ਜੀ ਦੇ ਸਨਮੁਖ ਕੀਰਤਨ ਪੂਰੇ ਜੋਬਨ ਵਿਚ ਸੀ। ਬਾਹਰ ਚਾਨਣੀਆਂ ਹੇਠ, ਪਰਾਲੀ ਤੇ ਬੈਠੀ ਸੰਗਤ ਕੀਰਤਨ ਦਾ ਆਨੰਦ ਲੁਟ ਰਹੀ ਸੀ। ਹਰਭਜਨ ਸਿੰਘ ਪਰਵਾਨਾ (ਹਾਰਮੋਨੀਅਮ), ਗੁਰਮੁਖ ਸਿੰਘ ਖਾਰਾ (ਢੋਲਕੀ), ਸੰਤ ਇਕਬਾਲ ਸਿੰਘ, ਵਰਿਆਮ ਸਿੰਘ ਖਾਰਾ, ਸੰਤ ਗੁਰਦਿਆਲ ਸਿੰਘ-ਗੁਰਬਖ਼ਸ਼ ਸਿੰਘ ਹਰ ਸ਼ੈ ਤੇ ਮਾ: ਦਰਸ਼ਨ ਸਿੰਘ ਆਦਿ ਸਿੰਘ ਕੀਰਤਨ ਮਹਵ ਸਨ।

ਜ਼ਰਾ ਕੁ ਚਾਨਣ ਹੋਇਆ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਕਟ ਹੇਠ ਲਿਖੇ ਸਰੀਰ ਨਜ਼ਰ ਪਏ : ਸੰਤ ਮਹਿੰਦਰ ਸਿੰਘ ਪੂਰਥਾ, ਸੰਤ ਚਤੁਰ ਸਿੰਘ ਜੀ ਚੁੱਪ, ਸੰਤ ਸੁਰਿੰਦਰ ਸਿੰਘ ਲੁਧਿਆਣਾ, ਸੰਤ ਮੇਹਰ ਸਿੰਘ ਕਾਨਪੁਰੀ, ਸੰਤ ਗੁਰਬਚਨ ਸਿੰਘ ਰੋਡਾ, ਸੰਤ ਸੋਹਣ ਸਿੰਘ ਜਗਜੀਤ ਨਗਰ। ਇਸਤਰੀਆਂ ਵਾਲੇ ਪਾਸੇ ਮਾਤਾ ਜੀ, ਬੇਬੇ ਜੀ ਤੇ ਬੀਬੀ ਨਰਿੰਦਰ ਵੀ ਨਜ਼ਰ ਪਏ।

ਘੁਸਮੁਸੇ ਜਿਹੇ ਵਿਚ ਬਾਹਰ ਹਵਨ ਹੁੰਦਾ ਵੀ ਤਕਿਆ। ਮੱਥਾ ਟੇਕਣ ਵਾਲਿਆਂ ਦਾ ਤਾਂਤਾ ਜਾਰੀ ਸੀ। 6.45 ਤਕ ਕੜਾਹ ਪ੍ਰਸ਼ਾਦ ਲਿਆ ਕੇ ਸਲੋਕ ਪੜ੍ਹੇ ਜਾਣ ਲੱਗੇ।

ਅਰਦਾਸ ਕਰਦਿਆਂ ਪੂਰਬਾ ਨੇ ਵੇਰਵਾ ਦੱਸਿਆ :

1 ਪਾਠ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਭੇਟ

1 ਪਾਠ ਦਾ ਭੋਗ ਸੰਤ ਲਾਭ ਸਿੰਘ ਲੱਧਾ ਤਰਗਾ ਦੀ ਮਾਤਾ ਨਮਿਤ

1 ਪਾਠ ਦਾ ਭੋਗ, ਘਰ ਪੋਤਰਾ ਹੋਣ ਦੀ ਖੁਸ਼ੀ ਵਿਚ

## ਇਕ ਆਸਾ ਦੀ ਵਾਰ ਹੋਰ

ਭੋਗ ਪੈਂਦਿਆਂ ਮੈਂ ਨੋਟ ਕੀਤਾ ਕਿ ਸਤਿਗੁਰੂ ਜੀ ਫੇਰ ਗੁਟਕੇ ਤੋਂ ਆਸਾ ਦੀ ਵਾਰ ਦਾ ਪਾਠ ਕਰ ਰਹੇ ਹਨ। ਮੇਰੇ ਪੁੱਛਣ ਤੇ ਆਪ ਜੀ ਨੇ ਦੱਸਿਆ : ਆਸਾ ਦੀ ਵਾਰ ਮੇਰੇ ਰੋਜ਼ਾਨਾ ਦੇ ਨਿਜੀ ਨਿਤਨੇਮ ਵਿਚ ਸ਼ਾਮਲ ਹੈ। ਭਾਵੇਂ ਆਸਾ ਦੀ ਵਾਰ ਦਾ ਕੀਰਤਨ ਰੋਜ਼ ਸੁਣਦਾ ਅਤੇ ਕਈ ਵਾਰ ਕਰਦਾ ਹਾਂ ਪਰ ਆਸਾ ਦੀ ਵਾਰ ਦਾ ਨਿਜੀ ਪਾਠ ਵੀ ਨਿਤ ਹੀ ਹੁੰਦਾ ਹੈ। ਇਹ ਮੇਰੇ ਕੰਮ ਦੀਆਂ ਬਾਕੀ ਬਾਣੀਆਂ ਵਿਚ ਸ਼ਾਮਲ ਹੈ।

ਮੈਨੂੰ ਪ੍ਰਤੀਤ ਹੋਇਆ ਕਿ ਇਹ ਅਟੁਟ ਮਰਿਆਦਾ ਹੀ ਸਤਿਗੁਰੂ ਜੀ ਨੂੰ ਸਾਥੋਂ ਸਭ ਤੋਂ ਸਰਵੋਪਰ ਰਖਦੀ ਹੈ।

ਸਤਿਗੁਰੂ ਜੀ ਤਾਂ 7.10 ਤੇ ਅਰਦਾਸ ਹੁੰਦਿਆਂ ਹੀ ਆਪਣੇ ਸੇਵਕਾਂ ਨਾਲ ਸੰਤ ਗੁਰਬਚਨ ਸਿੰਘ ਮੱਠਾ, ਸੰਤ ਨਗਰ ਦੇ ਘਰ ਇਕ ਅਖੰਡ ਪਾਠ ਦੀ ਸਮਾਪਤੀ ਦਾ ਭੋਗ ਸੁਣਨ ਚਲੇ ਗਏ। ਮੈਂ ਏਥੇ ਸਾਧ ਸੰਗਤ ਨਾਲ ਪ੍ਰਸ਼ਾਦ ਪਾਣੀ ਦੇ ਗੇੜ ਵਿਚ ਪੈ ਗਿਆ।

ਸੰਤ ਲਾਭ ਸਿੰਘ ਲੱਧਾ ਤਰਗਾ ਸੰਤ ਨਗਰ ਵਿਖੇ ਦੋ ਖੁਲ੍ਹੇ ਅਹਾਤਿਆਂ ਦੇ ਮਾਲਿਕ ਹਨ, ਜਿਨ੍ਹਾਂ ਵਿਚ ਤ੍ਰੈਵਾਂ ਪੁੱਤਰਾਂ ਨੂੰ ਰਿਹਾਇਸ਼ੀ ਜਗਹ ਬਣਾ ਕੇ ਦਿੱਤੀ ਹੋਈ ਹੈ। ਦੋ ਟਰੈਕਟਰ ਹਨ, ਦੋ ਦਰਜਨ ਫਬਵੀਆਂ ਮੱਝਾਂ ਖੁਰਲੀਆਂ ਤੇ ਹਨ। ਸੰਤਾਂ ਦੇ ਘਰੋਂ ਬੀਬੀ ਕਰਤਾਰ ਕੌਰ ਬੜੀ ਪ੍ਰੇਮਣ ਅਤੇ ਸੰਤ ਸੇਵੀ ਹੈ।

ਪਰਵਾਰ ਦਾ ਵੇਰਵਾ :

ਸੰਤ ਲਾਭ ਸਿੰਘ-ਬੀਬੀ ਕਰਤਾਰ ਕੌਰ

ਲੜਕੇ : ਸੰਤ ਅਮਰੀਕ ਸਿੰਘ-ਬੀਬੀ ਗੁਰਬਚਨ ਕੌਰ

ਸੰਤਾਨ : 3 ਲੜਕੇ, 4 ਲੜਕੀਆਂ

ਸੰਤ ਜੀਤ ਸਿੰਘ-ਬੀਬੀ ਰਾਜ ਸਪੁਤ੍ਰੀ ਵੈਦ ਗੁਰਬਖ਼ਸ਼ ਸਿੰਘ

ਸੰਤਾਨ : 3 ਲੜਕੀਆਂ

ਸੰਤ ਹਰਮੀਤ ਸਿੰਘ-ਬੀਬੀ ਬਲਵਿੰਦਰ ਕੌਰ ਗੰਗਾ ਨਗਰ ਤੋਂ

ਸੰਤਾਨ : 3 ਲੜਕੇ

## ਸੰਤ ਗੁਰਮੁਖ ਸਿੰਘ ਖਾਰਾ

ਸੰਤ-ਨਗਰੀਏ ਵਾਰਾ ਜਥੇ ਦਾ ਗੁਰਮੁਖ ਸਿੰਘ ਗਹਿਣਾ ਹੈ। ਮਨਮੋਹਣੀਆਂ ਗਤਾਂ ਕਢਦਾ ਇਹ ਢੋਲਕੀ ਵਜਾਂਦਾ ਹੈ। ਮੈਨੂੰ ਅੱਜ ਆਗ੍ਰਹਿ ਪੂਰਵਕ ਆਪਣੇ ਘਰ ਲੈ ਜਾ

ਰਿਹਾ ਸੀ ਕਿ ਇਕ ਮੋੜ ਤੇ ਸ੍ਰੀ ਸਤਿਗੁਰੂ ਜੀ ਦੀ ਕਾਰ ਆਉਂਦੀ ਰੁਕ ਗਈ। ਸ੍ਰੀ ਜੀ ਨੇ ਮੇਰਾ ਕਾਰਜ ਕਰਮ ਪੁਛਿਆ। ਮਾਤਾ ਜੀ ਨੇ ਮੈਨੂੰ ਸੰਬੋਧਨ ਕੀਤਾ : ਕੱਲ੍ਹ ਸਾਡੇ ਘਰ ਅਖੰਡ ਪਾਠ ਦਾ ਭੋਗ ਹੈ। ਸਵੇਰੇ ਜਗਜੀਤ ਨਗਰ ਜ਼ਰੂਰ ਆਉਣਾ। ਸਤਿਗੁਰੂ ਜੀ ਨੇ ਸੋਧ ਦੁਆਰਾ ਟਿੱਪਣੀ ਕੀਤੀ : ਉਹ ਘਰ ਇਹਨਾਂ ਦਾ ਹੈ, ਮੇਰਾ ਨਹੀਂ। ਅਤੇ ਮੁਸਕਰਾ ਪਏ। ਮੈਂ ਦੱਸਿਆ ਕਿ ਮੈਂ ਤਾਂ ਕੱਲ੍ਹ ਭੈਣੀ ਸਾਹਿਬ ਜਾਣਾ ਹੈ। ਸਤਿਗੁਰੂ ਜੀ ਬਚਨ ਕੀਤਾ : ਸਕੱਤਰ ਆਉਣ ਤੋਂ ਪਤਾ ਲਗਣਾ ਹੈ, ਓਥੋਂ ਦਾ ਪ੍ਰੋਗਰਾਮ ਕਾਇਮ ਹੈ ਕਿ ਨਹੀਂ।

ਸੰਤ ਗੁਰਮੁਖ ਸਿੰਘ ਕੇ ਘਰ 15-20 ਮਿੰਟ ਠਹਿਰਿਆ। ਪਰਵਾਰਕ ਜਾਣਕਾਰੀ ਜੁ ਪ੍ਰਾਪਤ ਹੋਈ ਇਸ ਪਰਕਾਰ ਹੈ :

ਗੁਰਮੁਖ ਸਿੰਘ ਦਾ ਇਹ ਦੂਜਾ ਵਿਆਹ ਹੈ।

ਸੰਤ ਗੁਰਮੁਖ ਸਿੰਘ ਸਪੁਤਰ ਸੰਤ ਉਜਾਗਰ ਸਿੰਘ (72 ਸਾਲ ਦੀ ਉਮਰੇ ਸੁਰਗਵਾਸ)
ਮਾਤਾ ਬੀਬੀ ਚੰਦ ਕੌਰ, ਸੰਭਾਲ ਤੋਂ ਪਹਿਲਾਂ ਹੀ ਸੁਰਗਵਾਸ

ਪਹਿਲੀ ਪਤਨੀ : ਬੀਬੀ ਪ੍ਰੀਤਮ ਕੌਰ (ਗੁਜ਼ਰ ਗਈ) ਸਪੁਤਰੀ ਸੰਤ ਇੰਦਰ ਸਿੰਘ
ਗਦਾਂ ਵਾਲੀ (ਫ਼ੀਰੋਜ਼ਪੁਰ)
ਇਸ ਤੋਂ ਸੰਤਾਨ, ਦੋ ਲੜਕੇ : ਗੁਰਦੇਵ ਸਿੰਘ, ਹਰਦੇਵ ਸਿੰਘ

ਦੂਜੀ ਪਤਨੀ : ਹਰਭਜਨ ਕੌਰ ਸਪੁਤਰੀ ਸੰਤ ਸ਼ਿੰਗਾਰਾ ਸਿੰਘ-ਕਰਤਾਰ ਕੌਰ
ਘੋੜਿਆਂ ਵਾਲੇ

ਸੰਤਾਨ : ਮਲਕੀਅਤ ਸਿੰਘ, ਗੁਰਮੀਤ ਸਿੰਘ
ਨਿਰਮਲਜੀਤ ਕੌਰ, ਸਰਬਜੀਤ ਕੌਰ

ਸ੍ਰੀ ਸਤਿਗੁਰੂ ਜੀ ਨੇ ਅੱਜ ਦਾ ਸਾਰਾ ਦਿਨ ਮਸਤਾਨ ਗੜ੍ਹ ਰਹਿ ਕੇ ਬਿਤਾਇਆ।

## ਬਾਬਾ ਆਸਾ ਸਿੰਘ ਦਾ ਮੇਲਾ

ਢੋਟੀਆਂ ਵਾਲੇ ਬਾਬਾ ਆਸਾ ਸਿੰਘ ਸੰਤ ਨਗਰ, ਸਰਬ ਸੰਤ ਸੰਮਾ ਸਿੰਘ, ਬਘੇਲ ਸਿੰਘ, ਦਲੀਪ ਸਿੰਘ ਅਤੇ ਸਵਰਨ ਸਿੰਘ ਦੇ ਪਿਤਾ, 110 ਸਾਲ ਤਕ ਆਯੂ ਭੋਗ ਕੇ 22 ਨਵੰਬਰ ਨੂੰ ਪੂਰੇ ਹੋ ਗਏ ਸਨ। ਉਨ੍ਹਾਂ ਨਮਿਤ ਉਨ੍ਹਾਂ ਦੇ ਘਰ ਅੱਜ ਮੇਲਾ ਸੀ।

ਲਸੂੜੀ ਦੇ ਰੁਖ ਅਤੇ ਪੱਕੀ ਬੈਠਕ ਵਾਲੇ ਘਰ ਵਿਚ, ਜਿਵੇਂ ਇਹ ਜਗਹ ਬਜ਼ੁਰਗ ਦੀ ਰਿਹਾਇਸ਼ਗਾਹ ਹੀ ਹੋਵੇ, 12 ਵਜੇ ਦੁਪਹਿਰ ਤੋਂ ਹੱਲੇ ਦੇ ਦੀਵਾਨ ਸਜ ਗਏ। ਜਥੇਦਾਰ ਮੇਵਾ ਸਿੰਘ, ਜਥੇਦਾਰ ਨਿਰੰਜਨ ਸਿੰਘ ਕੱਕੜ (ਦੋਵੇਂ ਸੰਤ ਨਗਰ ਦੇ) ਨੇ ਬੜੇ ਪ੍ਰਭਾਵਪੂਰਣ ਦੀਵਾਨ ਲਾਏ। ਦੋਵੇਂ ਵਿਹੜੇ ਸੰਗਤ ਅਤੇ ਰਿਸ਼ਤੇਦਾਰਾਂ ਨਾਲ ਭਰਪੂਰ ਸਨ। ਸਤਿਗੁਰੂ ਜੀ ਇਕ ਵਜੇ ਆ ਦਰਸ਼ਨ ਦਿੱਤੇ। ਇਕ ਘੰਟਾ ਨਾਮ ਸਿਮਰਨ ਉਪ੍ਰੰਤ ਬਾਬਾ ਆਸਾ ਸਿੰਘ ਬਾਰੇ ਮੈਂ 20 ਕੁ ਮਿੰਟ ਦੀ ਜਾਣਕਾਰੀ ਦਿੰਦੀ ਤਕਰੀਰ ਕੀਤੀ।

**2.55 ਤੇ ਸੱਚੇ ਪਾਤਸ਼ਾਹ ਜੀ ਨੇ ਸੰਗਤ ਨੂੰ ਸੰਬੋਧਨ ਕੀਤਾ। ਕਥਨ ਦਾ ਸਾਰ, ਇਸ ਪਰਕਾਰ :**

ਜੀ ਕਰਦਾ ਏ, ਜੋ ਤੁਹਾਡੇ ਰਿਸ਼ਤੇਦਾਰ ਬਣ ਕੇ ਏਥੇ ਆਏ ਹੋਏ ਹਨ ਉਹ ਭਜਨ ਪੁਛ ਕੇ ਅੰਮ੍ਰਿਤ ਛਕ ਕੇ ਨਾਮਧਾਰੀ ਸਿੰਘ ਸਜਣ ਅਤੇ ਸਾਧ ਸੰਗਤ ਨਾਲ ਮੇਲ ਗੇਲ ਵਧਾਣ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਪਕਾਰ ਜੋ ਸਾਨੂੰ ਆਪ ਨੇ ਏਥੇ ਲਿਆ ਕੇ ਵਸਾਉਣ ਬਾਰੇ ਕੀਤਾ ਹੈ, ਦੇ ਸੱਚੇ ਮਨੋਂ ਕਿਰਤੱਗ ਹੋਵੀਏ ਅਤੇ ਚੰਗੇ ਪੁਰਸ਼ ਬਣ ਕੇ ਸ਼ੋਭਾ ਖੱਟੀਏ।

ਬਾਬਾ ਆਸਾ ਸਿੰਘ ਨਿਰਾ ਸਾਧੂ ਨਹੀਂ ਸੀ, ਇਹ ਵਿੱਦਿਆ ਬਾਰੇ ਵੀ ਸੋਚਦਾ ਰਿਹਾ। ਉਸ ਦੀ ਇੱਛਾ ਸੀ ਕਿ ਜੀਵਨ ਨਗਰ ਦਾ ਸਕੂਲ ਇਕ ਦਿਨ ਕਾਲਿਜ ਬਣੇ ਅਤੇ ਸਾਡੇ ਬੱਚਿਆਂ ਨੂੰ ਦੂਰ ਦੇ ਸਕੂਲਾਂ ਕਾਲਜਾਂ ਵਿਚ ਜਾਣ ਦੀ ਲੋੜ ਨ ਪਵੇ।

ਇਕ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਅਗਲੀ ਦਰਗਾਹ ਵਿਚ ਭਜਨ ਬਾਣੀ ਅਤੇ ਚੰਗੇ ਗੁਣਾਂ ਦਾ ਤੋਸਾ ਹੀ ਸਾਡੇ ਕੰਮ ਆਉਣ ਵਾਲੀ ਚੀਜ਼ ਹੈ।

ਗੁਰ ਸਿੱਖੀ ਵਾਲਾ ਪਾਸਾ ਨ ਛੱਡੋ। ਨੀਵੀਆਂ ਗੱਲਾਂ ਅਤੇ ਹਰਕਤਾਂ ਨੂੰ ਛਡ ਕੇ ਉਚੇ ਉਠੋ, ਸਵਾਮੀ ਦਇਆਨੰਦ ਨੇ ਇਕ ਆਜੜੀ ਤੋਂ ਪ੍ਰੇਰਨਾ ਲਈ ਸੀ, ਜੋ ਰੁਖ ਤੇ ਚੜ੍ਹ ਕੇ ਆਪਣੀ ਆਵਾਜ਼ ਨੂੰ ਦੂਰ ਪਹੁੰਚਾ ਰਿਹਾ ਸੀ। ਦੁਨੀਆਂ ਤੋਂ ਉੱਚੇ ਹੋ ਕੇ ਦੁਨੀਆਂ ਨੂੰ ਆਪਣੀ ਗੱਲ ਸੁਣਾਓ।

ਬਾਬਾ ਆਸਾ ਸਿੰਘ ਨੇ ਮੈਨੂੰ ਪ੍ਰੇਮ ਦੀ ਜੇਵਰੀ ਵਿਚ ਬੱਧਾ ਹੋਇਆ ਸੀ। ਇਸ ਇਲਾਕੇ ਵਿਚ ਆ ਕੇ ਉਸ ਨੂੰ ਮਿਲਣਾ ਮੇਰੀ ਰੀਝ ਰਹਿੰਦੀ ਸੀ।

ਮੇਰਾ ਜੀ ਕਰਦਾ ਹੈ ਕਿ ਸੰਮਾ ਸਿੰਘ ਅਗੇ ਲਗੇ ਅਤੇ ਸਾਰੇ ਢੋਟੀਆਂ ਵਾਲੇ ਬਾਲ ਬੱਚੇ ਨੂੰ ਨਾਮਧਾਰੀਆਂ ਵਾਲੀ ਰਹੁਰੀਤ ਸਿਖਾਵੇ ਅਤੇ ਸਾਰੇ ਹੀ ਢੋਟੀਆਂ ਵਾਲੇ ਸਵੇਰੇ ਅੰਮ੍ਰਿਤ ਵੇਲ ਉਠਣ, ਸਕੇਸ਼ ਸ਼ਨਾਨ ਕਰਕੇ ਭਜਨ ਕਰਨ, ਬਾਣੀ ਪੜ੍ਹਨ ਅਤੇ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਨ।

ਮਾਤਾ ਜੀ, ਬੇਬੇ ਜੀ ਮਹਾਰਾਜ ਜੀ ਸੇਠ ਤ੍ਰਲੋਕ ਸਿੰਘ-ਮਹਿੰਦਰ ਕੌਰ ਪਰਵਾਰ ਤਾਂ ਸ਼ਰੋਤਿਆਂ ਵਿਚ ਹੈ ਸਨ ਹੀ ਸੰਤ ਮਹਿੰਦਰ ਸਿੰਘ ਪਨਿਹਾਰੀ ਵੀ ਉਪਸਥਿਤ ਸਨ।

ਵੱਟਾ ਬਾਰੇ, ਇਸ ਇਲਾਕੇ ਵਿਚ ਕਿਵੇਂ ਪਾਲਿਸੀ ਚਲੇ ਮਹਾਰਾਜ ਬੀਰ ਸਿੰਘ ਜੀ ਅਤੇ ਸਰਪੰਚ ਅਮਰ ਸਿੰਘ ਕੰਨਗੰਸ਼ੇ ਵਿਚਾਰ ਵਟਾਂਦਰਾ ਕਰਦੇ ਰਹੇ। ਇਲਾਕੇ ਦੇ ਸਾਰੇ ਹੀ ਪ੍ਰਤੀਨਿਧ ਏਥੇ ਮੌਜੂਦ ਸਨ।

ਦੀਵਾਨ ਦੀ ਅਰਦਾਸ ਹੋਈ ਤਾਂ ਸੰਤ ਪੂਰਬਾ ਦੁਆਰਾ ਪਤਾ ਲਗਾ ਕਿ ਤਿੰਨ ਪਾਠਾਂ ਦੇ ਭੋਗ ਪਾਏ ਗਏ ਹਨ :

1 ਪਾਠ ਦਾ ਭੋਗ ਬਾਬਾ ਆਸਾ ਸਿੰਘ ਨਮਿਤ

1 ਪਾਠ ਦਾ ਭੋਗ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ

1 ਪਾਠ ਦਾ ਭੋਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਵਾਸਤੇ

ਸੱਚੇ ਪਾਤਸ਼ਾਹ ਜੀ ਨੇ ਸ. ਸੰਮਾ ਸਿੰਘ ਦੇ ਸਿਰ ਤੇ ਦਸਤਾਰ ਸਜਾ ਕੇ ਸੰਗਤ ਤੋਂ ਵਿਦਾ ਲਈ।

**ਸੰਤ ਮਹਿੰਦਰ ਸਿੰਘ 17-ਓ**

ਸਤਿਗੁਰੂ ਜੀ ਦੇ ਪਧਾਰਨ ਉਪ੍ਰੰਤ ਸਾਧ ਸੰਗਤ ਲੰਗਰ ਪਾਣੀ ਵਲ ਹੋਈ। ਲੰਗਰ ਦੀ ਅਤੁਟ ਵਿਵਸਥਾ ਸੀ। ਬਾਹਰਲੇ ਫਾਟਕ ਤੇ ਮੈਨੂੰ ਸੰਤ ਮਹਿੰਦਰ ਸਿੰਘ 17-ਓ ਵਾਲੇ ਮਿਲੇ ਤਾਂ ਮੈਂ ਬੀਬਾ ਜੀ ਦੀ ਸੁਖ ਸਾਂਦ ਪੁੱਛੀ। ਉਨ੍ਹਾਂ ਕਿਹਾ : ਕੱਲ੍ਹ ਇਕ ਸਿੰਘ ਗੁਰੂ ਕਿਆਂ ਵਲੋਂ ਪਨਿਹਾਰੀ ਗਿਆ ਸੀ, ਉਹ ਜਗਤਾਰ ਸਿੰਘ ਤੇ ਬੀਬਾ ਜੀ ਨੂੰ ਲੈ ਆਇਆ ਹੈ। ਸ਼ਾਇਦ ਦੋ ਦਿਨ ਏਧਰ ਹੀ ਰਹਿਣ। ਮੈਂ ਜਦੋਂ ਕਾਕੇ ਦੇ ਕਾਰੋਬਾਰ ਬਾਰੇ ਪੁੱਛਿਆ ਤਾਂ ਮਹਿੰਦਰ ਸਿੰਘ ਜੀ ਨੇ ਦੱਸਿਆ : ਮੈਂ ਤਾਂ ਜਗਤਾਰ ਸਿੰਘ ਸਤਿਗੁਰੂ ਜੀ ਨੂੰ ਦੇ ਦਿੱਤਾ ਹੈ। ਹੋਰ ਮੇਰੇ ਦੋ ਲੜਕੇ ਪਨਿਹਾਰੀ ਖੇਤੀ ਬਾੜੀ ਕਰਦੇ ਹਨ ਅਤੇ ਦੋ ਗੰਗਾ ਨਗਰ ਦੇ 17-ਓ ਚਕ ਵਿਚ ਇਹੋ ਕਾਰ ਕਰਦੇ ਹਨ। ਜਗਤਾਰ ਸਿੰਘ ਦਾ ਅਜੇ ਵੱਖਰਾ ਪ੍ਰਬੰਧ ਕਿਤੇ ਨਹੀਂ ਕੀਤਾ। ਓਥੇ, ਗੰਗਾ ਨਗਰ ਮੇਰੇ ਪਾਸ ਰਹਿੰਦਾ ਸੀ ਤੇ ਪੜ੍ਹਦਾ ਸੀ। ਇਹ ਪੁੱਛਣ ਤੇ ਕਿ ਜਗਤਾਰ ਸਿੰਘ ਹੁਰਾਂ ਹੁਣ ਕੀ ਕਰਨਾ ਹੈ, ਸੰਤ ਜੀ ਨੇ ਦੱਸਿਆ : ਦਿੱਲੀ ਵਿਚ ਇਕ ਗੈਸ ਏਜੰਸੀ ਲੈ ਲਈ ਹੈ। ਅਤੇ ਹੁਣ ਦਿੱਲੀ ਵਿਚ ਹੀ ਰਿਹਾਇਸ਼ ਲਈ ਮਕਾਨ ਖਰੀਦਣਾ ਜਾਂ ਬਣਾਣਾ ਹੈ। ਉਹਨਾਂ ਨੂੰ ਹੁਣ ਦਿੱਲੀ ਹੀ ਵਾਰਾ ਖਾਵੇਗੀ।

ਸੰਤ ਮਹਿੰਦਰ ਸਿੰਘ ਜੀ ਪਾਸ ਨਿੰਮਰਤਾ, ਮਿੱਠਤ ਅਤੇ ਦੂਜਿਆਂ ਪ੍ਰਤੀ ਆਦਰ ਵਿਚ ਵਿਘਨ ਨਾਂ ਦੀ ਕੋਈ ਚੀਜ਼ ਨਹੀਂ। ਉਹਨਾਂ ਮੇਰੇ ਪੈਰੀਂ ਹੱਥ ਲਾਂਦਿਆਂ ਕਿਹਾ : ਤੁਸੀਂ ਤਾਂ ਸਤਿਗੁਰਾਂ ਦੇ ਪਿਆਰੇ ਓ, ਜਿਵੇਂ ਬੋਲਦੇ ਓ ਤਿਵੇਂ ਸੋਭਦੇ ਓ।

ਸ੍ਰੀ ਸਤਿਗੁਰੂ ਜੀ ਏਥੋਂ ਮਸਤਾਨ ਗੜ੍ਹ ਹੀ ਗਏ ਹੋਣਗੇ। ਹੋਰ ਕਿਸੇ ਰੁਝੇਵੇਂ ਦੀ ਜਾਣਕਾਰੀ ਨਹੀਂ ਮਿਲੀ।

## 7 ਦਸੰਬਰ 1979, ਸ਼ੁਕਰਵਾਰ
## ਸ੍ਰੀ ਜਗਜੀਤ ਨਗਰ

ਸ੍ਰੀ ਸਤਿਗੁਰੂ ਜੀ ਦੇ ਸਹੁਰੇ ਪਿੰਡ, ਸ੍ਰੀ ਜਗਜੀਤ ਨਗਰ ਵਿਖੇ,. ਸਹੁਰੇ ਘਰ ਹੀ ਅੱਜ ਸਤਿਗੁਰੂ ਜੀ ਦੀ ਆਮਦ ਸੀ। ਏਥੇ ਵੀ ਸੰਤ ਨਗਰ ਵਾਲੇ ਜਥੇ ਨੇ ਆਸਾ ਦੀ ਵਾਰ ਦਾ ਕੀਰਤਨ ਆਰੰਭ ਕੀਤਾ ਹੋਇਆ ਸੀ। ਸਤਿਗੁਰੂ ਜੀ ਸਵੇਰੇ 4 ਵਜੇ ਮਸਤਾਨ ਗੜ੍ਹੋਂ ਏਥੇ ਪਧਾਰੇ ਸਨ।

ਸ੍ਰੀਮਾਨ ਸੰਤ ਸਰਵਣ ਸਿੰਘ, ਮਾਤਾ ਚੰਦ ਕੌਰ ਜੀ ਦੇ ਪਿਤਾ ਜੀ ਦੀ ਦੇਹ ਅਰੋਗਤਾ ਬਾਰੇ ਇਸ ਘਰ ਪਰਸੋਂ ਦਾ ਅਖੰਡ ਪਾਠ ਜਾਰੀ ਸੀ। ਇਸ ਦਾ ਭੋਗ ਅੱਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੈਣਾ ਸੀ। ਮੈਂ ਵੀ ਸੰਤ ਬਲਵੰਤ ਸਿੰਘ ਮੁਕਤਾ ਨਾਲ ਸਾਈਕਲ ਤੇ 5.30 ਤਕ ਦੀਵਾਨ ਵਿਚ ਪਹੁੰਚ ਗਿਆ। ਇਕ ਕਮਰੇ ਵਿਚ ਅਖੰਡ ਪਾਠ, ਵਰਾਂਡੇ ਵਿਚ ਆਸਾ ਦੀ ਵਾਰ ਅਤੇ ਚਾਨਣੀਆਂ ਹੇਠ ਸੰਗਤ ਦੇ ਬੈਠਣ ਦਾ ਪ੍ਰੋਗਰਾਮ ਸੀ। ਦਮਦਮਾ, ਸੰਤ ਨਗਰ, ਧਰਮ ਪੁਰਾ, ਸੰਤੋਖ ਪੁਰਾ ਆਦਿ ਦੇ ਸਰੀਰ ਵੀ ਪਹੁੰਚੇ ਹੋਏ ਸਨ। ਮਾਤਾ ਜੀ, ਬੀਬਾ ਜੀ, ਬੇਬੇ ਜੀ ਅਤੇ ਬੀਬੀ ਨਰਿੰਦਰ ਤੋਂ ਇਲਾਵਾ ਮਹਾਰਾਜ

ਜੀ, ਠਾਕੁਰ ਉਦੈ ਸਿੰਘ-ਠਾਕੁਰ ਦਲੀਪ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਸੇਠ ਤ੍ਰਲੋਕ ਸਿੰਘ ਪਰਵਾਰ ਵੀ ਸੰਗਤ ਵਿਚ ਉਪਸਥਿਤ ਸਨ। ਸੇਠ ਤ੍ਰਲੋਕ ਸਿੰਘ ਚਾਵਲਾ ਦੇ ਸਪੁਤ੍ਰ ਸ਼ੇਰ ਸਿੰਘ ਦੇ ਸਹੁਰੇ ਵੀ ਏਸੇ ਘਰ ਹਨ।

ਸਾਰੇ ਘਰ ਦਾ ਮੁਖੀ ਸੰਤ ਸਰਵਣ ਸਿੰਘ ਦਾ ਲੜਕਾ ਸੰਤ ਬਲੀ ਸਿੰਘ ਹੈ। ਆਸਾ ਦੀ ਵਾਰ ਦਾ ਪੰਦਰਾਂ ਮਿੰਟ ਪਹਿਲਾਂ ਭੋਗ ਪਾ, ਅਖੰਡ ਪਾਠ ਦਾ ਭੋਗ ਸ਼ੁਰੂ ਹੋ ਗਿਆ। ਪੂਰਬਾ ਨੇ ਅਰਦਾਸ ਕੀਤੀ ਤਾਂ ਦੱਸਿਆ ਕਿ ਅਖੰਡ ਪਾਠ ਸੰਤ ਸਰਵਣ ਸਿੰਘ ਦੀ ਦੇਹ ਅਰੋਗਤਾ ਨਮਿਤ ਹੈ।

ਪਾਠੀ ਸਿੰਘ ਸਨ: ਸੰਤ ਬਲਵੰਤ ਸਿੰਘ ਰੋੜੇ (ਦਮਦਮਾ), ਸੰਤ ਪ੍ਰੀਤਮ ਸਿੰਘ ਬਾਜਾ ਦਮਦਮਾ, ਸੰਤ ਭਾਗ ਸਿੰਘ ਭਗਤਾ (ਜਗਜੀਤ ਨਗਰ) ਸੰਤ ਕੰਧਾਰਾ ਸਿੰਘ ਕਰੀਵਾਲਾ।

ਸ਼੍ਰੀ ਸਤਿਗੁਰੂ ਜੀ ਅਤੇ ਸੰਗਤ ਦੇ ਲੰਗਰ ਪਾਣੀ ਦਾ ਸਯੋਗ ਪ੍ਰਬੰਧ ਸੀ। ਮਾਤਾ ਜੀ ਨੇ ਆਪਣੇ ਪੇਕੇ ਘਰ ਆਏ ਹਰੇਕ ਨੂੰ ਭੋਜਨ ਵਲੋਂ ਸੰਤੁਸ਼ਟ ਕੀਤਾ।

ਮੈਂ ਜਗਜੀਤ ਨਗਰੋਂ ਵਿਦਾ ਹੋ, ਸਾਮਾਨ ਲੈ ਦਿੱਲੀ ਵਾਸਤੇ ਤੁਰ ਪਿਆ। ਰਾਤੀਂ 8.30 ਵਜੇ ਤਕ ਘਰ ਪਹੁੰਚ ਗਿਆ।

**8 ਦਸੰਬਰ 1979, ਸ਼ਨੀਵਾਰ**
**ਨਵੀਂ ਦਿੱਲੀ**

### ਸੇਠ ਅਜੀਤ ਸਿੰਘ

ਅੱਜ ਮੈਨੂੰ ਅਗਲੇ ਸਫ਼ਰ ਵਿਚਾਲੇ ਥੋੜ੍ਹਾ ਜਿਹਾ ਸਮਾ ਪ੍ਰਾਪਤ ਸੀ। ਫਿਲਮਾਂ ਧੁਪਣੀਆਂ ਦੇ ਕਰੋਲ ਬਾਗ਼ ਪਹੁੰਚਾ। ਪਤਾ ਲਗਾ ਮੇਰੇ ਮਿੱਤਰ ਸੇਠ ਜਸਪਾਲ ਸਿੰਘ ਬੈਂਕੋਕ ਦੀ ਪਤਨੀ ਬੀਬੀ ਅਵਨਿੰਦਰ ਕੌਰ ਏਥੇ ਬਿਮਾਰ ਪਈ ਹੈ। ਉਸ ਨੂੰ ਮਿਲਣ ਉਹਦੇ ਪਿਤਾ ਸੇਠ ਅਜੀਤ ਸਿੰਘ ਦੀ ਕੋਠੀ ਗਿਆ। ਉਪ੍ਰੋਕਤ ਬੀਬੀ ਤਾਂ ਦੋ ਕੁ ਦਿਨ ਬੁਖ਼ਾਰ ਨਾਲ ਤਾਪੀ ਰਹਿ ਕੇ ਹੁਣ ਠੀਕ ਠਾਕ ਸੀ। ਪਰ ਸੇਠ ਅਜੀਤ ਸਿੰਘ ਮੈਨੂੰ ਪਹਿਲਾਂ ਵਰਗੀ ਸਿਹਤ ਵਾਲੇ ਨਹੀਂ ਜਾਪੇ। ਪੁੱਛਣ ਤੇ ਉਨ੍ਹਾਂ ਦੱਸਿਆ : ਇਹੋ ਹਾਲ ਪਿਛਲੇ ਦੋ ਸਾਲਾਂ ਤੋਂ ਹੈ। ਮਨ ਕਰਕੇ ਜਦੋਂ ਮੈਂ ਕੁਛ ਗੱਲਾਂ ਨੂੰ ਬਹੁਤ ਮਹਿਸੂਸ ਕਰਦਾ ਹਾਂ ਓਦੋਂ ਸਿਹਤ ਡਾਊਨ ਚਲੀ ਜਾਂਦੀ ਹੈ। ਕਦੇ ਬੇ ਪਰਵਾਹੀ ਕਰ ਲਵਾਂ ਤਾਂ ਅੱਛਾ ਵੀ ਹੋ ਜਾਂਦਾ ਹਾਂ।

ਉਹਨਾਂ ਦੱਸਿਆ ਕਿ ਉਹ ਮੈਨੂੰ ਮਿਲਣਾ ਚਾਹ ਰਹੇ ਸਨ ਅਤੇ ਅੱਜ ਮੈਂ ਸੁਭਾਵਕ ਹੀ ਉਹਨਾਂ ਦੇ ਘਰ ਆ ਗਿਆ ਹਾਂ। ਉਹ ਗੱਲਾਂ ਬਾਤਾਂ ਦੇ ਭੰਡਾਰ ਹਨ ਅਤੇ ਪਿਛਲੇ ਸਮਿਆਂ ਦੀਆਂ ਘਟਨਾਂਵਾਂ ਦੇ ਵਿਸ਼ਲੇਸ਼ਣਾਂ ਨਾਲ ਭਰੇ ਪਏ ਹਨ। ਉਛਲਣਾ ਲੋੜਦੇ ਸਨ ਅਤੇ ਇਹ ਉਛਾਲਾ ਲਗਭਗ ਤਿੰਨ ਘੰਟੇ ਮੇਰੇ ਨਾਲ ਜਾਰੀ ਰਿਹਾ।

ਇਕਹਿਰੇ ਬਦਨ ਦਾ ਮਾਲਿਕ ਸੇਠ ਅਜੀਤ ਸਿੰਘ ਉੱਚੇ ਕੱਦ ਦਾ ਵਿਅਕਤੀ ਹੈ ਤੇ ਸੋਚ-ਵਿਚਾਰ ਵਲੋਂ ਵੀ ਇਕ ਨਵੇਕਲੀ ਹਸਤੀ ਹੈ। ਗੱਲ ਬਾਤ ਤੋਂ ਪਤਾ ਲਗਾ

ਕਿ ਬੰਦਾ ਸਵਾਭਿਮਾਨੀ ਹੈ ਅਤੇ ਸੇਠ ਜਸਪਾਲ ਸਿੰਘ ਆਪਣੇ ਦਾਮਾਦ ਦਾ, ਤਕੜਾ ਪਕਸ਼ਧਰ ਹੈ।

## 10 ਦਸੰਬਰ 1979, ਸੋਮਵਾਰ
## ਨਵੀਂ ਦਿੱਲੀ

ਅੱਜ ਸਵੇਰੇ ਜਲੰਧਰ ਦੇ ਉਰਦੂ ਰੋਜ਼ਾਨਾ 'ਹਿੰਦ ਸਮਾਚਾਰ' ਵਿਚ ਛੇਵੇਂ ਪੇਜ ਤੇ ਇਕ ਫੋਟੋ ਛਪੀ ਜਿਸ ਅਨੁਸਾਰ 9 ਦਸੰਬਰ ਨੂੰ ਜਲੰਧਰ ਵਿਚ ਸੂਬਾਈ ਪੱਧਰ ਦਾ ਇਕ ਗਊ ਰਖਿਆ ਸਮੇਲਨ ਹੋਇਆ, ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਭੀ ਦਰਸ਼ਨ ਦਿੱਤੇ। ਫੋਟੋ ਵਿਚ ਲਾਲਾ ਜਗਤ ਨਰਾਇਣ ਸੰਪਾਦਕ ਹਿੰਦ ਸਮਾਚਾਰ ਦੇ ਤਕਰੀਰ ਕਰਨ ਸਮੇ ਸਤਿਗੁਰਾਂ ਦੀ ਸ਼ਮੂਲੀਅਤ ਵੀ ਦਰਸਾਈ ਗਈ।

ਸਮੇਲਨ ਨੇ ਮੰਗ ਕੀਤੀ ਹੈ ਪੰਜਾਬ ਸਰਕਾਰ ਕਾਨੂੰਨ ਬਣਾ ਕੇ ਗਊਆਂ ਦੀ ਪੰਜਾਬ ਤੋਂ ਨਿਕਾਸੀ ਬੰਦ ਕਰੇ।

### ਇੰਤਜ਼ਾਰ

ਮੈਨੂੰ ਤਾਂ ਸ੍ਰੀ ਜਗਜੀਤ ਨਗਰੋਂ ਹੀ ਪਤਾ ਲਗ ਗਿਆ ਸੀ ਕਿ ਸਤਿਗੁਰੂ ਜੀ 10.12.79 ਨੂੰ ਦਿੱਲੀ ਪਹੁੰਚਣਾ ਚਾਹ ਰਹੇ ਹਨ। ਸਤਿਗੁਰਾਂ ਦੀ ਆਮਦ ਬਾਰੇ ਵਿਸਵਿਸੇ ਵਿਚ ਹੀ ਸਾਂ ਕਿ ਗੁਆਂਢੀਆਂ ਦਾ ਟੈਲੀਫੋਨ ਖੜਕ ਪਿਆ। ਮੈਨੂੰ ਸੁਨੇਹਾ ਮਿਲਿਆ : ਬੀਬੀ ਸੁਰਜੀਤ ਕੌਰ-ਸੰਤ ਸੁਖਦਰਸ਼ਨ ਸਿੰਘ ਕੇ ਘਰ ਸਤਿਗੁਰੂ ਜੀ ਆ ਰਹੇ ਹਨ, ਮੈਂ ਵੀ ਉਸੇ ਘਰ ਜਾ ਕੇ ਪ੍ਰਸ਼ਾਦ ਛਕਾਂ।

ਸ੍ਰੀ ਮਤੀ ਗੁਰਬਚਨ ਕੌਰ ਨੂੰ ਨਾਲ ਲੈ ਮੈਂ 10.15 ਤਕ ਦਿਨੇ ਸੰਤ ਸੁਖਦਰਸ਼ਨ ਸਿੰਘ ਦੇ ਘਰ ਪਹੁੰਚ ਗਿਆ। ਕੁਝ ਨਾਮਧਾਰੀ ਨਰ-ਨਾਰ ਉਹਨਾਂ ਦੇ ਘਰ ਮੂਹਰੇ ਮੰਜਿਆਂ ਤੇ ਬੈਠੇ ਵੇਖੇ। ਅੰਦਰ ਸੋਧ ਦਾ ਲੰਗਰ ਤਿਆਰ ਹੋ ਰਿਹਾ ਸੀ।

### ਸੰਤ ਸੁਖਦਰਸ਼ਨ ਸਿੰਘ
### ਸੁਰਜੀਤ ਕੌਰ

ਸੰਤ ਸੁਖਦਰਸ਼ਨ ਸਿੰਘ ਸਤਿਗੁਰੂ ਜੀ ਤੇ ਪੂਰਨ ਭਰੋਸੇ ਵਾਲੇ ਸ੍ਰੇਸ਼ਟ ਆਰਚੀਟੈਕਟ ਹਨ ਅਤੇ ਦਿੱਲੀ ਵਿਚ ਗਜ਼ਟਿਡ ਅਫਸਰ ਹਨ। ਪਰ ਉਹ ਡਿੱਠ ਵਲੋਂ ਸਾਧੂ ਵ੍ਰਿਤੀ ਵਿਅਕਤੀ ਲਗਦੇ ਹਨ। ਸਤਿਗੁਰਾਂ ਦੀ ਆਗਿਆ ਅਨੁਸਾਰ ਉਹ ਜ਼ਿਮੇ ਲਈਆਂ ਧਾਰਮਿਕ ਜ਼ਿਮੇਵਾਰੀਆਂ ਵੀ ਪੂਰੀ ਤਨਦਿਹੀ ਨਾਲ ਨਿਬਾਹੁੰਦੇ ਹਨ।

ਇੰਜ ਹੀ ਇਹਨਾਂ ਦੀ ਮਾੜੋ ਜਿਹੀ ਸੁਪਤਨੀ, ਬੀਬੀ ਸੁਰਜੀਤ ਕੌਰ, ਜਦੋਂ ਵੀ ਸਤਿਗੁਰੂ ਜੀ ਦਿੱਲੀ ਵਿਚ ਆਉਣ, ਆਪਣੀ ਸੱਸ ਬੀਬੀ ਇੰਦਰ ਕੌਰ, ਪ੍ਰੀਤਮ ਕੌਰ, ਕਿਰਪਾਲ ਕੌਰ ਆਦਿ ਸਹੇਲੀਆਂ ਨਾਲ ਲੰਗਰ ਦੀ ਸੇਵਾ ਵਿਚ ਜੁਟ ਜਾਂਦੀ ਹੈ। ਬਿਨਾਂ ਕਾਹਲੇ ਪਿਆਂ, ਬਿਨਾਂ ਅਉਖਿਆਈ ਪਰਗਟ ਕੀਤਿਆਂ, ਹੱਸਦਿਆਂ-ਹੱਸਦਿਆਂ ਸੇਵਾ ਕੀਤੀ ਕਰਵਾਈ ਜਾਂਦੀ ਹੈ। ਸਤਿਗੁਰੂ ਜੀ, ਗੁਰੂ ਪਰਵਾਰ ਅਤੇ ਗੁਰੂ ਸੇਵਕਾਂ ਨੂੰ ਪ੍ਰਸ਼ਾਦ

ਛਕਾਂਦੀ, ਗੇੜੇ ਕਢਦੀ, ਕਦੇ ਥਕਦੀ ਨਹੀਂ ।

ਸਤਿਗੁਰੂ ਜੀ ਦਾ ਇਸ ਜੋੜੇ ਤੇ ਏਨਾ ਹੰਮਾ ਸੀ ਕਿ ਇਹਨਾਂ ਦੇ ਲੜਕੇ, ਸਚਿੰਦਰ ਸਿੰਘ ਪੱਪੂ ਨੂੰ ਘੁਮਿਆਰ ਪਰਵਾਰ ਦੀ ਇਕ ਲੜਕੀ ਨਾਲ ਵਿਆਹ ਦਿਤਾ ਅਤੇ ਜੋੜੇ ਨੂੰ ਅੰਮ੍ਰਿਤ ਛਕਾ, ਸੋਧ ਰਖਵਾ, ਕੁਝ ਦਿਨ ਆਪਣੀ ਸੇਵਾ ਵਿਚ ਰਖਿਆ । ਹੁਣ ਇਹਨਾਂ ਦੇ ਘਰ ਇਕ ਲੜਕੇ ਨੇ ਜਨਮ ਲਿਆ ਹੈ । ਪੋਤਰੇ ਦੀ ਖੁਸ਼ੀ ਪਰਗਟ ਕਰਨ ਲਈ ਅੱਜ ਸਤਿਗੁਰਾਂ ਦਾ ਲੰਗਰ ਸਰਸਵਤੀ ਗਾਰਡਨ ਆਪਣੇ ਘਰ ਕੀਤਾ ਹੈ ।

## ਸ਼੍ਰੀ ਸਤਿਗੁਰੂ ਜੀ

ਜਦੋਂ ਅਸੀਂ 12.30 ਵਜੇ ਸੰਤ ਸੁਖਦਰਸ਼ਨ ਸਿੰਘ ਕੇ ਘਰ ਪੁਜੇ ਤਾਂ ਸਤਿਗੁਰੂ ਜੀ ਅੰਦਰ ਇਸ਼ਨਾਨ ਪਾਣੀ ਕਰ ਪ੍ਰਸ਼ਾਦ ਛਕਣ ਦੀ ਤਿਆਰੀ ਵਿਚ ਸਨ । ਮਾਤਾ ਚੰਦ ਕੌਰ ਜੀ, ਬੇਬੇ ਦਲੀਪ ਕੌਰ ਜੀ ਅਤੇ ਠਾਕੁਰ ਦਲੀਪ ਸਿੰਘ ਜੀ ਸਤਿਗੁਰੂ ਜੀ ਦੇ ਪਾਸ ਸਨ । ਸੇਠ ਤ੍ਰਲੋਕ ਸਿੰਘ ਪਰਵਾਰ ਦਾ ਕੁਝ ਹਿਸਾ ਸੋਧੀ ਸੀ । ਸਿਠਾਣੀ ਮਹਿੰਦਰ ਕੌਰ ਵੀ ਸੁਹੇਲੀ ਦੇ ਮਾਣ ਨੂੰ ਆਈ ਹੋਈ ਸੀ । ਸੇਠ ਅਜੀਤ ਸਿੰਘ ਬੈਂਕੋਕ ਦੀਆਂ ਸਪੁਤ੍ਰੀਆਂ ਸੇਠ ਜਸਪਾਲ ਸਿੰਘ ਪਤਨੀ ਬੀਬੀ ਅਵਨਿੰਦਰ ਕੌਰ ਅਤੇ ਸੁਰੰਮ੍ਰਿਤ ਸਿੰਘ ਪਤਨੀ ਬੀਬੀ ਰਾਜਿੰਦਰ ਪਾਲ ਵੀ ਏਥੇ ਗੁਰੂ ਦਰਸ਼ਨਾਂ ਹਿਤ ਪਹੁੰਚੀਆਂ ਹੋਈਆਂ ਸਨ । ਪਰਸੋਂ ਦਾ ਭਾਰਤ ਉਤਰਿਆ ਸੇਠ ਸੁਰੰਮ੍ਰਿਤ ਸਿੰਘ ਬੈਂਕੋਕ ਵੀ ਏਥੇ ਆ ਗਿਆ ।

ਸਤਿਗੁਰੂ ਜੀ ਨੂੰ ਭੋਜਨ ਛਕਾ ਕੇ, ਆਈ ਸੰਗਤ ਦੀ ਵੀ ਪ੍ਰਸ਼ਾਦ ਪਾਣੀ ਨਾਲ ਸੇਵਾ ਕੀਤੀ ਗਈ ।

ਸਤਿਗੁਰੂ ਜੀ ਪ੍ਰਸ਼ਾਦ ਛਕਣ ਉਪ੍ਰੰਤ, ਸਾਡੇ ਬੈਠਿਆਂ ਹੀ, ਆਹਿਸਤਾ ਜਿਹੇ ਦੂਜੇ ਕਮਰੇ ਵਿਚ ਚਲੇ ਗਏ । ਪ੍ਰਸ਼ਾਦ ਛਕਦੇ ਹੋਣ ਕਰਕੇ ਮੈਂ ਉਠਿਆ ਨਾ ਪਰ ਸਤਿਗੁਰੂ ਜੀ ਨੇ 'ਕ੍ਰਿਪਾ ਦ੍ਰਿਸ਼ਟਿ ਅਵਿਲੋਕਨ ਕੀਨੋ ਦਾਸ ਕਾ ਦੂਖ ਬਿਦਾਰਿਓ ।'

ਪੱਪੂ ਦੇ ਵਰਕਰੂਮ ਵਿਚ ਜਾ ਕੇ ਉਸ ਦੇ ਬਣਾਏ ਟੇਪ ਰੀਕਾਰਡਰ ਵੇਖੇ, ਉਨਾਂ ਤੇ ਆਏ ਖਰਚੇ ਅਤੇ ਵਿੱਕਰੀ ਬਾਰੇ ਜਾਣਕਾਰੀ ਲਈ ਸਤਿਗੁਰੂ ਜੀ ਨੇ ।

ਏਧਰ ਸਚਿੰਦਰ ਸਿੰਘ ਪਤਨੀ ਸੁਖਵਿੰਦਰ ਨਿੱਕੇ ਜਿਹੇ ਬਲੂੰਗੜੇ ਨੂੰ ਗੁਲਾਬੀ ਕੰਬਲੀ ਉਪਰ ਸਫ਼ੈਦ ਕਪੜੇ ਤੇ ਪਾਈ, ਗੁਰੂ ਚਰਨੀ ਲੁਆਣ ਤੇ ਨਾਮ ਸੰਸਕਾਰ ਕਰਵਾਣ ਲਈ ਆਪਣੀ ਸੱਸ ਨਾਲ ਏਧਰ ਓਧਰ ਡੋਲ ਰਹੀ ਸੀ । ਮੈਨੂੰ ਪਤਾ ਨਹੀਂ ਕਦੋਂ ਕੀ ਕੁਝ ਹੋਇਆ ਪਰ ਸਤਿਗੁਰੂ ਜੀ 1.15 ਤਕ ਪੂਸਾ ਰੋਡ ਕੋਠੀ ਲਈ ਚਲ ਪਏ ।

## ਠਾਕੁਰ ਜੀ ਵਲੋਂ ਕੈਮਰਾ

ਠਾਕੁਰ ਦਲੀਪ ਸਿੰਘ ਜੀ ਸੁਰਜੀਤ ਕੌਰ ਕੇ ਘਰੋਂ ਜਾਣ ਲਗਿਆਂ ਮੈਨੂੰ ਕਹਿ ਗਏ ਕਿ ਉਹਨਾਂ ਮੇਰੇ ਲਈ ਇਕ ਕੈਮਰਾ ਪਿਛਲੀ ਵਾਰ ਵੀ ਲਿਆਂਦਾ ਸੀ, ਮੇਲ ਨਾ ਹੋਣ ਤੇ ਵਾਪਸ ਲੈ ਗਏ ਸਨ ਹੁਣ ਫੇਰ ਲਿਆਂਦਾ ਹੈ, ਮੈਂ ਕੋਠੀ ਜਾ ਕੇ ਜ਼ਰੂਰ ਲੈ ਆਵਾਂ ।

ਪੂਸਾ ਰੋਡ ਕੋਠੀ ਜਾ 2.45 ਤਕ ਮੈਂ ਠਾਕਰ ਜੀ ਦਾ ਕਮਰਾ ਤਲਾਸ਼ ਲਿਆ। ਉਹ ਇਕ ਸਜੇ ਬਣੇ ਕਮਰੇ ਵਿਚ, ਪਲੰਘ ਉਤੇ ਰੰਗੀਨ ਫੁੱਲੀਂ ਫਬਦੀ ਰਜ਼ਾਈ ਵਿਚ ਆਪਣੇ ਆਪ ਨੂੰ ਵਲ੍ਹੇਟੀ ਨੀਂਦ ਮਾਣ ਰਹੇ ਸਨ। ਸੇਵਕ ਹਰੀ ਸਿੰਘ ਨੇ ਦੱਸਿਆ ਕਿ ਠਾਕਰ ਜੀ 3 ਵਜੇ ਜਗਾ ਦੇਣ ਲਈ ਕਹਿ ਕੇ ਸੁੱਤੇ ਸਨ।

ਸਵਾ ਤਿੰਨ ਵਜੇ ਸੇਵਕ ਨੇ ਦੋ ਤਿੰਨ ਅਵਾਜ਼ਾਂ ਮਾਰੀਆਂ ਤਾਂ ਠਾਕੁਰ ਜੀ ਜੋ ਖੁਲ੍ਹ ਕੇਸਾਂ ਨਾਲ, ਤੇੜ ਪਜਾਮੇ ਤੇ ਬੁਨਾਇਣ ਪਹਿਨੀਂ ਲੇਟੇ ਹੋਏ ਸਨ, 'ਧੰਨ ਸਤਿਗੁਰੂ ਜਗਜੀਤ ਸਿੰਘ ਜੀ' ਆਖ ਕੇ ਜ਼ੋਰਦਾਰ ਅੰਗੜਾਈ ਲੈ ਕੇ ਜਾਗੇ। ਅਤੇ ਉਨ੍ਹਾਂ ਸੇਵਕ ਹਰੀ ਸਿੰਘ ਦੁਆਰਾ ਜਰਮਨੀ ਦਾ ਬਣਿਆ ਇਕ ਪੁਰਾਣੀ ਸਾਖਤ ਦਾ ਕੈਮਰਾ ਜ਼ੀਸ ਆਈਕਨ (Zeiss Ikon) ਆਪਣੇ ਹੱਥ ਲੈ ਕੇ, ਉਸੇ ਨਾਲ ਸੰਬੰਧਤ ਕੁਝ ਗੱਲਾਂ ਦੱਸ ਕੇ, ਮੇਰੇ ਹਵਾਲੇ ਕਰ ਦਿੱਤਾ। ਮੈਂ ਧਨਵਾਦ ਕੀਤਾ ਤਾਂ ਕਹਿਣ ਲਗੇ : ਇਹ ਸਤਿਗੁਰਾਂ ਦਾ ਕਰੋ, ਜਿਨ੍ਹਾਂ ਦੀ ਬਖ਼ਸ਼ਸ਼ ਹੈ। ਸਤਿਗੁਰਾਂ ਬਾਰੇ ਮੇਰਾ ਵਿਸ਼ਵਾਸ ਹੈ : ਬਿਨੁ ਬੋਲਿਆ ਸਭ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸ!

ਅੱਜ 4.30 ਤੋਂ 6.30 ਤਕ ਨਾਮਧਾਰੀ ਧਰਮਸਾਲਾ ਵਿਚ ਸ਼ਾਮ ਦੇ ਦੀਵਾਨ ਦਾ ਆਯੋਜਨ ਸੀ ਪਰ ਇਸ ਸਮੇਂ ਮੈਂ ਸ੍ਰੀ ਮਤੀ ਨਾਲ ਕਨਾਟ ਪਲੇਸ ਸਾਂ ਉਹਦੇ ਲਈ ਸ਼ੁਧ ਖੱਦਰ ਦਾ ਸ਼ਾਲ ਲੈਣ ਲਈ।

### ਬੀਬਾ ਜੀ ਦੇ ਵਿਆਹ ਦੀ ਚਰਚਾ

ਅੱਜ ਦੀ ਡਾਕ ਵਿਚ ਮੈਨੂੰ ਕਮਿਊਨਿਸਟ ਪਾਰਟੀ ਦੀ ਪੰਜਾਬ ਸ਼ਾਖਾ ਦਾ ਰੋਜ਼ਾਨਾ ਅਖ਼ਬਾਰ 'ਨਵਾਂ ਜਮਾਨਾ' ਜਲੰਧਰੋਂ ਆਇਆ, ਮਿਲਿਆ। ਇਹ 9.12.79 ਦਾ ਸੀ। ਇਸ ਦੇ ਪਹਿਲੇ ਪੇਜ ਤੇ ਖੋਟਿਆਂ (ਫੀਰੋਜ਼ਪੁਰ) ਵਿਚ ਹੋਈ ਆਨੰਦ ਸ਼ਤਾਬਦੀ ਸਮੇ ਦਾ ਇਕ ਫੋਟੋ, ਜਿਸ ਵਿਚ ਇਕੋ ਵਾਰ 149 ਅਨੰਦ ਕਾਰਜ ਹੋਏ ਸਨ, ਦੇ ਕੇ ਅਖਬਾਰ ਦੇ ਸੰਪਾਦਕ ਕਾਮਰੇਡ ਜਗਜੀਤ ਸਿੰਘ ਆਨੰਦ ਦੀ ਸੁਪਤਨੀ ਬੀਬੀ ਉਰਮਿਲਾ ਸਪੁਤ੍ਰੀ ਸ. ਗੁਰਬਖ਼ਸ਼ ਸਿੰਘ ਪ੍ਰੀਤ ਲੜੀ ਨੇ ਨਾਮਧਾਰੀਆਂ ਦੇ ਸਾਦਾ ਵਿਆਹਾਂ ਦੀ ਚਰਚਾ ਕਰਦਿਆਂ ਬੀਬਾ ਸਾਹਿਬ ਕੌਰ ਗੁਰੂ ਸਪੁਤਰੀ ਦੇ ਅਨੰਦ ਕਾਰਜ ਦੇ ਅਖੀਂ ਡਿਠੇ ਹਾਲਾਤ ਵੀ ਲਿਖੇ ਸਨ। ਉਸ ਅਖ਼ਬਾਰ ਦਾ ਕਟਿੰਗ ਮੇਰੀ ਅਸਲ ਕਾਪੀ ਵਿਚ ਸੰਭਾਲਿਆ ਪਿਆ ਹੈ।

## 11 ਦਸੰਬਰ 1979, ਮੰਗਲਵਾਰ

### ਆਂਧਰਾ ਪ੍ਰਦੇਸ਼ ਐਕਸਪ੍ਰੈਸ

ਆਪੋ ਆਪਣੇ ਵਸੀਲਿਆਂ ਤੇ ਤਰੀਕੇ ਅਨੁਸਾਰ ਨਵੀਂ ਦਿੱਲੀ ਸਟੇਸ਼ਨ ਤੇ ਆਂਧਰਾ ਪ੍ਰਦੇਸ਼ ਐਕਸਪ੍ਰੈਸ ਲੈਣ ਵਾਸਤੇ 6.30 ਤਕ ਪਹੁੰਚਣਾ ਸੀ। ਬਹੁਤ ਸਾਰੇ ਨਾਮਧਾਰੀ ਹੈਦਰਾਬਾਦ ਜਾ ਰਹੇ ਸਨ, ਜਿਥੇ ਸਾਡੇ ਮਿੱਤਰ ਪਿਆਰੇ ਸੇਠ ਸੰਤੋਖ ਸਿੰਘ ਨਮਿਤ ਭੋਗ ਪਾਇਆ ਜਾਣਾ ਸੀ ਸਤਿਗੁਰਾਂ ਦੀ ਹਜ਼ੂਰੀ ਵਿਚ। ਮੈਂ ਥ੍ਰੀਵੀਲਰ ਲੈ ਕੇ 5.45 ਵਜੇ ਹੀ ਪਹੁੰਚ ਗਿਆ।

ਗੱਡੀ ਪਲੇਟਫਾਰਮ ਤੇ ਲਗੀ ਹੋਈ ਸੀ ਪਰ ਸਿੰਘ ਅਜੇ ਤਕ ਨਹੀਂ ਸਨ ਲੱਗੇ। ਘੁੰਮਦੇ ਫਿਰਦਿਆਂ ਪੌਣੇ ਸੱਤ ਵਜੇ ਤੋਂ ਸਿੱਧੀਆਂ ਦਸਤਾਰਾਂ ਵਾਲਿਆਂ ਦੇ ਦੀਦਾਰ ਹੋਣ ਲਗੇ। ਸ. ਸੇਵਾ ਸਿੰਘ ਦਾ ਲੜਕਾ ਭੂਪਿੰਦਰ ਸਿੰਘ ਹਫ਼ਿਆ ਹੋਇਆ ਪਿਤਾ ਜੀ ਨੂੰ ਕਹਿ ਰਿਹਾ ਸੀ : ਤੁਸੀਂ ਵੇਲੇ ਸਿਰ ਨਹੀਂ ਆਏ, ਗੱਡੀ ਚੱਲਣ ਨੂੰ ਤਿਆਰ ਹੈ। ਰੀਜ਼ਰਵੇਸ਼ਨ ਦਾ ਪਤਾ ਨਹੀਂ, ਕਿਵੇਂ ਲਗੇ। ਤਦ ਤਕ ਨੂੰ ਨਾਮਧਾਰੀ ਸਿੰਘ ਵਡੀ ਗਿਣਤੀ ਵਿਚ ਐਕਸਪ੍ਰੈਸ ਦੇ ਡੱਬਿਆਂ ਵਿਚ ਦਾਖ਼ਲ ਹੁੰਦੇ ਗਏ, ਜਿਥੇ ਕਿਸੇ ਦੇ ਸਿੰਗ ਸਮਾਏ ਬਹਿੰਦੇ ਗਏ।

ਸ. ਸੇਵਾ ਸਿੰਘ ਦੇ ਦੱਸਣ ਅਨੁਸਾਰ ਇਸ ਭੋਗ ਤੇ ਜਾਣ ਵਾਲੇ 50-60 ਸਰੀਰ ਜ਼ਰੂਰ ਸਨ। ਨਾਮਾਂ ਵਲੋਂ ਮੈਂ ਇਹਨਾਂ ਨੂੰ ਜਾਣਦਾ ਹਾਂ : ਪੰ: ਗੋਪਾਲ ਸਿੰਘ, ਮਾ: ਨਿਹਾਲ ਸਿੰਘ, ਸਮੇਤ ਪਤਨੀ ਬੀਬੀ ਦਲਜੀਤ ਕੌਰ, ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸਮੇਤ ਪਤਨੀ ਬੀਬੀ ਪਵਨਜੀਤ ਕੌਰ (ਇਹਨਾਂ ਨੇ ਹੀ ਆਪਣੀ ਤੇ ਗੁਰੂ ਕੇ ਸਾਰੇ ਜਥੇ ਦੀ ਰੀਜ਼ਰਵੇਸ਼ਨ ਕਰਵਾਈ ਸੀ), ਸੰਤ ਸਵਰਨ ਸਿੰਘ ਲੰਮੀ ਦਾੜ੍ਹੀ, ਹਕੀਮ ਗੁਰਦੇਵ ਸਿੰਘ, ਸੰਤ ਗੁਰਨਾਮ ਸਿੰਘ ਸੰਤ ਨਗਰ, ਸੰਤ ਖ਼ਜ਼ਾਨ ਸਿੰਘ ਰਾੜੀ, ਸੰਤ ਹਰਬੰਸ ਸਿੰਘ ਘੁੱਲਾ, ਪ੍ਰੀਤਮ ਸਿੰਘ ਕਵੀ, ਹਿਸਾਰ ਵਾਲੇ ਸੰਤ ਨਿਹਾਲ ਸਿੰਘ ਨਾਮਧਾਰੀ ਟੇਲਰਜ਼, ਸ. ਸੁਰਿੰਦਰ ਸਿੰਘ ਮਨਚੰਦਾ ਦੀ ਪਤਨੀ ਬੀਬੀ ਹਰਮੀਤ ਕੌਰ।

ਗੱਡੀ ਪੂਰੇ 7 ਵਜੇ ਵਿਸਲ ਦੇ ਕੇ ਰੁਮਕ ਪਈ ਅਤੇ ਅਸੀਂ ਝਾਂਸੀ ਤਕ ਪਹੁੰਚਦਿਆਂ ਆਪਣੀਆਂ ਆਪਣੀਆਂ ਸੀਟਾਂ ਤੇ ਹੋ ਕੇ ਬੈਠ ਗਏ। ਆਂਧਰਾ ਪ੍ਰਦੇਸ਼ ਐਕਸਪ੍ਰੈਸ ਤੇਜ਼ ਰਫ਼ਤਾਰ ਦੌੜਦਿਆਂ ਮਸਾਂ 12 ਵਜੇ ਦੁਪਹਿਰੇ ਮੱਧ ਪ੍ਰਦੇਸ਼ ਦੇ ਸ਼ਹਿਰ ਝਾਂਸੀ ਆ ਕੇ ਰੁਕੀ। ਤੇਜ਼ ਰਫ਼ਤਾਰੀ ਦਾ ਰੋਹ ਤਾਂ ਇੰਨਾ ਪਿਆ ਲਗਦਾ ਸੀ ਜਿਵੇਂ ਮਨਜ਼ਲੋਂ ਉਰ੍ਹਾਂ ਮੁਕਾਮ ਹੀ ਕੋਈ ਨਹੀਂ ਹੋਣਾ। ਪਹਾੜੋਂ ਉਤਰਦੀ ਨਦੀ ਵਾਂਗ ਅਗਾਹਾਂ ਹੋਰ ਅਗਾਂਹਾਂ ਤਾਂਘਦੀ ਉਡਦੀ ਚਲੀ ਜਾ ਰਹੀ ਸੀ। ਖੇਤ, ਪੱਧਰੇ ਮੈਦਾਨ, ਨਦੀਆਂ, ਨਾਲੇ, ਛੋਟੀਆਂ ਮੋਟੀਆਂ ਪਹਾੜੀਆਂ ਤੇ ਭੋਪਾਲ ਤੋਂ ਅਗੇ ਤਾਂ ਦੋ ਭਾਗਾਂ ਵਿਚ ਵੱਡੇ ਵੱਡੇ ਜੰਗਲ ਅਤੇ ਗੁਫ਼ਾਵਾਂ ਉਲੰਘਦੀ ਰੇਲ ਹੈਦਰਾਬਾਦ ਵਲ ਵਧ ਰਹੀ ਸੀ। ਇਸ ਦੀ ਮਨਜ਼ਲ ਸਿਕੰਦਰਾਬਾਦ ਸੀ।

ਥ੍ਰੀ ਟਾਇਰ, ਵਧੀਆ ਹਾਲਤ ਦੇ ਡੱਬਿਆਂ ਵਿਚ, ਹੋਰਨਾਂ ਸਵਾਰੀਆਂ ਨਾਲ ਸਾਡਾ ਨਿਵਾਸ ਸੀ। ਸੀਟਾਂ ਆਮ ਕਰਕੇ ਖਿੰਡਵੀਆਂ ਸਨ। ਮੇਰੇ ਨਾਲ ਦੋ ਹਿੰਦੂ ਪਰਵਾਰ ਸਨ, ਇਕ ਆਂਧਰਾ ਦਾ ਇਕ ਪੰਜਾਬੀ। ਦੋਹਾਂ ਪਰਵਾਰਾਂ ਦੀਆਂ ਔਰਤਾਂ ਫਰਨ ਫਰਨ ਅੰਗਰੇਜ਼ੀ ਬੋਲਦੀਆਂ, ਆਪਣੇ ਬੱਚਿਆਂ ਨੂੰ ਅਨਪੜ੍ਹ ਪੰਜਾਬੀ ਮਾਵਾਂ ਵਾਂਗ ਹੀ ਝਿੜਕਦੀਆਂ, ਟੁੱਟ-ਟੁੱਟ ਕੇ ਪੈਂਦੀਆਂ ਪਰ ਮਜ਼ੇ ਦੀ ਗੱਲ ਇਹ ਕਿ 5 ਸਾਲ ਤੋਂ ਹੇਠਾਂ ਦੀ ਉਮਰ ਦੇ 4 ਬੱਚਿਆਂ ਨੂੰ ਅੰਗਰੇਜ਼ੀ ਵਿਚ ਹੀ ਘੂਰਿਆ ਘੱਪਿਆ ਜਾ ਰਿਹਾ ਸੀ। ਬੱਚਿਆਂ ਦੇ ਚੀਕ ਚਿਹਾੜੇ ਨੇ ਕੁਝ ਚਿਰ ਤਾਂ ਮੈਨੂੰ ਆਪਣੇ ਆਪ ਨਾਲ ਸੁਰ ਨ ਹੋਣ ਦਿਤਾ ਪਰ ਸਹਿਜੇ ਸਹਿਜੇ ਮੈਂ ਥੀ ਅਨੁਕੂਲਨ ਪਰਕਿਰਿਆ ਅਪਣਾ ਲਈ ਅਤੇ ਬੱਚੇ ਵੀ ਥਕ ਹਾਰ ਕੇ ਸੌਂ ਗਏ।

ਸ. ਸੇਵਾ ਸਿੰਘ ਹੁਰਾਂ, ਲੰਗਰ ਜੁ ਘਰੋਂ ਹੀ ਤਿਆਰ ਕਰਵਾ ਕੇ ਲਿਆਂਦਾ ਸੀ

12.30 ਦੁਪਹਿਰ ਤਕ ਸਭ ਨਾਲ ਆਏ ਨਾਮਧਾਰੀਆਂ ਨੂੰ ਪਰੋਸ ਦਿੱਤਾ। ਦੂਜਾ ਲੰਗਰ ਭੋਪਾਲ ਤੋਂ ਸ. ਅਤਿੰਦਰ ਪਾਲ ਸਿੰਘ ਪਕਵਾ ਕੇ ਆਪਣੇ ਪਰਵਾਰ ਨਾਲ ਲੈ ਆਇਆ। ਪਤਾ ਲਗਣ ਤੇ ਦੂਰ ਆਉਣ-ਜਾਣ ਵਾਲਿਆਂ ਦੀ ਇਹ ਫ੍ਰੀ ਸੇਵਾ ਸ. ਅਤਿੰਦਰ ਪਾਲ ਸਿੰਘ ਨੇ ਆਪਣੇ ਜ਼ਿਮੇ ਲੈ ਰਖੀ ਹੈ। ਅਤਿੰਦਰ ਪਾਲ ਸਿੰਘ ਨੇ ਭੋਜਨ ਦੇ ਨਾਲ ਇਕ ਨਾਬੀਨਾ ਨਾਮਧਾਰੀ ਸੰਤ ਕੇਸਰ ਸਿੰਘ ਵੀ ਸੰਗਤ ਦੇ ਹਵਾਲੇ ਕਰ ਦਿੱਤਾ ਹੈਦਰਾਬਾਦ ਲੈ ਜਾਣ ਵਾਸਤੇ। ਅਸਾਂ ਭੋਪਾਲ ਵਾਲਾ ਲੰਗਰ ਅਟਾਰਸੀ ਲੰਘ ਕੇ ਛਕ ਲਿਆ।

## ਹਕੀਮ ਗੁਰਦੇਵ ਸਿੰਘ

ਸਤਿਗੁਰੂ ਜੀ ਨੇ ਮੈਨੂੰ ਭੈਣੀ ਸਾਹਿਬ ਹੀ ਕਹਿ ਰਖਿਆ ਸੀ: ਤੁਹਾਡੇ ਨਾਲ ਗੁਰਦੇਵ ਸਿੰਘ ਸੇਠ ਪ੍ਰੀਤਮ ਸਿੰਘ ਦਾ ਲੜਕਾ ਹੈਦਰਾਬਾਦ ਜਾਵੇਗਾ। ਤੁਸਾਂ ਬੈਂਗਲੋਰ ਕੁਦਰਤੀ ਇਲਾਜ ਦਾ ਵਡਾ ਹਸਪਤਾਲ ਜ਼ਰੂਰ ਵੇਖਣ ਜਾਣਾ!

ਗੁਰਦੇਵ ਸਿੰਘ, ਜਿਸ ਦਾ ਕਦੇ ਕਦੇ 'ਸੇਠ' ਉਪਨਾਮ ਵੀ ਵਰਤਿਆ ਜਾਂਦਾ ਹੈ ਅੱਜ ਕਲ੍ਹ ਡਾ: ਤ੍ਰਲੋਕ ਸਿੰਘ ਵਲੋਂ ਸਥਾਪਤ ਸ੍ਰੀ ਜਗਜੀਤ ਔਸ਼ਧਾਲਿਆ ਦਾ ਇਨਚਾਰਜ ਹੈ। ਡਾ: ਤ੍ਰਲੋਕ ਸਿੰਘ ਦੀਆਂ ਤਮਾਮ ਜੜੀਆਂ ਬੂਟੀਆਂ ਨਾਲ ਵਾਬਸਤਾ ਹੋਣ ਕਰਕੇ ਤੇ ਉਹਨਾਂ ਦਾ ਸ਼ਾਗਿਰਦ ਹੋਣ ਕਰਕੇ ਵੈਦ ਜਾਂ ਹਕੀਮ ਵੀ ਸਦਵਾਂਦਾ ਹੈ। ਮੇਰੇ ਪਾਸ, ਮੈਨੂੰ ਮਿਲਣ ਆਇਆ ਤਾਂ ਅਸੀਂ ਕਈ ਪਰਕਾਰ ਦੀਆਂ ਗੱਲਾਂ ਬਾਤਾਂ ਕਰਨ ਲਗੇ।

## ਦਵਾ ਕਸਤੂਰੀ ਵਾਲੀ

ਹਕੀਮ ਗੁਰਦੇਵ ਸਿੰਘ ਨੇ ਦੱਸਿਆ: ਸੱਚੇ ਪਾਤਸ਼ਾਹ ਜੀ ਵਾਸਤੇ ਕਸਤੂਰੀ ਨਾਲ ਸੰਬੰਧਤ ਦਵਾਈਆਂ ਮਿਲਾ ਕੇ 31 ਗੋਲੀਆਂ ਬਣਾ ਕੇ ਦਿੱਤੀਆਂ ਹਨ। ਇਹ ਅਸਲੀ ਨੁਸਖ਼ੇ ਦਾ ਚੌਥਾ ਹਿੱਸਾ ਹੈ ਪਰ ਇਸ ਤੇ ਹੀ 1000/- ਖਰਚ ਆ ਗਿਆ ਹੈ। ਇਕ ਗੋਲੀ ਵੈਦ ਨੇ ਮੇਰੇ ਨਾਲ ਸਾਂਝੀ ਕਰਨ ਲਈ ਰਖੀ ਹੋਈ ਸੀ। ਇਸ ਦੇ ਗੁਣ ਦੋਸ਼ਾਂ ਦਾ ਪਤਾ ਕਰਨ ਲਈ ਅੱਧੀ ਅੱਧੀ ਅਸਾਂ ਦੋਹਾਂ ਖਾਧੀ। ਹਕੀਮ ਨੇ ਦੱਸਿਆ: ਨੁਸਖ਼ੇ ਅਨੁਸਾਰ ਇਸ ਦੀ ਇਕ ਵਾਰ ਦੀ ਖ਼ੁਰਾਕ ਢਾਈ ਤੋਲੇ ਹੈ ਪਰ ਮੈਂ ਆਪਣੇ ਸਰੀਰ ਤੇ ਇਸ ਦਾ ਹਾਣ ਲਾਭ ਅਨੁਭਵ ਕਰਕੇ ਸਵਾ ਤੋਲਾ ਖ਼ੁਰਾਕ ਨਿਸਚਤ ਕਰ ਦਿੱਤੀ। ਸਤਿਗੁਰੂ ਜੀ ਦੇ ਸੂਖ਼ਮ ਸਰੀਰ ਨੂੰ ਇਸ ਤੋਂ ਵੱਧ ਮਾਤਰਾ ਇਕ ਦਿਨ ਵਿਚ ਠੀਕ ਨਹੀਂ।

ਗੁਰਦੇਵ ਸਿੰਘ ਗੰਭੀਰ ਪ੍ਰਕਿਰਤੀ ਦਾ ਆਦਮੀ ਹੈ ਤੇ ਵਿਚਾਰਵਾਨ ਵੀ। ਜੋ ਪੜ੍ਹਦਾ ਹੈ, ਉਸ ਨੂੰ ਸਮਝਦਾ ਵੀ ਹੈ, ਫਿਰ ਵਿਚਾਰ ਕੇ ਉਸ ਤੇ ਅਮਲ ਵੀ ਕਰਦਾ ਹੈ। ਆਪਣੇ ਨਾਲ ਇਸ ਨੇ 'ਵੈਦ ਜੀ ਦੀ ਬਗ਼ਲੀ' ਅਰਥਾਤ ਦਵਾਈਆਂ ਵਾਲਾ ਥੈਲਾ ਵੀ ਲਿਆਂਦਾ ਹੋਇਆ ਹੈ।

ਦੁੱਧ ਨੂੰ ਬਹੁਤ ਵਧੀਆ ਰਸਾਇਣ ਦਸਦਿਆਂ ਉਸ ਨੇ ਨਿੱਕੀ ਮੱਖੀ ਦੇ ਸ਼ਹਿਦ ਨੂੰ ਦੁੱਧ ਤੋਂ ਵੀ ਉਤਮ ਰਸਾਇਣ ਦੱਸਿਆ ਹੈ।

ਮੈਂ ਕੁਛ ਸਮਾਂ ਜਾ ਕੇ ਪੰਡਿਤ ਗੋਪਾਲ ਸਿੰਘ ਹੁਰਾਂ ਦੀ ਸੰਗਤ ਦਾ ਲਾਭ ਵੀ ਲਿਆ।

ਅਤੇ ਸਫ਼ਰ ਜਾਰੀ ਰਿਹਾ।

**12 ਦਸੰਬਰ 1979, ਬੁੱਧਵਾਰ**

**ਹੈਦਰਾਬਾਦ**

ਪੂਰੇ 6 ਵਜੇ ਸਵੇਰੇ ਗੱਡੀ ਸਿਕੰਦਰਾਬਾਦ ਸਟੇਸ਼ਨ ਤੇ ਆ ਲਗੀ। ਉਤਰਦਿਆਂ ਹੀ ਹੈਦਰਾਬਾਦ ਦੇ ਸਿੰਘਾਂ ਸਾਡਾ ਸਾਮਾਨ ਵਗ਼ੈਰਾ ਲੁਹਾਕੇ ਘਰਾਂ ਵਿਚ ਲੈ ਜਾਣ ਦਾ ਪ੍ਰਬੰਧ ਕਰ ਲਿਆ।

ਜਦੋਂ ਅਸੀਂ ਸਵਰਗਵਾਸੀ ਸਹਿਪਾਠੀ ਸੰਤੋਖ ਸਿੰਘ ਦੇ ਘਰ ਆਏ ਤਾਂ ਕੋਠੀ ਦੇ ਹਾਲ ਕਮਰੇ ਵਿਚ ਵਿਛੇ ਗ਼ਲੀਚਿਆਂ ਦੇ ਇਕ ਪਾਸੇ ਸਿੰਘ ਬੈਠੇ ਹੋਏ ਸਨ ਦੂਜੇ ਪਾਸੇ ਬੀਬੀਆਂ। ਬੀਬੀਆਂ ਵਾਲੇ ਪਾਸੇ ਰੋਣ ਧੋਣ ਜਾਰੀ ਸੀ। ਸੇਠ ਸੰਤੋਖ ਸਿੰਘ ਦੀ ਪਤਨੀ ਬੀਬੀ ਸੁਰਿੰਦਰ ਕੌਰ ਕਾਫ਼ੀ ਪਰੇਸ਼ਾਨ ਸੀ, ਉਸ ਨਾਲ ਜਿੰਨਾ ਪਿਆਰ ਸੰਤੋਖ ਸਿੰਘ ਦਾ ਸੀ ਉਸ ਤੋਂ ਵਿਰਵੀ ਹੋਈ ਡਾਢੀ ਵੈਰਾਗਵਾਨ ਸੀ। ਨਾਮਧਾਰੀ ਮਰਿਆਦਾ ਅਨੁਸਾਰ ਤਾਂ ਇਸ ਸਮੇਂ ਗੰਭੀਰ ਜਰਾਂਦ ਹੀ ਲੋੜੀਂਦੀ ਸੀ।

## ਸੇਠ ਸੰਤੋਖ ਸਿੰਘ

ਥੋੜੇ ਚਿਰ ਪਿਛੋਂ ਬੀਬੀ ਸੁਰਿੰਦਰ ਕੌਰ ਸਾਡੇ ਪਾਸ ਆ ਗਈ, ਜਿਥੇ ਪੰਡਿਤ ਜੀ, ਗੁਰਦੇਵ ਸਿੰਘ-ਗੁਰਨਾਮ ਸਿੰਘ ਨਾਲ ਮੈਂ ਵੀ ਬੈਠਾ ਹੋਇਆ ਸਾਂ। ਹੰਝੂ ਵਗਾਂਦੀਆਂ ਅੱਖਾਂ ਨਾਲ ਉਸ ਦੱਸਿਆ ਕਿ 28 ਨਵੰਬਰ 1979 ਨੂੰ ਸਵੇਰੇ 5 ਵਜੇ, ਹਾਰਟ ਦੇ ਮਰੀਜ਼ਾਂ ਲਈ ਬਣੇ ਹਸਪਤਾਲ ਵਿਚ ਸੇਠ ਸੰਤੋਖ ਸਿੰਘ ਸਦਾ ਲਈ ਜੁਦਾਈਆਂ ਦੇ ਗਏ।

ਸੰਤੋਖ ਸਿੰਘ ਜੀ ਨਿਰੰਤਰ 2 ਵਜੇ ਸਵੇਰੇ ਉਠ, ਇਸ਼ਨਾਨ ਕਰ, ਭਜਨ ਬੰਦਗੀ ਕੀਤਾ ਕਰਦੇ ਸਨ। ਉਨ੍ਹਾਂ ਦਾ ਕਾਰੋਬਾਰ ਤਕੜੀ ਜ਼ਿਮੇਵਾਰੀ ਵਾਲਾ ਸੀ। ਉਹ ਪਰਵਾਰ ਨਾਲ ਮੋਹ ਨਹੀਂ ਸਨ ਕਰਦੇ। ਪੰਜਾਂ ਧੀਆਂ ਪੁੱਤਰਾਂ ਦੀ ਸਾਰ ਸੰਭਾਲ ਅਤੇ ਵਿਆਹ ਸ਼ਾਦੀਆਂ ਉਹਨਾਂ ਦੀ ਸੁਪਤਨੀ ਨੇ ਹੀ ਕੀਤੀਆਂ। ਉਹ ਤਾਂ ਕੇਵਲ ਮੂੰਹੋਂ ਮੰਗੀ ਰਕਮ ਹੀ ਮੁਹਈਆ ਕਰਨ ਵਾਲੇ ਸਨ।

ਛੋਟੇ ਭਰਾਵਾਂ ਵਲ ਉਹਨਾਂ ਪੁੱਤਰਾਂ ਵਾਲੀ ਪਹੁੰਚ ਰਖੀ। ਜਦ ਤਕ ਦੁਕਾਨ ਸਾਂਝੀ ਰਹੀ ਉਨ੍ਹਾਂ ਦੁਕਾਨ ਚੋਂ ਕਦੇ ਵੀ ਕੋਈ ਬੇਕਾਇਦਾ ਚੀਜ਼ ਘਰ ਨਹੀਂ ਲਿਆਂਦੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਉਨ੍ਹਾਂ ਦਾ ਗੂੜ੍ਹਾ ਪਿਆਰ ਸੀ। ਉਹ ਸਤਿਗੁਰਾਂ ਦੇ ਸਹਿਪਾਠੀ ਵੀ ਸਨ। ਬੱਚਿਆਂ ਨੂੰ ਵੀ ਉਹਨਾਂ ਸਤਿਗੁਰਾਂ ਦੇ ਆਦੇਸ਼ਾਂ ਅਨੁਸਾਰ ਚੱਲਣ ਦੀ ਪ੍ਰੇਰਨਾ ਦਿੱਤੀ।

ਸੰਤੋਖ ਸਿੰਘ ਹੁਰਾਂ ਦਾ ਬਚਪਨ ਗੁਜਰਾਂਵਾਲੇ ਬੀਤਿਆ। 12-14 ਸਾਲ ਦੀ ਉਮਰੇ ਪੜ੍ਹਨ ਵਾਸਤੇ ਭੈਣੀ ਸਾਹਿਬ ਦੇ ਨਾਮਧਾਰੀ ਵਿਦਿਆਲੇ ਆ ਗਏ। ਬਹੁਤ ਖ਼ੁਸ਼ਖ਼ਤ ਗੁਰਮੁਖੀ ਲਿਖਦੇ ਸਨ। ਬੜੇ ਜ਼ਹੀਨ ਵਿਦਿਆਰਥੀ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮਨਾਮਿਆਂ ਦੀ ਇਕ ਸੈਂਚੀ ਕੇਵਲ ਸੰਤੋਖ ਸਿੰਘ ਹੁਰਾਂ ਤੋਂ ਲਿਖਵਾਈ।

## ਪਿਤਾ ਸੰਤ ਤੇਜਾ ਸਿੰਘ

ਤੇ ਸੰਤ ਤੇਜਾ ਸਿੰਘ, ਜਿਨ੍ਹਾਂ ਦਾ ਪੁੱਤਰ ਹੋਣ ਦਾ ਸੰਤੋਖ ਸਿੰਘ ਕਿਰਪਾਲ ਸਿੰਘ ਮਹਿੰਦਰ ਸਿੰਘ ਭਰਾਵਾਂ ਨੂੰ ਮਾਣ ਜਾਂਦਾ ਹੈ, ਵੀ ਉਚਕੋਟੀ ਦੇ ਨਾਮਧਾਰੀ ਸੰਤ ਹੋਏ ਹਨ। ਗੁਜਰਾਂਵਾਲੇ ਸ਼ਹਿਰ (ਹੁਣ ਪਾਕਿਸਤਾਨ) ਵਿਚ ਨਿਵਾਸ ਰਖਦੇ। ਕਾਰੋਬਾਰ ਵਿਚ ਕਿਸੇ ਮੰਦਵਾੜੇ ਕਾਰਨ ਜ਼ਬਰਦਸਤ ਘਾਟਾ ਪੈ ਗਿਆ। ਦਿਵਾਲਾ ਕੱਢ ਕੇ ਵਿਹਲੇ ਹੋ ਗਏ। ਭੈਣੀ ਸਾਹਿਬ ਆਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ : ਗਰੀਬ ਨਿਵਾਜ਼, ਕਾਰੋਬਾਰ ਤਬਾਹ ਹੋ ਗਿਆ ਹੈ। ਦਿਵਾਲਾ ਕੱਢਣ ਤੇ ਮਜਬੂਰ ਹੋ ਗਿਆ ਸਾਂ। ਆਪ ਹੀ ਆਪਣੀ ਜੇਬ ਕੱਟ ਕੇ ਲੁੱਟਿਆ ਗਿਆ ਧੁਮਾ ਦਿੱਤਾ ਹੈ। ਪਰ ਮਨ ਵਿਚ ਧਾਰੀ ਹੈ ਕਿ ਜੇ ਕਿਤੇ ਫੇਰ ਮੈਂ ਸਮਰਥ ਹੋ ਗਿਆ, ਦੋਲਤ ਹੱਥ ਲਗ ਗਈ ਤਾਂ ਹਰੇਕ ਕਰਜ਼ਦਾਰ ਦੀ ਪਾਈ ਪਾਈ ਚੁਕਾਵਾਂਗਾ। ਸਤਿਗੁਰਾਂ ਬਚਨ ਕੀਤਾ : ਭਾਈ ਸਿੱਖਾ, ਨੀਅਤ ਨੂੰ ਮੁਰਾਦਾਂ ਹੁੰਦੀਆਂ ਹਨ। ਦੇਸ ਚੋਰੀ ਪਰਦੇਸ ਭਿਖਿਆ, ਸਿਆਣੇ ਕਹਿੰਦੇ ਹਨ। ਦੱਖਣ ਵੱਲ ਜਾਹ। ਕਿਸੇ ਦੂਜੇ ਸੂਬੇ ਵਿਚ ਭਾਗ ਅਜ਼ਮਾ, ਸਤਿਗੁਰੂ ਮਿਹਰ ਕਰਨਗੇ। ਕਿਸੇ ਪਦਾਰਥ ਦੀ ਲੋੜ ਈ ਤਾਂ ਮੈਨੂੰ ਦੱਸ!

ਤੇਜਾ ਸਿੰਘ ਜੀ ਗੁਜਰਾਂਵਾਲੇ ਦੀ ਛੱਲੀ ਪੂਣੀ ਵੇਚ ਵੱਟ 1930 ਵਿਚ ਹੈਦਰਾਬਾਦ ਆ ਗਏ। ਏਥੇ ਲੂਣ-ਤੇਲ ਦੀ ਦੁਕਾਨ ਪਾਈ। ਧੰਦਾ ਚਮਕ ਉਠਿਆ। ਮਿੱਠੇ ਬੋਲ, ਪੂਰਾ ਤੋਲ ਤੇ ਵਿਹਾਰ ਦੀ ਸ਼ੁਧਤਾ ਨੇ ਤੇਜਾ ਸਿੰਘ ਜੀ ਨੂੰ ਹੈਦਰਾਬਾਦ ਦੇ ਨਜ਼ਾਮ ਤਕ ਪੁਚਾ ਦਿੱਤਾ। ਨਜ਼ਾਮ ਦੇ ਮੁਖ ਸਪਲਾਇਰ ਹੋ ਗਏ। ਜਦੋਂ ਕਾਰੋਬਾਰ ਪੂਰੀ ਚੜ੍ਹਤ ਵਿਚ ਹੋਇਆ ਤਾਂ ਦੁਕਾਨਦਾਰੀ ਪੁੱਤਰਾਂ ਹੱਥ ਕਰ ਆਪ ਪੈਸਿਆਂ ਦੇ ਬੋਰੇ ਭਰ ਕੇ ਲੈ ਆਏ। ਪਹਿਲਾਂ ਤਾਂ 20,000/- ਗੁਰੂ ਕੇ ਲੰਗਰ ਦੀ ਭੇਟ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸਨ, ਪਹਿਲੀ ਵਾਰ ਏਨੀ ਰਕਮ ਇਕੱਠੀ ਕਿਸੇ ਨੇ ਲੰਗਰ ਵਿਚ ਪਾਈ। ਫੇਰ ਆਸ਼ੀਰਵਾਦ ਲੈ ਕੇ ਗੁਜਰਾਂਵਾਲੇ ਦੇ ਦੇਣਦਾਰਾਂ ਵਲ ਗਏ ਅਤੇ ਦੇਣਦਾਰੀਆਂ ਬਾਸੂਦ ਭੁਗਤਾਈਆਂ ਜਿਨ੍ਹਾਂ ਕਾਰਣ ਦਿਵਾਲਾ ਕਢਣਾ ਪਿਆ ਸੀ।

ਇੰਜ ਸੰਤ ਤੇਜਾ ਸਿੰਘ ਇਕ ਸੱਚੇ ਨਾਮਧਾਰੀ ਕਾਰੋਬਾਰੀ ਸਾਬਤ ਹੋਏ! ਇਕ ਦੇਣਦਾਰ ਦੀ ਅਜਿਹੀ ਸੁੱਚੀ ਕਰਨੀ ਤਕ ਕੇ ਲਹਿਣੇਦਾਰ ਧੰਨ ਧੰਨ ਕਰ ਉਠੇ।

ਆਏ ਪ੍ਰਾਹੁਣਿਆਂ ਦੇ ਘਰੋਂ ਘਰੀ ਡੇਰੇ ਲਗ ਗਏ। ਪੰ: ਗੋਪਾਲ ਸਿੰਘ, ਸੰਤ ਸਵਰਨ ਸਿੰਘ ਲੰਮੀ ਦਾੜ੍ਹੀ ਅਤੇ ਮੈਂ ਉਪਰਲੀ ਮਨਜ਼ਲ ਦੇ ਇਕ ਕਮਰੇ ਵਿਚ ਸਹਿਭਾਗੀ ਬਣ ਗਏ।

## ਮੈਂ ਤਾਂ ਨਿਬਾਹੁਣੀ ਹੀ ਹੈ

ਪੰਡਿਤ ਜੀ ਦੀ ਵਿਦਵਤਾ ਤਾਂ ਮੇਰਾ ਆਕਰਖਣ ਨਹੀਂ, ਉਨ੍ਹਾਂ ਦੇ ਦੋਹਾਂ ਸਤਿਗੁਰੂਆਂ ਨਾਲ ਅਨੁਭਵ ਮੇਰੀ ਲੋੜ ਸਨ। ਅੱਜ ਕਮਰਾ ਸਾਥੀ ਹੋਣ ਕਰਕੇ ਲੋੜ ਦੀਆਂ ਗੱਲਾਂ ਟੋਹਣ ਲਗ ਪਿਆ। ਇਕ ਜ਼ਰੂਰੀ ਗੱਲ ਆਪ ਨਾਲ ਵੀ ਸਾਂਝੀ ਕਰਦਾ ਹਾਂ। ਪੰਡਿਤ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਇਕ ਅਵੱਗਿਆ ਭਰੇ ਵਤੀਰੇ ਦੀ ਕਥਾ ਇੰਜ ਸੁਣਾਈ :

ਗੱਲ 1962 ਦੀ ਹੈ। ਏਥੇ ਹੈਦਰਾਬਾਦ ਆਏ ਹੋਏ ਸਾਂ। ਉਸ ਦੌਰੇ ਸਮੇਂ ਦੋ ਮੋਟਰਾਂ ਵਿਚ ਸੰਗਤ ਆਈ ਸੀ। ਸਤਿਗੁਰੂ ਜੀ ਹਵਾਈ ਜਹਾਜ਼ ਤੇ ਆਏ ਸਨ। ਉਸ ਸਾਲ ਸ਼ਹੀਦੀ ਮੇਲਾ ਮਲੇਰ ਕੋਟਲਾ ਵਾਲੇ ਐਨ ਦਿਨਾਂ (17-18 ਜਨਵਰੀ) ਵਿਚ ਕਲਕੱਤੇ ਦੇ ਇਕ ਸੇਠ ਨੇ ਵੀ ਇਹਨਾਂ ਦਿਨਾਂ ਵਿਚ ਆਪਣੇ ਮੇਲੇ ਦੀ ਪਰਵਾਨਗੀ ਲਈ ਅਰਦਾਸ ਲਿਖੀ ਹੋਈ ਸੀ। ਸਤਿਗੁਰੂ ਜੀ ਨੇ ਮੈਨੂੰ ਆਗਿਆ ਕੀਤੀ ਕਿ ਮੈਂ ਕਲਕੱਤੇ ਉਸ ਸੇਠ ਦੇ ਜਾ ਕੇ ਮੇਲਾ ਭੁਗਤਾਵਾਂ। ਸਤਿਗੁਰੂ ਜੀ ਆਪ ਮਲੇਰ ਕੋਟਲੇ ਪਹੁੰਚ ਜਾਣਗੇ। ਮੈਂ ਅਰਜ਼ ਕੀਤੀ ਕਿ ਸੇਠ ਬਹੁਤਾ ਟਰਪੱਲ ਬਾਜ਼ ਹੈ। ਉਸ ਨੇ ਮੇਲਾ ਕੋਈ ਨਹੀਂ ਕਰਨਾ-ਕਰਵਾਉਣਾ।

ਸਤਿਗੁਰੂ ਜੀ ਨੇ ਮੇਰੇ ਨਾਲ ਦੋ ਟੂਕ ਗੱਲ ਕੀਤੀ : ਜਾਂ ਕਹੋ ਜਾਣਾ ਹੈ, ਜਾਂ ਕਹੋ ਨਹੀਂ ਜਾਣਾ।

ਮੈਂ ਉੱਤਰ ਵਿਚ ਇਹੋ ਕਿਹਾ : ਨਾ ਮੈਂ ਨਹੀਂ ਜਾਣਾ ਤੇ ਨਾ ਮੈਂ ਜਾਣਾ ਈ ਹੈ। ਇਸ ਗੱਲ ਨਾਲ ਖਿਚਾਉ ਪੈਦਾ ਹੋ ਗਿਆ। ਮਹਾਰਾਜ ਬੀਰ ਸਿੰਘ ਜੀ ਵੀ ਪਾਸ ਹੀ ਸਨ। ਅਸੀਂ ਕਿੰਨਾ ਸਮਾਂ ਚੁਪ ਰਹੇ। ਮੈਂ ਉਠ ਕੇ ਆਪਣੇ ਡੇਰੇ ਆ ਗਿਆ। ਲੰਗਰ ਪਾਣੀ ਦਾ ਵੇਲਾ ਹੋਇਆ ਤਾਂ ਮੈਂ ਕੋਈ ਨ ਗਿਆ।

ਸਤਿਗੁਰਾਂ ਨਿੱਜੀ ਸੇਵਕ ਗੁਲਜ਼ਾਰ ਸਿੰਘ ਨੂੰ ਪੁੱਛਿਆ : ਪੰਡਿਤ ਜੀ ਕਿਥੇ ਹਨ ?

—ਗਰੀਬ ਨਿਵਾਜ, ਪਤਾ ਨਹੀਂ !

—ਪਤਾ ਕਿਉਂ ਨਹੀਂ, ਜਦੋਂ ਅਗੇ ਉਹ ਮੇਰੇ ਨਾਲ ਬੈਠ ਕੇ ਲੰਗਰ ਛਕਦੇ ਹਨ ਤਾਂ ਅੱਜ ਕਿਉਂ ਨਹੀਂ ਆਏ ?

ਮੈਨੂੰ ਲਿਆਂਦਾ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਪਹਿਲ ਕੀਤੀ : ਪੰਡਿਤ ਜੀ, ਇਸ ਤਰ੍ਹਾਂ ਤਾਂ ਗੱਲ ਨਹੀਂ ਬਣਨੀ। ਮੈਂ ਤਾਂ ਨਿਬਾਹੁਣੀ ਜੁ ਹੋਈ। ਮੈਂ ਹੀ ਕਿਹਾ, ਲਿਆਓ ਪੰਡਿਤ ਨੂੰ। ਅਤੇ ਫਿਰ ਅਜਿਹਾ ਵੈਰਾਗ ਹੋਇਆ ਕਿ ਮੇਰੀਆਂ ਅੱਖਾਂ ਵਿਚੋਂ ਵੀ ਜਲ ਜਾਣ ਲਗਾ। ਓਧਰ ਸਤਿਗੁਰੂ ਜੀ ਦੇ ਨੇਤਰ ਵੀ ਭਰ ਆਏ।

ਕੁਝ ਸਮਾਂ ਇੰਜ ਹੀ ਬੀਤਿਆ। ਦਿਲਾਂ ਦਾ ਭਾਰ ਲੱਥਾ। ਸਤਿਗੁਰੂ ਜੀ ਨੇ ਸੇਵਕ ਤੋਂ ਜਲ ਲੈ ਮੁਖ ਧੋਤਾ ਤੇ ਫਿਰ ਇਕ ਪਾਣੀ ਦਾ ਬੁਕ ਮੇਰੇ ਮੂੰਹ ਤੇ ਵਗਾਹਤਾ ਮਾਰਿਆ ਅਤੇ ਤਣਾਉ ਦੀ ਹਾਲਤ ਦਾ ਖ਼ਾਤਮਾ ਹੋਇਆ।

ਪੰਜਾਬ ਗਿਆਂ ਕਲਕੱਤੇ ਦੇ ਸੇਠ ਦੀ ਚਿੱਠੀ ਵੀ ਆ ਗਈ ਕਿ ਕੁਝ ਜ਼ਰੂਰੀ

ਕਾਰਨਾਂ ਕਰਕੇ ਮਜਬੂਰੀ ਹੋ ਗਈ, ਸ਼ਹੀਦੀ ਦਿਨ ਨਹੀਂ ਮਨਾਇਆ ਜਾ ਸਕੇਗਾ ।

## ਸਾਲਾਰ ਜੰਗ ਮਿਊਜ਼ੀਅਮ

1965 ਈ: ਵਿਚ, ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗਊਆਂ ਦੀ ਪਾਲ, ਸੰਭਾਲ ਅਤੇ ਸੰਵਰਧਨ ਨੂੰ ਸਰਕਾਰੀ ਤੌਰ ਤੇ ਪਰਵਾਨ ਕਰਦਿਆਂ, ਹੈਦਰਾਬਾਦ ਵਿਖੇ 'ਗੋਪਾਲ ਰਤਨ' ਨਾਮ ਦਾ ਸਨਮਾਨ ਪ੍ਰਾਪਤ ਹੋਇਆ ਸੀ, ਓਦੋਂ, 10 ਦਿਨ ਹੈਦਰਾਬਾਦ ਵਿਖੇ ਰਹਿਆ ਸਾਂ । ਸੇਠ ਸੰਤੋਖ ਸਿੰਘ ਅਤੇ ਉਨ੍ਹਾਂ ਦੇ ਕਿਰਪਾਲ ਸਿੰਘ ਆਦਿ ਭਰਾਵਾਂ ਦੇ ਘਰ ਹੀ ਸਤਿਗੁਰੂ ਜੀ ਅਤੇ ਸੰਗਤ ਦਾ ਨਿਵਾਸ ਸੀ । ਪਰਵਾਰਾਂ ਵਲੋਂ ਸੇਵਾ ਸਤਿਕਾਰ ਖੁਲ੍ਹੇ ਦਿਲ ਸੀ । ਤਦ ਮੈਂ ਏਥੋਂ ਦਾ ਗੋਲ ਕੁੰਡਾ ਕਿਲਾ ਅਤੇ ਹੁਸੈਨ ਸਾਗਰ ਦਾ ਬੰਨ੍ਹ ਹੀ ਵੇਖ ਸਕਿਆ ਸਾਂ, ਚਾਹੁੰਦੇ ਹੋਏ ਵੀ ਸਾਲਾਰ ਜੰਗ ਮਿਊਜ਼ੀਅਮ ਨਹੀਂ ਸਾ ਵੇਖ ਸਕਿਆ ।

ਅੱਜ ਮੈਂ ਆਪਣੇ ਨਾਲ ਵੈਦ ਗੁਰਦੇਵ ਸਿੰਘ ਅਤੇ ਗੁਰਨਾਮ ਸਿੰਘ ਸੰਤ ਨਗਰ ਨੂੰ ਲੈ ਕੇ, 7 ਨੰ: ਦੀ ਬਸ ਫੜ, ਕਰੀਬ 12 30 ਵਜੇ ਏਸ਼ੀਆ ਦੇ ਮਹਾਨ ਮਿਊਜ਼ੀਅਮ ਵਿਚ ਪਹੁੰਚ ਗਿਆ । ਇਸ ਦੀ ਅਜੇ ਹੋਰ ਉਸਾਰੀ ਜਾਰੀ ਹੈ । ਮਿਊਜ਼ੀਅਮ ਨੂੰ ਸਾਰੇ ਸੰਸਾਰ ਦਾ ਪ੍ਰਤੀਨਿਧ ਬਣਾਉਣ ਦੀ ਕੋਸ਼ਿਸ਼ ਜਾਪਦੀ ਹੈ । ਭਾਰਤੀ ਕਲਾ ਕਿਰਤਾਂ ਤੋਂ ਛੁਟ ਏਥੇ ਬਰਮਾ, ਨੈਪਾਲ, ਕਸ਼ਮੀਰ, ਚੀਨ, ਜਾਪਾਨ, ਇੰਗਲੈਂਡ, ਫਰਾਂਸ ਅਤੇ ਹੋਰ ਯੂਰਪੀ ਦੇਸਾਂ ਦੀਆਂ ਕਿਰਤਾਂ ਅਤੇ ਕਲਾ ਵੇਖਣ-ਸਮਝਣ ਲਈ ਅਡ ਅਡ ਹਾਲ ਹਨ । ਸਾਲਾਰ ਜੰਗ I, II ਅਤੇ III ਦੀ ਸੰਗ੍ਰਹਿ ਕੀਤੀ ਅਮੋਲ ਨਿਧੀ ਤੋਂ ਛੁਟ, ਇਨ੍ਹਾਂ ਹੁਕਮਰਾਨਾਂ ਦੀਆਂ ਆਪਣੀ ਵਰਤੋਂ ਦੀਆਂ ਵਸਤਾਂ, ਚਿੱਤਰ ਅਤੇ ਹਥਿਆਰ ਸੰਗ੍ਰਹਾਲਿਆ ਵਿਚ ਸਸ਼ੋਭਤ ਹਨ । ਵਸਤਰਾਂ ਦੀ ਬਣਤਰ ਦਾ ਪਰਾਚੀਨ ਢੰਗ, ਭਾਂਤ ਭਾਂਤ ਦੇ ਚੰਵਰ, ਤਰ੍ਹਾਂ ਤਰ੍ਹਾਂ ਦੇ ਚੋਗੇ, ਕਈ ਤਰ੍ਹਾਂ ਦੀਆਂ ਹਥ ਲਿਖਤ ਪੁਸਤਕਾਂ, ਢਾਈ ਤਿੰਨ ਇੰਚ ਆਕਾਰ ਦੇ ਕੁਰਾਨ ਸ਼ਰੀਫ਼ ਤੋਂ ਲੈ ਕੇਵਲ ਇੰਚ-ਆਕਾਰੇ ਕੁਰਾਨ ਦੀਆਂ 5 ਪ੍ਰਤੀਆਂ ਏਥੇ ਮੌਜੂਦ ਹਨ ।

ਪੱਥਰ ਦੇ ਬੁੱਤਾਂ ਚੋਂ ਅਨੇਕਾਂ ਕਿਰਤਾਂ ਸੁੱਤੇ ਜਜ਼ਬੇ ਜਗਾਣ ਵਾਲੀਆਂ ਹਨ, ਨਿਰਜੀਵ ਪੱਥਰ, ਕਲਾਕਾਰਾਂ ਦੀ ਉੱਚੀ ਅਤੇ ਕੋਮਲ ਸੂਝ ਸਮਝ ਦੀ ਲਖਤਾ ਕਰਵਾਂਦੇ ਹਨ । ਪੱਥਰ ਦੁਆਰਾ ਨਿਰਮਿਤ ਮਾਂ-ਬੱਚਾ, ਹੰਸ ਨਾਲ ਪਿਆਰ ਅਤੇ ਨਗਨ ਸੁੰਦਰਤਾ ਦੇ ਅਤੀ ਸੁੰਦਰ ਸ਼ਾਹਕਾਰ ਤਕੇ । ਬੰਦੇ ਦੀ ਕਲਾ ਕਾਰੀਗਰੀ ਅਗੇ ਸਿਰ ਨਿਊਂ ਨਿਊਂ ਜਾਂਦਾ ਸੀ । ਪਰ ਦੋ ਕਿਰਤਾਂ ਤਾਂ ਸਦਾ ਲਈ ਸੀਨੇ ਸਮਾਈਆਂ ਰਹਿਣਗੀਆਂ । ਇਕ ਇਟਲੀ ਦੇ ਬੁਤ ਤਰਾਸ਼ ਜੀ. ਬੀ. ਬੈਨਜ਼ੋਨੀ ਦੀ 1876 ਦੀ ਬਣਾਈ ਹੋਈ ਪਰਦੇ ਵਾਲੀ ਰੈਬੇਕਾ । ਕਿਸੇ ਨਾਜ਼ਨੀਨਾ ਨੇ ਆਪਣੀ ਵੇਸ਼ਭੂਸ਼ਾ ਦੇ ਉਡਦੇ ਬਾਰੀਕ ਵਸਤਰ ਦੀ ਓੜ੍ਹਨੀ ਲਈ ਹੋਈ ਹੈ, ਸਥੂਲ ਪੱਥਰ ਨੂੰ ਇਸ ਕਮਾਲ ਨਾਲ ਤਰਾਸ਼ਿਆ ਗਿਆ ਹੈ ਕਿ ਕਪੜੇ ਦੀ ਬਹੁਤ ਬਾਰੀਕ ਪਰਤ ਮੂੰਹ ਉਤਦੀ ਹੁੰਦੀ ਹੋਈ ਸਾਰੇ ਸਰੀਰ ਨੂੰ ਢਕਦੀ ਹੈ । ਪੱਥਰ ਜਿਵੇਂ ਆਪ ਸੁੰਦਰਤਾ ਪ੍ਰਦਰਸ਼ਤ ਕਰ ਰਿਹਾ ਹੋਵੇ । ਕਲਾਕਾਰ ਦੀ ਸੂਝ ਸਮਝ, ਲਗਨ ਅਤੇ ਕਿਰਤ ਨੂੰ ਬਦੋਬਦੀ ਸਿਰ ਝੁਕਦਾ ਹੈ ।

ਦੂਜਾ ਬੁਤ, ਏਸੇ ਹਾਲ ਵਿਚ ਅੱਗੇ ਪਿੱਛੇ ਨਰ ਨਾਰੀ ਦਾ ਹੈ। ਇਹ ਪੀਲੇ ਸਲੇਟੀ ਰੰਗ ਦੇ ਪੱਥਰ ਚੋਂ ਉਭਾਰਿਆ ਗਿਆ ਹੈ। ਸਾਹਮਣੇ ਵੇਖੋ ਤਾਂ ਇਕ ਤਣੀ ਛਾਤੀ ਵਾਲੇ ਬਹਾਦਰ ਯੋਧੇ ਦੇ ਦਰਸ਼ਨ ਹਨ। ਇਸੇ ਦੀ ਪਿੱਠ ਪਿੱਛੇ ਨਜ਼ਰ ਮਾਰਿਆਂ ਇਕ ਨਰਮ ਨਾਜ਼ਕ ਹੁਸੀਨਾ ਨਜ਼ਰ ਪੈਂਦੀ ਹੈ। ਏਡੀ ਸੁਚੱਜੀ ਬਣਤਰ ਕਿ ਜਿਥੇ ਨਰ ਬੁੱਤ ਮਾਣ ਮੱਤਾ ਹੈ ਓਥੇ ਨਾਰ ਕਮਲ ਕੋਮਲ ਤੇ ਨਿਰਮਾਣ ਭਾਵੀ ਪ੍ਰਤੀਤ ਦਿੰਦੀ ਹੈ। ਇਹ ਬੁੱਤ ਹੈ ਮੈਫਿਸਟੋ ਫਲੀਸਾ ਅਤੇ ਮਾਰਗਰੇਟ ਦਾ। ਜਰਮਨੀ ਦੇ ਬੁਤਘਾੜੇ ਨੇ ਇਹ 19ਵੀਂ ਸਦੀ ਵਿਚ ਤਿਆਰ ਕੀਤਾ ਸੀ।

ਛਾਤੀ ਤਕ ਦਾ ਇਕ ਇਸਤਰੀ ਬੁੱਤ ਵੀ ਮੂੰਹ ਉਤੇ ਲਏ ਪਰਦੇ ਵਿਚੋਂ ਝਾਕਦਾ ਸੀ। ਸਫ਼ੈਦ ਮਰਮਰ ਦੀਆਂ ਇਹ ਸਾਰੀਆਂ ਕਿਰਤਾਂ ਹੀ ਹਲੂਣ ਧਰਨ ਵਾਲੀਆਂ ਸਨ।

ਚੀਨੀ ਕੱਕਸ਼ ਵਿਚ ਇਕ ਹੋਰ ਵਸਤੂ ਨੇ ਅਚੰਭਤ ਕੀਤਾ। ਡਾਢੀ ਬਾਰੀਕ ਜਾਲੀ ਵਿਚ ਰੰਗਦਾਰ ਕਢਾਈ ਦੇ ਫੁੱਲ, ਜਿਨ੍ਹਾਂ ਨੂੰ ਇੰਜ ਫਰੇਮ ਕੀਤਾ ਗਿਆ ਹੈ ਕਿ ਰੌਸ਼ਨੀ ਵਿਚ ਬੂਟੀਦਾਰ ਫੁੱਲ ਹੀ ਉਘੜਦਾ ਹੈ, ਜਾਲੀ ਤਾਂ ਨਜ਼ਰ ਤਕ ਨਹੀਂ ਪੈਂਦੀ।

ਇਕ ਦੀਵਾਰ ਘੜੀ ਦੀ ਅਲੌਕਾਰਤਾ ਤਕਣ ਲਈ ਲੋਕ ਘੰਟਾ ਵੱਜਣ ਦੀ ਉਡੀਕ ਵਿਚ ਬੈਠੇ ਵੇਖੇ। ਅਸਾਂ ਵੀ ਇਸ ਘੜੀ ਤੇ ਦੋ ਵਜਦੇ ਸੁਣੇ ਵੇਖੇ। ਸਕਿੰਟਾਂ ਦੀ ਸੂਈ ਦੀ ਥਾਂ, ਇਕ ਲੁਹਾਰ ਅਹਿਰਨ ਤੇ ਹਲ ਦਾ ਚਉ ਰਖੀ ਸੱਟਾਂ ਲਾਣ ਲਈ ਹਥੌੜੇ ਚਲਾਂਦਾ ਹੈ। ਹਥੌੜੇ ਦਾ ਚਲਣ ਸਕਿੰਟਾਂ ਦਾ ਪਤਾ ਦਿੰਦਾ ਹੈ। ਘੰਟਾ ਖੜਕਣ ਸਮੇਂ ਲਾਲ ਅਚਕਨ ਵਾਲਾ ਇਕ ਨਿੱਕਾ ਜਿੰਨਾ ਮਨੁੱਖ ਆਪਣੀ ਛੋਟੀ ਜਿਹੀ ਕੁਟੀਆ ਵਿਚੋਂ 3 ਮਿੰਟ ਪਹਿਲਾਂ ਬਾਹਰ ਆ ਜਾਂਦਾ ਹੈ, ਵਕਤ ਪੂਰਾ ਹੋਣ ਤੇ ਉਹ ਸਾਹਮਣੀ ਟੱਲੀ ਤੇ ਚੋਟਾਂ ਕਰਦਾ ਹੈ। ਇਸ ਤੋਂ ਘੰਟਿਆਂ ਦੀ ਆਵਾਜ਼, ਇਕ, ਦੋ, ਤਿੰਨ ਕਰਕੇ ਸੁਣੀਂਦੀ ਹੈ। ਏਥੇ ਆਇਆ ਹਰ ਵਿਅਕਤੀ ਇਸ ਕੌਤੂਹਲ ਨੂੰ ਵੇਖਣਾ ਚਾਹੁੰਦਾ ਹੈ।

ਕਲਾ ਦੀ ਘੋਖ ਪਰਖ ਅਤੇ ਇਸ ਨੂੰ ਸਮਝਣ ਲਈ, ਏਥੇ, ਕਈ ਦਿਨਾਂ ਦੀ ਲੋੜ ਹੈ। ਪਰ ਅਸੀਂ ਤਾਂ 3.30 ਤਕ ਉਡਦੀ ਨਜ਼ਰੀਂ ਝਾਤ ਮਾਰ ਕੇ, ਨਜ਼ਾਮਾਂ ਦੇ ਕਲਾ ਸ਼ੌਕ ਨੂੰ ਸਲਾਮਾਂ ਕਰਦੇ ਘਰ ਪਰਤ ਆਏ।

ਸਾਲਾਰ ਜੰਗ ਮਿਊਜ਼ੀਅਮ ਵਿਚ ਜਾਣ ਤੋਂ ਪਹਿਲਾਂ ਹਥਲਾ ਸਾਮਾਨ ਬਾਹਰ ਰਖਵਾ ਲਿਆ ਜਾਂਦਾ ਹੈ ਅਤੇ ਦਾਖ਼ਲੇ ਵਜੋਂ ਹਰ ਬਾਲਗ ਤੋਂ 1.50 ਰੁਪਇਆ ਵਸੂਲ ਕੀਤਾ ਜਾਂਦਾ ਹੈ।

ਸਾਲਾਰ ਜੰਗ III ਦੀ ਕੋਈ ਸੰਤਾਨ ਨ ਹੋਣ ਕਰਕੇ ਉਸ ਦੀ ਲਗਨ, ਮਿਹਨਤ ਅਤੇ ਸ਼ੌਕ ਨੂੰ ਸਰਕਾਰ ਨੇ ਸੰਭਾਲ ਲਿਆ ਹੋਇਆ ਹੈ ਅਤੇ ਲੋਕ ਲਾਭ ਲਈ ਉਸ ਨੂੰ ਦਰਸ਼ਨੀਅ ਸੰਗ੍ਰਹਾਲਿਆ ਦੇ ਤੌਰ ਤੇ ਆਮ ਪਬਲਿਕ ਲਈ ਖੋਲ੍ਹ ਦਿੱਤਾ ਹੈ।

## ਹੈਦਰਾਬਾਦ

ਮਿਊਜ਼ੀਅਮ ਚੋਂ ਨਿਕਲ ਆਬਿਦ ਸ਼ਾਪਿੰਗ ਸੈਂਟਰ ਤਕ ਤਾਂ ਅਸਾਂ ਬਸ ਹੀ ਫੜੀ ਪਰ ਇਸ ਤੋਂ ਅਗੇ ਅਸੀਂ ਪੈਦਲ ਹੀ ਵੇਖਦੇ ਚਾਖਦੇ ਸੜਕੇ ਤੁਰਦੇ ਆਏ। ਸਾਮਾਨ

ਭਰੀਆਂ ਦੁਕਾਨਾਂ, ਸਾਫ਼ ਸੁਥਰੇ ਸੜਕਾਂ-ਬਾਜ਼ਾਰ ਹੈਦਰਾਬਾਦ ਦੀ ਸ਼ਾਨ ਹਨ। ਸ਼ਹਿਰ ਕਾਫ਼ੀ ਸਾਫ਼-ਸ਼ਫਾਫ਼ ਲਗਿਆ ਹੈ। ਲੋਕ ਆਮ ਕਰਕੇ ਬਾ-ਸ਼ਊਰ ਹਨ। ਹਰੇ ਵਾਈ ਦੇ ਸੈਂਟਰ ਅਤੇ ਵੱਸੋਂ ਵਾਲੇ ਇਲਾਕੇ ਵੀ ਖ਼ੂਬਸੂਰਤ ਜਾਪੇ ਹਨ।

## ਸ਼ਾਮ ਦਾ ਦੀਵਾਨ

6.30 ਵਜੇ ਹੀ ਅਸੀਂ ਫਿਰ ਤੁਰ ਕੇ ਘਰ ਪਹੁੰਚ ਸਕੇ। ਆਉਂਦਿਆਂ ਨੂੰ ਸੇਠ ਸੰਤੋਖ ਸਿੰਘ ਦੀ ਕੋਠੀ ਦੇ ਹਾਲ ਵਿਚ ਸਵਾ ਸੌ ਦੇ ਕਰੀਬ ਇਸਤਰੀ ਪੁਰਸ਼ ਨਿਤਨੇਮ ਦਾ ਅਰਦਾਸਾ ਸੋਧੀ ਸਿਮਰਨ ਸਮਾਧੀਆਂ ਵਿਚ ਲੀਨ ਸਨ। ਕਾਲੀ ਲਕੜੀ ਦੇ ਫਰੇਮ ਵਿਚ ਸ਼ੋਭਦੀ, ਦੀਵਾਰ ਉਤੇ ਲਗੀ, ਸੰਤੋਖ ਸਿੰਘ ਜੀ ਦੀ ਮੁਸਕਾਨਾਂ ਵੰਡਦੀ ਰੰਗੀਨ ਫੋਟੋ ਜ਼ਿਵੇਂ ਆਸ਼ੀਰਵਾਦ ਦੇ ਰਹੀ ਹੋਵੇ!

ਇਕ ਘੰਟੇ ਸਿਮਰਨ ਬਾਅਦ ਸੰਤ ਖਜ਼ਾਨ ਸਿੰਘ-ਸੰਤ ਹਰਬੰਸ ਸਿੰਘ ਅਤੇ ਸੰਤ ਬਲਦੇਵ ਸਿੰਘ ਰਾਣੀਆਂ ਨੇ ਕੀਰਤਨ ਕੀਤਾ। 8 ਵਜੇ ਤਕ ਕੀਰਤਨ ਜਾਰੀ ਰਿਹਾ।

ਉਪ੍ਰੰਤ ਲੰਗਰ ਛਕ ਕੇ ਸਾਧ ਸੰਗਤ ਡੇਰਿਆਂ ਨੂੰ ਹੋ ਲਈ।

## 13 ਦਸੰਬਰ 1979, ਵੀਰਵਾਰ
## ਹੈਦਰਾਬਾਦ

ਅੱਜ ਸ੍ਰੀ ਸਤਿਗੁਰੂ ਜੀ ਦੀ ਆਮਦ ਦੀ ਇੰਤਜ਼ਾਰ ਹੈ। ਆਸਾ ਦੀ ਵਾਰ ਦੇ ਸੁਕੀਰਤਨ ਨਾਲ ਦਿਨ ਦਾ ਆਰੰਭ ਹੋਇਆ ਹੈ। ਭਰਪੂਰ ਗਿਣਤੀ ਵਿਚ ਸੰਗਤ ਨੇ ਕੀਰਤਨ ਲਾਭ ਲਿਆ। ਦੀਵਾਨ ਦੀ ਸਮਾਪਤੀ ਦੀ ਅਰਦਾਸ ਪਹਿਲੀ ਵਾਰ ਸ੍ਰੀ ਹਰਬੰਸ ਸਿੰਘ ਘੁੱਲਾ ਨੇ ਕੀਤੀ।

ਸ. ਸੇਵਾ ਸਿੰਘ ਦੇ ਕਹਿਣ ਤੇ ਕੁਛ ਮਿੰਟ ਮੈਂ ਵਿਛੜੇ ਸੱਜਣ ਬਾਰੇ ਬੋਲਿਆ, ਫਿਰ ਪੰਡਿਤ ਗੋਪਾਲ ਸਿੰਘ ਹੁਰਾਂ ਕਥਾ ਕੀਤੀ।

ਡੇਰੇ ਆਏ ਤਾਂ ਸ. ਸੇਵਾ ਸਿੰਘ ਵੀ ਆ ਗਏ। ਉਨ੍ਹਾਂ ਦੱਸਿਆ ਕਿ ਆਪਣੇ ਕੁੜਮ ਦੇ ਪੂਰਾ ਹੋ ਜਾਣ ਦੀ ਖ਼ਬਰ ਸੁਣ ਕੇ ਹਵਾਈ ਜਹਾਜ਼ ਦੁਆਰਾ ਤੁਰਤ ਦਿੱਲੀਓਂ ਹੈਦਰਾਬਾਦ ਆਏ। ਆਪਣੀ ਹਥੀਂ ਸੰਤੋਖ ਸਿੰਘ ਜੀ ਦਾ ਇਸ਼ਨਾਨ ਕਰਵਾਇਆ ਅਤੇ ਸਸਕਾਰ ਹਿਤ ਲੈ ਗਏ। ਇਹ ਦੋਵੇਂ ਪਰਸਪਰ ਕੁੜਮ ਹੀ ਨਹੀਂ ਸਨ (ਸ. ਸੇਵਾ ਸਿੰਘ ਦੀ ਲੜਕੀ ਸ. ਸੰਤੋਖ ਸਿੰਘ ਦੇ ਵਡੇ ਲੜਕੇ ਬਲਵਿੰਦਰ ਸਿੰਘ ਦੀ ਪਤਨੀ ਹੈ) ਭਰਾ ਵੀ ਸਨ। ਜਦੋਂ ਸੇਵਾ ਸਿੰਘ ਹੁਰਾਂ ਪਰਵਾਰ ਨੂੰ ਬੇਹਾਲ ਹੋਏ ਰੋਂਦੇ ਵੇਖਿਆ ਤਾਂ ਪ੍ਰੇਮ ਪੂਰਵਕ ਤਾੜਨਾ ਵੀ ਕੀਤੀ ਕਿ ਰੋਣਾ ਗੁਰਮਤ ਨਹੀਂ। ਸਤਿਗੁਰਾਂ ਦੀ ਨਾਰਾਜ਼ਗੀ ਕਿਉਂ ਲੈਂਦੇ ਓ?

ਸੇਵਾ ਸਿੰਘ ਹੁਰੀਂ ਅਤੇ ਪੰਡਿਤ ਗੋਪਾਲ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਕਰਦਿਆਂ ਵੈਰਾਗਵਾਨ ਹੋ ਗਏ। ਹੰਝੂ ਭਰ ਭਰ ਅੱਖੀਆਂ ਚੋਂ ਡੁਲ੍ਹ ਰਹੇ ਸਨ ਇਹੋ ਹਾਲ ਸਵਰਨ ਸਿੰਘ ਨੌਕਰੀਆਂ ਦਾ ਸੀ। ਇਸ ਸਮੇਂ ਇਕ ਮੈਂ ਹੀ ਪੱਥਰ ਚਿੱਤ ਸਾਂ ਜੋ ਅਡੋਲ ਇਹ ਬਿਰਹੋਂ ਕੁੱਠੇ ਦਰਸ਼ਨ ਕਰ ਰਿਹਾ ਸਾਂ।

ਸੇਠ ਤੇਜਾ ਸਿੰਘ ਤੇ ਇਨ੍ਹਾਂ ਦੀ ਸੁਪਤਨੀ ਬੀਬੀ ਵੀਰਾਂ ਦੇਈ ਦੇ ਪਰਵਾਰ ਦਾ ਫੈਲਾਅ ਇਸ ਪਰਕਾਰ ਹੈ :

1. ਵਡਾ ਸਪੁਤਰ ਸੰਤ ਹਰਬੰਸ ਸਿੰਘ (ਸਵਰਗਵਾਸੀ)
ਬੀਬੀ ਮਹਿੰਦਰ ਕੋਰ
ਸੰਤਾਨ : ੳ. ਸ. ਜੀਤ ਸਿੰਘ-ਬੀਬੀ ਹਰਭਜਨ ਕੋਰ (ਗਵਾਲੀਅਰ)
ਅ. ਸ. ਖੁਸ਼ਵੰਤ ਸਿੰਘ-ਬੀਬੀ ਸਤਵੰਤ ਕੋਰ (ਦਿੱਲੀ)
ੲ. ਬੀਬੀ ਜਿੰਦਰ ਕੋਰ-ਸ. ਲਾਭ ਸਿੰਘ (ਦਿੱਲੀ)
ਸ. ਬੀਬੀ ਸੁਰਿੰਦਰ ਕੌਰ-ਸ. ਚਰਨਜੀਤ ਸਿੰਘ (ਦਿੱਲੀ)
ਹ. ਬੀਬੀ ਸੁਖਬੀਰ ਕੌਰ

2. ਸੇਠ ਸੰਤੋਖ ਸਿੰਘ ਰਿਖੀ (ਸਵਰਗਵਾਸੀ)
ਬੀਬੀ ਸੁਰਿੰਦਰ ਕੌਰ (ਅਸ਼ੋਕਾ ਬਿਸਕੁਟ ਵਾਲਿਆਂ ਦੀ ਭੈਣ)
ਸੰਤਾਨ : ੳ. ਸ. ਬਲਵਿੰਦਰ ਪਾਲ ਸਿੰਘ-ਬੀਬੀ ਸੁਖਵਿੰਦਰ ਕੋਰ (ਦਿੱਲੀ)
ਅ. ਸ. ਅਵਨਿੰਦਰ ਪਾਲ ਸਿੰਘ-ਬੀਬੀ ਹਰਜੋਤ ਕੌਰ (ਸ਼ਿਮਲਾ)
ੲ. ਬੀਬੀ ਜਸਵੰਤ ਕੌਰ-ਸ. ਤ੍ਰਿਲੋਕ ਸਿੰਘ (ਦਿੱਲੀ)
ਸ. ਬੀਬੀ ਰਘੁਬੀਰ ਕੌਰ-ਸ. ਰਾਮ ਨਾਰਾਇਣ ਸਿੰਘ (ਹੈਦਰਾਬਾਦ)
ਹ. ਬੀਬੀ ਹਰਵਿੰਦਰ ਕੌਰ-ਸ. ਸਵਰਨ ਪਾਲ ਸਿੰਘ ਸਚਦੇਵ (ਬੈਂਕੌਕ)
ਪਤਾ ਘਰ ਦਾ : 3-6-369, A/4 ਹਿਮਾਇਤ ਨਗਰ, ਹੈਦਰਾਬਾਦ-29

3. ਸ. ਕਿਰਪਾਲ ਸਿੰਘ
ਬੀਬੀ ਨਰਿੰਦਰ ਕੌਰ ਪਟਨਾ
ਸੰਤਾਨ : ੳ. ਸ. ਦਰਸ਼ਨ ਸਿੰਘ-ਬੀਬੀ ਹਰਚਰਨ ਕੋਰ (ਬਨਾਰਸ)
ਅ. ਬੀਬੀ ਜਸਬੀਰ ਕੌਰ-ਸ. ਜਸਪਾਲ ਸਿੰਘ (ਆਸਾਮ)
ੲ. ਬੀਬੀ ਜਸਪਾਲ ਕੌਰ-ਸ. ਦਰਸ਼ਨ ਸਿੰਘ (ਪਟਨਾ)
ਸ. ਬੀਬੀ ਸੁਰਿੰਦਰ ਕੌਰ
ਹ. ਡਿੰਪਲ
ਪਤਾ : 1-2-8/4, ਦੋਮੁਲ ਗੁੜਾ, ਹੈਦਰਾਬਾਦ

4. ਸ. ਮਹਿੰਦਰ ਸਿੰਘ
ਬੀਬੀ ਦਰਸ਼ਨ ਕੋਰ
ਸੰਤਾਨ : ੳ. ਸ. ਸੁਰਿੰਦਰ ਪਾਲ ਸਿੰਘ-ਬੀਬੀ ਹਰਪ੍ਰੀਤ ਕੌਰ (ਪਟਨਾ)
ਅ. ਸ. ਦੇਵਿੰਦਰਪਾਲ ਸਿੰਘ
ੲ. ਨੀਨਾ-ਸ. ਬਲਬੀਰ ਸਿੰਘ ਦੂਆ
ਸ. ਰਵਿੰਦਰ
ਪਤਾ : 5-2-410/A, ਗਗਨ ਮਹਿਲ, ਹੈਦਰਾਬਾਦ

5. ਸ. ਕਰਤਾਰ ਸਿੰਘ
ਬੀਬੀ ਬੇਅੰਤ ਕੌਰ
ਸੰਤਾਨ : ੳ. ਸ. ਕੁਲਜੀਤ ਸਿੰਘ-ਬੀਬੀ ਬਲਵਿੰਦਰ ਕੌਰ (ਬੈਂਕੌਕ)
ਅ. ਸ. ਅਮਰਜੀਤ ਸਿੰਘ
ੲ. ਬੀਬੀ ਹਰਮੀਤ ਕੌਰ-ਸ. ਸੁਰਿੰਦਰ ਸਿੰਘ ਮਨਚੰਦਾ (ਦਿੱਲੀ)
ਸ. ਬੀਬੀ ਜਸਮੀਤ ਕੌਰ-ਸ. ਗੁਰਬਚਨ ਸਿੰਘ (ਸ਼ਾਹ ਜਹਾਨਪੁਰ)
ਹ. ਬੀਬੀ ਹਰਜੀਤ ਕੌਰ-ਸ. ਅਮਰਜੀਤ ਸਿੰਘ (ਦਿੱਲੀ)
ਕ. ਬੀਬੀ ਮਨਜੀਤ ਕੌਰ
ਪਤਾ : ਅਸ਼ੋਕਾ ਬਿਸਕੁਟ ਫੈਕਟਰੀ, ਹੈਦਰਾਬਾਦ

6. ਸ. ਲਾਭ ਸਿੰਘ ਕਾਮੋਕਾ
ਬੀਬੀ ਅੰਮ੍ਰਿਤ ਕੌਰ ਦਿੱਲੀ
ਸੰਤਾਨ : ੳ. ਸ. ਅਵਤਾਰ ਸਿੰਘ
ਅ. ਸ. ਗੁਰਬਚਨ ਸਿੰਘ
ੲ. ਬੀਬੀ ਜਸਪਾਲ ਕੌਰ-ਸੰਤ ਤਰਸੇਮ ਸਿੰਘ ਸਤਿਗੁਰਾਂ ਦਾ ਨਿੱਜੀ ਸਕੱਤਰ
ਸ. ਬੀਬੀ ਮੁਖਵਿੰਦਰ ਕੌਰ
ਪਤਾ : C/o ਅਪੈਕਸ ਏਜੰਸੀਜ਼, ਨੇੜੇ ਨਿੰਬੋਲੀ ਅੱਡਾ ਪੋਸਟ ਆਫਿਸ, ਕਾਚੀਗੁੜਾ, ਹੈਦਰਾਬਾਦ

7. ਸ. ਰਾਜਿੰਦਰ ਸਿੰਘ
ਬੀਬੀ ਹਰਭਜਨ ਕੌਰ (ਸ਼ਾਹ ਜਹਾਨਪੁਰ)
ਸੰਤਾਨ : ੳ. ਬੀਬੀ ਪਰਮਜੀਤ ਕੌਰ-ਸ. ਕੰਵਲਜੀਤ ਸਿੰਘ ਕਾਨਪੁਰ
ਅ. ਰਾਣੀ
ਪਤਾ : ਉਪਰੋਕਤ

8. ਸ. ਸੰਤੋਖ ਸਿੰਘ ਸਚਦੇਵਾ
ਬੀਬੀ ਜੀਤ ਕੌਰ (ਅਸ਼ੋਕਾ ਵਾਲਿਆਂ ਦੀ ਭੈਣ)
ਸੰਤਾਨ : 4 ਲੜਕੇ 1 ਲੜਕੀ

9. ਸ. ਸੂਰਤ ਸਿੰਘ
ਬੀਬੀ ਸੁਰਿੰਦਰ ਕੌਰ (ਦੱਲੀ)
ਪਤਾ : 3-5-850, ਹੈਦਰਗੁੜਾ, ਹੈਦਰਾਬਾਦ-1

10. ਸ. ਬੂਟਾ ਸਿੰਘ ਸਪੁਤਰ ਸ. ਜੁਗਿੰਦਰ ਸਿੰਘ-ਸਵਰਨ ਕੌਰ
ਬੀਬੀ ਨਿਰਮਲ ਕੌਰ ਸਪੁਤਰੀ ਸ. ਨਿਰੰਜਨ ਸਿੰਘ ਮੰਡੀ (ਹਿ: ਪ:)

11. ਸ. ਤ੍ਰਿਲੋਕ ਸਿੰਘ
ਬੀਬੀ ਜਸਵੰਤ ਕੌਰ ਸਪੁਤਰੀ ਸਵ: ਸੰਤੋਖ ਸਿੰਘ ਹੈਦਰਾਬਾਦ
ਸੰਤਾਨ : ਮਹਿੰਦਰ ਸਿੰਘ ਚੀਕੂ
ਨੰਨਾ ਅਤੇ ਸਪਨਾ

12. ਸ. ਰਾਮ ਨਾਹਾਇਣ ਸਿੰਘ ਸਚਦੇਵ
ਬੀਬੀ ਰਘੁਬੀਰ ਕੌਰ
ਸੰਤਾਨ : ੳ. ਸ਼ਮਸ਼ੇਰ ਸਿੰਘ
ਅ. ਸੁਖਪ੍ਰੀਤ ਕੌਰ
ੲ. ਅਮਰਪ੍ਰੀਤ ਕੌਰ
13. ਸ. ਤੇਜ ਮੋਹਨ ਸਿੰਘ

## ਨਾਗਪੁਰ ਦੇ ਸਿੱਖ

ਅੱਜ ਸਵੇਰ ਤਕ ਡਾ: ਕਪੂਰ ਸਿੰਘ ਕਾਨਪੁਰ ਅਤੇ ਸੰਤ ਆਲਾ ਸਿੰਘ ਨਾਗਪੁਰ ਵੀ ਹੈਦਰਾਬਾਦ ਪਹੁੰਚ ਗਏ। ਇਹਨਾਂ ਚੋਂ ਮੈਂ ਸੰਤ ਆਲਾ ਸਿੰਘ ਨੂੰ ਮਿਲਿਆ। ਉਨ੍ਹਾਂ ਦੇ ਅਨੁਸਾਰ ਹੇਠ ਲਿਖੇ ਸਰੀਰ ਨਾਗਪੁਰ ਵਿਖੇ ਨਾਮਧਾਰੀ ਮਰਿਆਦਾ ਦੇ ਧਾਰਨੀ ਹਨ :

1. ਸੰਤ ਆਲਾ ਸਿੰਘ (ਸਰਦਾਰ ਹਾਰਮੋਨੀਅਮ ਵਰਕਸ)
ਬੀਬੀ ਪਿਆਰ ਕੌਰ ਸਪੁਤਰੀ ਸ. ਸੰਤ ਸਿੰਘ 28 ਚੱਕ, (ਟੋਭਾ ਟੇਕ ਸਿੰਘ)
ਸੰਤਾਨ : ੳ. ਸ. ਜਸਬੀਰ ਸਿੰਘ
ਅ. ਬੀਬੀ ਹਰਦੀਪ ਕੌਰ
2. ਸ. ਸੇਵਾ ਸਿੰਘ (ਆਰਾ ਮਸ਼ੀਨ)
ਬੀਬੀ ਭਗਵੰਤ ਕੌਰ ਗੁਜਰਾਂਵਾਲਾ
ਸੰਤਾਨ : 4 ਲੜਕੇ, 1 ਲੜਕੀ
3. ਸੰਤ ਕਰਤਾਰ ਸਿੰਘ (ਦੁਕਾਨਦਾਰੀ)
ਸੁਪਤਨੀ...
ਸੰਤਾਨ : ਸ. ਮਹਿੰਦਰ ਸਿੰਘ-ਬੀਬੀ ਨਿਰਮਲ ਕੌਰ (ਪਟਨਾ)
ਸ. ਇੰਦਰ ਜੀਤ ਸਿੰਘ-ਬੀਬੀ ਦਲਜੀਤ ਕੌਰ (ਬੈਂਕੋਕ)
ਬੀਬੀ ਕੈਲਾਸ਼-ਸ. ਗੁਰਬਖ਼ਸ਼ ਸਿੰਘ (ਸਾਈਕਲਾਂ ਦੀ ਦੁਕਾਨ)
4. ਸੰਤ ਅਮਰ ਸਿੰਘ ਹੰਸਪਾਲ (ਸਰਵਿਸ) ਸੁਪਤਨੀ ਸੁਰਗਵਾਸ
ਸੰਤਾਨ : ਸ. ਜਸਵੰਤ ਸਿੰਘ

## ਅਹੁ ਆ ਗਏ !

ਸ੍ਰੀ ਸਤਿਗੁਰੂ ਜੀ ਦੀ ਹੈਦਰਾਬਾਦ ਵਿਖੇ ਅੱਜ ਆਮਦ ਸੀ। ਦਿੱਲੀਓਂ ਹਵਾਈ ਸਫ਼ਰ ਕਰਕੇ ਆਪ ਜੀ ਨੇ 10 ਵਜੇ ਦੇ ਕਰੀਬ ਦਰਸ਼ਨ ਦੇਣੇ ਸਨ। ਸ. ਸੰਤੋਖ ਸਿੰਘ ਦੇ ਘਰ ਜੁੜੀ ਸਾਰੀ ਸੰਗਤ ਹੀ ਸੁਆਗਤ ਲਈ ਏਅਰ ਪੋਰਟ ਤੇ ਜਾਣਾ ਚਾਹੁੰਦੀ ਸੀ ਪਰ ਮੈਂ ਅਤੇ ਵੈਦ ਗੁਰਦੇਵ ਸਿੰਘ ਪਹਿਲਾਂ ਹੀ ਏਅਰ ਪੋਰਟ ਤੇ ਪੁਜਣਾ ਚਾਹੁੰਦੇ ਸਾਂ। ਸੁ ਰਾਣੀ ਗੰਜ ਤਕ ਬਸ ਦੁਆਰਾ ਸਫਰ ਕਰ ਅਗੋਂ 2 ਕਿਲੋਮੀਟਰ ਪੈਦਲ ਚਲ ਕੇ

ਬਾਗਪੇਟ ਦੀ ਦਰਮਿਆਨੀ ਪਰ ਬਹੁਤ ਵਧੀਆ ਏਅਰ ਪੋਰਟ ਤੇ ਪਹੁੰਚੇ। ਚਿੱਟੀ ਚਿੱਟੀ ਸਾਫ਼ ਸ਼ਫ਼ਾਫ਼ ਏਅਰ ਕੰਡੀਸ਼ੰਡ ਬਿਲਡਿੰਗ ਯਾਤਰੀ ਨੂੰ ਭਾਅ ਜਾਂਦੀ ਹੈ। ਰੁਪੈਆ-ਰੁਪੈਆ ਟਿਕਟ ਦਾ ਦੇ ਅੰਦਰਲੇ ਸੋਫ਼ਿਆਂ ਤੇ ਜਾ ਬੈਠੇ। ਸਤਿਗੁਰੂ ਜੀ ਵਾਲਾ ਜਹਾਜ਼ ਦਿੱਲੀਓਂ ਹੀ ਲੇਟ ਚਲਣ ਕਰਕੇ ਹੈਦਰਾਬਾਦ 11.20 ਤੇ ਪਹੁੰਚਣਾ ਸੀ।

ਘੁੰਮਦੇ ਘੁਮਾਂਦੇ ਜਿਉਂ ਹੀ 11.18 ਤੇ ਏਅਰ ਪੋਰਟ ਦੇ ਰਨ ਵੇ ਤੇ ਝਾਤ ਮਾਰੀ, ਜਹਾਜ਼ ਆ ਚੁਕਾ ਸੀ। ਹੁਣ ਤਕ ਆ ਚੁੱਕੀ ਸਾਰੀ ਸੰਗਤ ਦੀਆਂ ਨਜ਼ਰਾਂ ਜਹਾਜ਼ ਦੇ ਗੇਟ ਤੇ ਕੇਂਦਰਤ ਹੋ ਗਈਆਂ। 'ਅਹੁ ਆ ਗਏ !' ਕਿਸੇ ਨੇ ਅਨਾਯਾਸ ਹੀ ਕਹਿ ਦਿੱਤਾ ਅਤੇ ਉੱਲਾਸ ਉਮਾਹ ਨਾਲ ਮੰਡਲ ਖਿਲ ਉਠਿਆ।

ਸਤਿਗੁਰੂ ਜੀ ਸਭ ਤੋਂ ਪਹਿਲਾਂ ਉਤਰਨ ਵਾਲੀ ਸਵਾਰੀ ਸਨ, ਨਾਲ ਸ. ਮਨਚੰਦਾ ਹਥ ਵਿਚ ਗੜਵੀ ਤੇ ਸੀਟ ਲਏ ਹੋਏ। ਕੁਛ ਸਵਾਰੀਆਂ ਪਿਛੋਂ ਸ੍ਰੀ ਮਾਤਾ ਜੀ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਆ ਰਹੇ ਸਨ। ਸਤਿਗੁਰਾਂ ਦੇ ਪੋਰਟ ਦੇ ਪਰਵੇਸ਼ ਦੁਆਰ ਤੇ ਪਹੁੰਚਦਿਆਂ ਹੀ ਜੈਕਾਰੇ ਨਾਲ ਸੁਆਗਤ ਕਰ, ਗਲੇ ਮਾਲਾ ਪਹਿਨਾਅ ਚਰਨੀਂ ਹੱਥ ਲਾ ਸੁਆਗਤ ਕੀਤਾ। ਦੂਸਰੇ ਲੋਕ ਏਨੇ ਪ੍ਰਤਾਪਵਾਨ ਵਿਅਕਤੀ ਦੇ ਦਰਸ਼ਨਾਂ ਤੋਂ ਸਦਕੇ ਜਾਣ ਵਾਲਿਆਂ ਨੂੰ ਗਹਿਰੇ ਗਹੁ ਨਾਲ ਨਿਹਾਰ ਰਹੇ ਸਨ। ਸ੍ਰੀ ਜੀ ਨੇ ਗਹਿਰੀ, ਸ਼ਹਿਦ ਰੰਗੀ ਪਸ਼ਮੀਨੇ ਦੀ ਅਚਕਨ ਪਹਿਨੀ ਹੋਈ ਸੀ।

ਸਰਬ ਸੰਗਤ ਦੀਆਂ ਨਮਸਕਾਰਾਂ ਪਰਵਾਨ ਕਰ ਸ. ਬਲਵਿੰਦਰ ਸਿੰਘ ਦੀ ਕਾਰ ਤੇ ਨਾਲ ਆਇਆਂ ਨਾਲ ਬੈਠ ਆਪ ਜੀ ਡੇਰੇ ਸ. ਸੰਤੋਖ ਸਿੰਘ ਦੇ ਘਰ ਪਹੁੰਚ ਗਏ। ਘਰ ਆਇਆਂ ਵੀ ਚੋਖਾ ਚਿਰ ਨਮਸਕਾਰ ਕਰਨ ਵਾਲਿਆਂ ਨੂੰ ਨਿਵਾਜਿਆ।

### ਨਵੀਆਂ ਖ਼ਬਰਾਂ

ਜਿਉਂ ਹੀ ਸਤਿਗੁਰੂ ਜੀ ਆਪਣੇ ਲਈ ਨਿਸਚਿਤ ਕਮਰੇ ਵਿਚ ਪਰਵਿਰਸੇ ਮੈਂ ਵੀ ਢੀਠਤਾਈ ਨੂੰ ਸਾਬਣ ਬਣਾ ਅੰਦਰ ਲੰਘ ਗਿਆ। ਫੇਰ, ਪੰਡਿਤ ਜੀ ਵੀ ਨਮਸਕਾਰ ਹਿਤ ਪਹੁੰਚ ਗਏ। ਮੈਂ ਪੁੱਛਿਆ : ਕੋਈ ਨਵੀਂ ਖ਼ਬਰ ਰਾਜਧਾਨੀ ਦੀ ? ਸਤਿਗੁਰੂ ਜੀ ਮੁਸਕਰਾਏ। ਅਚਕਨ ਉਤਾਰਦਿਆਂ ਉੱਤਰ ਦਿੱਤਾ : ਰਾਜਧਾਨੀ ਵਿਚ ਏਥੋਂ ਨਾਲੋਂ ਵਧੇਰੇ ਸਰਦੀ ਹੈ। ਇਹ ਪ੍ਰਾਂਤ ਹੈ ਅਤੇ ਦਿੱਲੀ ਦੇਸ਼ ਦੀ ਰਾਜਧਾਨੀ ਹੈ, ਓਥੇ ਕੁਛ ਵਧੇਰੇ ਹੀ (ਸਰਦੀ) ਚਾਹੀਦੀ ਸੀ।

ਦੂਜੀ ਖ਼ਬਰ ਉਸ ਅਫ਼ਵਾਹ ਤੇ ਟਿੱਪਣੀ ਸੀ ਜੁ ਅਜ ਕਲ ਰਾਜਧਾਨੀ ਵਿਚ ਹਰ ਜ਼ਬਾਨ ਦੀ ਚਰਚਾ ਹੈ : ਇੰਦਰਾ ਗਾਂਧੀ ਜਦੋਂ ਦੀ ਗੱਦੀਓਂ ਲੱਥੀ ਹੈ, ਹਰ ਮਹੀਨੇ 65 ਲਖ ਰੁਪੈਆ ਖਰਚ ਕਰ ਰਹੀ ਹੈ। ਮੈਂ ਹੱਸਿਆ : ਕਿਤੇ ਇਹ ਉਹੋ ਰਕਮ ਤਾਂ ਨਹੀਂ ਜੋ ਇਕ ਵਾਰ ਨੋਟਾਂ ਦਾ ਭਰਿਆ ਟ੍ਰੰਕ ਇੰਦਰਾ ਦੇ ਨਾਂ ਲਗਾ ਸੀ। ਉੱਤਰ ਸੀ : ਇਹ ਸਿਆਸੀ ਲੋਕਾਂ ਦੀ ਜਾਣਕਾਰੀ ਦਾ ਮਸਲਾ ਹੈ।

ਤੀਜੀ। ਹੱਥ ਨਾਲ ਜ਼ਮੀਨ ਤੇ ਲੇਟਣ ਦਾ ਇਸ਼ਾਰਾ ਕਰਦਿਆਂ ਸਤਿਗੁਰਾਂ ਕਿਹਾ : ਤਲਵੰਡੀ (ਜਥੇਦਾਰ ਜਗਦੇਵ ਸਿੰਘ) ਲੌਂਗੋਵਾਲ (ਸੰਤ ਹਰਚੰਦ ਸਿੰਘ) ਦੇ ਚਰਨਾਂ ਤੇ ਲੰਮਾ ਪੈ ਗਿਆ ਹੈ। ਉਸ ਨੇ ਆਪਣੀ ਦੋ ਮੈਂਬਰੀ ਕਮੇਟੀ ਤੋੜ ਦਿਤੀ ਅਤੇ ਲੌਂਗੋਵਾਲ

ਦੀ ਸੱਤ ਮੈਂਬਰੀ ਕਮੇਟੀ ਦਾ ਫੈਸਲਾ ਪਰਵਾਨ ਕਰ ਲਿਆ ਹੈ ।

## ਪਊਏ ਕਿੱਥੇ ?

ਇਸ ਕਿਸਮ ਦੀ ਗੱਲ ਬਾਤ ਹੁੰਦਿਆਂ ਮੈਂ ਆਖਿਆ : ਮੈਨੂੰ ਤਾਂ ਆਪ ਜੀ ਨੇ ਵਧੀਆ ਸਾਥੀ ਦੇ ਦਿੱਤਾ । ਅਸੀਂ ਤੁਰਨ ਫਿਰਨ ਦੇ ਇਕੋ ਜਿਹੇ ਸ਼ੌਕੀਨ ਹਾਂ । ਸਤਿਗੁਰੂ ਮੁਸਕਰਾਏ : ਸਾਡਾ ਸਾਥ ਤਾਂ ਐਸਾ ਹੀ ਹੁੰਦਾ ਹੈ । ਅਤੇ ਫਿਰ ਜਦ ਆਪ ਨੇ ਪਾਜ਼ਾਮਾ ਉਤਾਰਿਆ ਤਾਂ ਸੇਵਕ ਨੂੰ ਪੁਛਿਆ : ਪਊਏ ?

"ਉਹ ਤਾਂ ਸੱਚੇ ਪਾਤਸ਼ਾਹ ਨਹੀਂ ਆਏ, ਦੂਜੀ ਗੱਡੀ ਵਿਚ ਕਿਤੇ ਥੈਲੇ ਵਿਚ ਹੀ ਰਹਿ ਗਏ !"

ਸਤਿਗੁਰੂ ਜੀ ਨੇ ਮੇਰੇ ਤੇ ਪੰਡਿਤ ਜੀ ਨਾਲ ਨੇਤਰ ਮਿਲਾਏ : ਸਾਡਾ ਸਾਥ ਤਾਂ ਅਜਿਹਾ ਹੀ ਹੈ । ਪੰਡਿਤ ਜੀ ਆਪਣੇ ਪਊਏ ਦੇਣ ਲਗੇ । ਸਤਿਗੁਰਾਂ ਕਿਹਾ : ਨਹੀਂ, ਇਹਨਾਂ ਦੀ ਲੋੜ ਨਹੀਂ । ਮੈਂ ਜਰਾਬਾਂ ਤੋਂ ਹੀ ਪਊਇਆਂ ਦਾ ਕੰਮ ਲੈ ਲਵਾਂਗਾ । ਔਖੇ ਸਮੇ ਸਾਰਨਾ ਆਉਂਦਾ ਹੈ ।

ਫਿਰ ਆਪ ਸ਼ਨਾਨ ਕਮਰੇ ਵਲ ਚਲੇ ਗਏ ।

## ਸ. ਕਰਤਾਰ ਸਿੰਘ

ਬਾਗਪੇਟ ਏਅਰਪੋਰਟ ਤੋਂ ਮੈਂ ਅਤੇ ਵੈਦਰਾਜ, ਸ. ਕਰਤਾਰ ਸਿੰਘ ਅਸ਼ੋਕਾ ਬਿਸਕੁਟ ਦੀ ਕਾਰ ਤੇ ਆਏ ਸਾਂ । ਸ. ਕਰਤਾਰ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ ਦੇ ਸਹੁਰਾ ਜੀ ਅਤੇ ਸਵਰਗਵਾਸੀ ਸ. ਸੰਤੋਖ ਸਿੰਘ ਦੇ ਸਾਲਾ ਜੀ ਹਨ । ਇਹਨਾ ਦੱਸਿਆ ਕਿ ਇਹ ਉਹਨੀਂ ਦਿਨੀਂ ਲਾਹੌਰ ਵਿਖੇ ਕਾਲਿਜ ਪੜ੍ਹਦੇ ਹੁੰਦੇ ਸਨ ਜਿਨੀਂ ਦਿਨੀਂ ਪਾਕਿਸਤਾਨ ਬਾਰੇ ਵੱਢ ਵਢੰਗਾ ਸ਼ੁਰੂ ਹੋਇਆ । ਇਹ 4 ਮਾਰਚ 1947 ਦੀ ਘਟਨਾ ਹੈ ਕਿ ਸਿਖ ਪੰਥ ਦੇ ਇਕ ਲੀਡਰ ਮਾ: ਤਾਰਾ ਸਿੰਘ ਨੇ ਲਾਹੌਰ ਅਸੈਂਬਲੀ ਦੀ ਬਿਲਡਿੰਗ ਤੇ ਮੁਸਲਿਮ ਲੀਗ ਵਲੋਂ ਚੜ੍ਹਾਇਆ ਗਿਆ ਝੰਡਾ ਪਾੜ ਦਿੱਤਾ । ਤਦ ਤੋਂ ਰਾਇਟਸ (ਫ਼ਸਾਦ) ਸ਼ੁਰੂ ਹੋ ਗਏ ।

ਸ. ਕਰਤਾਰ ਸਿੰਘ ਕਿਹਾ : ਮੈਂ ਵੀ ਦੇਸ਼ ਦੀ ਸੁਤੰਤਰਤਾ ਦੇ ਵਿਚਾਹ ਰਖਣ ਵਾਲਾ ਸਾਂ । ਜਲਸੇ ਜਲੂਸਾਂ ਵਿਚ ਭਾਗ ਲੈਣਾ ਅਤੇ ਲੋੜ ਅਨੁਸਾਰ ਅਗਵਾਈ ਕਰਨੀ । ਖਰੂਦੀਆਂ ਜਾਂ ਪੁਲਿਸ ਦੀ ਮੇਰੀ ਬਾਂਹ ਵਿਚ ਗੋਲੀ ਵੱਜ ਗਈ । ਇਕ ਮਹੀਨਾ ਹਸਪਤਾਲ ਰਿਹਾ । ਫਿਰ ਡਾਕਟਰ ਨੇ ਪਲਸਤਰ ਕਰ ਦਿੱਤਾ ਅਤੇ ਅਸੀਂ ਹਸਪਤਾਲੋਂ ਸਿੱਧੇ ਹੀ ਜੂਨ 1947 ਵਿਚ ਹੈਦਰਾਬਾਦ ਆ ਗਏ । ਭਰਾ ਵੀ ਨਾਲ ਸੀ । ਏਥੇ ਸਾਡੀ ਭੈਣ (ਸੁਰਿੰਦਰ ਕੌਰ ਸੁਪਤਨੀ ਸੇਠ ਸੰਤੋਖ ਸਿੰਘ) ਇਕੱਲੀ ਹੀ ਸੀ ।

"ਤਦ ਤੋਂ ਹੈਦਰਾਬਾਦ ਰਹਿੰਦਿਆਂ ਹੀ ਹੌਲੀ ਹੌਲੀ ਸੰਭਲੇ ਅਤੇ ਕਾਰੋਬਾਰ ਕਰਨ ਲਗੇ ਮੈਂ ਅਤੇ ਰਾਜਿੰਦਰ ਸਿੰਘ । 1950 ਵਿਚ ਅਸਾਂ ਬਿਸਕੁਟ ਬਣਾਣ ਦੀ ਫੈਕਟਰੀ ਲਾਈ । ਇਹ ਇਸ ਤਰ੍ਹਾਂ ਲਗੀ ਕਿ ਕਿਸੇ ਮੁਸਿਲਮ ਭਾਈ ਤੋਂ ਰਕਮ ਲੈਣੀ ਸੀ ਚੋਖੀ । ਪਰ ਉਹ ਨਿਕਲ ਨਹੀਂ ਸੀ ਰਹੀ । ਉਸ ਦੀ ਬਿਸਕੁਟ ਫੈਕਟਰੀ ਸੀ । ਰਕਮ ਕੱਢਣ

ਦੇ ਮਾਰਿਆਂ, ਪਹਿਲਾਂ ਅਸੀਂ ਉਸ ਦੇ ਭਾਈਵਾਲ ਬਣੇ। ਉਸ ਕਾਰੋਬਾਰ ਨੂੰ ਬਾਰੀਕੀ ਨਾਲ ਸਮਝਿਆ। ਅਤੇ ਫਿਰ ਫੈਕਟਰੀ ਦਾ ਮੁੱਲ ਪੁਆ ਕੇ, ਉਸ ਦੀ ਛੁੱਟੀ ਕਰ ਦਿੱਤੀ ਗਈ।

"1965 ਵਿਚ ਅਸਾਂ ਸਾਰੀ ਮਸ਼ੀਨਰੀ ਜਰਮਨੋਂ ਨਵੀਂ ਖਰੀਦ ਲਿਆਂਦੀ ਅਤੇ ਕਾਰੋਬਾਰ ਨੂੰ ਹੋਰ ਵਧਾਇਆ। ਭਾਵੇਂ ਅੱਜ ਸਾਡੀ ਪ੍ਰੋਡਕਸ਼ਨ ਬਹੁਤ ਹੈ ਤਾਂ ਵੀ ਮੰਗ ਅਨੁਸਾਰ ਅਸੀਂ ਮਾਲ ਮੁਹਈਆ ਨਹੀਂ ਕਰ ਸਕਦੇ।"

ਸ. ਕਰਤਾਰ ਸਿੰਘ ਹੁਰਾਂ ਆਪਣੇ ਭਰਾ ਸ. ਲਾਭ ਸਿੰਘ ਨੂੰ ਹੈਦਰਾਬਾਦ ਦੀ ਬਿਸਕੁਟਾਂ ਦੀ ਏਜੰਸੀ ਦਿੱਤੀ ਹੋਈ ਹੈ। ਉੱਤਰੀ ਭਾਰਤ ਦੀ ਏਜੰਸੀ ਇਹਨਾਂ ਦੇ ਦਾਮਾਦ ਸੁਰਿੰਦਰ ਸਿੰਘ ਮਨਚੰਦਾ ਪਾਸ ਹੈ, ਜਿਸ ਤੋਂ ਇਸ ਨੂੰ 25000/- ਮਹੀਨਾ ਦੀ ਆਮਦਨ ਹੈ।

ਪਛੜੇ ਯਾਤਰੀਆਂ ਵਿਚ ਮਹਾਰਾਜ ਬੀਰ ਸਿੰਘ ਜੀ, ਬੇਬੇ ਦਲੀਪ ਕੌਰ ਜੀ ਤੇ ਇਨ੍ਹਾਂ ਦੇ ਸੇਵਕ ਸੰਤ ਖਜ਼ਾਨ ਸਿੰਘ ਹੁਰੀਂ ਵੀ ਆ ਗਏ। ਫਿਰ ਇਸ਼ਨਾਨ ਪਾਣੀ। ਪ੍ਰਸ਼ਾਦਾ ਅਤੇ ਆਰਾਮ।

## ਦਿੱਲੀ ਵਿਚ ਕਿਵੇਂ ?

ਸਤਿਗੁਰੂ ਜੀ ਦੇ ਖਿਤਾਜਿਆਂ ਸੰਤ ਮਹਿੰਦਰ ਸਿੰਘ ਪੂਰਬਾ ਸਾਡੇ ਕਮਰੇ ਵਿਚ ਆਇਆ। ਉਸ ਦੱਸਿਆ : 11 ਅਤੇ 12 ਦਸੰਬਰ ਸਤਿਗੁਰੂ ਜੀ ਦਾ ਨਿਵਾਸ ਤਾਂ ਕੋਠੀ ਪੂਸਾ ਰੋਡ ਹੀ ਰਿਹਾ। ਪਰ ਆਸਾ ਦੀ ਵਾਰ ਤੇ ਸ਼ਾਮ ਦਾ ਦੀਵਾਨ ਨਾਮਧਾਰੀ ਧਰਮਸਾਲਾ ਰਮੇਸ ਨਗਰ ਵਿਚ ਹੀ ਸਜਦੇ ਰਹੇ। ਵਿਚਲੇ ਸਮੇ ਵਿਚ ਸਾਧ ਸੰਗਤ ਦੇ ਘਰੀਂ ਚਰਨ ਵੀ ਪੈਂਦੇ ਰਹੇ। ਭਾਵੇਂ ਬਹੁਤ ਘਰੀਂ ਚਰਨ ਪਾਏ ਗਏ ਤਾਂ ਵੀ ਅਜੇ ਲੰਮੀ ਫਹਿਰਿਸਤ ਸੀ ਅਰਜ਼ਾਂ ਵਾਲਿਆਂ ਦੀ।

## ਗੱਲ ਬੀਬਾ ਜੀ ਦੀ

ਮੈਂ ਸੰਤ ਪੂਰਬਾ ਨੂੰ ਬੀਬਾ ਸਾਹਿਬ ਕੌਰ ਜੀ ਬਾਰੇ ਪੁਛਿਆ ਕਿ ਉਹ ਅੱਜ ਕੱਲ ਕਿਥੇ ਤੇ ਕਿਵੇਂ ਹਨ। ਸ਼੍ਰੀ ਪੂਰਬਾ ਨੇ ਹੱਸ ਕੇ ਕਿਹਾ : ਉਹ ਆਪਣੇ ਸਹੁਰੇ ਘਰ ਹੀ ਹਨ, ਪਨਿਹਾਰੀ (ਜਿ: ਸਰਸਾ)। ਉਹਨਾਂ ਦਾ ਓਥੇ ਖ਼ੂਬ ਜੀ ਲਗਾ ਹੋਇਆ ਹੈ। ਉਹ ਬੜੇ ਪੁੰਨ ਪ੍ਰਤਾਪ ਵਾਲੇ ਹਨ। ਦੂਰ ਨੇੜੇ ਦੇ ਪਿੰਡਾਂ ਦੀਆਂ ਮਾਈਆਂ ਬੀਬੀਆਂ ਸਤਿਗੁਰਾਂ ਦੀ ਪੁੱਤਰੀ ਵਿਆਹੀ ਜਾਣ ਕਰਨ ਉਨ੍ਹਾਂ ਨੂੰ ਮਿਲਣ, ਵੇਖਣ ਤੇ ਦਰਸ਼ਨ ਕਰਨ ਆਉਂਦੀਆਂ ਹਨ। ਮਿਲ ਗਿਲ, ਗੱਲਾਂ ਬਾਤਾਂ ਕਰ, ਲੰਗਰ ਛਕ ਘਰਾਂ ਨੂੰ ਪਰਤਦੀਆਂ ਹਨ। ਇਸ ਬਹਾਨੇ ਲੋਕੀਂ ਬੀਬਾ ਜੀ ਦਾ ਸਹੁਰਾ ਘਰ ਅਤੇ ਸੁਭਾਅ ਜਾਣ ਲੈਂਦੇ ਹਨ।

ਪੂਰਬੇ ਨੇ ਦੱਸਿਆ : ਕਿਸੇ ਨੇ ਬੀਬਾ ਜੀ ਨੂੰ ਮੱਤ ਦਿੰਦਿਆਂ ਆਖਿਆ ਸੀ : ਸਹੁਰੇ ਘਰ ਵਿਚ ਕੁਝ ਸੰਕੋਚ ਨਾਲ ਰਹਿਆ ਕਰੋ ਤਾਂ ਬੀਬਾ ਜੀ ਬੋਲੇ : ਕਾਹਦਾ

ਸੰਕੋਚ ? ਜੇ ਭੈਣੀ ਸਾਹਿਬ ਮੇਰਾ ਘਰ ਸੀ ਤਾਂ ਇਹ ਵੀ ਤਾਂ ਮੇਰਾ ਘਰ ਹੈ। ਵਖਰੇ ਸੰਕੋਚ ਦੀ ਬਨਾਵਟ ਕਿਉਂ ਕਰਾਂ ?

ਇੰਜ ਬੀਬਾ ਜੀ ਨੇ ਪਨਿਹਾਰੀ ਵਿਚ ਲੀਲ੍ਹਾ ਲਗਾ ਰਖੀ ਹੈ। ਜਿਸ 'ਪਨਿਹਾਰੀ' ਪਿੰਡ ਦਾ ਨਾਮਧਾਰੀਆਂ ਨੂੰ 2 ਦਸੰਬਰ ਤਕ ਪਤਾ ਨਹੀਂ ਸੀ ਉਸ ਦਾ ਹੁਣ ਘਰ ਘਰ ਅਤੇ ਦੇਸ਼ ਦੇਸ਼ ਵਿਚ ਜ਼ਿਕਰ ਹੈ।

## ਸੰਤੋਖ ਸਿੰਘ ਜੀ ਦੀ ਸਿਮ੍ਰਤੀ ਵਿਚ

3 ਵਜੇ ਤਕ ਸਵਰਗਵਾਸੀ ਦੀ ਕੋਠੀ ਮੂਹਰਲੀ ਸੜਕ ਤੇ ਨਵੀਆਂ ਕਨਾਤਾਂ ਚਾਨਣੀਆਂ ਨਾਲ ਇਕ ਸੁੰਦਰ ਪੰਡਾਲ ਖੜਾ ਹੋ ਗਿਆ ਅਤੇ ਨਾਲ ਹੀ ਇਕਤਰ ਸਾਧ ਸੰਗਤ ਵਲੋਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਜਾਰੀ ਹੋਣ ਦੀ ਅਰਦਾਸ ਹੋ ਗਈ। ਨਾਮਧਾਰੀ ਸਫ਼ੈਦ ਬਸਤਰਾਂ ਵਿਚ ਅਤੇ ਹੋਰ ਅਨੇਕਾਂ ਸੱਜਣ ਗੁਰੂ ਕੇ ਦਰਸ਼ਨ ਕਰ ਭੇਟ ਧਰ ਨਮਸਕਾਰ ਲਈ ਚਰਨਾਂ ਤੇ ਸਿਰ ਨਿਵਾ ਪ੍ਰਬੰਧਕਾਂ ਵਲੋਂ ਦੱਸੀ ਜਾਂਦੀ ਜਗਹ ਤੇ ਬੈਠਦੇ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਉਪਦੇਸ਼ ਜਾਰੀ ਸੀ ਜਿਸ ਵਿਚ ਸੰਤੋਖ ਸਿੰਘ ਜੀ ਦੇ ਪਿਤਾ ਸੰਤ ਤੇਜਾ ਸਿੰਘ ਜੀ ਦੀ ਉੱਤਮ ਕਰਨੀ ਦਾ ਭਰਪੂਰ ਜ਼ਿਕਰ ਸੀ। ਫੂਲ ਸ਼ਿੰਗਾਰਿਆ ਸਤਿਗੁਰੂ ਜੀ ਦਾ ਆਸਣ ਵਿਸ਼ੇਸ਼ ਆਕਰਸ਼ਣ ਰਖਦਾ ਸੀ। 4 ਵਜੇ ਇਸ ਦੈਵੀ ਬੈਠਕ ਦੀ ਸਮਾਪਤੀ ਦੀ ਅਰਦਾਸ ਪੰਡਿਤ ਜੀ ਦੁਆਰਾ ਹੋ ਗਈ।

ਅਤੇ ਫਿਰ, ਬੰਬਈ ਤੋਂ ਆਏ ਇਕ ਹਿੰਦੂ ਸੱਜਣ ਨੇ ਜਿਸ ਦਾ ਤਬਲਚੀ ਇਕ ਸਿਖ ਨੌਜਵਾਨ ਸੀ, ਬੜੀ ਸੰਜਮੀ, ਬੈਠਵੀਂ ਅਤੇ ਮੋਟੀ ਆਵਾਜ਼ ਵਿਚ ਸ਼ਬਦ ਗੰਵਿਆਂ :

ਨਿਰੰਕਾਰ ਕੇ ਦੇਸਿ ਜਾਹਿ ਤਾ ਸੁਖੁ ਲਹਹਿ ਮਹਲ।

15 ਮਿੰਟ ਦੇ ਇਸ ਸ਼ਬਦ ਕੀਰਤਨ ਪਿਛੋਂ ਹਜ਼ੂਰੀ ਰਾਗੀਆਂ ਸਾਜ਼ ਖੋਲ੍ਹੇ ਅਤੇ ਉਹ 'ਜੋ ਦਿਨ ਆਵਹਿ ਜੋ ਦਿਨ ਜਾਹੀ। ਕਰਨਾ ਕੂਚ, ਰਹਣ ਥਿਰੁ ਨਾਹੀ।' ਗਾਉਣਾ ਚਾਹੁੰਦੇ ਸਨ। ਪਰ ਸਤਿਗੁਰਾਂ ਆਦੇਸ਼ ਦਿੱਤਾ : ਇਹ ਨਹੀਂ। 'ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ। ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ।' ਪੜ੍ਹੋ। ਸਤਿਗੁਰੂ ਜੀ ਨੇ ਵੀ ਆਪਣਾ ਦਿਲਰੁਬਾ ਮੰਗਵਾ ਲਿਆ। ਅਤੇ ਆਨੰਦ ਦੀ ਵਰਖਾ ਹੋਣ ਲਗੀ।

## ਮੰਗਲਾ ਚਰਨ ਕਿਹੜਾ ?

ਹਜ਼ੂਰੀ ਰਾਗੀਆਂ ਕੀਰਤਨ ਸ਼ੁਰੂ ਕਰਨ ਤੋਂ ਪਹਿਲੋਂ ਮੰਗਲਾ ਚਰਣ ਲਈ ਜਦੋਂ "ਜੋ ਹਮਰੀ ਬਿਧਿ ਹੋਤੀ..." ਹੇਕ ਲਾਈ ਤਾਂ ਸਚੇ ਪਾਤਸ਼ਾਹ ਜੀ ਨੇ ਪੰਡਿਤ ਗੋਪਾਲ ਸਿੰਘ ਹੁਰਾਂ ਨੂੰ ਸੰਬੋਧਨ ਕੀਤਾ : ਕਈ ਵਾਰ ਸੋਚਿਆ ਹੈ ਕਿ ਇਹ ਮੰਗਲਾ ਚਰਣ ਰੋਕਾਂਗਾ। ਪਰ ਯਾਦ ਨਹੀਂ ਰਹਿੰਦਾ। ਇਹ ਮੰਗਲਾ ਚਰਣ ਸਾਡੇ ਵਾਲਾ ਨਹੀਂ। ਸਾਡੇ ਮੰਗਲਾ ਚਰਣ ਵਿਚ ਇਹ ਸ਼ਬਦ ਨਹੀਂ ਲਿਆ ਜਾਣਾ ਚਾਹੀਦਾ। ਅਤੇ ਫਿਰ ਘੁੱਲੇ ਨੂੰ

ਰੋਕ ਸਤਿਗੁਰੂ ਜੀ ਨੇ ਆਪ ਮੰਗਲਾ ਚਰਣ ਕੀਤਾ :

ਸੁਰਸਰੀ, ਸੁਰਮੂਤੀ, ਜਮਨਾ ਔ ਗੋਦਾਵਰੀ, ਗਯਾ ਪ੍ਰਾਗ ਸੇਤ ਕੁਰਖੇਤ ਮਾਨਸਰ ਹੈ ।
ਕਾਸ਼ੀ ਕਾਤੀ ਦ੍ਵਾਰਾਵਤੀ ਮਾਯਾ ਮਥਰਾ ਅਜੁਧਿਆ ਗੋਮਤੀ ਅਵੰਤਕਾ ਕਿਦਾਰਾ ਹਿਮਧਰ ਹੈ ।...

ਆਦਿ ਗ੍ਰੰਥ ਸਾਹਿਬ ਜੀ ਅਤੇ ਕੜਾਹ ਪ੍ਰਸਾਦ ਲਿਆਉਣ ਦੇ ਦਰਮਿਆਨ, ਮੈਨੂੰ ਆਗਿਆ ਹੋਈ ਕਿ ਮੈਂ ਚੰਦ ਮਿੰਟ ਸੰਗਤ ਵਿਚ ਖਲੋ ਕੇ ਆਪਣੇ ਸਹਿਪਾਠੀ ਦੀਆਂ ਯਾਦਾਂ ਤਾਜ਼ਾ ਕਰਾਂ । ਸਰਦੇ ਬਣਦੇ ਸ਼ਬਦਾਂ ਨਾਲ ਮੈਂ ਸਵਰਗਵਾਸੀ ਮਿਤਰ ਨੂੰ ਸ਼ਰਧਾਂਜਲੀ ਭੇਟ ਕੀਤੀ । ਭੋਗ ਪੈਣ ਦੀ ਮੁਕੰਮਲ ਤਿਆਰੀ ਵੇਖ ਸ੍ਰੀ ਸਤਿਗੁਰੂ ਜੀ ਨੇ ਵੀ ਚੰਦ ਮਿੰਟਾਂ ਵਿਚ ਆਪਣੇ ਸਹਿਯੋਗੀ ਨਾਲ ਬਿਤਾਏ ਪਲਾਂ ਨੂੰ ਯਾਦ ਕੀਤਾ ਅਤੇ ਸਾਧ ਸੰਗਤ ਨੂੰ ਇਕ ਘੰਟਾ ਨਾਮ ਸਿਮਰਨ ਲਈ ਜ਼ਰੂਰ ਹੀ ਸਮਾ ਦੇਣ ਵਾਸਤੇ ਪਰੇਰਿਆ ।

## ਮੈਂ ਵੀ ਪਾਠੀ

ਭੋਗਾਂ ਦੇ ਸ਼ਲੋਕ ਪੜ੍ਹਨ ਦੇ ਸਮੇ, ਤਾਕਿਆ ਬੈਠੇ ਹੋਏ ਸੰਤ ਪੂਰਬਾ ਨੇ ਮੈਨੂੰ ਵੀ ਆਵਾਜ਼ ਮਾਰ ਲਈ । 32 ਸਾਲਾਂ ਪਿਛੋਂ ਪਹਿਲੀ ਵੇਰ ਕਿਤੇ ਭੋਗ ਪਾਉਣ ਸਮੇ ਮੈਂ ਪਾਠੀ ਬਣ ਕੇ ਬੈਠਾ ਸਾਂ । ਦੋ ਪਾਠੀ ਹੋਰ ਵੀ ਸਨ । ਸਲੋਕ ਪੜ੍ਹੇ ਗਏ ਤਾਂ ਮੈਂ 'ਸੱਦ' ਦਾ ਪਾਠ ਕਰ ਕੇ ਤੁਕ ਲਈ । ਅਰਦਾਸ ਉਪ੍ਰੰਤ, ਪੰਡਿਤ ਜੀ ਨੇ ਮੈਨੂੰ ਵਡਿਆਇਆ : ਕਵੀ ਜੀ, ਤੁਸੀਂ ਤਾਂ ਬੜਾ ਸੁੰਦਰ ਪਾਠ ਕਰ ਲੈਂਦੇ ਓ । ਸ਼ੁਧ ਉਚਾਰਣ ਤੇ ਸੁਰੀਲਾ ਪਾਠ ਮੁਗਧ ਕਰੀ ਜਾਂਦਾ ਹੈ । ਮੇਰੇ ਲਈ ਤਾਂ ਏਨੀ ਪ੍ਰਸੰਸਾ ਵੀ ਅਨੰਤ ਸੀ ।

## ਦਸਤਾਰ ਬੰਦੀ

ਪਾਠ ਦੀ ਅਰਦਾਸ ਪੰਡਿਤ ਜੀ ਨੇ ਕੀਤੀ । ਉਪਰੰਤ ਸਤਿਗੁਰੂ ਜੀ ਨੇ ਉਹ ਦਸਤਾਰ, ਜੁ ਇਸੇ ਮਕਸਦ ਲਈ ਬੇ-ਮਾਇਆ ਲਿਆਂਦੀ ਗਈ ਸੀ ਸ. ਬਲਵਿੰਦਰ ਪਾਲ ਸਿੰਘ ਦੇ ਸਿਰ ਆਪ ਸਜਾਣ ਦੀ ਕਿਰਪਾ ਕੀਤੀ । ਘਰ ਵਾਲਿਆਂ ਵਲੋਂ ਪਹਿਲੋਂ ਹੀ ਬਸਤਰ, ਬਰਤਨ, ਬਿਸਤਰ ਅਤੇ ਨਕਦ ਭੇਟਾ ਗੁਰੂ ਚਰਨਾਂ ਵਿਚ ਹਾਜ਼ਰ ਕਰ ਦਿੱਤੀ ਗਈ ਸੀ । ਇੰਜ ਸੇਠ ਸੰਤੋਖ ਸਿੰਘ ਦੀ ਯਾਦ ਨਮਿਤ ਸਜੇ ਦੀਵਾਨ ਦੀ ਅੰਤਮ ਕਿਰਿਆ ਵੀ ਹੋ ਗਈ, ਸ. ਬਲਵਿੰਦਰ ਪਾਲ ਸਿੰਘ ਦੇ ਸਿਰ ਤੇ ਤਮਾਮ ਘਰੋਗੀ ਜ਼ਿੰਮੇਵਾਰੀਆਂ ਦਾ ਬੋਝ ਆ ਪਿਆ ।

## ਸੰਤ ਸਰਦਾਰਾ ਸਿੰਘ ਭੋਪਾਲ

ਸਮਾਗਮ ਤੇ ਪਟਨੇ ਦੇ ਸੰਤ ਸਰਦਾਰਾ ਸਿੰਘ (ਸੰਤ ਗੁਰਬਖਸ਼ ਸਿੰਘ ਹੰਸ ਦਾ ਭਣਵਈਆ) ਵੀ ਆਏ ਹੋਏ ਸਨ । ਹੱਥ ਜੋੜ ਕੇ ਸਚੇ ਪਾਤਸ਼ਾਹ ਜੀ ਦੇ ਸਨਮੁਖ ਖਲੋ ਗਏ । ਬੇਨਤੀ ਕੀਤੀ : ਕਿਰਪਾ ਕਰ ਕੇ ਸਾਡੇ ਸ਼ਹਿਰ ਨੂੰ ਵੀ ਨਿਵਾਜੋ । ਬਹੁਤ ਦੇਰ ਹੋ ਗਈ ਹੈ । ਸੰਗਤ ਨੂੰ ਦਰਸ਼ਨ ਦੀ ਬਹੁਤ ਪਿਆਸ ਹੈ । ਸਤਿਗੁਰਾਂ ਮਹਾਰਾਜ ਜੀ ਵਲ ਇਸ਼ਾਰਾ ਕੀਤਾ ਕਿ ਉਹੋ ਪ੍ਰੋਗਰਾਮ ਬਣਾਣਗੇ ਜਦੋਂ ਬਣਾਇਆ । ਸਰਦਾਰਾ ਸਿੰਘ ਜੀ

ਨੇ ਮਹਾਰਾਜ ਜੀ ਨੂੰ ਜਾ ਹੱਥ ਜੋੜੇ : ਕਰੋ ਕਿਰਪਾ । ਮਹਾਰਾਜ ਜੀ ਕਿਹਾ : ਬਸੰਤ ਤੋਂ ਪਿਛੋਂ ਹੀ ਕਿਤੇ ਵੇਖਾਂਗੇ ।

ਅਤੇ ਸਮਾਗਮ ਸਮਾਪਤ ਹੋ ਗਿਆ ।

### ਪ੍ਰਸਥਾਨ ਵੇਲਾ

ਅਸੀਂ—(ਮਾ: ਨਿਹਾਲ ਸਿੰਘ ਜੀ, ਉਨ੍ਹਾਂ ਦੀ ਸੁਪਤਨੀ, ਵੈਦ ਗੁਰਦੇਵ ਸਿੰਘ ਅਤੇ ਮੈਂ) ਛੇਤੀ ਛੇਤੀ ਪ੍ਰਸ਼ਾਦ ਪਾਣੀ ਛਕ ਕੇ ਆਪਣੀ ਬੱਸ ਲੈਣ ਲਈ ਤੁਰ ਪਏ । 7.30 ਤਕ ਸਾਡੀ ਬਸ ਨੇ ਬੈਂਗਲੌਰ ਦੇ ਸਫਰ ਲਈ ਚੱਲ ਪੈਣਾ ਤੇ ਰਾਤੋਂ ਰਾਤ ਚਲਦਿਆਂ ਦਿਨੇ ਮਨਜ਼ਲ ਤੇ ਪਹੁੰਚਣਾ ਸੀ । ਪਰ ਸਤਿਗੁਰੂ ਜੀ ਇਕ ਹਿੰਦੂ ਪਰਿਵਾਰ ਨੂੰ ਦਰਸ਼ਨ ਦੇਣ ਪਧਾਰੇ । ਤਾਬਿਆ ਵਿਚ ਸਨ ਮਹਾਰਾਜ ਜੀ, ਪੰਡਿਤ ਜੀ ਅਤੇ ਸੰਤ ਪੂਰਬਾ ।

## 14 ਦਸੰਬਰ 1979, ਸ਼ੁਕਰਵਾਰ
## ਬੈਂਗਲੌਰ

ਹੈਦਰਾਬਾਦ ਤੋਂ ਬੈਂਗਲੌਰ ਦਾ ਫਾਸਲਾ ਕੋਈ 600 ਕਿ: ਮੀ: ਹੈ । ਸਾਡੀ ਟੂਰਿਸਟ ਬਸ ਜਿਸ ਦਾ ਨਾਮ 'ਵੈਸ਼ਾਲੀ' ਸੀ, 8 ਵਜੇ ਬੀਤੀ ਰਾਤੀਂ, ਅਨ੍ਹੇਰੇ ਨੂੰ ਚੀਰਦੀ ਅਗੇ ਵਧਣ ਲਗੀ । ਹੈਦਰਾਬਾਦ ਕਾਫ਼ੀ ਤਕੜਾ ਅਨਰਾਤ ਵੱਡਾ ਸ਼ਹਿਰ ਜਾਪਿਆ । ਅਸੀਂ ਪੌਣੇ ਘੰਟੇ ਦੇ ਨਿਰੰਤਰ ਸਫ਼ਰ ਬਾਅਦ ਹੀ ਸ਼ਹਿਰੋਂ ਬਾਹਰ ਹੋ ਸਕੇ ।

2 ਵਜੇ ਅੰਮ੍ਰਿਤ ਵੇਲੇ, ਗੂਟੀ, ਇਕ ਛੋਟੇ ਜਿਹੇ ਸੁਥਰੇ ਸ਼ਹਿਰ ਜੁ ਆਂਧਰਾ ਪ੍ਰਦੇਸ਼ ਦੇ ਇਲਾਕੇ ਵਿਚ ਹੀ ਸੀ, ਅਸੀਂ ਪਹੁੰਚੇ । ਏਥੇ ਵਿਸ਼ਰਾਮ ਲਈ ਤੇ ਛਕਣ ਛਕਾਣ ਲਈ ਸੁਥਰੇ ਤੇ ਸਸਤੇ ਹੋਟਲ ਹਨ । ਜੋ ਛਕਣ-ਛਕਾਣ ਕਰਕੇ ਅਗੇ ਵਧੇ ਤਾਂ ਮਸਾਂ 6.15 ਵਜੇ ਸਵੇਰੇ ਹੀ ਇਕ ਬਾਲਾਪੁਰ (ਕਰਨਾਟਕਾ ਸਟੇਟ) ਅਗਲਾ ਸਟੇਅ ਕੀਤਾ । ਸ਼ਹਿਰ ਸੁਥਰਾ, ਅਤੇ ਟਰੱਕਾਂ ਟ੍ਰਾਲੀਆਂ ਅਤੇ ਬਸਾਂ ਦਾ ਪ੍ਰਸਿਧ ਅੱਡਾ ਸੀ ।

ਚਾਨਣ ਸਾਰੇ ਬ੍ਰਹਿਮੰਡ ਵਿਚ ਪਸਰ ਰਿਹਾ ਸੀ । ਥੋੜੇ ਸਮੇ ਬਾਅਦ ਸੂਰਜ ਕਿਰਨਾਂ ਨੇ ਸਾਰੇ ਜਹਾਨ ਨੂੰ ਰੋਸ਼ਨ ਕਰ ਦਿੱਤਾ । ਕਰਨਾਟਕਾ ਵਿਚ ਅਗਲਾ ਸਫ਼ਰ ਕਰਦਿਆਂ ਜੋ ਆਮ ਨਜ਼ਰ ਪਿਆ, ਉਹ ਸੀ : ਹਰਿਆਲੇ ਖੇਤ, ਰਾਗੀ (ਕੋਧਰਾ) ਅਤੇ ਝੋਨੇ ਆਦਿ ਦੇ । ਏਕੜਾਂ ਦੇ ਏਕੜ ਅੰਗੂਰ ਵਾੜੀਆਂ, ਨਾਰੀਅਲ ਦੇ ਭਰਪੂਰ ਖੇਤ, ਕਿਤੇ-ਕਿਤੇ ਖਿੱਲਰੀਆਂ ਚੱਟਾਨਾਂ, ਅਤੇ ਵਿਚ ਵਿਚ ਜਲ-ਕੁੰਡ (ਅਰਥਾਤ ਪਾਣੀ ਦੇ ਵੱਡੇ ਛੱਪੜ) ਇਨ੍ਹਾਂ ਨਾਲ ਨੇੜੇ ਦੇ ਖੇਤਾਂ ਨੂੰ ਸਿੰਜਿਆ ਜਾਂਦਾ ਹੈ ।

### ਨਾਮਧਾਰੀ ਫਾਰਮ

8 ਵਜੇ ਸਵੇਰੇ ਭਾਰਤ ਦੇ ਅਤੀ ਸੁੰਦਰ, ਸੁਥਰੇ ਅਤੇ ਸੁਹਜ ਭਰੇ ਸ਼ਹਿਰ ਬੈਂਗਲੌਰ ਵਿਚ ਆਣ ਉਤਰੇ । ਇਹ ਸ਼ਹਿਰ ਕਰਨਾਟਕਾ ਸਟੇਟ ਦੀ ਰਾਜਧਾਨੀ ਹੈ ਅਤੇ ਕੰਨੜ ਭਾਸ਼ਾ ਭਾਸ਼ੀਆਂ ਦਾ ਪ੍ਰਮੁਖ ਕੇਂਦਰ ।

ਸਾਡੇ ਪਹੁੰਚਦਿਆਂ ਨਾਮਧਾਰੀ ਫਾਰਮ ਦਾ ਮੈਨੇਜਰ, ਸ੍ਰੀ ਹਰਪਾਲ ਸਿੰਘ ਮੋਟਰ ਸਾਈਕਲ ਤੇ ਸਾਡੀ ਅਗਵਾਈ ਲਈ ਆਇਆ ਹੋਇਆ ਸੀ। ਫਿਰ ਅਸਾਂ ਚਹੁੰਆਂ ਲਈ ਫਾਰਮ ਦੀ ਕਾਰ ਲੈ ਕੇ ਸੰਤ ਬਲਵੰਤ ਸਿੰਘ ਆਣ ਪਹੁੰਚੇ। ਏਥੇ ਬੈਂਗਲੋਰ ਦੇ ਸੰਤ ਜਸਵੰਤ ਸਿੰਘ ਦੇ ਲੜਕੇ ਸ੍ਰੀ ਗੁਰਦੀਪ ਸਿੰਘ ਵੀ ਸਾਡੀ ਮਦਦ ਲਈ ਅੱਪੜ ਪਏ।

ਕਾਰ ਤੇ ਸਮਾਨ ਰਖ, ਸਿਟੀ ਸਬਜ਼ੀ ਮਾਰਕਿਟ ਵਿਚੋਂ ਕੁਝ ਸਬਜ਼ੀਆਂ ਲੈ, ਮੈਸੂਰ ਦੀ ਸੜਕੇ ਪੈ ਗਏ। ਬਿੜਦੀ ਕਸਬਾ ਜੋ ਬੈਂਗਲੋਰ ਤੋਂ 31 ਕਿਲੋ ਮੀਟਰ ਸੀ, ਤੋਂ ਕਚਪਕੀ ਸੜਕ ਲਈ ਮੋੜਾ ਕੱਟ ਕੇ, ਉਚਾਣਾਂ-ਨਿਵਾਣਾਂ ਭਰੀ ਧਰਤੀ ਤੇ ਕਾਰ ਦੁਆਰਾ ਦੌੜਦੇ ਜਾਂਦੇ ਕਰਨਾਟਕਾ ਦੇ ਇਕ ਛੋਟੇ ਜਿਹੇ ਪਿੰਡ, 'ਕਰੜੀ ਗੋਡਣ ਡੋਡੀ' ਦੇ ਸਾਧਾਰਨ ਮਕਾਨਾਂ ਦੇ ਇਕ ਪਾਸੇ ਖੁਲੇ ਸੁੰਦਰ ਬੰਗਲੇ ਵਿਚ ਜਾ ਉਤਰੇ।

ਏਥੇ ਸੰਤ ਬਲਵਿੰਦਰ ਸਿੰਘ ਲਾਂਗਰੀ, ਸ੍ਰੀ ਸੰਤੋਖ ਸਿੰਘ ਲਾਂਗਰੀ ਅਤੇ ਸ੍ਰੀ ਅਮਰੀਕ ਸਿੰਘ ਕੱਕੜ ਨੇ ਸਾਡਾ ਸੁਆਗਤ ਕੀਤਾ। ਨਿਵਾਸ ਲਈ ਸਾਫ਼ ਸੁਥਰੇ ਕਮਰੇ ਮਿਲ ਗਏ, ਵਿਚ ਬਿਸਤਰ ਵਿਛੇ ਹੋਏ ਸਨ। ਇਸ਼ਨਾਨ ਪਾਣੀ ਕਰ, ਪ੍ਰਸ਼ਾਦ ਛਕ, ਸਤਿਗੁਰੂ ਜੀ ਦੀ ਇੰਤਜ਼ਾਰ ਹੋਣ ਲਗੀ। ਸੰਤ ਬਲਵੰਤ ਸਿੰਘ ਨੇ ਮੇਰੀ ਬਿਰਧਤਾ ਜਾਣ ਮੇਰੇ ਵਲ ਉਚੇਚਾ ਧਿਆਨ ਦਿੱਤਾ।

ਮੈਂ ਅਤੇ ਹਕੀਮ ਗੁਰਦੇਵ ਸਿੰਘ, ਨਾਮਧਾਰੀ ਫਾਰਮ, ਜੋ ਕਿ ਪਿੰਡ ਕਰੜੀ ਗੋਡਣ ਡੋਡੀ ਤੋਂ ਡੇਢ ਫਰਲਾਂਗ ਦੇ ਫਾਸਲੇ ਤੇ ਹੈ ਅਤੇ ਦੂਜੇ ਪਿੰਡ ਉਰਗਾਹਲੀ ਦੇ ਨਾਲ ਸਥਿਤ ਹੈ, ਦੇਖਣ ਲਈ ਤੁਰ ਪਏ। ਫਾਰਮ ਵਿਚ ਫਿਰ ਤੁਰ ਅਤੇ ਸਭ ਕੁਝ ਵੇਖ ਭਾਲ ਕੇ ਇਸ ਸਿਟੇ ਤੇ ਪੁਜੇ ਕਿ ਫਾਰਮ ਨੂੰ ਵੇਚ ਦੇਣ ਦੇ ਖਿਆਲ ਨਾਲ ਇਸ ਵਲ ਬੇਧਿਆਨੀ ਵਰਤੀ ਜਾ ਰਹੀ ਹੈ। ਉਂਜ ਕਿਸੇ ਵਪਾਰੀ ਨਾਲ 10 ਲਖ ਤੋਂ ਸੌਦਾ ਹੋ ਚੁਕਾ ਹੈ ਪਰ ਕਰਨਾਟਕਾ ਸਰਕਾਰ ਨੇ ਇਸ ਫਾਰਮ ਨੂੰ ਕੇਵਲ ਪਸ਼ੂ ਫਾਰਮ ਜਾਂ ਘੋੜਿਆਂ ਦਾ ਸਟੱਡ ਬਣਾਣ ਲਈ ਪਰਵਾਨ ਕਰਨਾ ਹੈ, ਹੋਰ ਕਿਸੇ ਇੰਡਸਟਰੀ ਮਕਸਦ ਲਈ ਸਰਕਾਰੀ ਪਰਵਾਨਗੀ ਨਹੀਂ ਮਿਲੇਗੀ। ਪਤਾ ਇਹ ਵੀ ਲਗਿਆ ਕਿ ਇਸ ਫਾਰਮ ਦੇ ਸੌਦੇ ਵਜੋਂ ਮਹਾਰਾਜ ਬੀਰ ਸਿੰਘ ਜੀ ਨੂੰ ਇਕ ਲਖ ਰੁਪੈਆ ਪੇਸ਼ਗੀ ਮਿਲ ਚੁਕਾ ਹੈ।

ਇਸ ਵੇਲੇ ਫਾਰਮ ਦੇ ਹਾਲਾਤ ਇਹ ਹਨ ਕਿ ਕੇਲਿਆਂ ਦਾ ਖੇਤ ਉੱਜੜ ਗਿਆ ਹੈ। ਪਪੀਤਿਆਂ ਦੇ ਬੂਟੇ ਮਰੀਅਲ ਜਿਹੇ ਹਨ। ਨਾਰੀਅਲਾਂ ਦੀ ਬਿਜੈਤ ਅਗੇ ਨਹੀਂ ਵਧਾਈ ਗਈ। ਖੇਤਾਂ ਵਿਚ ਹੋਰ ਕੋਈ ਫਸਲ ਨਹੀਂ, ਬਿਨਾ ਪੱਠਿਆਂ ਤੋਂ। ਹਾਂ, ਮੱਕੀ ਜ਼ਰੂਰ ਚੱਕੀ ਗਈ ਹੈ।

### ਅਜੋਕੇ ਫਾਰਮ-ਸੇਵਾਦਾਰ

1. ਮੈਨੇਜਰ ਸ੍ਰੀ ਹਰਪਾਲ ਸਿੰਘ, ਸਪੁਤਰ ਸੰਤ ਸੁਖਦੇਵ ਸਿੰਘ, ਸੇਵਾ ਲਗਭਗ 5 ਸਾਲ ਤੋਂ
2. ਸੰਤ ਸੁਖਦੇਵ ਸਿੰਘ ਧਰਮਪੁਰਾ (ਸਰਸਾ) ਸਾਢੇ 5 ਸਾਲ ਤੋਂ

3. ਨਿਹੰਗ ਗੁਰਦਿਆਲ ਸਿੰਘ ਸੰਤ ਨਗਰ (ਸਰਸਾ) 4 ਸਾਲ ਤੋਂ
4. ਬੀਬੀ ਗੁਰਨਾਮ ਕੌਰ ਸਪੁਤਰੀ ਸੰਤ ਗੁਰਦਿਆਲ ਸਿੰਘ 1 ਸਾਲ ਤੋਂ
5. ਸ਼੍ਰੀ ਮੱਖਣ ਸਿੰਘ ਸਪੁਤਰ ਸਰਪੰਚ ਹੀਰਾ ਸਿੰਘ ਸੰਤ ਨਗਰ 6 ਸਾਲ ਤੋਂ
6. ਸ਼੍ਰੀ ਸੁਖਦੇਵ ਸਿੰਘ ਸਪੁਤਰ ਸੰਤ ਜੈ ਸਿੰਘ ਜੀ: ਨ: 4 ਸਾਲ ਤੋਂ
7. ਸ਼੍ਰੀ ਸੰਤੋਖ ਸਿੰਘ ਸਪੁਤਰ ਸੰਤ ਸੇਵਾ ਸਿੰਘ ਜੀ: ਨ: ਸਾਢੇ 3 ਸਾਲ ਤੋਂ
8. ਬੀਬੀ ਹਰਜੀਤ ਕੌਰ ਸੁਪਤਨੀ ਸ਼੍ਰੀ ਸੰਤੋਖ ਸਿੰਘ
9. ਸੰਤ ਸੁਮਿਤਰ ਸਿੰਘ ਸਪੁਤਰ ਸੰਤ ਗੁਰਦੀਪ ਸਿੰਘ ਮ੍ਰਿਗਿੰਦਪੁਰ 3 ਸਾਲ ਤੋਂ
10. ਬੀਬੀ ਅਮਰਜੀਤ ਕੌਰ ਸੁਪਤਨੀ ਸੰਤ ਸੁਮਿਤਰ ਸਿੰਘ ,,
11. ਬਾਬਾ ਮੱਖਣ ਸਿੰਘ ਕੱਕੜ ਸਪੁਤਰ ਸੰਤ ਮੱਲ ਸਿੰਘ 1 ਸਾਲ ਤੋਂ
12. ਬਾਬਾ ਮਹਿੰਦਰ ਸਿੰਘ ਕੱਕੜ ਸਪੁਤਰ ਸੰਤ ਮੰਗਲ ਸਿੰਘ 1 ਸਾਲ ਤੋਂ
13. ਸ਼੍ਰੀ ਅਮਰੀਕ ਸਿੰਘ ਕੱਕੜ 1 ਸਾਲ ਤੋਂ
14. ਸੰਤ ਬਲਵੰਤ ਸਿੰਘ, ਡਰਾਈਵਰ, ਅੰਮ੍ਰਿਤਸਰ ਕਲਾਂ 1 ਸਾਲ ਤੋਂ
15. ਸੰਤ ਰਤਨ ਸਿੰਘ ਸਪੁਤਰ ਸੰਤ ਬਿਸ਼ਨ ਸਿੰਘ ਹਕੀਮ ਸੰਤੋਖਪੁਰਾ 2 ਸਾਲ ਤੋਂ
16. ਸ਼੍ਰੀ ਬਲਵਿੰਦਰ ਸਿੰਘ ਨੌਹਰ ਵਾਲਾ 3 ਸਾਲ ਤੋਂ
17. ਸੰਤ ਬਲਵੰਤ ਸਿੰਘ ਕਾਰ ਡਰਾਈਵਰ 3 ਸਾਲ ਤੋਂ
18. ਬਾਬਾ ਸਾਧਾ ਸਿੰਘ ਸੰਤ ਨਗਰ . 2 ਸਾਲ ਤੋਂ
19. ਸ਼੍ਰੀ ਬਲਵਿੰਦਰ ਸਿੰਘ ਜਥੇਦਾਰ ਦਮਦਮਾ ਡੇਢ ਮਹੀਨਾ
20. ਸ਼੍ਰੀ ਸੁਰਜੀਤ ਸਿੰਘ ਧਰਮਪੁਰਾ ਡੇਢ ਮਹੀਨਾ
21. ਸ਼੍ਰੀ ਮਹਿੰਦਰ ਸਿੰਘ ਦਮਦਮਾ ,,
22. ਸ਼੍ਰੀ ਬੋਹੜੀਆ (ਉਰਗਾਹਲੀ ਦਾ ਲੋਕਲ ਨਾਮਧਾਰੀ), ਮੁੱਢ ਤੋਂ ਹੀ
(ਇਹ ਨੇਤਰ ਹੀਨ ਹਿੰਦੀ, ਪੰਜਾਬੀ, ਕੰਨੜ ਭਾਸ਼ਾਵਾਂ ਜਾਣਦਾ ਹੈ)

ਜਿਨ੍ਹਾਂ ਨੇ ਪਹਿਲੇ ਸਮਿਆਂ ਵਿਚ ਇਸ ਫਾਰਮ ਵਿਖੇ ਸੇਵਾ ਕੀਤੀ, ਉਹਨਾਂ ਚੋਂ ਕੁਛ ਦੇ ਨਾਮ :

1. ਸ਼੍ਰੀ ਅਜੀਤ ਸਿੰਘ ਸਪੁਤਰ ਸੂਬਾ ਕਰਤਾਰ ਸਿੰਘ ਜੀ 3 ਸਾਲ
2. ਹਕੀਮ ਗੁਰਦੇਵ ਸਿੰਘ ਸੇਠ 6 ਮਹੀਨੇ
3. ਸ਼੍ਰੀ ਨਗਿੰਦਰ ਸਿੰਘ ਰਮਦਾਸੀਆ, ਦਮਦਮਾ 1 ਸਾਲ
4. ਸ਼੍ਰੀ ਸੁਰਜਨ ਸਿੰਘ ,, ,, ,,
5. ਸ਼੍ਰੀ ਕਿਰਪਾਲ ਸਿੰਘ ਸੰਤੋਖ ਪੁਰਾ (ਸਰਸਾ) 3 ਸਾਲ
6. ਸੰਤ ਮੋਹਰ ਸਿੰਘ ਪਿੰਡ ਵਜੀਦ (ਜਲੰਧਰ) 6 ਸਾਲ
7. ਸ਼੍ਰੀ ਜੋਧਾ ਸਿੰਘ ਸਪੁਤ੍ਰ ਸੰਤ ਕੇਹਰ ਸਿੰਘ 1 ਸਾਲ
8. ਸੰਤ ਹਾਕਮ ਸਿੰਘ ਪਿੰਡ ਵਜੀਦ 1 ਸਾਲ
9. ਸ਼੍ਰੀ ਲਛਮਣ ਸਿੰਘ ਵਜੀਦ 1 ਸਾਲ
10. ਬਾਬਾ ਮੇਲਾ ਸਿੰਘ ਵਜੀਦ 1 ਸਾਲ
11. ਸੰਤ ਅਵਤਾਰ ਸਿੰਘ ਸਪੁਤਰ ਸੰਤ ਅਮਰੀਕ ਸਿੰਘ ਸੂਰਾਪੁਰੀਆ 6 ਮਹੀਨੇ

12. ਬੀਬੀ ਬਚਨ ਕੌਰ, ਲੰਗਰ ਦੀ ਸੇਵਾ 6 ਮਹੀਨੇ
13. ਨਿਹੰਗ ਸੁਰਜੀਤ ਸਿੰਘ 6 ਮਹੀਨੇ
14. ਸੰਤ ਜੱਸਾ ਸਿੰਘ ਧਰਮਪੁਰਾ 2 ਸਾਲ
15. ਸੰਤ ਗੁਰਬਚਨ ਸਿੰਘ ਸਪੁਤ੍ਰ ਸੰਤ ਆਸਾ ਸਿੰਘ ਭੁਲੱਥ 4 ਸਾਲ

ਸੰਤ ਨਗਰ ਵਾਲੇ ਬਹੁਤ ਸਾਰੇ ਸਰੀਰਾਂ ਹੋਰਨਾਂ ਨੇ ਵੀ ਸਾਲ ਸਾਲ ਭਰ ਇਸ ਫਾਰਮ ਤੇ ਸੇਵਾ ਕੀਤੀ ਹੈ।

## ਸਤਿਗੁਰੂ ਜੀ ਆਏ

ਸੰਤ ਬਲਵੰਤ ਸਿੰਘ ਦੋਬਾਰਾ ਕਾਰ ਲੈ ਕੇ ਬੈਂਗਲੋਰ ਗਏ ਸ਼੍ਰੀ ਸਤਿਗੁਰੂ ਜੀ ਅਤੇ ਨਾਲ ਆਏ ਵਿਅਕਤੀਆਂ ਨੂੰ ਸਾਦਰ ਲਿਆਉਣ ਲਈ। ਸ਼੍ਰੀ ਹਰਪਾਲ ਸਿੰਘ ਪਹਿਲਾਂ ਹੀ ਬੈਂਗਲੋਰ ਸੀ।

3.15 ਲਉਢੇ ਪਹਿਰ ਉਰਗਾਹੱਲੀ ਦੇ ਫਾਰਮ ਹਾਊਸ ਵਿਚ ਹੀ ਕਾਰ ਆ ਖਲੋਤੀ। ਸੱਚੇ ਪਾਤਸ਼ਾਹ ਜੀ ਨੇ ਬਾਹਰ ਨਿਕਲ ਦਰਸ਼ਨ ਦਿੱਤੇ ਤਾਂ ਕਾਰ ਚੋਂ ਮਾਤਾ ਜੀ, ਮਹਾਰਾਜ ਜੀ, ਬੇਬੇ ਜੀ, ਸ. ਮਨਚੰਦਾ, ਸ਼੍ਰੀ ਪੂਰਬਾ ਅਤੇ ਸੰਤ ਖਜ਼ਾਨ ਸਿੰਘ ਹੁਰੀਂ ਵੀ ਬਾਹਰ ਆ ਗਏ। ਸਾਰੀ ਸੰਗਤ ਨੂੰ ਗੁਰੂ ਦਰਸ਼ਨ ਕਰ ਚਾਅ ਚੜ੍ਹ ਗਏ। ਨਮਸਕਾਰਾਂ ਹੋਣ ਲਗੀਆਂ। ਨਾਮਧਾਰੀ ਸਿੰਘ-ਸਿੰਘਣੀਆਂ ਅਤੇ ਉਰਗਾਹੱਲੀ ਦੇ ਖੇਤ ਮਜ਼ਦੂਰ ਚਰਨਾਂ ਤੇ ਸਿਰ ਝੁਕਾ ਝੁਕਾ ਮੱਥਾ ਟੇਕ ਬਾਗ਼ ਬਾਗ਼ ਹੋ ਗਏ।

ਹੈਦਰਾਬਾਦ ਤੋਂ ਬੈਂਗਲੋਰ ਜਹਾਜ਼ ਵੀ ਲੇਟ ਪੁੱਜਾ ਸੀ। ਦੋ ਕਾਰਾਂ ਭਾੜੇ ਤੇ ਕਰਦਿਆਂ ਵੀ ਦੇਰ ਲਗ ਗਈ। ਸੰਤ ਬਲਵੰਤ ਸਿੰਘ ਆਪਣੀ ਗੱਡੀ ਠੀਕ ਕਰਵਾ ਕੇ ਲਿਆਉਣ ਤੇ ਮਜਬੂਰ ਹੋ ਗਏ।

ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਦਰਸ਼ਨ ਦੇ, ਮਹਾਰਾਜ ਜੀ ਨਾਲ ਕਾਰ ਦੁਆਰਾ ਇਕ ਚੱਕਰ ਸਾਰੇ ਫਾਰਮ ਤੇ ਮਾਰਿਆ। ਫਾਰਮ ਹਾਊਸ ਚਿ ਦੁਬਾਰਾ ਪਹੁੰਚਦਿਆਂ ਹੀ ਆਪ ਜੀ ਨੂੰ 'ਚੈਰੀ' ਦੀ ਯਾਦ ਆਈ। ਤੁਰਤ ਕਾਰ ਦੀ ਤਾਕੀ ਖੋਲ 'ਚੈਰੀ' ਉਚੀ ਦੇਣੀ ਕਹਿ ਕੇ ਏਥੇ ਹੀ ਲਗੇ ਇਕ ਸਪੈਸ਼ਲ ਚੈਰੀ ਦੇ ਬੂਟੇ ਵਲ ਉਠ ਨੱਠੇ। ਦੋ ਤਿੰਨ ਸੇਵਕ ਦੌੜ ਕੇ ਨਾਲ ਗਏ! ਸਤਿਗੁਰੂ ਜੀ ਨੂੰ ਜਿਵੇਂ ਲਾਲ-ਲਾਲ ਚੈਰੀਆਂ ਉਡੀਕ ਹੀ ਰਹੀਆਂ ਸਨ, ਅਗੋ ਹੋ ਹੋ ਮਿਲੀਆਂ। ਤੁਰਤ ਤੋੜਦੇ ਅਤੇ ਛਕ ਲੈਂਦੇ। ਓਦੋਂ ਆਪ ਜੀ ਬੂਟੇ ਦੇ ਉਹਲੇ ਸਨ ਜਦੋਂ ਮੈਨੂੰ ਵੀ ਚੇਤੇ ਕੀਤਾ : ਕਵੀ ਹੁਰਾਂ ਨੂੰ ਸੱਦੋ, ਉਹ ਵੀ ਇਹ ਚੈਰੀ ਖਾ ਕੇ-ਵੇਖਣ, ਕਿੰਨੀ ਵਧੀਆ ਹੈ। ਮੈਂ ਵੀ ਤਦ ਤਕ ਪਹੁੰਚ ਗਿਆ। ਆਦਰ ਅਤੇ ਸਨੇਹ ਦੇ ਭਾਵ ਨਾਲ ਕੁਛ ਚੈਰੀਆਂ ਆਪ ਤੋੜੀਆਂ ਅਤੇ ਮੈਨੂੰ ਦੇ ਕੇ ਮਾਣ ਬਖਸ਼ਿਆ।

ਜਦੋਂ ਸ਼ਾਮਾਂ ਉਤਰ ਪਈਆਂ ਦੀਨ ਦਿਆਲ ਕੋਠੀ, ਕਰੜੀ ਗੋਡਣ ਡੌਡੀ ਨੂੰ ਚਲੇ ਗਏ। ਜਿਥੇ ਜਾ ਕੇ ਮੈਂ ਦਰਸ਼ਨ ਨਹੀਂ ਕਰ ਸਕਿਆ। ਬਾਅਦ ਵਿਚ ਇਕ ਸੁਨੇਹੇ ਦੁਆਰਾ ਜਥੇਦਾਰ ਬਲਵਿੰਦਰ ਸਿੰਘ ਦਮਦਮਾ, ਕੁਝ ਹੋਰ ਸਾਥੀਆਂ, ਸਾਡੇ ਨਾਲ ਆਏ ਮਾ: ਨਿਹਾਲ ਸਿੰਘ ਜੀ ਤੇ ਉਹਨਾਂ ਦੀ ਪਤਨੀ ਅਤੇ ਸ਼੍ਰੀ ਮਾਤਾ ਚੰਦ ਕੌਰ ਜੀ ਨੂੰ ਨਾਲ

ਲੈ ਕੇ ਸਤਿਗੁਰੂ ਜੀ ਕ੍ਰਿਸ਼ਨ ਸਾਗਰ ਦਾ ਬਿੰਦਰਾਬਨ ਗਾਰਡਨ ਵੇਖਣ ਲਈ ਪਧਾਰੇ, ਜਿਥੋਂ ਰਾਤੀਂ 10.30 ਵਜੇ ਹੀ ਪਰਤ ਸਕੇ ।

## ਪੂਰਬਾ-ਆਤਮ ਕਥਾ

ਸੰਤ ਮਹਿੰਦਰ ਸਿੰਘ ਜਿਨ੍ਹਾਂ ਨੂੰ ਪੂਰਬਾ ਉਹਨਾਂ ਦੇ ਪਿੰਡ ਦੇ ਨਾਮ ਤੋਂ ਕਿਹਾ ਜਾਂਦਾ ਹੈ, ਸਤਿਗੁਰੂ ਜੀ ਦੇ ਨਿਜੀ ਸੇਵਕ ਵੀ ਹਨ ਅਤੇ ਖ਼ਜ਼ਾਨਚੀ ਵੀ, ਇਹ ਸਤਿਗੁਰੂ ਜੀ ਨਾਲ ਨਹੀਂ ਗਏ । ਅੱਜ ਬਾਹਲਾ ਸਮਾ ਆਰਾਮ ਹੀ ਕਰਦੇ ਰਹੇ । ਸ਼੍ਰੀ ਮਾਨ ਜੀ ਨੂੰ ਬੁਖ਼ਾਰ ਤੇ ਜ਼ੁਕਾਮ ਨੇ ਬੁਰੀ ਤਰ੍ਹਾਂ ਘੇਰਿਆ ਹੋਇਆ ਸੀ । ਪਰਸੋਂ ਚੌਥ ਦੇ ਸਰੀਰ ਦੀ ਟੁੱਟ ਭੱਜ ਨਾਲ ਹੀ ਅਬੋਲ ਤੇ ਅਡੋਲ ਗੁਰੂ ਕੀ ਸੇਵਾ ਵਿਚ ਰਹੇ ।

ਰਾਤੀਂ ਬੁਖ਼ਾਰ ਤੋਂ ਛੁਟਕਾਰਾ ਪਾ ਮੈਨੂੰ ਤੇ ਹਕੀਮ ਗੁਰਦੇਵ ਸਿੰਘ ਨੂੰ ਮਿਲਣ ਆ ਗਏ । ਤਾਂ ਮੈਂ ਉਨ੍ਹਾਂ ਤੋਂ ਉਨ੍ਹਾਂ ਦੇ ਨਾਮਧ ਰੀ ਬਣਨ ਤੇ ਸਤਿਗੁਰਾਂ ਦੀ ਸੇਵਾ ਵਿਚ ਪਹੁੰਚਣ ਬਾਰੇ ਪੁੱਛ ਲਿਆ । ਜੋ ਕੁਝ ਸੰਤ ਪੂਰਬਾ ਨੇ ਦੱਸਿਆ, ਉਸ ਅਨੁਸਾਰ ਵਾਰਤਾ ਇੰਜ ਹੈ :

"ਸਾਡੇ ਘਰ ਦੇ ਜਾਂ ਰਿਸ਼ਤੇਦਾਰੀ ਵਿਚੋਂ ਕੋਈ ਵੀ ਨਾਮਧਾਰੀ ਨਹੀਂ ਸੀ । ਮੇਰੇ ਪਿਤਾ ਜੀ ਨੇ ਤਾਂ ਸਗੋਂ ਉਚੇਚਿਆਂ ਅਨੰਦਪੁਰੋਂ ਜਾ ਕੇ ਅੰਮ੍ਰਿਤ ਛਕਿਆ ਸੀ । ਅਤੇ ਉਹ ਸਦਾ ਅਕਾਲੀਆਂ ਵਾਲਾ ਪੱਖ ਹੀ ਰਖਦੇ ਸਨ ।

"ਮੈਂ, ਛੋਟੇ ਹੁੰਦਿਆਂ, ਪੰਡਿਤ ਗੋਪਾਲ ਸਿੰਘ ਜੀ ਦੇ ਦੀਵਾਨਾਂ ਵਿਚ ਸਤਿਗੁਰਾਂ ਦੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਹੋਏ ਸਨ । ਇਕ ਵੇਰ ਦੀਵਾਨ ਵਿਚ ਪੰਡਿਤ ਜੀ ਨੇ ਲੋਕਾਂ ਨੂੰ ਸਿਖ ਸਜਣ ਦੀ ਅਪੀਲ ਕੀਤੀ ਸੀ, ਮੇਰਾ ਜੀ ਤਾਂ ਓਦੋਂ ਵੀ ਨਾਮਧਾਰੀ ਬਣਨ ਤੇ ਕਰਦਾ ਸੀ, ਪਰ ਕੁਛ ਕਮਜ਼ੋਰੀਆਂ ਕਾਰਨ ਰਹਿ ਹੀ ਗਿਆ । ਉਹਨਾਂ ਬੰਦੇ ਭਜਨ ਲੈਣ ਲਈ ਉਠਾਏ ਸਨ, ਮੈਂ ਉਠਿਆ ਨਾ ।

"ਸਾਡੇ ਪਿੰਡ ਪੂਰਬਾ (ਖੰਨਾ-ਸਮਰਾਲਾ ਦੇ ਸੰਨ੍ਹ ਵਿਚ) ਵਿਚ ਪਹਿਲਾਂ ਵੀ 8-9 ਘਰ ਨਾਮਧਾਰੀਆਂ ਦੇ ਸਨ । ਅਕਾਲੀ ਖਿਆਲਾਂ ਦੇ ਲੋਕ ਵੀ ਕਾਫ਼ੀ ਸਨ । ਪਰ ਮੈਨੂੰ ਨਾਮਧਾਰੀਏ ਈ ਚੰਗੇ ਲਗਿਆ ਕਰਨ । ਚਿੱਟੇ ਚਿੱਟੇ ਕਪੜੇ ਪਾਉਣ ਵਾਲੇ, ਸਾਊ ਜਿਹੇ, ਮਾਸ ਸ਼ਰਾਬ ਨ ਵਰਤਣ ਵਾਲੇ । ਆਪਣੇ ਵਿਹਾਰ ਨਾਲ ਹੀ ਮਤਲਬ ਰਖਣ ਵਾਲੇ । ਇਹਨਾਂ ਚੋਂ ਕੋਈ ਮਾਸ ਸ਼ਰਾਬ ਵਰਤਦਾ ਹੀ ਨਹੀਂ ਸੀ ਸੁ ਖਰੂਦ ਕਿਵੇਂ ਕਰਦੇ ! ਪਰ ਮੈਨੂੰ ਆਪਣੇ ਘਰਦਿਆਂ ਤੋਂ ਡਰ ਲਗਦਾ ਰਹਿੰਦਾ, ਦਲੇਰੀ ਨਾ ਹੁੰਦੀ ਨਾਮਧਾਰੀ ਬਣਨ ਦੀ ।

"ਤਾਂ ਵੀ ਮੇਰੇ ਅੰਦਰ ਇਕ ਇੱਛਾ ਬੜੀ ਪਰਬਲ ਹੋ ਗਈ, ਗੁਰੂ ਧਾਰਨ ਦੀ । ਮੈਂ ਅਕਾਲੀ ਮੁੰਡਿਆਂ ਨੂੰ ਵੀ ਕਿਹਾ ਕਰਾਂ, ਮੈਨੂੰ ਅਨੰਦਪੁਰ ਲੈ ਚਲੋ, ਅੰਮ੍ਰਿਤ ਛਕ ਲਵਾਂ । ਪਰ ਤਾਰ ਮੇਰੀ ਨਾਮਧਾਰੀਆਂ ਨਾਲ ਹੀ ਜੁੜੀ ਰਹਿੰਦੀ । ਇਹਨਾਂ ਦੇ ਦੀਵਾਨਾਂ ਵਿਚ ਹੀ ਜਾਣ ਆਉਣ ਹੁੰਦਾ ।

"ਸਾਡੇ ਪਿੰਡ ਦੇ ਤਾਰਾ ਸਿੰਘ ਭਾਗ ਸਿੰਘ ਬਹੁਤ ਸਾਧੂ ਨਾਮਧਾਰੀ ਸਨ । ਇਹਨਾਂ ਜਦੋਂ ਨਾਮਧਾਰੀ ਦੀਵਾਨਾਂ ਵਿਚ, ਲਾਗ ਚਾਗ ਜਾਣਾ, ਤਾਂ ਸਾਈਕਲਾਂ ਪਿਛੇ ਮੈਨੂੰ ਵੀ

ਬਹਾ ਲਜਾਣਾ। ਉਹਨਾਂ ਮੇਰੇ ਵੱਡੇ ਦਾ ਕਰਾਇਆ ਵੀ ਪੱਲਿਓਂ ਖਰਚ ਦੇਣਾ। ਮੇਰੇ ਘਰਦਿਆਂ ਗਾਲਾਂ ਕਢਣੀਆਂ ਕਿ ਇਹ ਓਥੇ ਗਿਆ ਹੀ ਕਿਉਂ ?

"ਸੱਚੇ ਪਾਤਸ਼ਾਹ (ਸਤਿਗੁਰੂ ਜਗਜੀਤ ਸਿੰਘ ਜੀ) ਜਦੋਂ 1959 ਈ: ਭਾਦਰੋਂ ਦੇ ਮਹੀਨੇ ਗੁਰ ਗੱਦੀ ਤੇ ਬੈਠੇ, ਆਉਣ ਵਾਲੇ ਕੱਤੇਂ ਸਾਡੇ ਪਿੰਡ ਮੇਲਾ ਸੀ। ਸ. ਨਾਹਰ ਸਿੰਘ ਦੇ ਘਰ ਸਤਿਗੁਰੂ ਜੀ ਚਰਨ ਪਾਉਣ ਗਏ। ਸਾਧ ਸੰਗਤ ਨੇ ਇਕ ਮੇਲਾ ਹੋਰ ਮੰਗ ਲਿਆ। ਜਦੋਂ ਇਸ ਮੇਲੇ ਵਿਚ ਪੰਡਿਤ ਗੋਪਾਲ ਸਿੰਘ ਜੀ ਦਾ ਦੀਵਾਨ ਲਗਾ, ਮੈਨੂੰ ਕੋਈ ਪਤਾ ਨਹੀਂ ਸੀ ਕਿ ਮੈਂ ਸਿੰਘ ਸਜਣ ਦੀ ਅਪੀਲ ਵੇਲੇ ਉਠਣਾ ਏ ਕਿ ਨਹੀਂ। ਜਦੋਂ ਪੰਡਿਤ ਜੀ ਨੇ ਲੋਕਾਂ ਨੂੰ ਉਠ ਕੇ ਭਜਨ ਲੈਣ ਲਈ ਪਰੇਰਿਆ ਤਾਂ ਮੈਨੂੰ ਸਾਡੇ ਪਿੰਡ ਦੇ ਭਾਗ ਸਿੰਘ ਨੇ ਆਖਿਆ : ਵੇਲਾ ਕਿਹੜਾ ਵੇਖਦਾ ਏਂ, ਉਠ ਤੂੰ ਵੀ ਹੁਣ। ਮੈਂ ਉਠ ਖੜਿਆ। ਸੂਬਾ ਸੇਵਾ ਸਿੰਘ ਜੀ ਲਖਣਪੁਰੀਆਂ ਨੇ ਮੇਰੇ ਕੰਨ ਵਿਚ ਭਜਨ ਦੇ ਦਿੱਤਾ। ਉਹੋ ਮੇਰੇ ਭਜਨ ਗੁਰੂ ਹਨ।

"ਫਿਰ ਅਸਾਂ ਮੁੰਡਿਆਂ-ਖੁੰਡਿਆਂ ਨੇ ਹੋਰ ਮੇਲੇ ਛਡ ਕੇ ਨਾਮਧਾਰੀਆਂ ਦੇ ਮੇਲੇ ਵੇਖਦੇ ਫਿਰਨਾ। ਮੇਰੀ ਨੀਅਤ ਅੰਦਰੋਂ ਇਹ ਸੀ ਕਿ ਗੁਰੂ ਤਾਂ ਧਾਰਨ ਕਰ ਹੀ ਲਿਆ ਏ, ਮੇਰੇ ਘਰ ਦੇ ਮੈਨੂੰ ਭੈਣੀ ਸਾਹਿਬ ਜਾਣ ਦੇਣ ਤਾਂ ਏਂ। ਫਿਰ ਮੈਂ ਦੂਜੇ ਸਾਲ, 1960 ਵਾਲੇ ਭਾਦਰੋਂ ਦੇ ਮੇਲੇ ਤੇ ਆਪ ਉਦਮ ਕਰ ਕੇ ਪਹੁੰਚਿਆ। ਮੈਂ ਜਾਂਦਿਆਂ ਹੀ ਅੰਮ੍ਰਿਤ ਛਕ ਲਿਆ। ਸੋਧ ਵੀ ਰਖ ਲਈ। ਭਾਵੇਂ ਮੈਨੂੰ ਸੋਧ ਦਾ ਬਹੁਤਾ ਪਤਾ ਨਹੀਂ ਸੀ, ਪਰ ਸੋਧੀਆਂ ਨਾਲ ਮੈਂ ਤੁਰੀ ਫਿਰੀ ਜਾਣਾ।

"ਮੇਲੇ ਤੋਂ ਵਿਹਲਾ ਹੋ ਪਿੰਡ ਗਿਆ ਤਾਂ ਘਰਦਿਆਂ ਮੈਨੂੰ ਵਾਹਵਾ ਤਾੜਿਆ। ਬਹੁਤ ਗੁੱਸੇ ਹੋਏ। ਪਰ ਫੇਰ ਵੀ ਮੈਂ ਹਟਿਆ ਨਹੀਂ। ਜਿਉਂ ਹੀ ਮੈਨੂੰ ਭੈਣੀ ਸਾਹਿਬ ਮੇਲੇ ਦਾ ਪਤਾ ਲਗਣਾ, ਮੈਂ ਭੱਜ ਜਾਣਾ। ਭਾਵੇਂ ਘਰ ਕਿੰਨਾ ਵੀ ਕੰਮ ਕਿਉਂ ਨ ਹੋਵੇ। ਮੇਰੇ ਪਿਤਾ ਨੇ ਮੈਨੂੰ ਰੱਜ ਗਾਲਾਂ ਕੱਢਣੀਆਂ, ਕੌਣ ਸੁਣਦਾ ਸੀ !

"ਮੇਰੇ ਪਿਤਾ ਦਾ ਨਾਂ ਸ. ਸੁੱਚਾ ਸਿੰਘ (ਉਮਰ 70 ਸਾਲ) ਅਤੇ ਮਾਤਾ ਦਾ ਨਾਂ ਬੇਬੇ ਬਦਨੀ ਹੈ (65)। ਮੇਰੇ ਚਾਰ ਭਰਾ ਹਨ : ਜੰਗ ਸਿੰਘ, ਦਿਆਲ ਸਿੰਘ ਤੋਂ ਮੈਂ ਛੋਟਾ ਹਾਂ। ਮੈਥੋਂ ਛੋਟੇ ਹਨ ਈਸ਼ਰ ਸਿੰਘ ਅਤੇ ਅਮਰੀਕ ਸਿੰਘ। ਸਭ ਤੋਂ ਛੋਟਾ ਅਜੇ ਵਿਆਹੁਣਾ ਹੈ। ਬਾਕੀ ਦੇ ਸਾਰੇ ਆਪੋ ਆਪਣੇ ਪਰਵਾਰਾਂ ਵਾਲੇ ਹਨ।

"ਕੰਮ ਛਡ ਕੇ ਮੇਲਿਆਂ ਤੇ ਤੁਰ ਜਾਣ ਤੋਂ ਪਿਤਾ ਤੋਂ ਮੈਂ ਬਹੁਤ ਵਾਰ ਗਾਲਾਂ ਖਾਣੀਆਂ। ਇਕ ਵਾਰ ਇਕ ਨਿਹੰਗ ਦਲ ਦਾ ਦੌਰਾ ਸਾਡੇ ਪਿੰਡ ਆਇਆ ਤਾਂ ਮੇਰੇ ਪਿਤਾ ਨੇ ਨਿਹੰਗਾਂ ਨੂੰ ਮੈਨੂੰ ਵਿਖਾ ਕੇ ਆਖਿਆ : ਤੁਸੀਂ ਭਾਵੇਂ ਇਸ ਨੂੰ ਵੱਢ ਕੇ ਖਾ ਲਉ, ਬੱਕਰੇ ਦੇ ਥਾਂ, ਪਰ ਇਹ ਭੈਣੀ ਸਾਹਿਬ ਨਾ ਜਾਵੇ। ਮੈਨੂੰ ਲੋਕਾਂ ਤੋਂ ਪਤਾ ਲਗ ਜਾਣਾ ਕਿ ਮਾਪੇ ਮੇਰੇ ਤੇ ਕਿੰਨੇ ਕੋੜੇ ਹਨ। ਪਰ ਜਦੋਂ ਘਰ ਆਉਣਾ, ਪਿਤਾ ਨੇ, ਸਤਿਗੁਰਾਂ ਦੀ ਕਿਰਪਾ ਨਾਲ, ਬਾਹਰ ਹੀ ਤੁਰ ਜਾਣਾ।

"ਬਹੁਤ ਔਖਾ ਹੋ ਕੇ ਮਾਂ ਬਾਪ ਦੀਆਂ ਝਿੜਕਾਂ ਮਾਰਾਂ ਦੀ ਪਰਵਾਹ ਨਾ ਕਰਕੇ ਮੈਂ ਏਧਰ ਨੂੰ ਤੁਰਦਾ ਰਿਹਾ। ਫਿਰ ਮੈਂ ਮਹੀਨਾ-ਮਹੀਨਾ ਭੈਣੀ ਸਾਹਿਬ ਜਾ ਰਹਿਣਾ। ਉਂਜ ਉਥੇ ਗਿਆਂ ਵੀ ਜੇ ਸਤਿਗੁਰਾਂ ਨ ਹੋਣਾ ਤਾਂ ਖੇਤਾਂ ਚੋਂ ਕੰਮ ਛੱਡ ਕੇ ਘਰ ਨੂੰ ਭੱਜ

ਆਉਣਾ। ਜੇ ਕਦੇ ਭੈਣੀ ਸਾਹਿਬ ਆਇਆਂ ਸਤਿਗੁਰਾਂ ਦੇ ਦਰਸ਼ਨ ਨ ਹੋਣੇ ਤਾਂ ਰੋਣ ਲਗ ਜਾਣਾ, ਪਤਾ ਨਹੀਂ ਇਹ ਵਰਾਗ ਕਿਥੋਂ ਤੇ ਕਿਉਂ ਆ ਜਾਂਦਾ। ਮੈਂ ਰੋਂਦੇ ਰੋਂਦੇ ਹੀ ਘਰ ਆ ਜਾਣਾ।

"ਛੇ ਮਹੀਨੇ ਕਿਸੇ ਹੋਰ ਗੁਰਦੁਆਰੇ ਜਾ ਟਿਕਿਆ, ਪਰ ਜਿਵੇਂ ਜੀ ਜਿਹਾ ਨਾ ਲਗੇ। ਸੰਤ ਰਾੜੇ ਵਾਲਿਆਂ ਦੇ ਸੇਵਕ ਭਾਈ ਸੁਖਦੇਵ ਸਿੰਘ ਪਾਸ ਵੀ. ਇਕ ਵਾਰ, ਜਾ ਰਿਹਾ। ਇਹ ਸਾਡਾ ਰਿਸ਼ਤੇਦਾਰ ਸੀ। ਫੇਰ ਘਰਦਿਆਂ ਨੇ ਮੈਨੂੰ ਮਨਾ ਮਨਾ ਕੇ ਲੈ ਆਂਦਾ। ਸਾਲ ਭਰ ਨਿੱਠ ਕੇ ਘਰ ਰਿਹਾ ਪਰ ਅਗਲੀ ਵਸਾਖੀ ਨੂੰ ਫਿਰ ਘਰ ਛਡ ਤੁਰਿਆ।

"ਸਾਡੇ ਪਿੰਡ ਦਾ ਇਕ ਜੱਟ ਸ਼ਿੰਗਾਰਾ ਅਜੇ ਨੌਜਵਾਨ ਹੀ ਸੀ, ਇਕ ਪੁੱਤਰ ਪਿਛੇ ਛੱਡ ਕੇ ਮਰ ਗਿਆ। ਇਸ ਗੱਲ ਨੇ ਫਿਰ ਚਿੱਤ ਉਪਰਾਮ ਕਰ ਦਿੱਤਾ। ਵਾਢੀ ਕਰਕੇ ਹਟੇ ਹੀ ਸਾਂ ਕਿ ਅਰਦਾਸਾ ਕਰਕੇ ਫਿਰ ਘਰ ਛਡ ਕੇ ਤੁਰ ਪਿਆ। ਕਿਲਾ ਰਾਇਪੁਰ ਦਾ ਇਕ ਮੇਰਾ ਦੋਸਤ ਸੀ ਜਿਹੜਾ ਮੇਰੇ ਵਾਲੇ ਸਮੇਂ ਹੀ ਭਾਈ ਸੁਖਦੇਵ ਸਿੰਘ ਕੋਲ ਰਹਿੰਦਾ ਰਿਹਾ ਤੇ ਮੇਰੇ ਵਾਂਗ ਹੀ ਘਰ ਮੁੜ ਗਿਆ ਸੀ, ਮਹੀਨਾ ਭਰ ਉਸ ਕੋਲ ਜਾ ਕੱਟਿਆ। ਦੋਵੇਂ ਜਣੇ ਨਿਕਲ ਜਾਂਦੇ ਸਾਂ, ਕਦੇ ਕਿਸੇ ਗੁਰਦੁਆਰੇ ਕਦੇ ਕਿਸੇ। ਢੋਲਕੀ ਵਜਾਣੀ ਸਿਖਦੇ ਫਿਰਨਾ। ਮਨ ਅੰਦਰ ਗੱਲ ਕੋਈ ਬਾਹਲੀ ਸਾਫ਼ ਨਹੀਂ ਸੀ। ਜਿਵੇਂ ਨਿਠ ਕੇ ਰਹਿਣਾ ਭੁਲ ਹੀ ਗਿਆ।

ਇਕ ਦਿਨ ਮੇਰੇ ਚਿੱਤ ਨੇ ਪੱਕਾ ਫੈਸਲਾ ਕਰ ਲਿਆ : ਮਨਾ ! ਭੈਣੀ ਸਾਹਿਬ ਵਰਗਾ ਪਵਿੱਤਰ ਸਥਾਨ ਛੱਡ ਕੇ ਕਾਹਨੂੰ ਭਟਕਦਾ ਫਿਰਨੈਂ। ਕਿਉਂ ਨ ਸਭ ਲਟਾਕੇ ਤੋੜ ਭੈਣੀ ਸਾਹਿਬ ਹੀ ਚਲੀਦੇ। ਇਹ ਅਗਲੀ ਵਸਾਖੀ ਸੀ ਜਦੋਂ ਮੈਨੂੰ ਭੈਣੀ ਸਾਹਿਬ ਨੇ ਫੇਰ ਖਿੱਚ ਲਿਆ।

"ਭੈਣੀ ਸਾਹਿਬ ਗਿਆਂ ਮੈਨੂੰ ਮਾਤਾ ਜੀ ਨੇ ਵੇਖ ਲਿਆ। ਪੰਡਿਤ ਮਨਸਾ ਸਿੰਘ ਜੀ ਵੀ ਮਿਲ ਪਏ। ਪੰਡਿਤ ਜੀ ਨੇ ਕੋਲ ਬਿਠਾਅ ਲਿਆ : ਤੂੰ ਸਾਡੇ ਪਾਸ ਰਹਿਆ ਕਰ। ਸਾਡੇ ਪਿੰਡ ਵਾਲੇ ਤਾਰਾ ਸਿੰਘ ਨੇ ਵੀ ਮੈਨੂੰ ਪੰਡਿਤ ਜੀ ਦੀ ਸੇਵਾ ਤੇ ਲਗਾ ਵੇਖ ਖੁਸ਼ੀ ਪਰਗਟ ਕੀਤੀ ਅਤੇ ਅਰਜ਼ ਕਰਕੇ ਮਾਤਾ ਜੀ ਤੋਂ ਮਨਜ਼ੂਰੀ ਲੈ ਲਈ। ਸੱਚੇ ਪਾਤਸ਼ਾਹ ਜੀ ਨੇ ਵੀ ਹੁਕਮ ਕੀਤਾ : ਤੂੰ ਇਹਨਾਂ ਦੀ ਸੇਵਾ ਕਰਿਆ ਕਰ।

"ਜਦੋਂ ਸਤਿਗੁਰੂ ਜੀ ਆਇਆ ਕਰਨ, ਮੇਰਾ ਤੇ ਪੰਡਿਤ ਮਨਸਾ ਸਿੰਘ ਜੀ ਦਾ ਮੈਥੋਂ ਹਾਲ ਚਾਲ ਪੁਛਿਆ ਕਰਨ। ਮੈਂ ਦੋ ਸਾਲ ਪੰਡਿਤ ਜੀ ਦੀ ਸੇਵਾ ਤੇ ਰਿਹਾ।

"ਫਿਰ ਸੰਤ ਰਤਨ ਸਿੰਘ ਲਾਂਗਰੀ ਚੜ੍ਹਾਈ ਕਰ ਗਏ। ਉਹ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲਾਂਗਰੀ ਸਨ. ਫਿਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਰਹਿਣ ਲਗੇ। ਜੀ ਬੜਾ ਕਰਦਾ ਸੀ ਕਦੇ ਸੱਚੇ ਪਾਤਸ਼ਾਹ ਜੀ ਨਾਲ ਰਹੀਏ, ਪਰ ਫਿਰ ਮਨ ਵਿਚ ਆਉਂਦਾ : ਸਾਡੇ ਏਨੇ ਉੱਤਮ ਭਾਗ ਕਿਥੇ ? ਕੋਈ ਗੁਣ ਵੀ ਨਹੀਂ ਪੱਲੇ। ਨਾ ਚੱਜ ਦੇ ਬੰਦਿਆਂ ਵਿਚ ਹੀ ਦਾਖ਼ਲ ਹਾਂ। ਉਂਜ ਅੰਦਰੋਂ ਸਤਿਗੁਰਾਂ ਨਾਲ ਰਹਿਣ ਨੂੰ ਚਿੱਤ ਬੜਾ ਕਰੇ !

"ਸੰਤ ਰਤਨ ਸਿੰਘ ਹੁਰੀਂ ਅਨੰਦ ਪੁਰ ਸਾਹਿਬ ਕੀਤੇ ਗਏ ਸ਼ਤਾਬਦੀ ਹੋਲੇ ਦੇ ਨੇੜੇ ਤੇੜੇ ਹੀ ਪੂਰੇ ਹੋਏ ਸਨ। ਮੈਂ ਇਸ ਹੋਲੇ ਤੇ ਮਾਈ ਗੋਬਿੰਦਣੀ (ਬੇਬੇ ਹਰਨਾਮ ਕੌਰ ਸੁਪਤਨੀ ਸੰਤ ਪ੍ਰਤਾਪ ਸਿੰਘ ਗੋਬਿੰਦ,ਕੋਟ ਮਸਤਾ,ਜਿਲਾ ਸਿਆਲਕੋਟ) ਨੂੰ ਅਰਜ਼ ਕੀਤੀ : ਮੈਨੂੰ ਸਤਿਗੁਰਾਂ ਨਾਲ ਰਹਿਣ ਲਈ ਮਾਈ ਬੇਨਤੀ ਤਾਂ ਕਰੀਂ, ਖਉਰੇ ਮੰਨੀ ਹੀ ਜਾਵੇ ! ਉਸ ਕਿਹਾ : ਕਰਾਂਗੀ ! ਮਾਈ ਨੇ ਮਾਤਾ ਚੰਦ ਕੌਰ ਜੀ ਨੂੰ ਅਨੰਦ ਪੁਰ ਹੋਲੇ ਸਮੇਂ ਹੀ ਮੇਰੇ ਬਾਰੇ ਅਰਜ਼ ਕਰ ਦਿੱਤੀ।

"ਜਦੋਂ ਰਤਨ ਸਿੰਘ ਹੁਰੀਂ ਚੜ੍ਹਾਈ ਕੀਤੇ ਓਦੋਂ ਸਤਿਗੁਰਾਂ ਪਾਸ ਸੇਵਕ ਦੇ ਤੌਰ ਤੇ ਗੁਲਜ਼ਾਰ ਸਿੰਘ, ਬਲਕਾਰ ਸਿੰਘ ਅਤੇ ਤਰਲੋਚਨ ਸਿੰਘ ਸਨ। ਮੈਂ ਇਹਨਾਂ ਨੂੰ ਵੀ ਸਤਿਗੁਰਾਂ ਕੋਲ ਰੱਖੇ ਜਾਣ ਲਈ ਅਰਜ਼ ਕੀਤੀ। ਬਲਕਾਰ ਸਿੰਘ ਕਿਹਾ : ਨਹੀਂ, ਤੂੰ ਨਹੀਂ ਨਾਲ ਰਹਿ ਸਕਦਾ ! ਗੁਲਜ਼ਾਰ ਸਿੰਘ ਵੀ ਇਹੋ ਕੁਝ ਕਹਿੰਦਾ ਸੀ। ਫਿਰ ਮਾਤਾ ਜੀ ਪਾਸ ਵੀ ਮੇਰੇ ਲਈ ਬੜੇ ਲੋਕਾਂ ਅਰਜ਼ਾਂ ਕੀਤੀਆਂ। ਮਾਈਆਂ ਨੇ ਖਾਸ ਕਰਕੇ।

"ਅਨੰਦ ਪੁਰ ਸ਼ਤਾਬਦੀ ਹੋਲੇ (1971) ਸਮੇ ਪਤਾ ਨਹੀਂ ਕਿਸ ਗੱਲੋਂ ਸਤਿਗੁਰਾਂ ਦੀ ਸੇਵਾ ਛਡ ਬਲਕਾਰ ਸਿੰਘ ਲੰਗਰ ਵਿਚ ਪ੍ਰਸ਼ਾਦੇ ਬਣਾਣ ਲਗਿਆ। ਇਹਨੀਂ ਦਿਨੀਂ ਕਦੇ ਮੈਂ ਘਰ ਦਲਾ ਜਾਂਦਾ, ਕਦੇ ਆ ਜਾਂਦਾ।

"ਇਕ ਦਿਨ ਮਾਤਾ ਜੀ ਨੇ ਕਿਤੇ ਜ਼ਿਕਰ ਕੀਤਾ : ਬੰਦਾ ਕੋਈ ਚਾਹੀਦਾ ਹੈ ਜੁ ਸਤਿਗੁਰਾਂ ਦੀ ਸੇਵਾ ਵੀ ਕਰੇ ਅਤੇ ਅਰਦਾਸਾ ਕਰਨ ਵੀ ਜਾਣਦਾ ਹੋਵੇ, ਉਹਨੂੰ ਢੋਲਕੀ ਵੀ ਆਉਂਦੀ ਹੋਵੇ। ਕੋਲੋਂ ਮਸਤਾਨੇ ਹਰਦੇਵ ਸਿੰਘ ਨੇ ਆਖਿਆ : ਪੂਰਬਾ ਕਿਉਂ ਨ ਰਖ ਲਓ, ਉਹ ਤਿੰਨੇ ਕੰਮ ਕਰ ਲਵੇਗਾ।

"ਮਾਤਾ ਜੀ ਨੇ ਅਨੰਦਪੁਰੋਂ ਆ ਕੇ ਮਸਤਾਨ ਗੜ੍ਹ ਸਤਿਗੁਰਾਂ ਨੂੰ ਮੇਰੇ ਬਾਰੇ ਅਰਜ਼ ਕੀਤੀ। ਪਰ ਗੁਲਜ਼ਾਰ ਸਿੰਘ ਬਲਕਾਰ ਸਿੰਘ ਹੋਰੀਂ ਕਿਸੇ ਨੂੰ ਰੱਖਣ ਨਹੀਂ ਸੀ ਦਿੰਦੇ। ਸਤਿਗੁਰੂ ਜੀ ਨੇ ਸ਼ਤਾਬਦੀ ਮੇਲਾ ਕਰਕੇ ਦਮਦਮੇ ਤੋਂ ਵੈਸਾਖੀ ਨੂੰ ਭੈਣੀ ਸਾਹਿਬ ਜਾਣਾ ਸੀ। ਮੈਂ ਓਦੋਂ ਪੰਡਤ ਮਨਸਾ ਸਿੰਘ ਜੀ ਦੇ ਕਹੇ ਤੇ ਭੈਣੀ ਸਾਹਿਬ ਵਰਨੀ ਵਿਚ ਲਗਾ ਹੋਇਆ ਸਾਂ। ਅਸੀਂ ਖੂਹ ਤੇ ਨਹਾਂਦੇ ਪਏ ਸਾਂ ਕਿ ਸਤਿਗੁਰਾਂ ਦੀ ਮੋਟਰ ਆ ਗਈ। ਸੱਚੇ ਪਾਤਸ਼ਾਹ ਜੀ ਨੇ ਮੈਨੂੰ ਪੁੱਛਿਆ : ਕੀ ਕਰਦਾ ਹੈਂ ? ਮੈਂ ਕਿਹਾ : ਜੀ ਵਰਨੀ ਵਿਚ ਲਗਾ ਹੋਇਆ ਹਾਂ। ਓਸੇ ਵੇਲੇ ਸੰਤ ਕੇਸਰ ਸਿੰਘ (ਨਾਬੀਨਾ) ਨੂੰ ਹੁਕਮ ਹੋਇਆ ਕਿ ਮੇਰੀ ਥਾਂ ਵਰਨੀ ਵਿਚ ਲਗੇ। ਉਹ ਨਾਂਹ ਨੁੱਕਰ ਕਰਨ ਲਗਾ ਤਾਂ ਹੁਕਮ ਹੋਇਆ : ਵਰਨੀ ਵਿਚ ਲਗ ਜਾ। ਜੇ ਨਹੀਂ ਲਗਣਾ ਤਾਂ ਏਸੇ ਵੇਲੇ ਏਥੋਂ ਤੁਰ ਜਾ। ਅਤੇ ਉਹ ਸੂਰਮਾ ਸਿੰਘ ਮੇਰੀ ਥਾਏਂ ਵਰਨੀ ਵਿਚ ਲਗ ਪਿਆ।

"ਮੈਨੂੰ ਗੁਰਮੁਖ ਸਿੰਘ ਡਰਾਈਵਰ (ਨੰ: 1) ਨੇ ਕਰਾਇਆ ਦੇ ਦਿੱਤਾ ਤੇ ਕਿਹਾ : ਦਮਦਮੇ ਦੀ ਵੈਸਾਖੀ ਤੇ ਆ ਜਾ। ਤਰਲੋਚਨ ਸਿੰਘ (ਲੁਧਿਆਣਾ) ਜੀਵਨ ਨਗਰ ਦੇ ਲੰਗਰੋਂ ਹਟ ਕੇ ਆਇਆ ਸੀ। ਮੈਂ ਸੋਚਿਆ ਓਥੇ ਬੰਦੇ ਘਟਣਗੇ ਪਰ ਸੱਚੇ ਪਾਤਸ਼ਾਹ ਮੈਨੂੰ ਓਥੇ ਘੱਲਦੇ ਨਹੀਂ ਸਨ। ਸੱਚੇ ਪਾਤਸ਼ਾਹ ਕਹਿੰਦੇ ਸਨ : ਪੂਰਬੇ ਨੂੰ ਨਹੀਂ ਘਲਣਾ ਪੰ: ਮਨਸਾ ਸਿੰਘ ਉਸ ਨੂੰ ਨਹੀਂ ਛਡਦੇ।

"ਸੱਚੇ ਪਾਤਸ਼ਾਹ ਮੈਨੂੰ ਦਮਦਮੇ (ਸਰਸਾ) ਲੈ ਆਏ। ਗੁਲਜ਼ਾਰ ਸਿੰਘ ਪੁਛੇ : ਤੂੰ

ਕਿਵੇਂ ਆਇਐਂ ? ਤਰਲੋਚਨ ਸਿੰਘ ਵੀ ਪੁੱਛੇ, ਕਿਰਪਾਲ ਸਿੰਘ ਝੱਬਰ ਵੀ। ਸਤਿਗੁਰਾਂ ਕਿਰਪਾਲ ਸਿੰਘ ਨੂੰ ਆਖਿਆ : ਆਹ ਜੁ ਤੰਬੂ ਸਾਡੇ ਡੇਰੇ ਦੇ ਦੁਆਰ ਤੇ ਲਗਾ ਹੈ। ਪੂਰਬੇ ਨੂੰ ਡੇਰਾ ਏਥੇ ਦਿਓ। ਸਤਿਗੁਰਾਂ ਦੇ, ਬਾਹਰ ਵਾਰ, ਖੇਤਾਂ ਵਿਚਲੇ ਡੇਰੇ ਕੋਲ ਇਕ ਖੂਹੀ ਦੇ ਪਾਸ ਛੋਟਾ ਜਿਹਾ ਤੰਬੂ ਸੀ। ਹੁਕਮ ਹੋਇਆ : ਪੂਰਬੇ ਨੂੰ ਆਖੋ ਪਹਿਰਾ ਰਖੇ। ਮੈਂ ਪਹਿਰਾ ਦੇਣ ਲਗ ਪਿਆ। ਕਿਰਪਾਲ ਸਿੰਘ ਆਖੇ : ਜਾਪਦੈ ਸੱਚੇ ਪਾਤਸ਼ਾਹ ਤੈਨੂੰ ਨਾਲ ਰਖਣਗੇ।

"ਸੱਚੇ ਪਾਤਸ਼ਾਹ ਜੀ ਨੇ ਮੈਨੂੰ ਅਗਲੇ ਦਿਨ ਜਲੰਧਰ ਭੇਜ ਦਿੱਤਾ। ਜਿਥੇ ਸਤਿਗੁਰਾਂ ਦੇ ਪਹਿਲੇ ਸਹੁਰੇ ਸਨ, ਓਥੇ ਲੰਗਰ ਸੀ। ਲਛਮਣ ਸਿੰਘ ਫਗਵਾੜਾ ਮੈਨੂੰ ਨਾਲ ਲੈ ਗਿਆ। ਸਤਿਗੁਰੂ ਜੀ, ਗੁਰਮੁਖ ਸਿੰਘ (ਨੰ: 1) ਤੇ ਗੁਲਜ਼ਾਰ ਸਿੰਘ ਵੀ ਆ ਗਏ। ਫੇਰ ਮੈਨੂੰ ਵੀ ਆਸ ਹੋ ਗਈ ਖਉਰੇ ਮੈਨੂੰ ਸੇਵਾ ਲਈ ਰਖ ਹੀ ਲਿਆ ਜਾਵੇ।

"ਦੂਸਰੇ ਦਿਨ ਵਾਪਸੀ ਸਮੇਂ ਗੱਡੀਆਂ ਦੀ ਵੰਡ ਹੋਣ ਲਗੀ। ਮੈਂ ਆਪਣਾ ਸਾਮਾਨ ਸਤਿਗੁਰਾਂ ਵਾਲੀ ਗੱਡੀ ਵਿਚ ਧਰ ਦਿੱਤਾ। ਗੁਲਜ਼ਾਰ ਸਿੰਘ ਤਰਲੋਚਨ ਸਿੰਘ ਨੇ ਮੇਰਾ ਸਾਮਾਨ ਗੱਡੀ ਚੋਂ ਚੁਕਾ ਮੈਨੂੰ ਬੱਸ ਤੇ ਜਾਣ ਲਈ ਆਖਿਆ। ਤਦ ਨੂੰ ਸੱਚੇ ਪਾਤਸ਼ਾਹ ਜੀ ਵੀ ਗੱਡੀਆਂ ਕੋਲ ਪਹੁੰਚ ਗਏ। ਹੁਕਮ ਹੋਇਆ : ਅਸੀਂ ਹੋਰ ਪਾਸੇ ਜਾਣਾ ਏ, ਗੁਰਮੁਖ, ਮੈਂ ਅਤੇ ਪੂਰਬੇ ਨੇ। ਤੁਸੀਂ ਗੱਡੀ ਵਿਚ ਜਾਓ। ਸਾਮਾਨ ਚੁਕੋ, ਭੈਣੀ ਸਾਹਿਬ ਚਲੋ।

"ਸੱਚੇ ਪਾਤਸ਼ਾਹ ਜੀ ਓਥੋਂ ਮੈਨੂੰ ਭੈਣੀ ਸਾਹਿਬ ਲੈ ਗਏ, ਫਿਰ ਜੀਵਨ ਨਗਰ ਪਹੁੰਚੇ। ਓਥੋਂ ਤ੍ਰਲੋਚਨ ਸਿੰਘ ਨੂੰ ਹਟਾ ਕੇ ਬਿਰਧ ਸੰਤ ਮੋਹਕਮ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੇਵਕ ਦੀ ਸੇਵਾ ਤੇ ਲਾ ਦਿੱਤਾ।

"ਜਦੋਂ ਮੈਨੂੰ ਸਤਿਗੁਰੂ ਜੀ ਭੈਣੀ ਸਾਹਿਬ ਲਿਆਏ ਤਾਂ ਸੰਤ ਮੋਹਕਮ ਸਿੰਘ ਹੁਰਾਂ ਨੂੰ ਜਾ ਕੇ ਕਹਿਣ ਲਗੇ : ਸੰਤ ਜੀ, ਅਸੀਂ ਪੂਰਬੇ ਨੂੰ ਨਾਲ ਲੈ ਕੇ ਚੱਲੇ ਹਾਂ। ਸੰਤ ਬੜੇ ਖੁਲ੍ਹ ਕੇ ਉੱਚਾ ਉੱਚਾ ਹੱਸੇ। ਮੈਂ ਉਹਨਾਂ ਪਾਸ ਵੀ ਅਰਜ਼ ਕੀਤੀ ਹੋਈ ਸੀ। ਸਤਿਗੁਰੂ ਜੀ ਉਹਨਾਂ ਨਾਲ ਸਲਾਹ ਮਸ਼ਵਰਾ ਕਰ ਲਿਆ ਕਰਦੇ ਸਨ। ਸੰਤਾਂ ਕਿਹਾ : ਲੈ ਜਾਓ, ਲੈ ਜਾਓ, ਬੜਾ ਚੰਗਾ ਕੀਤਾ ਜੇ। ਇਹ ਠੀਕ ਰਹੇਗਾ।

"ਬਹੁਤੀਆਂ ਗੱਲਾਂ ਕੀ ਕਰਨੀਆਂ ਹਨ। ਜ਼ਿਦਾਂ ਵਾਲੇ ਜ਼ਿਦ ਕਰਦੇ ਰਹੇ ਤੇ ਸਤਿਗੁਰੂ ਮੇਰਾ ਪੱਖ ਪੂਰਦੇ ਰਹੇ। ਫੇਰ ਸਤਿਗੁਰਾਂ ਮੈਨੂੰ ਪੱਕੇ ਤੌਰ ਤੇ ਆਪਣੇ ਚਰਨਾਂ ਦਾ ਦਾਸ ਬਣਾ ਲਿਆ।

"ਜਿਸ ਸਾਲ ਮੈਂ ਸਤਿਗੁਰੂ ਜੀ ਦੀ ਸੇਵਾ ਵਿਚ ਆਇਆ, ਉਸੇ ਸਾਲ ਮੈਨੂੰ ਤੇਈਆ ਬੁਖ਼ਾਰ ਬਹੁਤ ਜ਼ੋਰ ਨਾਲ ਚੜ੍ਹਿਆ। ਧੀਰੇ ਨੂੰ ਵੀ ਇਸ ਸਾਲ ਹੋਇਆ ਮੇਰੇ ਨਾਲ। ਜੀਵਨ ਨਗਰ ਕੋਠੀ ਦੀਆਂ ਪੌੜੀਆਂ ਨਾਲ ਦੀ ਕੋਠੜੀ ਵਿਚ ਸਾਡਾ ਡੇਰਾ ਸੀ। ਹੋਰ ਵੀ ਕਈਆਂ ਨੂੰ ਸੀ ਬੁਖ਼ਾਰ—ਪਰ ਚੜ੍ਹਿਆ ਬਹੁਤ ਤੇਜ਼ ਕਰੇ। ਮਾਤਾ ਜੀਉਣ ਕੌਰ ਜੀ ਦਾ ਲਾਂਗਰੀ ਸ਼ਿੰਗਾਰਾ ਸਿੰਘ ਸਾਡੀ ਸੇਵਾ ਤੇ ਸੀ, ਇਕ ਚੈਨ ਸਿੰਘ ਲੰਮਾ ਬੋਘਲਾਂ ਵਾਲਾ।

"ਸੱਚੇ ਪਾਤਸ਼ਾਹ ਹੈਦਰਾਬਾਦ ਜਾਣਾ ਸੀ, ਮੇਰੀ ਵੀ ਸੀਟ ਰੀਜ਼ਰਵ ਸੀ। ਮੈਨੂੰ

ਬੁਖ਼ਾਰ ਚੜ੍ਹ ਗਿਆ । ਡਾ: ਤ੍ਰਿਲੋਕ ਸਿੰਘ ਸਾਡਾ ਇਲਾਜ ਕਰਦਾ ਸੀ । ਫਿਰ ਬੁਖ਼ਾਰ ਰੋਜ਼ ਚੜ੍ਹਨ ਲਗਾ । ਅਸੀਂ ਤਾਂ ਮਰਣਾਊ ਹੋ ਗਏ । ਸੱਚੇ ਪਾਤਸ਼ਾਹ ਪਰਵਾਰ ਸਣੇ ਹੈਦਰਾਬਾਦ ਚਲੇ ਗਏ । ਮਹਾਰਾਜ ਜੀ ਪਹਿਲਾਂ ਹੀ ਓਥੇ ਸਨ । ਮੈਨੇ ਬੜੇ ਕਸੂਤੇ ਸੁਪਨੇ ਆਇਆ ਕਰਨ ।

"ਸੁਰਜੀਤ ਸਿੰਘ ਘੜਾਮ ਕੋਲ ਤਾਂ ਬੰਦੇ ਹੁੰਦੇ ਸਨ, ਉਸਦੇ ਮਰਨ ਤੇ ਜੀਉਣ ਦਾ ਪਤਾ ਲਗ ਗਿਆ । ਮੇਰੇ ਕੋਲ ਤਾਂ ਕੋਈ ਵੀ ਨਹੀਂ ਸੀ । ਪਰ ਮੈਨੂੰ ਵੀ ਆਪਣੇ ਮਰਨ ਵਾਲੀ ਗੱਲ ਲਗਦੀ ਸੀ । ਮਹਾਰਾਜ ਜੀ ਮੈਨੂੰ ਵੇਖ ਕੇ ਮਸਤਾਨ ਗੜ੍ਹ ਗਏ ਸਨ । ਉਹਨਾਂ ਮਸਤਾਨੇ ਹਰਦੇਵ ਸਿੰਘ ਨੂੰ ਆਖਿਆ : ਸਤਿਗੁਰ ਹੀ ਭਾਵੇਂ ਪੂਰਬੋ ਨੂੰ ਬਚਾਅ ਲੈਣ, ਜੀਉਣ ਦੀ ਉਂਜ ਉਮੀਦ ਕੋਈ ਨਹੀਂ ।

"ਏਧਰ ਮੈਨੂੰ ਇਉਂ ਲਗਾ ਜਿਵੇਂ ਮੇਰੀ ਰੂਹ ਮੇਰਾ ਪਿੰਡਾ ਛਡ ਕੇ ਕਿਤੇ ਤੁਰ ਗਈ ਹੁੰਦੀ ਹੈ । ਮੈਨੂੰ ਜਿਵੇਂ ਬਹੁਤ ਸਾਰੇ ਬੰਦੇ ਲਈ ਜਾਂਦੇ ਨੇ । ਸੱਚੇ ਪਾਤਸ਼ਾਹ ਜੀ ਕਿਸੇ ਪਹਾੜੀ ਤੇ ਰਹਿੰਦੇ ਜਾਪਦੇ ਸਨ । ਮੈਂ ਲੋਕਾਂ ਵਿਚ ਘਿਰਿਆ ਕਿਤੇ ਲਿਜਾਇਆ ਜਾ ਰਿਹਾ ਸਾਂ । ਮੇਰੇ ਮਨ ਵਿਚ ਆਈ : ਆਂਹਦੇ ਨੇ ਔਖੇ ਵੇਲੇ ਸਤਿਗੁਰੂ ਸਹਾਈ ਹੁੰਦਾ ਹੈ । ਮੇਰੇ ਏਨਾ ਸੋਚਦਿਆਂ ਹੀ ਸਚਮੁਚ ਸਤਿਗੁਰੂ ਜੀ ਬਹੁੜ ਪਏ । ਹੱਥ ਵਿਚ ਨੰਗੀ ਤਲਵਾਰ । ਮਗਰੇ ਮਗਰ ਮਹਾਰਾਜ ਵੀ । ਵੇਖ ਕੇ ਕਹਿਣ ਲਗੇ : ਬਈ ਇਹਨੂੰ ਤਾਂ ਅਜੇ ਘੱਲਣਾ ਨਹੀਂ ਅਸਾਂ, ਤੁਸੀਂ ਕਿਵੇਂ ਆ ਗਏ ? ਉਹ ਕਹਿੰਦੇ : ਅਸਾਂ ਤਾਂ ਜੀ ਲੈ ਜਾਣਾ ਸੀ । ਸਤਿਗੁਰਾਂ ਕਿਹਾ : ਅਸਾਂ ਜਾਣ ਨਹੀਂ ਦੇਣਾ ।

"ਮੇਰੇ ਵੇਖਦਿਆਂ ਹੀ ਇਕ ਛੋਟੇ ਜਿਹੇ ਜਮਦੂਤ ਨੂੰ ਸਤਿਗੁਰਾਂ ਤਲਵਾਰ ਮਾਰੀ । ਉਹਦਾ ਸਿਰ ਵਢ ਕੇ, ਮੇਰੀ ਬਾਂਹ ਫੜ ਕੇ ਲੈ ਆਏ । ਉਸੇ ਕੋਠੜੀ ਵਿਚ ਮੈਨੂੰ ਛੱਡ ਗਏ । ਸੱਚੇ ਪਾਤਸ਼ਾਹ ਜੀ ਅਜੇ ਗਏ ਹੀ ਸਨ ਕਿ ਉਹੋ ਭਾਈ ਫਿਰ ਆ ਗਏ । ਸਤਿਗੁਰਾਂ ਫਿਰ ਓਸੇ ਤਰ੍ਹਾਂ ਕੀਤਾ ਜਿਵੇਂ ਪਹਿਲਾਂ । ਅਤੇ ਮੈਨੂੰ ਲੈ ਆਂਦਾ ।

"ਫਿਰ ਸ਼ਾਮ ਨੂੰ ਮੈਨੂੰ ਮਾੜੀ ਮਾੜੀ ਸੁਰਤ ਆ ਗਈ । ਗੁਸਲਖਾਨਾ ਨਾਲ ਸੀ । ਜਲ ਵਰਤਣ ਲਈ ਓਥੇ ਗਿਆ ਅਤੇ ਓਥੇ ਹੀ ਬੇਸੁਰਤ ਹੋ ਕੇ ਡਿਗ ਪਿਆ । ਸ਼ਿੰਗਾਰਾ ਸਿੰਘ ਕਿਤੇ ਨੇੜੇ ਹੀ ਸੀ ਉਨ ਆਣ ਉਠਾਇਆ ਅਤੇ ਹੌਲੀ ਹੌਲੀ ਮੈਂ ਰਾਜ਼ੀ ਹੋ ਗਿਆ ।

"ਇਕ ਵਾਰ ਓਸੇ ਦਿਨ, ਫਿਰ ਸਤਿਗੁਰਾਂ ਇਵੇਂ ਕਿਵੇਂ ਦਰਸ਼ਨ ਦਿੱਤੇ । ਦਿਨ ਜੇਠ ਦੇ ਸਨ । ਮੈਨੂੰ ਪਾਲਾ ਲਗਣਾ ਸ਼ੁਰੂ ਹੋ ਗਿਆ । ਮੈਂ ਕੋਲ ਪਏ ਚੈਨ ਸਿੰਘ ਨੂੰ ਲੇਫ ਲਿਆ ਕੇ ਮੇਰੇ ਉੱਤੇ ਪਾਉਣ ਲਈ ਕਿਹਾ । ਉਹ ਆਖਣ ਲਗਾ : ਮਰਨਾ ਈਂ । ਮੁੜ੍ਹਕੇ ਨਾਲ ਸਾਡੀ ਉਂ ਹੀ ਜਾਨ ਨਿਕਲਦੀ ਪਈ ਏ, ਤੂੰ ਲੇਫ਼ ਮੰਗਦਾ ਏਂ । ਮੈਨੂੰ ਤੇਜ਼ ਬੁਖ਼ਾਰ ਹੋ ਗਿਆ । ਬੇਸੁਰਤੀ ਵਿਚ ਹੀ ਜਿਵੇਂ ਵੇਖਿਆ, ਸਚੇ ਪਾਤਸ਼ਾਹ ਉਡਦੇ ਉਡਦੇ ਆ ਰਹੇ ਹਨ । ਮੇਰੇ ਕੋਲ ਆ ਕੇ ਬਹਿ ਗਏ । ਚੈਨ ਸਿੰਘ ਨੇ ਨਠ ਕੇ ਆਣ ਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ ਲੰਗਰ ਤਿਆਰ ਕਰੀਏ ? ਸਤਿਗੁਰਾਂ ਗੁੱਸੇ ਨਾਲ ਬਚਨ ਕੀਤਾ : ਲੰਗਰ ਤਾਂ ਅਸਾਂ ਭੈਣੀ ਸਾਹਿਬ ਜਾ ਕੇ ਛਕਣਾ ਏਂ, ਪਰ ਤੁਹਾਡੇ ਕੋਲੋਂ ਇਹਦੇ (ਪੂਰਥੇ) ਤੇ ਰਜ਼ਾਈ ਨਹੀਂ ਦਿੱਤੀ ਜਾਂਦੀ ? ਗੁੱਸੇ ਹੋ ਕੇ ਦੋਹਾਂ ਨੂੰ ਫੇਰ ਉਡ ਗਏ ਪਹਿਲਾਂ ਵਾਂਗ ।

ਮੈਂ ਸਤਿਗੁਰਾਂ ਨੂੰ ਦੂਰ ਤਕ ਉਡਦੇ ਜਾਂਦੇ ਵੇਖਿਆ ।

"ਫਿਰ ਮੇਰੇ ਤੇ ਲੇਫ਼ ਪਾ ਦਿੱਤੇ ਗਏ ਅਤੇ ਮੈਂ ਅਗਲੇ ਦਿਨ ਅਸਲੋਂ ਰਾਜ਼ੀ ਹੋ ਗਿਆ ।"

ਇਹ ਸਵੈ-ਕਥਾ ਸੁਣਾ ਕੇ ਪੂਰਬਾ ਚਲਾ ਗਿਆ ।

ਸਤਿਗੁਰੂ ਜੀ ਬ੍ਰਿੰਦਾਬਨ ਗਾਰਡਨ ਵੇਖ ਵਖਾ ਕੇ ਕਦੋਂ ਆਏ ਤੇ ਕਦੋਂ ਨਹੀਂ । ਮੈਂ ਅਤੇ ਹਕੀਮ ਤਾਂ ਗੂੜ੍ਹੀ ਨੀਂਦ ਵਿਚ ਗੁਆਚੇ ਹੋਏ ਸਾਂ ।

## 15 ਦਸੰਬਰ 1979, ਸ਼ਨੀਵਾਰ
## ਨਾਮਧਾਰੀ ਫਾਰਮ (ਬੈਂਗਲੋਰ)

ਜਦੋਂ ਨੂੰ ਮੈਂ ਉਰਗਾਹੱਲੀ ਦੇ ਫਾਰਮ ਹਾਊਸ ਵਿਚ ਪੁੱਜਾ, ਇਕ ਲੰਮੇ ਕਮਰੇ ਅੰਦਰ ਧੀਮੇ-ਧੀਮੇ ਚਾਨਣ ਵਿਚ ਆਸਾ ਦੀ ਵਾਰ ਦਾ ਕੀਰਤਨ ਸਮਾਪਤੀ ਉਤੇ ਸੀ । ਸਤਿਗੁਰੂ ਜੀ ਕੀਰਤਨੀਆਂ ਦੀ ਅਗਵਾਈ ਤਾਊਸ ਬਜਾ ਕੇ ਕਰਦੇ ਰਹੇ । ਸੂਰਜ ਦੇ ਨਿਕਲਣ ਦੇ ਨਾਲ ਹੀ ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਪਾਠ ਕਰ ਲਿਆ । 6.30 ਵਜੇ ਦੀਵਾਨ ਦਾ ਭੋਗ ਪੈ ਗਿਆ ।

ਅਰਦਾਸ ਉਪਰੰਤ, ਨਾਲ ਦੇ ਇਕ ਕਮਰੇ ਵਿਚ ਸ੍ਰੀ ਸਤਿਗੁਰੂ ਜੀ ਤੇ ਗੁਰੂ ਪਰਵਾਰ ਦੇ ਜਲਪਾਨ ਦਾ ਪ੍ਰਬੰਧ ਸੀ ।

7 ਵਜੇ ਤਾਂ ਹਰਪਾਲ ਸਿੰਘ ਚੁਬਾਰੇ ਦੀਆਂ ਪੌੜੀਆਂ ਉਤਰਦਾ ਫਟਾਫਟ ਆਇਆ : ਸੱਚੇ ਪਾਤਸ਼ਾਹ ਜੀ, ਦਿੱਲੀ ਫੋਨ ਮਿਲ ਗਿਆ ਹੈ । ਅਤੇ ਸਤਿਗੁਰੂ ਜੀ ਨੇ ਚੁਬਾਰੇ ਉਪਤ ਜਾ, ਜਿਥੇ ਹਰਪਾਲ ਸਿੰਘ ਦਾ ਦਫਤਰ ਤੇ ਨਿਵਾਸ ਹੈ, ਸੇਠ ਤਰਲੋਕ ਸਿੰਘ ਨਾਲ ਦਿੱਲੀ, ਕੁਝ ਲੁੜੀਂਦੀ ਗੱਲ ਬਾਤ ਕੀਤੀ ।

### ਗੰਗਾ ਅਤੇ ਅੰਕ ਲਕਸ਼ਮੀ

ਸਤਿਗੁਰੂ ਜੀ ਉਤਰੇ ਤਾਂ ਆਪ ਜੀ, ਕੇਲਿਆਂ ਅਤੇ ਪਪੀਤਿਆਂ ਦੇ ਦਰਮਿਆਨ, ਧੁੱਪੇ ਵਿਛੇ ਹੋਏ, ਮੰਜੇ ਉਪਰ ਆ ਬੈਠੇ । ਸਾਧ ਸੰਗਤ ਕੋਲ ਸਫ਼ਾਂ ਤੇ ਬੈਠ ਗਈ । ਏਨੇ ਨੂੰ, ਇਕ ਕਰਨਾਟਕੀ ਜੋੜਾ, ਨਾਲ ਦੇ ਪਿੰਡ ਉਰਗਾਹੱਲੀ ਦਾ, ਦਰਸ਼ਨ ਹਿਤ ਆਇਆ । ਪੁਰਸ਼ ਗੰਗਾ, ਇਸਤਰੀ ਅੰਕ ਲਕਸ਼ਮੀ । ਸਤਿਗੁਰੂ ਜੀ ਨੇ ਪ੍ਰਸ਼ਾਦ ਵਜੋਂ ਆਪਣੇ ਕਰ ਕਮਲਾਂ ਦੁਆਰਾ ਦੋ ਸੇਉ ਬਖ਼ਸ਼ ਕੇ ਉਨ੍ਹਾਂ ਨੂੰ ਕਿਰਤਾਰਥ ਕੀਤਾ ।

### ਪਪੀਤੇ

ਸ੍ਰੀ ਸਤਿਗੁਰੂ ਜੀ ਨਿੱਘੀ ਨਿੱਘੀ ਧੁਪ ਦਾ ਹੋਰ ਵਧੇਰੇ ਲਾਭ ਲੈਣ ਲਈ ਉਠ ਬੈਠੇ । ਪਿਛੇ ਪਿਛੇ ਮਾਤਾ ਜੀ ਮਹਾਰਾਜ ਜੀ, ਬੇਬੇ ਜੀ ਤੇ ਹੋਰ ਸੰਗਤ । ਸਤਿਗੁਰੂ ਜੀ ਨੇ ਦੋ-ਚਾਰ ਕੁਦਰਤੀ ਉਗੇ ਪਪੀਤੇ ਦੇ ਬੂਟੇ ਵਖਾ ਕੇ ਬਚਨ ਕੀਤਾ : ਅਹਿ ਵੇਖੋ, ਦੋ ਦੋ ਢਾਈ ਢਾਈ ਕਿਲੋ ਦੇ ਪਪੀਤੇ । ਅਤੇ ਹੋਰ ਕਿੰਨਾ ਫਲ ਨਾਲ ਲਗਿਆ ਹੋਇਆ ਹੈ । ਪਰ ਆਪ ਲਗਾਏ ਮਿਹਨਤ ਨਾਲ ਬੂਟੇ ਹੁਣ ਹਿਠਾਂਹ ਜਾ ਰਹੇ ਹਨ, ਉਹਨਾਂ ਨੂੰ

ਫਲ ਲਗਾ ਹੀ ਨਹੀਂ ਜਾਂ ਸੜ ਗਿਆ ਹੈ, ਪਰ ਇਹ ਕੁਦਰਤੀ ਬੂਟੇ ਕਿੰਨੇ ਉਪਜਾਊ ਸਾਬਤ ਹੋ ਰਹੇ ਨੇ ।

### ਨਾਰੀਅਲ

ਜਦੋਂ ਫਾਰਮ ਹਾਊਸ ਦੇ ਪਿਛਵਾੜੇ ਵਲ ਗਏ ਤਾਂ ਵਡੇ ਵਡੇ ਘਾਹ ਭਰੇ ਖੇਤਾਂ ਵਿਚ ਨਵੇਂ ਲਗੇ ਨਾਰੀਅਲ ਦੇ ਸੰਭਲੇ ਹੋਏ ਬੂਟਿਆਂ ਵਿਚ ਦੀ ਲੰਘਦਿਆਂ, ਸਤਿਗੁਰੂ ਜੀ ਨੇ ਫ਼ਾਰਮ ਦੇ ਵਿਕਣ ਦੇ ਖਿਆਲ ਨਾਲ ਉਠੀ ਬੇਪਰਵਾਹੀ ਦਾ ਜ਼ਿਕਰ ਕੀਤਾ । ਸਤਿਗੁਰੂ ਜੀ ਦੇ ਉਦਮ ਦੀ ਗੱਲ ਕਰਦਿਆਂ ਮਹਾਰਾਜ ਜੀ ਨੇ ਦੱਸਿਆ ਕਿ 6 ਏਕੜ ਵਿਚ 450 ਦੇ ਕਰੀਬ ਨਵੇਂ ਬੂਟੇ ਨਾਰੀਅਲ ਦੇ ਲਗਾਏ ਹਨ । ਥੋੜਾ ਘੁੰਮ ਫਿਰ ਕੇ ਫਿਰ ਵਿਛੇ ਹੋਏ ਮੰਜੇ ਪਾਸ ਆਏ ਅਤੇ ਫੇਰ ਝਟਪਟ ਹੀ ਕਾਰ ਸਵਾਰ ਹੋ ਗਏ । ਮਾਤਾ ਜੀ ਤੇ ਮਹਾਰਾਜ ਜੀ ਸਾਰੇ ਫਾਰਮ ਦੇ ਦੂਰ ਦੂਰ ਦੇ ਖੇਤਾਂ ਤਕ ਗੇੜਾ ਕਢ ਕੇ ਵਾਪਸ ਪਰਤੇ । ਪ੍ਰਤੀਤ ਹੁੰਦਾ ਸੀ ਸਤਿਗੁਰੂ ਜੀ ਫਾਰਮ ਦੀ ਵੇਚ ਦੇ ਹੱਕ ਵਿਚ ਨਹੀਂ ।

### ਅਰਜ਼ਾਂ

ਫਿਰ ਵਿਛੇ ਹੋਏ ਮੰਜੇ ਤੇ ਆਏ । ਤਾਂ ਅਸੀਂ ਸਭ ਲੋਕ ਵੀ ਆਪ ਜੀ ਦੇ ਨੇੜੇ ਨੇੜੇ ਹੋ ਸਫ਼ਾਂ ਤੇ ਬੈਠ ਗਏ । ਨਿਹੰਗ ਗੁਰਦਿਆਲ ਸਿੰਘ ਨੇ ਹਥ ਜੋੜ ਕੇ ਅਰਜ਼ ਕੀਤੀ : ਗ਼ਰੀਬ ਨਿਵਾਜ਼ ਛੁੱਟੀ ਦੀ ਕਿਰਪਾ ਕਰੋ । ਥੋੜਾ ਚਿਰ ਘਰੋਂ ਚੱਕਰ ਮਾਰ ਆਈਏ । ਸਤਿਗੁਰੂ ਜੀ : ਠੀਕ ਹੈ, ਜਾਓ ਪਰ ਪਹਿਲਾਂ ਪਹਿਲੇ ਗਰੁਪ ਨੂੰ ਵਾਪਸ ਆ ਲੈਣ ਦਿਓ । ਉਹਨਾਂ ਦੇ ਆਇਆਂ ਤੁਹਾਨੂੰ ਭੇਜਾਂਗੇ ।

ਇਕ ਹੋਰ ਸੱਜਣ ਨੇ ਬੇਨਤੀ ਕੀਤੀ ਕਿ ਉਸ ਨੂੰ ਛੁਟੀ ਚਾਹੀਦੀ ਹੈ ਉਸ ਜੁਆਨ ਲੜਕੀਆਂ ਲਈ ਵਰ ਟੋਲਣੇ ਹਨ । ਸਤਿਗੁਰੂ ਜੀ ਹੱਸ ਪਏ : ਇਹ ਕੰਮ ਤਾਂ ਅਸੀਂ ਵੀ ਬਖੂਬੀ ਕਰ ਲੈਂਦੇ ਹਾਂ ।

"ਨਹੀਂ ਦੀਨ ਦਿਆਲ, ਇਕ ਵਾਰ ਤਾਂ ਜ਼ਰੂਰ ਆਗਿਆ ਦਿਓ ।" ਇਸ ਨੂੰ ਵੀ ਇਕ ਤਜਵੀਜ਼ ਅਨੁਸਾਰ ਛੁੱਟੀ ਦੀ ਗੱਲ ਪੱਕੀ ਹੋ ਗਈ ।

—ਕੁਝ ਸਲਾਹ ਮਸ਼ਵਰੇ ਉਪਰੰਤ ਸ੍ਰੀ ਬਲਦੇਵ ਸਿੰਘ ਅੰਮ੍ਰਿਤਸਰ ਕਲਾਂ ਦੀ ਛੁਟੀ ਪਰਵਾਨ ਹੋ ਗਈ ।

—ਬਾਬਾ ਮੋਹਰ ਸਿੰਘ ਦਾ ਜਾਣਾ ਵੀ ਪਰਵਾਨ ਕਰ ਲਿਆ ਗਿਆ ।

—ਇਕ ਹੋਰ ਨੌਜਵਾਨ ਬਲਵਿੰਦਰ ਸਿੰਘ ਦਮਦਮਾ ਬੋਲਿਆ : ਸੱਚੇ ਪਾਤਸ਼ਾਹ, ਮੇਰੀ ਛੁੱਟੀ ਬਾਰੇ ਕੋਈ ਗੱਲ ਨਹੀਂ ?

"ਘਰ ਦੇ ਬੰਦੇ ਨੂੰ ਵੀ ਕੋਈ ਛੁੱਟੀ ਦਿੰਦਾ ਹੈ ! ਤੂੰ ਬਥੇਰਾ ਘਰ ਦਾ ਕੰਮ ਕਰ ਲਿਆ ਹੈ । ਹੁਣ ਰਹਿ ਏਥੇ ਹੀ ।" ਉੱਤਰ ਮਿਲਿਆ ।

"ਦੀਨ ਦਿਆਲ, ਮੈਂ ਤਾਂ ਸਿਰਫ਼ ਪੰਦਰਾਂ ਦਿਨਾਂ ਲਈ ਆਇਆ ਸਾਂ, ਹੁਣ ਮਹੀਨਿਓਂ ਵੱਧ ਸਮਾ ਹੋ ਗਿਆ ਹੈ ।"

"ਚੰਗਾ ਪੰਦਰਾਂ ਕੁ ਦਿਨ ਹੋਰ ਠਹਿਰ, ਤੇਰੀ ਥਾਵੇਂ ਬੰਦਾ ਭੇਜ ਦਿਆਂਗੇ ।"

"ਸਤਿ ਬਚਨ ਜੀ।"

—ਫੇਰ ਸੰਤ ਸਿੰਘ ਬਾਜੇ ਵਾਲੇ ਦੇ ਸੰਬੰਧੀ ਦੇ ਲੜਕੇ ਮਹਿੰਦਰ ਸਿੰਘ ਨੇ ਅਰਜ਼ ਕੀਤੀ : ਮੇਰੇ ਘਰ ਭੈਣ ਮੁਟਿਆਰ ਹੈ ਜੀ। ਮੈਂ ਹੀ ਕਮਾ ਕੇ ਲਿਆਉਂਦਾ ਹਾਂ।

"ਮੈਂ ਤੇਰੀ ਭੈਣ ਦੇ ਵਿਆਹ ਦਾ ਸਾਰਾ ਪ੍ਰਬੰਧ ਕਰ ਦਿਆਂਗਾ। ਤੈਨੂੰ ਨਸ਼ੇ ਬਾਜ਼ੀ ਦੀ ਚੰਦਰੀ ਬਿਮਾਰੀ ਤੋਂ ਮਸਾਂ ਬਚਾਇਆ ਹੈ, ਹੁਣ ਫਿਰ ਜਾ ਕੇ ਸ਼ੁਰੂ ਕਰਨੀ ਊ ?"

"ਜੀ ਦਾਣੇ ਵੀ ਕਮਾਣੇ ਹਨ!"

"ਦਾਣੇ ਕਿੰਨੇ ਚਾਹੀਦੇ ਹਨ, ਦੱਸ, ਉਹ ਵੀ ਭੇਜ ਦਿਆਂਗਾ। ਹੋਰ ਦੱਸ ?"

ਪਰ ਅੰਤ ਉਤੇ ਉਹਦੀ ਹਾਲਤ ਵੇਖ ਛੁੱਟੀ ਮਨਜ਼ੂਰ ਕਰ ਦਿੱਤੀ ਗਈ।

—ਇਕ ਹੋਰ ਨੌਜੁਆਨ ਨੇ ਅਰਜ਼ ਕੀਤੀ : ਮੈਨੂੰ ਟਰੈਕਟਰ ਸਿਖਵਾ ਦਿਓ, ਫੇਰ ਮੈਂ ਰਹਾਂਗਾ।

"ਸ਼ਰਤ ਕੋਈ ਨਹੀਂ ਮੰਨਣੀ। ਅਸੀਂ ਤਾਂ ਸ਼ਰਤਾਂ ਮਨਾਣ ਵਾਲਿਆਂ ਚੋਂ ਹਾਂ, ਮੰਨਣ ਵਾਲਿਆਂ ਚੋਂ ਨਹੀਂ।" ਪਰ ਉਸ ਨੂੰ ਵੀ ਆਗਿਆ ਮਿਲ ਗਈ, ਟਰੈਕਟਰ ਸਿਖਣ ਦੀ।

—ਇਕ ਸਿਖ ਨੇ ਮਹਿੰਦਰ ਸਿੰਘ ਬੀਂਡੇ ਰਾਹੀਂ ਉਹਦੀ ਜ਼ਮੀਨ ਦੀ ਸ਼ਕਾਇਤ ਕੀਤੀ। ਸਤਿਗੁਰਾਂ ਸੰਤ ਬਲਵੰਤ ਸਿੰਘ ਜੀ ਨੂੰ ਉਸ ਵਲ ਚਿਠੀ ਲਿਖਣ ਲਈ ਆਗਿਆ ਕੀਤੀ : ਉਹ ਮੈਨੂੰ ਜੀਵਨ ਨਗਰ ਆ ਕੇ ਮਿਲੇ, ਨਾਲ ਮਨੋਹਰ ਸਿੰਘ (ਸੰਤ ਨਗਰ) ਨੂੰ ਲੈ ਕੇ।

—ਇਕ ਸਿੰਘ ਦੀ ਬੇਨਤੀ ਸੀ ਕਿ ਉਹਦੀ ਜ਼ਮੀਨ ਤਿੰਨੀਂ ਥਾਈਂ ਹੈ, ਉਹ ਇਕੋ ਥਾਂ ਕਰਵਾਈ ਜਾਏ। ਸ਼ਾਇਦ ਇਹਦਾ ਨਾਂ ਸੁਖਦੇਵ ਸਿੰਘ ਜੀਵਨ ਨਗਰ ਸੀ।

### ਸ਼ਰਾਬੀ ਦਾ ਪ੍ਰਬੰਧ

ਮੈਨੂੰ ਦੱਸਿਆ ਗਿਆ ਕਿ ਸੰਤ ਨਗਰ (ਸਰਸਾ) ਦੇ ਇਕ ਜਵਾਨ ਨੂੰ ਜਦੋਂ ਸਤਿਗੁਰਾਂ ਸ਼ਰਾਬ ਛੱਡ ਦੇਣ ਲਈ ਆਖਿਆ ਤਾਂ ਉਸ ਨੇ ਮਜਬੂਰੀ ਦੱਸੀ : ਮੈਂ ਸ਼ਰਾਬ ਕਢਕੇ, ਵੇਚ ਕੇ, ਗੁਜ਼ਾਰਾ ਕਰਦਾ ਹਾਂ। ਸਤਿਗੁਰਾਂ ਫ਼ਰਮਾਇਆ : ਜੇ ਤੈਨੂੰ ਗੁਜ਼ਾਰੇ ਦੀ ਮਜਬੂਰੀ ਹੈ ਤਾਂ ਸਾਡੇ ਪਾਸੋਂ ਪੰਜ ਏਕੜ ਜ਼ਮੀਨ ਪੰਜਾਂ ਸਾਲਾਂ ਵਾਸਤੇ ਲੈ ਲੈ, ਵਾਹ ਬੀਜ ਕੇ ਗੁਜ਼ਾਰਾ ਕਰ, ਸ਼ਰਾਬ ਛਡ ਦੇ।

ਮਨਸਾ ਸਿੰਘ ਦਲੀਪ ਸਿੰਘ ਜਥੇਦਾਰ ਦੇ ਭਰਾ ਨੇ ਇਹ ਮਾੜੀ ਆਦਤ ਛਡ ਦਿੱਤੀ, ਜ਼ਮੀਨ ਕਾਬੂ ਕਰ ਲਈ, ਜੀਵਨ ਸੁਧਾਰ ਲਿਆ।

ਸਤਿਗੁਰੂ ਜੀ ਨੇ ਬਚਨ ਕੀਤਾ : ਜੇ ਕੋਈ ਮੈਨੂੰ ਅੱਧ ਬਟਾਈ ਤੇ ਜ਼ਮੀਨ ਦੇਣ ਲਈ ਆਖੇ ਤਾਂ ਮੈਂ ਖਾਲੀ ਨਹੀਂ ਜਾਣ ਦਿੰਦਾ। ਉਹਦੀ ਮੰਗ ਤੋਂ ਅੱਧੀ ਦੇ ਕੇ ਆਖਦਾ ਹਾਂ, ਆਪੇ ਬੀਜੂ ਆਪੇ ਹੀ ਖਾਹੂ।

## ਏਨਾ ਉਦਾਰ ਕੌਣ ?

ਇਕ ਨੌਜੁਆਨ ਗਰੀਬ ਸਿਖ, ਸੁਰਜੀਤ ਸਿੰਘ ਮੱਤੂ ਨੂੰ ਸਤਿਗੁਰੂ ਜੀ ਨੇ ਕਿਰਪਾ ਕਰਕੇ ਵਲਾਇਤ ਵਿਚ ਵਿਆਹ ਦਿੱਤਾ। ਓਥੇ ਫੈਕਟਰੀ ਵਿਚ ਕੰਮ ਕਰਕੇ ਕਮਾਈ ਕਰਨ ਲਗਾ ਤਾਂ ਸਤਿਗੁਰਾਂ ਦੇ ਜਥੇ ਹਥ, ਉਸ ਆਪਣੇ ਪਿਤਾ ਲਈ, ਕੁਛ ਰਕਮ ਭੇਜੀ। ਸਤਿਗੁਰੂ ਜੀ ਨੂੰ ਪਤਾ ਲਗਾ ਤਾਂ ਰਕਮ ਥੋੜੀ ਜਾਪੀ, ਉਸ ਵਿਚ ਓਨੀ ਹੀ ਹੋਰ ਮਿਲਾਕੇ ਅਗਲੇ ਦੇ ਘਰ ਪੁੱਜਦੀ ਕੀਤੀ।

ਫਾਰਮ ਵਿਚਲੇ ਇਕ ਸਿੰਘ ਦੱਸਿਆ : ਇਕ ਵਾਰ ਨਾਲ ਦੇ ਪਿੰਡ ਉਰਗਾਹੱਲੀ ਦੇ ਵਾਸੀ ਗਰੀਬ ਕਿਰਤੀਆਂ ਦੀ ਕੱਟੀ ਪਈ ਜਿਣਸ (ਜਿਸ ਦੀ ਰੋਟੀ ਪਕਾ ਕੇ ਖਾਂਦੇ ਹਨ) ਰਾਗੀ (ਕੋਧਰਾ) ਦੇ ਮੱਢਲ ਨੂੰ ਅੱਗ ਲਗ ਗਈ। ਸਿੰਘਾਂ ਨੇ ਜਾ ਕੇ ਅੱਗ ਬੁਝਾਣ ਵਿਚ ਮਦਦ ਕੀਤੀ ਪਰ ਜਦੋਂ ਸਤਿਗੁਰਾਂ ਨੂੰ ਪਤਾ ਲਗਾ ਕਿ ਪਿੰਡ ਵਾਸੀਆਂ ਦਾ ਨੁਕਸਾਨ ਬਹੁਤ ਹੋ ਗਿਆ ਹੈ ਤਾਂ ਸਤਿਗੁਰੂ ਜੀ ਨੇ ਸੜ ਗਈ ਰਾਗੀ ਦੇ ਇਵਜ਼ੋਂ ਆਪਣੇ ਵਲੋਂ ਓਨੀ ਰਾਗੀ ਦੇਣ ਦਾ ਬਚਨ ਕੀਤਾ ਅਤੇ ਸਾਰਿਆ ਦੇ ਘਰੀਂ ਉਨ੍ਹਾਂ ਦਾ ਪੂਰਾ ਪੂਰਾ ਹਿੱਸਾ ਰਾਗੀ ਘੱਲੀ।

## ਮੁਨਾਸਬ ਹਠ

ਸ੍ਰੀ ਸਤਿਗੁਰੂ ਜੀ ਨੇ ਦੱਸਿਆ : ਸਾਡੇ ਫਾਰਮ ਦੇ ਨਾਲ ਕਰਕੇ ਹੀ ਉਰਗਾਹੱਲੀ ਪਿੰਡ ਵਾਲਿਆਂ ਦਾ ਇਕ ਮੰਦਰ ਹੈ ਜਿਸ ਵਿਚ ਇਹ ਲੋਕ ਪਸ਼ੂ ਬਲੀ ਦਿੰਦੇ ਹਨ। ਉਸ ਮੰਦਰ ਵਾਸਤੇ ਸਾਥੋਂ ਚਾਰ ਮਰਲੇ ਜਗਹ ਮੰਗਦੇ ਹਨ। ਇਹ ਜ਼ਮੀਨ ਦੇਣ ਤੇ ਮਨ ਨਹੀਂ ਮੰਨਦਾ। ਅਸੀਂ ਕਹਿੰਦੇ ਹਾਂ, ਪਸ਼ੂ ਨ ਵਢੋ ਤਾਂ ਦਿੰਦੇ ਹਾਂ, ਪਰ ਇਹ ਤਾਂ ਮੰਗਦੇ ਹੀ ਪਸ਼ੂ ਵਢਣ ਲਈ ਹਨ। ਸੋ ਹੁਣ ਇਹ ਸਾਡੇ ਹੋਏ-ਹੋਏ ਸੌਦੇ ਵਿਚ ਅੜਿੱਕਾ ਡਾਹੀ ਬੈਠੇ ਹਨ। ਪਿੰਡ ਦੀ ਪੰਚਾਇਤ ਸਰਕਾਰ ਨੂੰ ਇਹ ਲਿਖ ਕੇ ਨਹੀਂ ਦਿੰਦੀ ਕਿ ਸੌਦਾ ਹੋ ਜਾਇ ਤਾਂ ਸਾਨੂੰ ਕੋਈ ਨੁਕਸਾਨ ਨਹੀਂ। ਅੜਿੱਕਾ ਅਜੇ ਜਾਰੀ ਹੈ। ਦਸ ਲਖ ਦੇ ਸੌਦੇ ਵਿਚੋਂ ਇਕ ਲਖ ਪੇਸ਼ਗੀ ਮਿਲ ਚੁਕਾ ਹੈ। ਪਿੰਡ ਵਲੋਂ ਕੋਆਪਰੇਸ਼ਨ ਨਾ ਮਿਲਣ ਕਰਕੇ ਅਜੇ ਮਾਲਕੀ ਬਦਲਦੀ ਨਹੀਂ।

ਮੈਨੂੰ ਮੈਨੇਜਰ ਹਰਪਾਲ ਸਿੰਘ ਨੇ ਦੱਸਿਆ ਕਿ ਜਿੰਨੀ ਜ਼ਮੀਨ ਪਿੰਡ ਵਾਲੇ ਮੰਗਦੇ ਹਨ ਉਸ ਦੇ ਮੁੱਲ ਤੋਂ ਕਈ ਗੁਣਾ ਵੱਧ ਸਾਡਾ ਖਰਚ ਹੋ ਗਿਆ ਹੈ ਪਰ ਜ਼ਮੀਨ ਦੇਣ ਦੀ ਪਰਵਾਨਗੀ ਸਤਿਗੁਰੂ ਜੀ ਨਹੀਂ ਦਿੰਦੇ !

## ਮੁਆਵਜ਼ਾ ਨਹੀਂ

ਉਪਰਲੀ ਗੱਲਬਾਤ ਦੌਰਾਨ ਸੰਤ ਬਲਵੰਤ ਸਿੰਘ ਨੇ ਆਖਿਆ : ਅਸੀਂ ਇਹਨਾਂ (ਕੰਨੜ) ਲੋਕਾਂ ਨੂੰ ਹਰ ਸਹਿਯੋਗ ਦਿੰਦੇ ਹਾਂ। ਇਕ ਵਾਰ ਇਹਨਾਂ ਦੇ ਪਿੰਡ ਰਿੱਛ ਆ ਵੜਿਆ, ਇਹ ਡਰਦੇ ਮਾਰਿਆਂ ਬਾਹਰ ਨਾ ਨਿਕਲਣ। ਸਾਡੇ ਸਿੰਘ ਜਿਉਂ ਰਿੱਛ ਮਗਰ ਪਏ, ਮਿਸਾਲਾਂ ਬਾਲ ਕੇ, ਰਾਤੀਂ ਉਹਦੇ ਘੁਰਨੇ ਵਿਚ ਵਾੜ ਕੇ ਆਏ। ਇਹਨਾਂ ਬਦਲੇ

ਰਿੱਛ ਨੂੰ ਭਜਾਇਆ । ਸੜੀ ਰਾਗੀ ਦੇ ਇਵਜ਼ ਵਿਚ ਫ੍ਰੀ ਰਾਗੀ (ਮੱਢਲ-ਕੋਧਰਾ, ਇਕ ਜਿਣਸ) ਦਿੱਤੀ, ਇਹਨਾਂ ਦੀ ਹਰ ਔਖ ਸੌਖ ਵਿਚ ਕੰਮ ਆਈਦਾ ਹੈ, ਪਰ ਸਾਡੀ ਇਹ ਵਢੀ ਉਂਗਲ ਤੇ ਨਹੀਂ...

ਸਤਿਗੁਰਾਂ ਸਾਰੀ ਗੱਲ ਸੁਣ ਬਚਨ ਕੀਤਾ : ਜਦੋਂ ਕਿਸੇ ਦੀ ਮਦਦ ਕਰੀਏ, ਮੁਆਵਜ਼ੇ ਦੀ ਆਸ ਨ ਰਖੀਏ । ਜੋ ਕੁਝ ਦੇਵੀਏ, ਉਹ ਦੇਣ ਲਈ ਹੀ ਦੇਵੀਏ, ਕੁਛ ਲੈਣ ਲਈ ਨਹੀਂ ।

## ਕੰਮ ਨਿਪਟਾਣਾ ਕਿਵੇਂ ?

ਸਤਿਗੁਰੂ ਜੀ ਨੇ ਫਾਰਮ ਪ੍ਰਬੰਧਕਾਂ ਨੂੰ ਆਖਿਆ : ਜਿਨ੍ਹਾਂ ਸਿੰਘਾਂ ਨੂੰ ਛੁੱਟੀਆਂ ਦੇਣੀਆਂ ਹਨ ਅਤੇ ਜਿਨ੍ਹਾਂ ਦੀ ਥਾਂ ਹੋਰ ਬੰਦੇ ਭੇਜਣੇ ਹਨ, ਉਹਨਾਂ ਦੀਆਂ ਫਰਿਸਤਾਂ ਦੀਆਂ ਤਿੰਨ ਤਿੰਨ ਕਾਪੀਆਂ ਬਣਾਓ । ਇਕ ਤਰਸੇਮ ਸਿੰਘ (ਨਿਜੀ ਸਕੱਤਰ) ਨੂੰ ਦਿਉ, ਦੂਜੀ ਪੂਰਬੇ ਨੂੰ, ਤੀਜੀ ਆਪਣੇ ਪਾਸ ਰਖੋ । ਹਾਂ, ਇਕ ਕਾਪੀ ਮਹਾਰਾਜ ਜੀ ਨੂੰ ਵੀ ਜ਼ਰੂਰ ਮਿਲਦੀ ਰਹਿਣੀ ਚਾਹੀਦੀ ਹੈ ।

## ਕੋਠੀ ਕਰੜੀ ਗੋਡਣ ਡੋਡੀ ਨੂੰ

9.30 ਵਜੇ ਦਿਨੇ ਆਪ ਜੀ ਨੇ ਮੈਨੂੰ ਮਾਣ ਬਖ਼ਸ਼ਿਆ; ਕਾਰ ਵਿਚ ਆਪਣੇ ਨਾਲ ਬੈਠਾਇਆ ਅਤੇ ਸਾਰੇ ਫ਼ਾਰਮ ਦਾ ਆਲਾ ਦੁਆਲਾ ਦਿਖਾਇਆ ਅਤੇ ਕੋਠੀ ਵਲ ਜਾਂਦਿਆਂ ਦੱਸਿਆ ਕਿ ਕਿਵੇਂ ਸਿਖ ਏਥੋਂ ਦੀ ਜ਼ਮੀਨ ਪੱਧਰੀ ਕਰਨੋਂ ਡਰਦੇ ਅਤੇ ਰਾਹ ਬਣਾਣ ਤੋਂ ਘਬਰਾਂਦੇ ਸਨ । ਪਰ ਇਨ੍ਹਾਂ ਨੂੰ ਪ੍ਰੇਰਨਾ ਦੇ ਕੇ ਜਲ ਟੈਂਕ ਦੇ ਨਾਲ ਨਾਲ ਇਕ ਜੀਪ-ਏਬਲ ਸੜਕ ਫਾਰਮ ਦੇ ਅੰਦਰ ਤਕ ਤਿਆਰ ਕਰਵਾਈ ਹੈ ਅਤੇ ਉਚੇ ਨੀਵੇਂ ਖੇਤਾਂ ਨੂੰ ਪੱਧਰਿਆਂ ਕਰਵਾ ਦਿੱਤਾ ਹੈ ।

ਜਾਂਦੇ ਜਾਂਦੇ ਬੈਂਗਲੋਰ ਦੇ ਇਲਾਕੇ ਦੀ ਚਰਚਾ ਕਰਦਿਆਂ ਆਪ ਜੀ ਨੇ ਦੱਸਿਆ : ਏਥੇ ਚਰ੍ਹੀ, ਰਾਗੀ, ਕੁਲਥੀ, ਅਰਹਰ ਅਤੇ ਕੌਂਪੀ ਦੀ ਦਾਲ ਪੈਦਾ ਹੁੰਦੀ ਹੈ । ਝੋਨਾ, ਮੱਕੀ ਕਮਾਦ ਇਕ ਪਾਸਿਓਂ ਬੀਜੀ ਜਾਓ, ਦੂਜੇ ਪਾਸਿਓਂ ਵੱਢੀ ਜਾਓ । ਅਰਥਾਤ ਸਾਰੀਆਂ ਫਸਲਾਂ ਨਿਰੰਤਰ ਬੀਜੀਆਂ ਅਤੇ ਵੱਢੀਆਂ ਜਾਂਦੀਆਂ ਹਨ । ਕੁਲਥੀ, ਰਾਗੀ ਅਤੇ ਰੁਆਂਹ ਤਾਂ ਸਾਲ ਵਿਚ ਇਕੋ ਵਾਰ ਪੈਦਾ ਹੁੰਦੇ ਹਨ ।

"ਨਾਰੀਅਲ ਅਤੇ ਪਪੀਤਾ ਏਥੋਂ ਦੇ ਸਦੀਵੀ ਫਲ ਹਨ । ਨਾਰੀਅਲ ਬਾਰੇ ਕਹਾਵਤ ਪ੍ਰਸਿਧ ਹੈ, ਜਿਸਦਾ ਮਤਲਬ ਹੈ, ਨਾਰੀਅਲ ਨੂੰ ਤੁਸੀਂ ਤਿੰਨ ਸਾਲ ਪਾਣੀ ਦਿਓ, ਇਹ ਤੁਹਾਨੂੰ ਸੌ ਸਾਲ ਅੰਮ੍ਰਿਤ ਦੇਵੇਗਾ ।"

ਉਪਰੰਤ ਕੋਠੀ ਆ, ਦੋਬਾਰਾ ਇਸ਼ਨਾਨ ਕਰ ਸਤਿਗੁਰੂ ਜੀ ਨੇ ਪ੍ਰਸ਼ਾਦ ਛਕਿਆ । ਪ੍ਰਸ਼ਾਦ ਛਕਾਣ ਦੀ ਸੇਵਾ ਮਾਤਾ ਜੀ, ਬੇਬੇ ਜੀ ਅਤੇ ਬਲਵਿੰਦਰ ਸਿੰਘ-ਸੰਤੋਖ ਸਿੰਘ ਕਰਦੇ ਹਨ ।

## ਚੰਦਨ ਅਸਲੀ ਤੇ ਨਕਲੀ

ਸਤਿਗੁਰੂ ਜੀ ਨੇ ਫਾਰਮ ਮੈਨੇਜਰ ਹਰਪਾਲ ਸਿੰਘ ਨੂੰ ਆਗਿਆ ਕੀਤੀ ਕਿ ਉਹ ਮੈਨੂੰ 11-12 ਵਜੇ ਬੈਂਗਲੌਰ ਲੈ ਜਾਵੇ, ਆਪ ਜੀ ਬਾਅਦ ਵਿਚ ਆਉਣਗੇ। ਬੈਂਗਲੌਰ ਵਿਚ ਉਸ ਜਗਹ ਦੀਆਂ ਫੋਟੋ ਵੀ ਲੈਣੀਆਂ ਸਨ ਜਿਥੇ ਸੱਚੇ ਪਾਤਸ਼ਾਹ ਜੀ ਨੇ ਸੈਂਦਲ ਦਾ ਕਾਰੋਬਾਰ ਕਰਨ ਵਾਲੀ ਇਕ ਫਰਮ ਦੇ ਮਾਲਿਕ ਨੂੰ ਅਸਲੀ ਅਤੇ ਨਕਲੀ ਚੰਦਨ ਦੀ ਪਛਾਣ ਦੱਸੀ ਸੀ। (ਇਹ ਘਟਨਾ 1966 ਦੀ ਸੀ) ਅਸਲੀ ਚੰਦਨ ਦੀ ਲਕੜ ਪਾਣੀ ਵਿਚ ਡੁਬ ਜਾਂਦੀ ਹੈ ਜਦੋਂ ਕਿ ਨਕਲੀ ਚੰਦਨ ਦੀ ਲਕੜ ਤਰਦੀ ਰਹਿੰਦੀ ਹੈ। ਸੈਂਦਲ ਵੁਡ ਫੈਕਟਰੀ ਦੇ ਮਾਲਕਾਂ ਕਿਹਾ ਸੀ ਕਿ ਡੁਬਣ ਵਾਲਾ ਚੰਦਨ ਕੋਈ ਹੁੰਦਾ ਹੀ ਨਹੀਂ। ਸਤਿਗੁਰੂ ਜੀ ਨੇ ਉਨ੍ਹਾਂ ਦੀਆਂ ਲੱਕੜਾਂ ਚੋਂ ਹੀ ਡੁੱਬ ਜਾਣ ਵਾਲੇ ਚੰਦਨ ਦੀ ਲਕੜ, ਫਰਮ ਸਾਹਮਣੇ ਬਣੇ ਜਲ ਕੁੰਡ ਵਿਚ ਸੁੱਟ ਕੇ ਵਖਾ ਦਿੱਤੀ।

ਸਤਿਗੁਰੂ ਜੀ ਨੇ ਸਾਡੇ ਨਾਲ ਅੱਜ ਬੈਂਗਲੌਰ ਦੇ ਕੁਦਰਤੀ ਇਲਾਜ ਦੇ ਹਸਪਤਾਲ ਨੂੰ ਵੇਖਣਾ ਸੀ।

ਹਰਪਾਲ ਸਿੰਘ ਨੇ ਮੋਟਰ ਸਾਈਕਲ ਤੇ ਮੈਨੂੰ ਬੈਂਗਲੌਰ ਛਡਣ ਗਿਆਂ ਫਾਰਮ ਦੀ ਖਰੀਦ ਵੇਚ ਦੇ ਕਾਰਣ ਦੱਸੇ ਤੇ ਉਨ੍ਹਾਂ ਪਰਿਸਥਤੀਆਂ ਤੋਂ ਜਾਣੂ ਕਰਵਾਇਆ ਜਿਨ੍ਹਾਂ ਤੋਂ ਪ੍ਰਭਾਵਤ ਹੋ ਸਿਖ ਛੱਡ ਛੱਡ ਜਾ ਰਹੇ ਸਨ। ਅੰਤਮ ਗਲ ਉਹਦੀ ਇਹ ਸੀ : ਜਿੰਨੇ ਦਿਨ ਸਤਿਗੁਰੂ ਜੀ ਏਥੇ, ਓਨੇ ਦਿਨ ਹੀ ਸੁਖ। ਸਤਿਗੁਰੂ ਜੀ ਨੇ 9000/- ਦਾ ਮੋਟਰ ਸਾਈਕਲ ਹਰਪਾਲ ਸਿੰਘ ਦੀ ਸਹੂਲਤ ਲਈ ਲੈ ਕੇ ਦਿੱਤਾ ਹੈ।

## ਕੁਦਰਤੀ ਇਲਾਜ ਦਾ ਹਸਪਤਾਲ

ਸਾਡੇ ਬੈਂਗਲੌਰ ਜਾਂਦਿਆਂ ਨੂੰ ਮੇਰਾ ਸਾਥੀ ਵੈਦ ਗੁਰਦੇਵ ਸਿੰਘ ਵੀ ਬੱਸ ਦੁਆਰਾ ਬੱਸ ਅਡੇ ਤੇ ਪਹੁੰਚ ਗਿਆ ਸੀ। ਤ੍ਰੈਵੇ ਅਸੀਂ ਸੈਂਦਲ ਵੁਡ ਕੰਪਨੀ ਦੇ ਉਸ ਜਲ ਕੁੰਡ ਕੋਲ ਪਹੁੰਚ ਗਏ ਜਿਥੇ ਅਸਲੀ ਨਕਲੀ ਚੰਦਨ ਦੀ ਸਤਿਗੁਰਾਂ ਕੰਪਨੀ ਮਾਲਕਾਂ ਨੂੰ ਪਛਾਣ ਕਰਵਾਈ ਸੀ।

ਫਿਰ ਬੈਂਗਲੌਰ ਟੱਮਕੂਰ ਰੋਡ ਦੇ 16ਵੇਂ ਕਿਲੋਮੀਟਰ ਤੇ ਅਸੀਂ ਥ੍ਰੀ ਵੀਲਰ ਅਤੇ ਮੋਟਰ ਸਾਈਕਲ ਤੇ ਪੁਜੇ ਜਿਥੇ 'ਦੀ ਇਨਸਟੀਚਿਊਟ ਆਫ਼ ਨੈਚਰੋਪੈਥੀ ਐਂਡ ਯੋਗਿਕ ਸੰਸਥਾ' ਦਾ ਦਫਤਰ, ਹਸਪਤਾਲ ਅਤੇ ਹੋਰ ਸੰਬੰਧਤ ਥਾਵਾਂ ਸਥਿਤ ਸਨ। ਅਸਾਂ ਸੰਬੰਧਤ ਸੰਸਥਾ ਅਧਿਕਾਰੀਆਂ ਨੂੰ ਸਤਿਗੁਰੂ ਜੀ ਦੀ ਸੰਸਥਾ ਵੇਖਣ ਦੀ ਇੱਛਾ ਦੱਸ ਦਿੱਤੀ।

ਸ੍ਰੀ ਸਤਿਗੁਰੂ ਜੀ 5.00 ਸ਼ਾਮ ਦੀ ਥਾਂ 5 30 ਵਜੇ ਪਹੁਚ ਸਕੇ। ਸਾਨੂੰ ਫਿਕਰ ਸੀ ਕਿ ਸੱਚੇ ਪਾਤਸ਼ਾਹ ਤਾਂ ਕਦੇ ਦਿੱਤੇ ਟਾਈਮ ਤੋਂ ਲੇਟ ਨਹੀਂ ਹੋਏ, ਅੱਜ ਕੀ ਗੱਲ ਹੋ ਗਈ। ਜਿਉਂ ਹੀ ਸਤਿਗੁਰੂ ਜੀ ਫਾਰਮ ਵਾਲੀ ਕਾਰ ਵਿਚ ਏਥੇ ਆਏ ਪਹਿਲਾਂ ਸੀਤਾ ਰਾਮ ਜਿੰਦਲ ਦੇ ਅਲਮੂਨੀਅਮ ਕਾਰੋਬਾਰ ਨੂੰ ਵੇਖਣ ਪਧਾਰੇ। ਸੰਬੰਧਤ ਵਿਅਕਤੀਆਂ ਨੇ ਆਪ ਜੀ ਦਾ ਨਿੱਘਾ ਸੁਆਗਤ ਸਤਿਕਾਰ ਕੀਤਾ। ਉਹ ਕੁਛ ਖੁਆਣ

ਪਿਆਣ ਲਈ ਜ਼ਿਦ ਕਰਦੇ ਸਨ ਅਸਾਂ ਸਪਸ਼ਟ ਕੀਤਾ ਕਿ ਇਹ ਕਿਸੇ ਓਪਰੇ ਦੇ ਹਥ ਦਾ ਕਦੇ ਵੀ ਨਹੀਂ ਖਾਂਦੇ। ਦਿਨ ਢਲ ਚੁਕਾ ਸੀ ਸੁ ਛੇਤੀ ਛੇਤੀ ਹਸਪਤਾਲ ਵਿਚ ਜਾਣ ਦੀ ਕਾਹਲ ਸੀ।

ਜਿੰਦਲ ਕਾਰੋਬਾਰੀਆਂ ਨੇ ਏਥੇ 35 ਲਖ ਰੁਪਏ ਦੀ ਲਾਗਤ ਨਾਲ, ਨੇਚਰਕਿਓਰ ਹਸਪਤਾਲ ਸਥਾਪਤ ਕੀਤਾ ਹੈ, ਜਿਸ ਵਿਚ 60 ਮਰੀਜ਼ਾਂ ਲਈ ਰਿਹਾਇਸ਼ ਦੀ ਥਾਂ, ਜਿਨ੍ਹਾਂ ਵਿਚੋਂ 4 ਤਾਂ ਟਵਿੰਨ ਕਾਟਿਜਾਂ ਅਤੇ 2 ਡੀਲਕਸ ਕਾਟਿਜਾਂ ਹਨ। ਅਸਲੋਂ ਅਜੋਕੀਆਂ ਸਹੂਲਤਾਂ ਨਾਲ ਭਰਪੂਰ ਇਹ ਸ਼ਫ਼ਾਖਾਨਾ, ਘਾਹ ਪਾਰਕ, ਫਲਦਾਰ ਝਾੜੀਆਂ ਅਤੇ ਇਕ ਵਡੀ ਤਕੜੀ ਝੀਲ ਨਾਲ ਸੰਬੰਧਤ ਹੈ। 40 ਏਕੜ ਜ਼ਮੀਨ ਵਿਚ ਬਣਿਆ ਇਹ ਹਸਪਤਾਲ ਤੇ ਸੰਬੰਧਤ ਸਥਾਨ ਯੂਰਪੀਨ ਸਫਾਈ ਦਾ ਪੱਧਰ ਰਖਦੇ ਹਨ। ਏਥੇ ਸਫਾਈ, ਸੁੰਦਰਤਾ ਅਤੇ ਸੁਚੱਜ ਹਰ ਜਗਹ ਪ੍ਰਦਰਸ਼ਤ ਹੁੰਦਾ ਹੈ। ਕਿਚਨ ਵੀ ਸ਼ਾਨਦਾਰ ਅਤੇ ਹਰ ਪਰਕਾਰ ਦੀਆਂ ਸਹੂਲਤਾਂ ਵਾਲਾ ਹੈ। ਮਰੀਜ਼ਾਂ ਨੂੰ ਫਲ ਅਤੇ ਸਬਜ਼ੀਆਂ ਵੀ ਤੋਲ ਕੇ ਖਾਣ ਨੂੰ ਮਿਲਦੀਆਂ ਹਨ।

ਹਸਪਤਾਲੀ ਕਰਮਚਾਰੀਆਂ ਵਾਸਤੇ ਵੱਖਰੇ ਵਧੀਆ ਰਿਹਾਇਸ਼ੀ ਕੁਆਰਟਰ ਹਨ।

ਜਦੋਂ ਇਹਨਾਂ ਨੂੰ ਵੇਖਣ ਗਏ ਤਾਂ ਪਰਵੇਸ਼ ਦੁਆਰ ਨਾਲ ਇਕ ਸੁੰਦਰ ਕੰਵਲ ਨਾਭ ਫੁਹਾਰਾ ਚਲ ਰਿਹਾ ਸੀ। ਬਾਹਰਵਾਰ ਹੀ ਇਨ੍ਹਾਂ ਦਾ ਸੰਸਥਾ ਚਿੰਨ੍ਹ (ਮੋਨੋਗਰਾਮ) ਸਮਾਧੀ ਸਥਿਤ, ਧਿਆਨ ਰੂਪ ਯੋਗੀ ਨਜ਼ਰ ਪਿਆ। ਮੈਨੇਜਰ ਨੇ ਹਸਪਤਾਲ ਮੁਖੀ ਵਿਅਕਤੀਆਂ ਨਾਲ ਮਿਲਾ ਕੇ ਆਪ ਵਿਦਾ ਲੈ ਲਈ।

ਹਸਪਤਾਲ ਦੇ ਮੁਖੀਆਂ ਨੇ ਸ੍ਰੀ ਸਤਿਗੁਰੂ ਜੀ ਦੀ ਕੱਲੇ ਕੱਲੇ ਕਮਰੇ ਵਿਚ ਝਾਤ ਪੁਆਈ। ਕਿਸੇ ਵਿਚ ਟੱਬ ਬਾਥ, ਕਿਸੇ ਵਿਚ ਸਿਟਜ਼ ਬਾਥ, ਕਿਸੇ ਵਿਚ ਭਾਫ਼ ਇਸ਼ਨਾਨ ਕੈਬਨ, ਕਿਸੇ ਵਿਚ ਸੂਰਜ ਕਿਰਣ ਚਿਕਿਤਸਾ, ਅਤੇ ਕੋਈ ਚਿੱਕੜ ਚਿਕਿਤਸਾ ਨਾਲ ਸੰਬੰਧਤ ਸੀ। ਵਯਾਯਾਮ ਕਮਰਾ, ਬਿਜਲੀ ਯੰਤਰ ਨਾਲ ਨਾੜੀ ਅਤੇ ਹਿਰਦੇ ਦੀ ਗਤੀ ਦੱਸਣ ਵਾਲਾ ਇਕ ਵਖਰਾ ਕਮਰਾ, ਇਥੇ ਬਿਜਲੀ ਛੁਹਾ ਕੇ ਨਸਾਂ ਨੂੰ ਸੁਚੇਤ ਕੀਤਾ ਜਾਂਦਾ ਸੀ। ਫੁਹਾਰ ਅਤੇ ਤੇਜ਼ ਫੁਹਾਰ ਨਾਲ ਸਰੀਰ ਦੀ ਮਾਲਿਸ਼ ਕਰਨਾ, ਡਾਕਟਰ ਦੁਆਰਾ ਮਾਲਿਸ਼, ਬਿਜਲੀ ਦੇ ਪਟੇ ਨਾਲ ਘੁੱਟ ਨੱਪ। ਗੱਲ ਕੀ ਬਿਨਾ ਦਵਾਦਾਰੂ ਤੋਂ ਹੋਰ ਸਾਰਾ ਕੁਝ ਵਿਗਿਆਨਕ ਤਰੀਕੇ ਨਾਲ ਤਿਆਰ ਕੀਤਾ ਗਿਆ ਸੀ। ਦਵਾ ਏਥੇ ਚਲਦੀ ਹੀ ਨਹੀਂ। ਹਾਂ ਏਥੇ ਸਵਿੱਚਾਂ ਦੀ ਸਰਦਾਰੀ ਸੀ। ਸੱਚੇ ਪਾਤਸ਼ਾਹ ਜੀ ਨੇ ਸਾਰੇ ਕਮਰਿਆਂ ਨੂੰ ਇਕਾਗਰ ਮਨ ਨਾਲ ਵੇਖਿਆ ਤੇ ਲੁੜੀਂਦੀ ਪੁਛਗਿਛ ਵੀ ਕੀਤੀ।

ਇਸ ਮੌਕੇ ਆਪ ਜੀ ਨਾਲ ਮੇਰੇ ਅਤੇ ਵੈਦ ਰਾਜ ਤੋਂ ਛੁਟ ਮਹਾਰਾਜ ਬੀਰ ਸਿੰਘ ਜੀ, ਮਾ: ਨਿਹਾਲ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ, ਸੰਤ ਮਹਿੰਦਰ ਸਿੰਘ ਪੂਰਬਾ, ਅਤੇ ਹਰਪਾਲ ਸਿੰਘ-ਸੰਤ ਬਲਵੰਤ ਸਿੰਘ ਵੀ ਸਨ। ਇਸ ਸੰਸਥਾ ਨੂੰ ਮਹਾਰਾਜ ਜੀ ਪਹਿਲਾਂ ਵੀ ਵੇਖ ਗਏ ਸਨ ਤੇ ਆਪ ਨੇ ਹੀ ਸਤਿਗੁਰੂ ਜੀ ਨੂੰ ਇਹ ਤਕਣ ਲਈ ਆਗ੍ਰਹਿ ਕੀਤਾ ਸੀ।

ਪ੍ਰਬੰਧਕਾਂ ਨੇ ਦੱਸਿਆ ਕਿ ਸਾਧਾਰਨ ਬਿਸਤਰ ਵਾਲਿਆਂ ਤੋਂ ਰਾਤ ਭਰ ਦੇ 11/- ਦੂਜਿਆਂ ਤੋਂ ਬਿਨਾ ਖ਼ੁਰਾਕ 20/- ਰਾਤ ਦੇ, ਟ੍ਵਿਨ ਕਾਟਿਜ ਵਾਲਿਆਂ ਤੋਂ ਰਾਤ ਦੇ 60/- ਅਤੇ ਡੀਲਕਸ ਕਾਟਿਜ ਵਾਲਿਆਂ ਤੋਂ ਇਕ ਰਾਤ ਦੇ 120/- ਵਸੂਲ ਕੀਤੇ ਜਾਂਦੇ ਹਨ। ਪਰ ਇਸ ਰਕਮ ਵਿਚ ਰਹਿਣ-ਸਹਿਣ ਦੀਆਂ ਸਹੂਲਤਾਂ ਤੋਂ ਛੁੱਟ ਦੋ ਵੇਲੇ ਦੀ ਖ਼ੁਰਾਕ ਡਾਕਟਰਾਂ ਦੇ ਸੁਝਾਏ ਅਨੁਸਾਰ ਅਤੇ ਫਲ ਆਦਿ ਵੀ ਹਨ।

ਏਥੇ ਸ਼ਾਪਿੰਗ ਸੈਂਟਰ ਅਤੇ ਬੈਂਕ ਬਿਲਡਿੰਗ ਵੀ ਬਣ ਰਹੀ ਹੈ ਤਾਕਿ ਹਸਪਤਾਲ ਦੀ ਬਸਤੀ ਦੇ ਮਰੀਜ਼ਾਂ ਤੇ ਕਰਮਚਾਰੀਆਂ ਨੂੰ ਇਸ ਖੇਤਰ ਚੋਂ ਬਾਹਰ ਜਾਣ ਦੀ ਲੋੜ ਨ ਰਹੇ।

ਸਤਿਗੁਰਾਂ ਮੁੰਤਜ਼ਿਮਾਂ ਨੂੰ ਪੁਛਿਆ : ਏਥੇ ਕਦੇ ਸਿਰ ਹਿਲਦੇ ਵਾਲਾ ਮਰੀਜ਼ ਵੀ ਆਇਆ ਹੈ ? ਉੱਤਰ 'ਨਹੀਂ' ਵਿਚ ਸੀ। ਮਰੀਜ਼ਾਂ ਅਤੇ ਕਮਰਿਆਂ ਨੂੰ ਵੇਖਦੇ ਫਿਰਦਿਆਂ ਸਤਿਗੁਰੂ ਜੀ ਨੇ ਫਿਰ ਪੁਛਿਆ : ਇਹ ਵਿਚਾਰ ਤੁਹਾਨੂੰ ਕਿਵੇਂ ਸੁਝਾ ? ਕੁਦਰਤੀ ਇਲਾਜ਼ ਦਾ ਏਨਾ ਸੁੰਦਰ ਹਸਪਤਾਲ ਬਣਾਣ ਦਾ ? ਉੱਤਰ ਮਿਲਿਆ : ਮਿ: ਸੀਤਾ ਰਾਮ ਜਿੰਦਲ ਜੁ ਐਲਮੂਨੀਅਮ ਫਰਮਾਂ ਦੇ ਮਾਲਿਕ ਹਨ, ਖ਼ੁਦ ਕੁਦਰਤੀ ਇਲਾਜ ਕਰਨ ਕਰਵਾਣ ਦਾ ਬੜਾ ਸ਼ੌਕ ਰਖਦੇ ਹਨ। ਦੂਜੇ ਉਨ੍ਹਾਂ ਬਿਆਸ ਵਿਚ ਮਹਾਰਾਜ ਚਰਨ ਸਿੰਘ ਜੀ ਦਾ ਨੇਚਰਕਿਉਰ ਦਾ ਪ੍ਰਬੰਧ ਵੇਖਿਆ।

ਮਰੀਜ਼ਾਂ ਦੀ ਦਿਲਚਸਪੀ ਲਈ ਰੇਡੀਓ ਦੇ ਦੋ ਚੈਨਲ ਅਤੇ ਟੇਪ ਰੀਕਾਰਡਰ ਦਾ ਚੈਨਲ ਵੀ ਚਾਲੂ ਰਖਿਆ ਜਾਂਦਾ ਹੈ। ਹਿੰਦੀ ਅਤੇ ਕੰਨੜ ਬੋਲੀ ਵਿਚ ਸੰਗੀਤ ਅਤ ਖ਼ਬਰਾਂ ਮਰੀਜ਼ਾਂ ਨੂੰ ਸੁਣਾਈਆਂ ਜਾਂਦੀਆਂ ਹਨ।

ਘੁਮਘੁਮਾ ਕੇ ਜਦੋਂ ਵਾਪਸੀ ਹੋਣ ਲਗੀ ਤਾਂ ਮੈਡੀਕਲ ਇਨਸਟੀਚਿਊਟ ਦਾ ਮੁਖੀ ਅਰਥਾਤ ਸੀ. ਐਮ. ਓ. ਮਿਲਿਆ—ਭਾਵ ਪ੍ਰਮੁਖ ਡਾਕਟਰ। ਉਹ ਇਕ ਪਤਲਾ, ਮੂੰਹ ਦੇ ਦੋ ਵਖ ਵਖ ਪਾਸਿਆਂ ਦੇ ਜੋੜ ਵਾਲਾ, ਮਾਤਾ ਦੇ ਦਾਗਾਂ ਨਾਲ ਭਰਪੂਰ ਚਿਹਰੇ, ਰੰਗੋਂ ਗੋਰਾ ਤੇ ਸੁਮੱਧਰ ਕੱਦਾ ਸੀ। ਸਤਿਗੁਰੂ ਜੀ ਨੇ ਇਹਨਾਂ ਨੂੰ ਡਾ: ਤਰਲੋਕ ਸਿੰਘ ਬਾਰੇ ਦੱਸਿਆ ਕਿ ਉਹ ਮੁਖਾਕ੍ਰਿਤੀ ਵਿਗਿਆਨ ਜਾਣਦੇ ਸਨ । ਚਿਹਰਾ ਵੇਖ ਕੇ ਹੀ ਰੋਗੀ ਦੀਆਂ ਅਲਾਮਤਾਂ ਦੱਸ ਦਿੰਦੇ ਸਨ।

ਮਹਾਰਾਜ ਨੇ ਸੀ.ਐਮ.ਓ. ਨੂੰ ਪੁਛਿਆ : ਕੀ ਤੁਹਾਡੇ ਮਰੀਜ਼ ਇਹ ਤਸਲੀਮ ਕਰਦੇ ਹਨ ਕਿ ਇਹ ਕੁਦਰਤੀ ਚਿਕਿਤਸਾ ਐਲੋਪੈਥੀ, ਹੋਮੀਓਪੈਥੀ ਤੋਂ ਉਤਮ ਹੈ ? ਡਾ: ਬੋਲਿਆ : ਇਹ ਤਾਂ ਹੈ ਹੀ ਜੀ। ਡਾਕਟਰਾਂ ਦੇ ਖ਼ਰਾਬ ਕੀਤੇ ਕੇਸ ਅਸੀਂ ਠੀਕ ਕਰਦੇ ਹਾਂ। ਕੌਤੂਹਲ ਵਸ ਇਕ ਸਵਾਲ ਸਤਿਗੁਰਾਂ ਵੀ ਪੁਛ ਲਿਆ : ਕੀ ਐਸੇ ਵੀ ਕੇਸ ਹਨ ਕਿ ਮਰੀਜ਼ ਨੇਚਰੋਪੈਥੀ ਛਡ ਕੇ ਐਲੋਪੈਥੀ ਦੀ ਸ਼ਰਨ ਜਾਵੇ ? ਡਾਕਟਰ : ਹਾਂ ਜੀ, ਇੱਕਾ ਦੁੱਕਾ ਕੇਸ ਐਸਾ ਵੀ ਹੋ ਸਕਦਾ ਹੈ।

### ਜਿੰਦਲ ਹਾਈ ਸਕੂਲ

ਇਸ ਹਸਪਤਾਲ ਨੂੰ ਵੇਖਣ ਵਖਾਣ ਤੇ ਇਕ ਘੰਟਾ ਲਗ ਗਿਆ। ਪ੍ਰਬੰਧਕਾਂ ਵਲੋਂ ਸ੍ਰੀ ਜਿੰਦਲ ਵਲੋਂ ਚਲਾਇਆ ਜਾ ਰਿਹਾ ਹਾਈ ਸਕੂਲ ਵਖਾਣ ਦਾ ਵੀ ਆਗ੍ਰਿਹ ਸੀ।

ਸ਼੍ਰੀ ਸਤਿਗੁਰੂ ਜੀ ਬੇਸ਼ਕ ਵਾਪਸੀ ਲਈ ਤੀਬਰ ਸਨ ਪਰ ਪ੍ਰੇਮੀ ਜਨਾਂ ਦੀ ਇੱਛਾ ਨੂੰ ਮਾਣ ਮਿਲ ਗਿਆ ।

ਸਾਰਾ ਸਕੂਲ ਆਧੁਨਿਕ ਢੰਗ ਦੀ ਬਿਲਡਿੰਗ ਵਿਚ ਸੁਪ੍ਰਬੰਧਿਤ ਸੀ । ਵਿਦਿਆਰਥੀ ਅਤੇ ਅਧਿਆਪਕ ਇਸ ਸਮੇ ਭਾਵੇਂ ਹੈ ਨਹੀਂ ਸਨ ਪਰ ਫਰਮ ਤੇ ਹਸਪਤਾਲ ਨਾਲ ਸੰਬੰਧਤ ਵਿਅਕਤੀਆਂ ਨੇ ਨਾਲ ਹੋ ਕੇ ਇਹਦਾ ਵੀ ਕਮਰਾ ਕਮਰਾ ਵਖਾਇਆ । ਵਧੀਆ ਲੈਕਚਰ ਹਾਲ, ਲਾਇਬਰੇਰੀ, ਕਲਾਸ ਰੂਮ ਅਤੇ ਹੈਡ-ਮਾਸਟਰ ਦਾ ਦਫਤਰ, ਸਾਹਮਣੇ ਡੱਠੇ ਮੇਜ਼ ਤੇ ਫੋਨ ਦੁਆਰਾ ਸਾਰੇ ਕਮਰਿਆਂ ਨਾਲ ਕੁਨੈਕਟਿਡ ਸੀ । ਅਧਿਆਪਕ ਦਾ ਪੜ੍ਹਾਣ ਢੰਗ, ਵਿਦਿਆਰਥੀਆਂ ਦਾ ਸ਼ੋਰ, ਹੈਡ ਮਾਸਟਰ ਆਪਣੇ ਕਮਰੇ ਵਿਚੋਂ ਹੀ ਪ੍ਰਾਪਤ ਕਰ ਸਕਦਾ ਸੀ । ਬਿਨਾ ਫੀਸ ਅਤੀ ਉੱਤਮ ਪੜ੍ਹਾਈ ਦਾ ਪ੍ਰਬੰਧ ਸੀ । ਅਜ ਕਲ ਇਸ ਹਾਈ ਸਕੂਲ ਵਿਚੋਂ 600 ਬਚਾ ਵਿਦਿਆ ਲਾਭ ਲੈ ਰਿਹਾ ਹੈ ।

ਕੁੱਲ ਮਿਲਾ ਕੇ ਇਹ ਕਿ ਸਤਿਗੁਰੂ ਜੀ ਦਾ ਹਿਰਦਾ ਇਹ ਮਹਿਸੂਸ ਕਰ ਰਿਹਾ ਸੀ ਕਿ ਅਸੀਂ ਅਜਿਹਾ ਪ੍ਰਬੰਧ ਕਿਉਂ ਨਹੀਂ ਕਰ ਸਕੇ ! ਨੈਚਰੋਪੈਥੀ ਹਸਪਤਾਲ ਨੇ ਵੀ ਆਪ ਜੀ ਨੂੰ ਬਹੁਤ ਪ੍ਰੇਰਿਤ ਕੀਤਾ । ਐਉਂ ਲਗਾ ਜਿਵੇਂ ਉਹਨਾਂ ਦਾ ਜੀ ਕਰਦਾ ਹੋਵੇ ਕਿ ਇਕ ਉਤਮ ਕਿਸਮ ਦਾ ਕੁਦਰਤੀ ਇਲਾਜ ਕੇਂਦਰ ਭੈਣੀ ਸਾਹਿਬ ਜਾਂਦਿਆਂ ਹੀ ਉਸਾਰ ਧਰਨਾ ਹੈ ।

ਦੋ ਗੱਲਾਂ ਬਾਰੇ ਸਤਿਗੁਰਾਂ ਨੇ ਏਥੋਂ ਦੇ ਪ੍ਰਬੰਧਕਾਂ ਨੂੰ ਵਿਸ਼ੇਸ਼ ਤੋਰ ਤੇ ਸੁਚੇਤ ਕੀਤਾ : ਇਕ, ਲੜਕੇ-ਲੜਕੀਆਂ ਦੀ ਇਕੱਠੀ ਪੜ੍ਹਾਈ ਨੂੰ ਉਹ ਵਖ ਵਖ ਕਰਨ । ਅੱਜ ਦੇ ਯੁਗ ਵਿਚ ਟੀ. ਵੀ. ਤੇ ਰੇਡੀਓ ਦੁਆਰਾ ਏਨਾ ਕੁਝ ਬੱਚਿਆਂ ਦੇ ਸਾਹਮਣੇ ਆਉਂਦਾ ਹੈ ਕਿ ਬੱਚੇ ਵਕਤੋਂ ਪਹਿਲਾਂ ਸਭ ਕੁਝ ਜਾਣਨ ਲਗ ਪਏ ਹਨ । ਦੂਜਾ, ਜਿਹੜੀਆਂ ਪੁਸਤਕਾਂ ਸਕੂਲ ਵਿਚ ਪੜ੍ਹਾਈਆਂ ਜਾਂਦੀਆਂ ਹਨ ਉਨ੍ਹਾਂ ਵਿਚ ਮਾਸ ਖਾਣ ਹਿਤ ਸਰਕਾਰੀ ਪਾਲਿਸੀ ਅਨੁਸਾਰ ਸਿਖਿਆ ਦਿੱਤੀ ਜਾਂਦੀ ਹੈ । ਪੁਸਤਕਾਂ ਵੀ ਚੰਗੇ ਆਚਰਣ ਲਈ ਸਵੈ ਰਚਿਤ ਹੋਣੀਆਂ ਚਾਹੀਦੀਆਂ ਹਨ ।

## ਜਸਵੰਤ ਸਿੰਘ ਦੇ ਘਰ

ਸ. ਬੂਟਾ ਸਿੰਘ ਸਪੁਤਰ ਸੰਗੀਤ ਉਸਤਾਦ ਹਰਨਾਮ ਸਿੰਘ ਜੀ ਦੀ ਦੂਜੀ ਪਤਨੀ (ਥਾਈਲੈਂਡ ਵਾਲੀ) ਦਾ ਲੜਕਾ ਜਸਵੰਤ ਸਿੰਘ ਬੈਂਗਲੋਰ ਵਿਚ ਰਾਜਾ ਨਗਰ ਅੰਦਰ ਰਹਿੰਦਾ ਹੈ । ਇਸ ਨੂੰ ਰਿਹਾਇਸ਼ੀ ਮਕਾਨ ਦਾ ਸਤਿਗੁਰਾਂ ਵਲੋਂ ਕਰਾਇਆ ਦਿੱਤਾ ਜਾਂਦਾ ਹੈ । ਅਤੇ ਬੈਂਗਲੋਰ ਅਤੇ ਫਾਰਮ ਨਾਲ ਤਾਲਮੇਲ ਰਖਣ ਲਈ ਏਸੇ ਘਰ ਟੇਲੀਫੋਨ ਵੀ ਸਤਿਗੁਰਾਂ ਲੁਆਇਆ ਹੋਇਆ ਹੈ । ਉਪ੍ਰੋਕਤ ਸੰਸਥਾਵਾਂ ਤੋਂ ਵਿਹਲੇ ਹੋ ਸਤਿਗੁਰੂ ਜੀ ਅਤੇ ਨਾਲ ਗਿਆ ਜਥਾ, ਸ. ਜਸਵੰਤ ਸਿੰਘ ਦੇ ਘਰ ਆ ਗਏ ।

ਸਤਿਗੁਰੂ ਜੀ ਨੇ ਜਸਵੰਤ ਸਿੰਘ ਨੂੰ ਉਸ ਪਲਾਟ ਬਾਰੇ ਪੁਛਿਆ ਜੁ ਸੇਠ ਕਿਰਪਾਲ ਸਿੰਘ ਡਾਲਟਨ ਗੰਜ ਵਾਲਿਆਂ ਖਰੀਦਿਆ ਹੋਇਆ ਸੀ । ਇਸ ਬਾਰੇ ਸੱਚੇ ਪਾਤਸ਼ਾਹ ਜੀ ਨੇ ਮਹਾਰਾਜ ਜੀ ਨੂੰ ਵੀ ਅਤੇ ਸ. ਜਸਵੰਤ ਸਿੰਘ ਨੂੰ ਜ਼ੋਰ ਦੇ ਕੇ ਆਖਿਆ ਕਿ ਉਹ

ਇਹਦਾ ਪਿਛਾ ਕਰਨ। ਪਵਿਤਰ ਸਿੰਘ ਤੋਂ ਇਹਦੇ ਕਾਗਜ਼ ਪੱਤਰ ਪ੍ਰਾਪਤ ਕਰਨ ਅਤੇ ਵਕੀਲਾਂ ਦੀ ਤਸੱਲੀ ਕਰਵਾ ਲੈਣ।

ਏਥੇ ਬੈਠਿਆਂ ਦਿੱਲੀ-ਬੈਂਕੌਕ ਆਦਿ ਨਾਲ ਫੋਨ ਕਰਨ ਦੀ ਕੋਸ਼ਸ਼ ਵੀ ਕੀਤੀ ਗਈ ਪਰ ਫਿਰ ਕੋਠੀ ਕਰੜੀ ਗੋਡਣ ਡੱਡੀ ਜਾਣ ਦੀ ਕਾਹਲੀ ਪੈ ਗਈ। ਮੈਂ ਸਤਿਗੁਰੂ ਜੀ ਨਾਲ ਕਾਰ ਵਿਚ ਬੈਠ ਅਤੇ ਵੈਦ, ਸ੍ਰੀ ਹਰਪਾਲ ਸਿੰਘ ਨਾਲ ਮੋਟਰ ਸਾਈਕਲ ਤੇ ਬੈਠ ਕੇ ਫਾਰਮ ਤੇ ਆ ਗਏ। ਰਾਤ ਦੇ 8.30 ਹੋ ਗਏ ਸਨ।

ਹਰਪਾਲ ਸਿੰਘ ਨੇ ਨੈਚਰੋਪੈਥੀ ਹਸਪਤਾਲ ਵਿਚ ਇਕ ਮਿ: ਗਿਰਧਾਰੀ ਨੂੰ ਮੇਰੀ ਜਾਣਕਾਰੀ ਵਿਚ ਲਿਆਂਦਾ। ਇਹ ਕਦੇ ਫਾਰਮ ਨੇੜੇ ਦੇ ਕਸਬੇ ਬਿੜਦੀ ਵਿਚ ਹੈੱਡ ਮਾਸਟਰ ਸੀ ਅਤੇ ਹੁਣ ਪੈਨਸ਼ਨਰ ਹੋ ਕੇ ਜਿੰਦਲਾਂ ਦੇ ਕਾਰੋਬਾਰ ਵਿਚ ਸੁਪਰਵਾਈਜ਼ਰ ਹੈ। ਇਹ ਬਿੜਦੀ ਵਿਚ ਰਹਿੰਦਿਆਂ ਨਾਮਧਾਰੀਆਂ ਦਾ ਪੱਖੀ ਅਤੇ ਸਤਿਗੁਰਾਂ ਦਾ ਪ੍ਰੇਮੀ ਸੀ। ਏਥੇ ਵੀ ਇਸ ਨੇ ਸਤਿਗੁਰੂ ਜੀ ਨਾਲ ਆਪਣਾ ਸਨੇਹ ਸਤਿਕਾਰ ਪ੍ਰਦਰਸ਼ਤ ਕੀਤਾ।

## 16 ਦਸੰਬਰ 1979, ਐਤਵਾਰ
## ਬੈਂਗਲੋਰ (ਕਰਨਾਟਕ)

### 7 ਪਾਠਾਂ ਦੇ ਭੋਗ

ਆਸਾ ਦੀ ਵਾਰ ਨਿਤ ਵਾਂਗ ਫਾਰਮ ਹਾਊਸ ਤੇ, ਫਾਰਮ ਵਿਚ ਕੰਮ ਕਰਦੇ ਨੌਜਵਾਨ ਨਾਮਧਾਰੀਆਂ ਲਗਾਈ। ਸਤਿਗੁਰੂ ਜੀ ਨੇ ਅੱਜ ਬੰਬਈ ਜਾਣ ਵਾਸਤੇ ਜਹਾਜ਼ ਫੜਨਾ ਸੀ। ਇਸ ਲਈ ਏਥੋਂ ਦੀ ਸੰਗਤ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਭੋਗ ਪੁਆਏ। ਏਥੇ ਰਹਿਣ ਵਾਲੇ, ਨਾਲੇ ਫਾਰਮ ਵਿਚ ਹਥੀਂ ਸੇਵਾ ਕਰਦੇ ਹਨ ਅਤੇ ਨਾਲ ਹੀ ਸਾਧਾਰਨ ਪਾਠ ਵੀ। ਸਵੇਰੇ 6 20 ਤੇ ਆਸਾ ਦੀ ਵਾਰ ਦੀ ਸਮਾਪਤੀ ਨਾਲ ਭੋਗ ਪੈਣੇ ਵੀ ਸ਼ੁਰੂ ਹੋ ਗਏ। ਅਗੇ ਪਿਛੇ ਤਾਂ ਅਰਦਾਸ ਨਿਹੰਗ ਗੁਰਦਿਆਲ ਸਿੰਘ ਹੀ ਕਰਦਾ ਹੈ ਪਰ ਅਜ ਸੰਤ ਪੂਰਬਾ ਨੇ ਕੀਤੀ। ਅਰਦਾਸ ਅਨੁਸਾਰ ਪਾਠਾਂ ਦਾ ਵੇਰਵਾ ਇਸ ਪਰਕਾਰ ਹੈ :

1 ਪਾਠ ਫਾਰਮ ਦੀ ਸੁਖ ਸਮਰਿਧੀ ਲਈ
3 ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ
1 ਪਾਠ ਸੁਖਦੇਵ ਸੁਆਮੀ ਜੀ ਵਲੋਂ ਆਪਣੀ ਮਾਤਾ ਨਮਿਤ
1 ਪਾਠ ਸੰਤੋਖ ਸਿੰਘ ਲਾਂਗਰੀ ਵਲੋਂ ਆਪਣੀ ਗੁੱਡੀ ਦੀ ਸਿਹਤ ਬਾਰੇ
1 ਪਾਠ ਸੁਖਦੇਵ ਸੁਆਮੀ ਜੀ ਵਲੋਂ ਚੂਹੇ ਮਰੇ ਨਮਿਤ
ਸਾਰਾ ਆਯੋਜਨ ਸਤਿਗੁਰਾਂ ਦੀ ਹਜ਼ੂਰੀ ਵਿਚ ਹੋਇਆ।

### ਪੋਹ ਦੀ ਸੰਗਰਾਂਦ

ਪੂਰਬਾ ਦੇ ਖਿਆਲ ਵਿਚ ਵਾਰ ਦੇ ਕੀਰਤਨ ਸਮੇ ਜ਼ਰਾ ਲੇਟ ਪਹੁੰਚਣ ਕਰਕੇ ਮੈਂ

ਇਕ ਸੁਨਹਿਰੀ ਅਵਸਰ ਗੁਆ ਦਿੱਤਾ। ਅਜ ਪੋਹ ਦੀ ਸੰਗਰਾਂਦ ਹੋਣ ਕਰ ਕੇ ਸ੍ਰੀ ਸਤਿਗੁਰੂ ਜੀ ਨੇ ਕੀਰਤਨ ਸਮੇ ਸੰਗੀਤ ਮਈ 'ਪੋਖਿ ਤੁਖਾਰੁ ਨ ਬਿਆਪਈ ਕੰਠ ਮਿਲਿਆ ਹਰਿ ਨਾਹ' ਦਾ ਸਾਰਾ ਸ਼ਬਦ ਪੜ੍ਹਿਆ ਸੀ।

ਕੜਾਹ ਪ੍ਰਸ਼ਾਦ ਦੇ ਦੀਵਾਨ ਦੀ ਸਮਾਪਤੀ ਤੇ ਭਰਪੂਰ ਗੱਫੇ ਮਿਲੇ।

## ਪ੍ਰਕਾਸ਼ ਕੌਰ

ਫਾਰਮ ਵਿਚ ਇਕ ਜੁਆਨ ਜੋੜੇ ਸੰਤੋਖ ਸਿੰਘ ਅਤੇ ਉਹਦੀ ਪਤਨੀ ਨੂੰ ਕੁਦਰਤ ਵਲੋਂ ਇਕ ਲੜਕੀ ਦੀ ਦਾਤ ਨਾਲ ਨਿਵਾਜਿਆ ਗਿਆ ਹੈ। ਕੱਲ੍ਹ ਉਸ ਨੂੰ ਜ਼ਬਰਦਸਤ ਬੁਖ਼ਾਰ ਸੀ। ਹਕੀਮ ਗੁਰਦੇਵ ਸਿੰਘ ਦੇ ਧਿਆਨ ਦੇਣ ਨਾਲ ਬੱਚਾ ਅਰੋਗ ਹੋ ਕੇ ਟਹਿਕ ਉਠਿਆ। ਬੱਚੇ ਦੇ ਮਾਂ ਬਾਪ ਅੱਜ ਉਸ ਨੂੰ ਸਤਿਗੁਰੂ ਜੀ ਦੀ ਸੇਵਾ ਵਿਚ ਲਿਆਏ ਤੇ ਉਸ ਦੇ ਨਾਮਕਰਨ ਲਈ ਗੁਰੂ ਚਰਨਾਂ ਵਿਚ ਅਰਜ਼ ਗੁਜ਼ਾਰੀ। ਸਤਿਗੁਰੂ ਜੀ ਨੇ ਕਿਰਪਾ ਕਰਕੇ ਉਸ ਨੂੰ 'ਪ੍ਰਕਾਸ਼ ਕੌਰ' ਨਾਮ ਬਖਸ਼ਿਆ।

ਜੋੜਾ ਆਪਣੀ ਪੁੱਤਰੀ ਨੂੰ ਪ੍ਰਕਾਸ਼ ਰੂਪ ਜਾਣ ਬਹੁਤ ਪ੍ਰਸੰਨ ਹੋਇਆ।

## ਕਾਰ ਡਰਾਈਵਿੰਗ

ਸਵੇਰ ਦਾ ਜਲਪਾਨ ਕਰ ਕੇ, ਸ੍ਰੀ ਸਤਿਗੁਰੂ ਜੀ ਨੇ, ਸੰਤ ਬਲਵੰਤ ਸਿੰਘ ਦੀ ਥਾਂ ਕਾਰ ਦਾ ਸਟੇਅਰਿੰਗ ਆਪ ਸੰਭਾਲ ਲਿਆ। ਮਹਾਰਾਜ ਜੀ, ਮੈਨੇਜਰ ਹਰਪਾਲ ਸਿੰਘ, ਬਲਵੰਤ ਸਿੰਘ ਜੀ, ਹਕੀਮ ਗੁਰਦੇਵ ਸਿੰਘ ਅਤੇ ਮੈਨੂੰ ਨਾਲ ਲੈ ਕੇ, ਪਛਮੀ ਰਸਤੇ ਤੇ ਤੁਰ ਪਏ। ਫ਼ਾਰਮ ਦੀ ਪਹਿਲੀ ਪੱਛਮੀ ਮੋਟਰ ਤੋਂ ਇਕ ਹੋਰ ਜਲ-ਕੁੰਡ ਵਲ, ਘਾਹ ਬੂਟਿਆਂ ਭਰੀਆਂ ਪੈਲੀਆਂ ਚੋਂ ਬੜੀ ਕੁਸ਼ਲਤਾ ਨਾਲ ਗੱਡੀ ਸਿੱਧੀ ਕਰ ਕੇ ਉਸ ਟਿਊਬ ਵੈਲ ਪਾਸ ਗਏ ਜਿਸਦਾ ਪਾਣੀ ਇਕ ਡਿੱਘੀ ਵਿਚੋਂ ਲਿਆ ਜਾਂਦਾ ਹੈ। ਸਤਿਗੁਰੂ ਜੀ ਨੂੰ ਔਖੀ ਅਤੇ ਵਿਕਟ ਸਥਿਤੀਆਂ ਵਿਚ ਡਰਾਈਵਿੰਗ ਕਰਨ ਦਾ ਬੜਾ ਆਨੰਦ ਆਉਂਦਾ ਹੈ। ਨਿੱਕੀ ਮੋਟੀ ਦਿਲਚਸਪੀ ਦੀ ਗੱਲ ਬਾਤ, ਫਾਰਮ ਬਾਰੇ ਜਾਣਕਾਰੀ, ਪਿੰਡ ਵਾਲਿਆਂ ਦਾ ਸਾਡੇ ਪ੍ਰਤੀ ਵਤੀਰਾ ਆਦਿ ਦਾ ਜ਼ਿਕਰ ਕਰਦੇ 8 ਵਜੇ ਵਾਪਸ ਆ ਗਏ। ਅਤੇ ਫਿਰ ਵੂਜੇ ਪਿੰਡ ਵਿਚਲੀ ਕੋਠੀ ਪਧਾਰੇ ਜਿਥੇ ਜਾ ਕੇ ਬਿਰਾਜਣਾ ਤੇ ਫਿਰ ਛੇਤੀ ਉਠ ਕੇ ਪ੍ਰਸ਼ਾਦ ਛਕਣਾ ਸੀ।

## ਹਵਾਈ ਅੱਡਾ ਬੈਂਗਲੋਰ

ਮੈਂ ਅਤੇ ਹਰਪਾਲ ਸਿੰਘ ਮੋਟਰ ਸਾਈਕਲ ਤੇ, ਅਤੇ ਸੱਚੇ ਪਾਤਸ਼ਾਹ ਜੀ, ਮਾਤਾ ਜੀ, ਮਹਾਰਾਜ ਜੀ, ਪੂਰਬਾ ਅਤੇ ਸ. ਮਨਚੰਦਾ ਸੰਤ ਬਲਵੰਤ ਸਿੰਘ ਦੁਆਰਾ ਚਲਾਈ ਜਾ ਰਹੀ ਕਾਰ ਤੇ 10 ਵਜੇ ਦਿਨੇ ਬੈਂਗਲੌਰ ਵਾਸਤੇ ਚਲੇ। ਸਤਿਗੁਰੂ ਜੀ ਨੇ ਨਾਲ ਗਈਆਂ ਸਵਾਰੀਆਂ ਨਾਲ 1.30 ਵਜੇ ਬੰਬਈ ਲਈ ਹਵਾਈ ਸਫਰ ਕਰਨਾ ਸੀ। ਅਸੀਂ ਘੰਟੇ ਬਾਅਦ ਏਅਰ ਪੋਰਟ ਤੇ ਪੁੱਜ ਗਏ। ਬੜਾ ਸੁੰਦਰ, ਸ਼ੀਸ਼ੇ ਜੜਿਆ, ਏਅਰ ਕੰਡੀਸ਼ੰਡ ਹਵਾਈ ਅੱਡਾ ਵੀ ਬੈਂਗਲੌਰ ਵਾਂਗ ਹੀ ਸ਼ੋਭਾ ਯੁਕਤ ਹੈ।

ਹਵਾਈ ਜਹਾਜ਼ਾਂ ਲਈ, ਸਾਹਵੇਂ, ਭਾਵੇਂ ਛੋਟਾ ਮੈਦਾਨ ਹੈ ਪਰ ਲੰਮੇ ਘਾਹ ਦੇ ਪਿਛੇ ਇਕ ਦੂਰੋਂ ਆਉਂਦੀ ਹਵਾਈ ਪੱਟੀ ਹੈ ਜਿਸ ਤੋਂ ਜਹਾਜ਼ ਚੜ੍ਹਦੇ-ਉਤਰਦੇ ਹਨ। ਦੂਰ ਪਰ੍ਹੇ ਇਕ ਝੀਲ ਦੇ ਪਿਛਵਾੜੇ ਵਿਚ ਇਕ ਵੱਸੋਂ ਵੀ ਦੀਹਦੀ ਹੈ। ਹਵਾਈ ਅੱਡੇ ਦਾ ਹਰੀ ਦੀਵਾਰ ਵਾਲਾ ਪਰਵੇਸ਼ ਦੁਆਰ ਖੁਲ੍ਹਾ-ਖੁਲ੍ਹਾ ਪ੍ਰਭਾਵ ਦਿੰਦਾ ਹੈ।

ਦਿਨ ਧੁਪੀਲਾ ਸੀ। ਪਤਾ ਕਰਨ ਤੇ ਮਾਲੂਮ ਹੋਇਆ, ਜਹਾਜ਼ ਕੁਝ ਲੇਟ ਹੈ। ਥੋੜਾ ਚਿਰ ਸਤਿਗੁਰੂ ਜੀ ਕਾਰ ਵਿਚ ਹੀ ਬੈਠੇ ਬਚਨ ਬਿਲਾਸ ਕਰਦੇ ਰਹੇ। ਸਤਿਗੁਰਾਂ ਮੈਨੂੰ ਪੁੱਛਿਆ : ਟੇਪ ਰਿਕਾਰਡਰ ਨਾਲ ਹੈ ? ਮੈਥੋਂ 'ਨਹੀ ਜੀ' ਸੁਣਨ ਤੇ ਕਿਹਾ : ਕੱਛ ਪਰਨੇ ਬਿਨਾ ਹੋਰ ਤਾਂ ਨਹੀਂ ਕੁਛ ਪਿੱਛੇ, ਫਾਰਮ ਤੇ ? "ਹਾਂ ਜੀ, ਮੇਰਾ ਬਿਸਤਰ, ਅਟੈਚੀਕੇਸ ਅਤੇ ਹੋਰ ਸਾਮਾਨ ਅਜੇ ਪਿਛੇ ਹੀ ਹੈ।" ਸਤਿਗੁਰੂ ਜੀ : ਜੇ ਟਿਕਟ ਦੀ ਸੰਭਾਵਨਾ ਹੁੰਦੀ ਤਾਂ ਤੁਸੀਂ ਵੀ ਨਾਲ ਬੰਬਈ ਚਲੇ ਜਾਂਦੇ। ਮੈਂ ਦੱਸਿਆ : ਕਹਿਆ ਮੈਨੂੰ ਵੀ ਹਰਭਜਨ ਸਿੰਘ ਹੁਰਾਂ ਸੀ ਇੱਗਦ ਪੁਰੀ ਆਉਣ ਵਾਸਤੇ।...

ਸਾਮਾਨ ਬੁਕ ਕਰਵਾ ਕੇ ਹਰਪਾਲ ਸਿੰਘ ਅਤੇ ਮਨਚੰਦਾ ਨੇ ਆ ਦੱਸਿਆ ਕਿ ਜਹਾਜ਼ 3 ਵਜੇ ਹੀ ਆ ਸਕੇਗਾ। ਸੋ ਸਤਿਗੁਰੂ ਜੀ ਨੇ ਸ. ਅਮਰ ਸਿੰਘ ਦੇ ਘਰ ਬੈਂਗਲੌਰ ਜਾ ਸਮਾ ਬਿਤਾਣ ਦਾ ਮਨ ਬਣਾ ਲਿਆ।

## ਸ. ਅਮਰ ਸਿੰਘ, ਇੰਦਰਾ ਨਗਰ

ਸੰਤ ਬਲਵੰਤ ਸਿੰਘ ਹੁਰਾਂ ਗੱਡੀ ਸਟਾਰਟ ਕੀਤੀ ਤਾਂ ਅਸੀਂ ਸਾਰੇ ਹੀ ਨਵ ਆਬਾਦ ਹੋ ਰਹੀ ਵਿਸ਼ਾਲ ਕਾਲੋਨੀ ਇੰਦਰਾ ਨਗਰ ਦੀ 'ਰਾਮ ਹਰੀ ਪ੍ਰਤਾਪ ਨਿਵਾਸ' ਨਾਮੀ ਇਕ ਛੋਟੀ ਜੇਹੀ ਕੋਠੀ ਵਿਚ ਆਣ ਉਤਰੇ। ਇਸ ਦੇ ਅਧੇ ਹਿਸੇ ਵਿਚ ਕੋਈ ਕਰਾਏਦਾਰ ਸਨ।

ਸਤਿਗੁਰੂ ਜੀ ਰਵਾਂ ਰਵੀਂ ਅੰਦਰ ਲੰਘ ਗਏ। ਅਤੇ ਹਾਲ ਅੰਦਰ ਵਿਛੇ ਹੋਏ ਪਲੰਘ ਤੇ ਬੈਠ ਗਏ। ਏਥੇ ਹੀ 'ਨਾਮ ਸਿਮਰਨ' ਕਰਨ ਦਾ ਪ੍ਰੋਗਰਾਮ ਬਣ ਗਿਆ। ਹੁਣ 12 ਵਜ ਗਏ ਸਨ, 1 ਵਜੇ ਤਕ ਏਥੇ ਹੀ ਨਿਤਨੇਮ ਲਈ ਸਫਾਂ ਵਿਛ ਗਈਆਂ।

ਇਸ ਘਰ ਦੀ ਮਲਕਾ ਬੀਬੀ ਸਿਮਰਤ ਕੌਰ ਅਤੇ ਇਨ੍ਹਾਂ ਦੀ ਲੁਧਿਆਣੇ ਵਿਆਹੀ ਇਕ ਭਤੀਜੀ ਹੀ ਘਰ ਸਨ। ਘਰ ਦਾ ਮਨੁਖ ਸ. ਅਮਰ ਸਿੰਘ ਮਕੈਨੀਕਲ ਇੰਜਨੀਅਰ ਹੈ। ਬੀਬੀ ਤਾਂ ਬਲਵੰਤ ਸਿੰਘ ਹੁਰਾਂ ਨਾਲ 'ਕੀੜੀ ਦੇ ਘਰ ਨਾਰਾਇਣ ਆਉਣ' ਦੀ ਖ਼ਬਰ ਦੇਣ ਆਪਣੇ ਸਰਦਾਰ ਜੀ ਦੇ ਦਫਤਰ ਚਲੀ ਗਈ। ਏਧਰ ਇਕ ਘੰਟਾ ਨਾਮ ਸਿਮਰਨ ਕਰਨ ਪਿਛੋਂ ਸਤਿਗੁਰਾਂ ਪਲੰਘ ਨੂੰ ਨਿਵਾਜਿਆ। ਲੱਕ ਸਿੱਧਾ ਕਰਦਿਆਂ ਕੁਛ ਬਚਨ ਮੇਰੇ ਨਾਲ ਹੋਏ। ਮੈਨੂੰ ਦਬਵਾਲੀ ਕੁੜੀਆਂ ਦੇ ਕਾਲਿਜ ਨੂੰ ਜਾ ਕੇ ਵੇਖਣ ਅਤੇ ਉਸਦੀ ਆਰੰਭਕ ਰਸਮ ਸਮੇਂ ਜਗਦ ਗੁਰੂ ਸ਼ੰਕਰਾਚਾਰੀਯਾ ਦਾ ਇਸ ਸ਼ਰਤ ਤੇ ਓਥੇ ਜਾਣਾ ਕਿ ਇਹ ਕੇਵਲ ਕੁੜੀਆਂ ਦਾ ਕਾਲਿਜ ਹੀ ਰਹੇਗਾ, ਇਸ ਵਿਚ ਮਰਦ ਅਧਿਆਪਕ ਨਹੀਂ ਆਉਣਗੇ ਆਦਿ ਸਾਰੀਆਂ ਗੱਲਾਂ ਬਾਰੇ ਜਾਣਕਾਰੀ ਲੈਣ ਅਤੇ ਉਸ ਉਤੇ ਇਕ ਲੇਖ ਲਿਖਣ ਦੀ ਆਗਿਆ ਹੋਈ। 'ਰਹਾਉ' ਬਾਰੇ ਵਿਚਾਰ, ਅਤੇ ਇਸਤਰੀਆਂ ਨੂੰ ਪੰਜਾਂ ਪਿਆਰਿਆਂ ਦਾ ਸਥਾਨ ਦੇਣ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਚਾਰ

ਲਈ ਗੱਲ ਕੱਥ ਹੋਈ । ਥੇਂਦਾ ਚਪੜਾ ਦੇ ਸੰਤ ਹਰਨਾਮ ਸਿੰਘ ਦਲੇਰ ਤੋਂ ਵੀ ਕੁਝ ਜਾਣਨ ਵਾਸਤੇ ਆਗਿਆ ਹੋਈ ।

ਏਨੇ ਚਿਰ ਨੂੰ ਉੱਚਾ ਲੰਮਾ, ਛੀਟਕਾ, ਸਲੇਟੀ ਟੇਢੀ ਪੱਗ ਵਾਲਾ ਅਪ ਟੂ ਡੇਟ ਨੌਜਵਾਨ ਆ ਸਤਿਗੁਰਾਂ ਦੇ ਚਰਨੀਂ ਢੱਠਾ । ਡੇਢ ਕੁ ਸੌ ਰੁਪੈਆ ਅਤੇ ਫਲਾਂ ਦੇ ਲਿਫ਼ਾਫ਼ੇ ਮੱਥਾ ਟੇਕਦਿਆਂ ਉਸਨੇ ਅਤੀ ਸਨਿੰਮਰ ਹੋ ਕੇ ਸਤਿਗੁਰੂ ਜੀ ਦੇ ਇੰਜ ਘਰ ਆਉਣ ਦੀ ਕ੍ਰਿਪਾ ਦਾ ਕੋਟਾਨਕੋਟ ਧਨਵਾਦ ਕੀਤਾ । ਉਸ ਦੇ ਹਿਰਦੇ ਅੰਦਰੋਂ ਨਿਕਲੇ ਸਤਿਕਾਰ ਅਤੇ ਸ਼ਰਧਾ ਭਰਪੂਰ ਸ਼ਬਦ ਮੇਰੇ ਵਰਗੇ ਖ਼ੁਸ਼ਕ ਪ੍ਰਕਿਰਤੀ ਦੇ ਬੰਦੇ ਅੰਦਰ ਵੀ ਰੋਮਾਂਚ ਜਗਾਈ ਜਾਂਦੇ ਸਨ ।

ਸਤਿਗੁਰਾਂ ਬਚਨ ਕੀਤਾ : ਅਮਰ ਸਿੰਘ, ਪੱਗ ਦਾ ਰੰਗ ਸਲੇਟੀ ਹੋ ਗਿਆ ਹੈ, ਇਹ ਨੀਲੇ ਕਾਲੇ ਵਲ ਨਾ ਵਧੇ । ਇਹ ਰੰਗ ਨਹੀਂ ਪਹਿਨਣੇ । "ਸਤਿ ਬਚਨ ਸੱਚੇ ਪਾਤਸ਼ਾਹ" ਹੱਥ ਬੰਨ੍ਹੀ ਖਲੋਤੇ ਗਦਗਦ ਪ੍ਰਸੰਨ ਹੋਏ ਸਿਖ ਨੇ ਆਖਿਆ ।

ਸਤਿਗੁਰੂ ਜੀ ਨੇ ਅਮਰ ਸਿੰਘ ਬਾਰੇ ਮੈਨੂੰ ਜਾਣ ਪਛਾਣ ਕਰਵਾਈ । ਪਰ ਅਮਰ ਸਿੰਘ ਨੂੰ ਸਤਿਗੁਰੂ ਜੀ ਦੀਆਂ ਮੇਹਰਬਾਨੀਆਂ ਬਿਆਨ ਕਰਨ ਦੀ ਉਤਾਵਲੀ ਸੀ ।

ਸਤਿਗੁਰੂ ਜੀ ਨੇ ਉਸਦੇ ਮਕਾਨ ਬਾਰੇ ਪੁਛਿਆ ਕਿ ਇਸ ਨੂੰ ਬਣਾਨ ਲਈ ਕਿੰਨਾ ਲੋਨ ਲਿਆ ਬੈਂਕ ਤੋਂ, ਕਿੰਨਾ ਦਿੱਤਾ ਜਾ ਚੁਕਾ ਹੈ, ਕਿੰਨਾ ਬਕਾਇਆ ਹੈ । ਸਿੰਘ ਨੇ ਸੰਖੇਪ ਜਿਹੇ ਵੇਰਵੇ ਨਾਲ ਦਸਿਆ ਕਿ 26000/- ਲਿਆ ਸੀ, 6000/- ਦੇ ਦਿੱਤਾ ਹੈ। 20000/- ਅਜੇ ਅਦਾ ਕਰਨਾ ਹੈ ।

ਫਿਰ ਅਮਰ ਸਿੰਘ ਮੇਰੇ ਸਾਹਮਣੇ ਆ ਬੈਠਾ । ਮੰਤਰ ਮੁਗਧ, ਪ੍ਰੇਮ ਵਿਭੋਰ ਹੋਏ ਨੇ ਨਿੱਕੀਆਂ ਨਿੱਕੀਆਂ ਕਈ ਦਾਸਤਾਨਾਂ ਸੁਣਾਈਆਂ ਜਿਨ੍ਹਾਂ ਵਿਚ ਸਤਿਗੁਰਾਂ ਦੀ ਸਹਾਇਤਾ ਨੇ ਉਸ ਦੀ ਹਰ ਔਖ ਸੌਖ ਵਿਚ ਰੱਖਿਆ ਕੀਤੀ । ਇਕ ਦੋ ਗੱਲਾਂ ਏਥੇ ਦਰਜ ਕਰਦਾ ਹਾਂ । ਅਮਰ ਸਿੰਘ ਦੀ ਜ਼ਬਾਨੀ :

"ਮੇਰਾ ਇਕ ਮਿੱਤਰ ਸੀ । ਉਸ ਨੇ ਕਿਸੇ ਮੁਸ਼ਕਲ ਸਮੇਂ ਤੋਂ ਮੇਰੇ 10,000/- ਉਧਾਰ ਲਿਆ । ਉਸ ਸਮੇਂ ਸਾਡੇ ਦੋਹਾਂ ਤੋਂ ਬਿਨਾਂ ਸਤਿਗੁਰਾਂ ਇਹਨਾਂ ਦੀ ਫੋਟੋ ਹੀ ਤੀਜੀ ਸੀ । ਇਸੇ ਅਲਮਾਰੀ ਕੋਲ ਖਲੋਤਿਆਂ ਉਸ ਨੂੰ ਦਸ ਹਜ਼ਾਰ ਦਿੱਤੇ । ਮੈਂ ਉਸ ਨੂੰ ਆਖਿਆ : ਤੇਰੀ ਪਤ ਦੇ ਮਾਰਿਆਂ ਬਿਨਾਂ ਲਿਖਣ ਪੜ੍ਹਨ ਤੋਂ ਤੈਨੂੰ ਏਡੀ ਵਡੀ ਰਕਮ ਸਤਿਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਦੇ ਰਿਹਾ ਹਾਂ । ਰਕਮ ਉਸ ਨੇ ਪ੍ਰਾਪਤ ਕਰ ਲਈ ਤੇ ਫੇਰ ਹੌਲੀ ਹੌਲੀ ਗੱਲਾਂ ਨਿਕਲਣ ਲਗੀਆਂ : 'ਹੁਣ 10,000 ਕਿਨ ਦੇਣੇ ਹਨ । ਕਿਹੜਾ ਕੋਈ ਗਵਾਹ ਹੈ ।' ਮੇਰੇ ਕੰਨੀਂ ਵੀ ਬੁਲੇਲ ਪਈ । ਮੈਂ ਇਹ ਰਕਮ ਮਕਾਨ ਲਈ ਰਖੀ ਹੋਈ ਸੀ । ਸਾਡੀ ਮਿਤਰਤਾ ਬੇਸੁਆਦੀ ਵਿਚ ਬਦਲ ਗਈ । ਤਾਂ ਵੀ, ਮੈਨੂੰ ਅਟੱਲ ਨਿਸਚਾ ਸੀ ਜਿਸ ਸਤਿਗੁਰੂ ਦੇ ਰੂਬਰੂ ਮੈਂ ਇਹ ਰਕਮ ਦਿੱਤੀ ਸੀ, ਮੇਰੀ ਮਦਦ ਲਈ ਬਹੁੜੇਗਾ ।

"ਅਰਸੇ ਬਾਅਦ, ਜਦੋਂ ਇਹ ਇਨਕਾਰ ਮੇਰੇ ਪਾਸ ਬਾਕਾਇਦਾ ਤੌਰ ਤੇ ਪੁੱਜਾ ਤਾਂ ਮੈਂ ਗੰਭੀਰ ਹੋ ਕੇ ਇਨਕਾਰ ਕਰਨ ਵਾਲੇ ਨੂੰ ਆਖਿਆ : ਮੇਰੀ ਰਕਮ ਦਾ ਜ਼ਾਮਨ ਸਤਿਗੁਰੂ ਹੈ । ਜੇ ਉਹ ਜ਼ੋਰਾਵਰ ਹੋਇਆ ਤਾਂ ਤੈਨੂੰ ਤਿੰਨ ਦਿਨਾਂ ਦੇ ਅੰਦਰ ਅੰਦਰ

ਹੀ ਪਤਾ ਲਗ ਜਾਵੇਗਾ ਕਿ ਕਿਵੇਂ ਵਿਸ਼ਵਾਸਘਾਤ ਕਰੀ ਦਾ ਹੈ। ਮੇਰਾ ਇਹ "ਜੇ" ਕਹਿਣ ਤੇ ਵੀ ਜੀ ਨਹੀਂ ਸੀ ਕਰਦਾ। ਮੈਨੂੰ ਪੂਰਨ ਵਿਸ਼ਵਾਸ ਸੀ ਸਤਿਗੁਰੂ, ਸਦਾ ਹੀ, ਸੱਚੇ ਸਿੱਖਾਂ ਦੀ ਮਦਦ ਕਰਦੇ ਆਏ ਹਨ।

"ਅਤੇ ਸਚਮੁਚ ਕਰਾਮਾਤ ਹੋ ਗਈ। ਤੀਸਰੇ ਦਿਨ ਹੀ ਭਾਈ ਸਾਹਿਬ ਮੇਰੇ ਸਾਹਮਣੇ ਆ ਗਏ। ਕਹਿਣ ਲਗੇ : ਰਕਮ ਤੇਰੀ ਹੈ, ਤੈਨੂੰ ਦਿਤੇ ਬਿਨਾਂ ਛੁਟਕਾਰਾ ਨਹੀਂ ਹੋਣਾ। ਅਤੇ ਅੰਤਮ ਗੱਲ ਕਿ ਮੇਰੇ ਮਕਾਨ ਦੀ ਆਧਾਰ ਸ਼ਿਲਾ ਰਖਣ ਤੋਂ ਪਹਿਲਾਂ ਹੀ 10,000/- ਪ੍ਰਾਪਤ ਹੋ ਗਿਆ। ਭਾਵੇਂ ਮੇਰਾ ਨਿਸਚਾ ਪਹਿਲਾਂ ਵੀ ਦ੍ਰਿੜ੍ਹ ਸੀ ਪਰ ਇਸ ਘਟਨਾ ਨੇ ਤਾਂ ਮੈਨੂੰ ਦੱਸ ਦਿੱਤਾ : ਗੁਰ ਮੇਰੈ ਸੰਗਿ ਸਦਾ ਹੈ ਨਾਲੇ।

"ਦੂਸਰੀ ਗੱਲ। ਮੇਰਾ ਇਹ ਬੜਾ ਜੀ ਕਰਦਾ ਸੀ ਕਿ ਸੁਹਣੇ ਸ਼ਹਿਰ ਬੈਂਗਲੋਰ ਵਿਚ ਮੇਰਾ ਇਕ ਆਪਣਾ ਛੋਟਾ ਜਿਹਾ ਮਕਾਨ ਹੋਵੇ। ਪਰ ਨਾ ਮੇਰੇ ਪਾਸ ਇਕ ਮਕਾਨ ਦੀ ਖਰੀਦ ਜੋਗਾ ਪੈਸਾ ਸੀ ਅਤੇ ਨਾ ਹੀ ਏਨਾ ਸਮਾਂ ਮਿਲ ਸਕਣਾ ਸੀ ਕਿ ਮੈਂ ਆਪਣਾ ਘਰ ਆਪਣੇ ਸ਼ੋਕ ਮੁਤਾਬਕ ਆਪਣੀ ਨਜ਼ਰ ਵਿਚ ਬਣਵਾ ਸਕਦਾ।

"ਪਰ 10,000/- ਦੀ ਪ੍ਰਾਪਤੀ ਨੇ ਮੇਰਾ ਹੌਸਲਾ ਬਨ੍ਹਾ ਦਿੱਤਾ। ਸੱਚ ਪੁੱਛੋ ਤਾਂ, ਕਵੀ ਜੀ, ਇਹਨਾਂ ਸਤਿਗੁਰਾਂ ਹੀ ਇਹ ਰਚਨਾ ਰਚੀ ਹੈ। ਮੇਰਾ ਅਫਸਰ ਲਗਾਤਾਰ ਛੇ ਮਹੀਨੇ ਮੈਨੂੰ ਛੁੱਟੀ ਦੇ ਦਿੰਦਾ ਰਿਹਾ ਰੋਜ਼ਾਨਾ। ਮੇਰੇ ਕੰਮ, ਮੈਨੂੰ ਨਹੀਂ ਪਤਾ, ਦਫਤਰ ਵਿਚ, ਕਿਵੇਂ ਹੋ ਜਾਂਦੇ ਰਹੇ। ਜਦੋਂ ਮੈਂ ਹਾਜ਼ਰ ਹੋ ਕੇ ਆਪਣੇ ਅਧਿਕਾਰੀ ਦਾ ਧੰਨਵਾਦ ਕਰਨਾ ਚਾਹਿਆ ਤਾਂ ਉਸ ਕਿਹਾ : ਕਾਹਦਾ ਧਨਵਾਦ, ਕੀਹਦਾ ਧਨਵਾਦ! ਮੈਂ ਤਾਂ ਤੇਰੇ ਤੇ ਕੋਈ ਅਹਿਸਾਨ ਨਹੀਂ ਕੀਤਾ। ਤੇਰੇ ਕੰਮ ਤੂੰ ਆਪ ਹੀ ਕਰਦਾ ਰਿਹਾ ਏਂ, ਕੋਈ ਪੈਂਡਿੰਗ ਨਹੀਂ ਪਿਆ ਹੋਇਆ।

"ਅਤੇ ਮੈਨੂੰ ਪ੍ਰਤੱਖ ਹੋ ਗਿਆ ਕਿ "ਹਰਿ ਪ੍ਰਭ ਕਾਜ ਸਵਾਰੇ ਆਇ" ਕਿਸੇ ਹਡ ਬੀਤੀ ਲਿਖੀ ਹੈ। ਸੈਣ ਨਾਈ ਦੀ ਸਹਾਇਤਾ ਵਾਲੀ ਗੱਲ ਹੀ ਵਾਪਰੀ ਹੈ।"

ਸ. ਅਮਰ ਸਿੰਘ ਦੇ ਘਰ ਕੋਈ ਔਲਾਦ ਨਹੀਂ। ਉਸ ਦੀ ਕੋਠੀ ਬੜੀ ਉਮਦਾ ਤਰੀਕੇ ਨਾਲ ਸੁਸੱਜਿਤ ਹੈ। ਹਰ ਚੀਜ਼ ਵਿਚੋਂ ਜੋੜੇ ਦਾ ਸ਼ੋਕ ਝਲਕਦਾ ਹੈ। ਜਿੰਨਾ ਸਮਾਂ ਅਸੀਂ ਅਮਰ ਸਿੰਘ ਦੀ ਕੋਠੀ ਰਹੇ ਜੋੜੇ ਦੇ ਪਿਆਰ ਸਤਿਕਾਰ ਅਤੇ ਸੇਵਾ ਵਿਚ ਜਿਵੇਂ ਡੁਬਕੀਆਂ ਲਾਂਦੇ ਰਹੇ। ਸ. ਅਮਰ ਸਿੰਘ ਨੂੰ ਸੰਤਾਨ ਨ ਹੋਣ ਦਾ ਕੋਈ ਝੋਰਾ ਨਹੀਂ ਵੇਖਿਆ। ਉਹ ਸਤਿਗੁਰੂ ਜੀ ਦੀ ਰਜ਼ਾ ਵਿਚ ਰਾਜ਼ੀ ਹੈ।

## ਮੁੜ ਏਅਰਪੋਰਟ ਤੇ

3 ਵਜੇ ਫੇਰ ਸਤਿਗੁਰੂ ਜੀ ਆਪਣੇ ਸੇਵਕਾਂ ਨਾਲ ਏਅਰਪੋਰਟ ਲਈ ਚਲ ਪਏ। ਅਸੀਂ ਸਾਰੇ ਤਦ ਤਕ ਏਅਰਪੋਰਟ ਦੀ ਸ਼ੀਸ਼ੇ ਵਾਲੀ ਗੈਲਰੀ ਵਿਚੋਂ ਇੰਡੀਅਨ ਏਅਰ ਲਾਈਨ ਦੀ ਏਅਰ ਬਸ VT-EDX ਵਲ ਤਕਦੇ ਰਹੇ ਜਦੋਂ ਤਕ ਸਤਿਗੁਰੂ ਜੀ ਨੇ ਸਵਾਰ ਹੋ ਸਾਡੇ ਵਲ ਆਸ਼ੀਰਵਾਦਾਤਮਕ ਕਰ ਕਮਲ ਉਠਾ ਕੇ ਹਿਲਾਇਆ ਨਹੀਂ। ਬਸ ਪੂਰੇ 4 ਵਜੇ ਹੀ ਉਡਾਰੀ ਭਰਨ ਲਈ ਹਰਕਤ ਵਿਚ ਆਈ।

ਹਵਾਈ ਅੱਡੇ ਤੇ ਜਾਣ ਤੋਂ ਪਹਿਲੋਂ, ਸ੍ਰੀ ਘਨਸ਼ਿਆਮ ਦਾਸ ਗੋਇਲ, ਸ਼ੁਧ ਖਾਦੀ

ਲਿਬਾਸ ਪਹਿਨੀਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਜੋ ਸਾਰੇ ਭਾਰਤ ਵਿਚ ਪ੍ਰਸਿਧ ਹੈ ਉਸ ਦਖਣ ਭਾਰਤੀ ਸਦਰਨ ਟ੍ਰਾਂਸਪੋਰਟ ਦੇ ਮਾਲਿਕ ਹਨ, ਹੋਰ ਵੀ ਕਈ ਫੈਕਟਰੀਆਂ ਦੇ ਸੁਆਮੀ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਬੈਂਗਲੋਰ ਏਅਰਪੋਰਟ ਇੰਟਰਨੈਸ਼ਨਲ ਪੋਰਟ ਬਣਨ ਜਾ ਰਹੀ ਹੈ।

ਅਸੀਂ ਮਸਾਂ 7 ਵਜੇ ਨਾਮਧਾਰੀ ਫਾਰਮ ਵਿਖੇ ਪਹੁੰਚੇ।

## 19 ਦਸੰਬਰ 1979, ਬੁੱਧਵਾਰ
## ਜੀ. ਟੀ. ਐਕਸਪ੍ਰੈਸ

ਰਾਤੀਂ ਦੋ ਵਜੇ ਅੱਖ ਖੁੱਲ੍ਹੀ। ਮੈਂ ਤੇ ਗੁਰਦੇਵ ਸਿੰਘ ਹਕੀਮ ਇਸ਼ਨਾਨ ਪਾਣੀ ਕਰ ਬੈਂਗਲੌਰ 7 ਵਜੇ ਦਿਨੇ ਜੀ. ਟੀ. ਐਕਸਪ੍ਰੈਸ ਰੇਲ ਫੜਨੀ ਸੀ। ਸੰਤ ਬਲਵੰਤ ਸਿੰਘ ਨੇ ਕਾਰ ਦੁਆਰਾ ਸਾਨੂੰ 4 ਵਜੇ ਤਕ ਬਿੜਦੀ ਸਟੇਸ਼ਨ ਤੇ ਉਤਾਰ ਦਿਤਾ। ਏਥੋਂ ਅਸਾਂ ਮੈਸੂਰੋਂ ਆਉਂਦੀ ਗਡੀ ਲੈਣੀ ਸੀ।

ਮਾ: ਨਿਹਾਲ ਸਿੰਘ ਜੀ ਕੱਲ੍ਹ ਦੇ ਹੀ ਆਪਣੀ ਸੁਪਤਨੀ ਦਲਜੀਤ ਕੌਰ ਨਾਲ ਮਹਾਰਾਜ ਬੀਰ ਸਿੰਘ ਜੀ ਦੇ ਸੰਗ ਸਾਥ ਚਲੇ ਗਏ ਸਨ, ਅਜ ਉਨ੍ਹਾਂ ਹੈਦਰਾਬਾਦ ਜਾਣਾ ਸੀ।

4.20 ਤੋਂ ਬਿੜਦੀਓਂ ਰੇਲ ਫੜ 5.30 ਤਕ ਸਵੇਰੇ ਬੈਂਗਲੌਰ ਪਹੁੰਚ ਗਏ। 7 ਵਜੇ ਤਕ ਅਸਾਂ ਆਪਣੀਆਂ ਬਰਥਾਂ ਕਬਜ਼ੇ ਕਰ ਲਈਆਂ ਅਤੇ ਭਾਂਤ ਸੁਭਾਂਤੀ ਸਵਾਰੀਆਂ ਨਾਲ ਰਚ ਮਿਚ ਗਏ।

ਗੱਡੀ ਸਮੇਂ ਸਿਰ ਚਲ ਪਈ ਅਤੇ ਇੰਜ ਅਗੇ ਵਧਣ ਲਗੀ ਜਿਵੇਂ ਉਸ ਨੇ ਸਾਨੂੰ, ਦੇਸ਼ ਦੇ ਦੂਰ ਦਰਾਡ਼ ਇਲਾਕੇ ਵਿਚੋਂ ਧੂਹ ਕੇ ਕੱਢ ਲਿਜਾਣਾ ਹੋਵੇ। ਰੁਖ, ਬਿਰਖ, ਖੇਤ, ਪਹਾੜੀਆਂ, ਚੱਟਾਨਾਂ, ਨਗਰ, ਗਾਂਵ ਜਿਵੇਂ ਭੱਜ ਭੱਜ ਕੇ ਪਿੱਛੇ ਨੂੰ ਜਾ ਰਹੇ ਹੋਣ। ਅਸਾਂ 3 ਕੁ ਵਜੇ ਤਕ ਮਦਰਾਸ ਪਹੁੰਚਣਾ ਸੀ।

ਬੈਂਗਲੌਰ ਕੈਂਟ, ਰਾਜ ਕ੍ਰਿਸ਼ਨ ਪੁਰਮ, ਮੱਲੂਰ, ਕੁੱਪਮ ਆਦਿ ਸਟੇਸ਼ਨਾਂ ਤੇ ਖਲੋਂਦੀ ਗੱਡੀ 12 ਵਜੇ ਤਕ ਜਲਾਰ ਪੇਟ ਜੰ: ਪੁੱਜ ਗਈ। ਕੱਟਪਾੜੀ ਤੇ 1.45 ਰੁਕੇ। ਹੁਣ ਆਂਧਰਾ ਪ੍ਰਦੇਸ਼ ਜਾਰੀ ਹੋ ਚੁਕਾ ਸੀ। ਇਸ ਇਲਾਕੇ ਵਿਚ ਬਾਰਸ਼ ਹੋ ਹਟੀ ਸੀ। ਛੱਪੜ, ਤਾਲਾਬ ਅਤੇ ਨੀਵਾਣਾਂ ਦੂਰ ਦੂਰ ਤਕ ਪਾਣੀਓਂ ਪਾਣੀ ਸਨ। ਏਧਰ ਝੋਨੇ ਦੀ ਬਿਜੋਤ ਹੋ ਰਹੀ ਸੀ। ਗੰਨੇ ਦੇ ਖੇਤ ਲਹਿਰਦੇ, ਧਰਤੀ ਦੀ ਮਿੱਟੀ ਲਾਲ-ਲਾਲ ਸੀ। ਰੁੱਖ ਤਾੜ ਦੇ ਸਨ ਤੇ ਕਿਤੇ ਕਿਤੇ ਵਿਰਲੇ। ਅਤੇ ਜਾਂਗਲੀ ਜਿਹਾ ਇਲਾਕਾ ਦਿੱਸਦਾ ਸੀ। 2.45 ਤਕ ਅਰਨਾ ਕੁਲਮ ਸਟੇਸ਼ਨ ਆ ਗਿਆ।

ਗੱਡੀ ਲੇਟ ਹੋ ਗਈ ਸੀ। 3.30 ਲਉਢੇ ਵੇਲੇ ਮਦਰਾਸ ਪਹੁੰਚੇ। ਸਾਮਾਨ ਨਾਲ ਦੀਆਂ ਸਵਾਰੀਆਂ ਦੇ ਹਵਾਲੇ ਕਰ ਆਪ ਮੈਰੀਨ ਡਰਾਈਵ ਤਕ ਪੈਦਲ ਮਾਰਚ ਕਰ ਲੱਤਾਂ ਖੋਲ੍ਹੀਆਂ। ਚਾਈਨਾ ਬਾਜ਼ਾਰ ਖ਼ਰੀਦਦਾਰੀ ਕੀਤੀ ਤੇ 7 ਵਜੇ ਰਾਤੀਂ ਮੁੜ ਸਟੇਸ਼ਨ ਤੇ ਆ ਗਏ। ਜਿਥੇ ਨਵੇਂ ਸਿਰਿਓਂ ਮਦਰਾਸ-ਦਿੱਲੀ ਗਡੀ ਤਿਆਰ ਹੋਈ ਅਤੇ

ਸਾਡੇ ਵਾਲੇ ਡੱਬੇ ਇਸ ਨਾਲ ਆ ਲਗੇ, ਹੁਣ ਵੀ ਇਹ ਜੀ. ਟੀ. ਹੀ ਸੀ ।

ਗਡੀ 7.20 ਵਜੇ ਰਾਤੀਂ ਤੁਰੀ । ਅਸੀਂ ਛੇਤੀ ਹੀ ਆਪਣੀਆਂ ਬਰਥਾਂ ਤੇ ਆ ਬਿਰਾਜੇ, ਰੇਲ ਨੂੰ ਅਨ੍ਹੇਰਾ ਚੀਰਦੀ ਅਗੇ ਹੀ ਅਗੇ ਵਧਣ ਲਈ ਛਡ ਕੇ ।

## 20 ਦਸੰਬਰ 1979, ਵੀਰਵਾਰ
## ਜੀ. ਟੀ. ਐਕਸਪ੍ਰੈਸ

ਮੈਂ ਤਾਂ ਅੰਮ੍ਰਿਤ ਵੇਲੇ 2.30 ਵਜੇ ਗੱਡੀ ਵਿਚ ਹੀ ਇਸ਼ਨਾਨ ਕਰ ਲਿਆ । ਇਉਂ ਲਗ ਰਿਹਾ ਸੀ ਜਿਵੇਂ ਰੇਲ ਇਕ ਵਿਗਿਆਨ-ਸੁੰਡੀ ਹੋਵੇ ਜੁ ਸਮੇਂ ਅਤੇ ਸਥਾਨ ਨੂੰ ਨਿਗਲਦੀ ਅੱਗੇ ਹੀ ਅੱਗੇ ਵਧਦੀ ਜਾ ਰਹੀ ਸੀ । ਜੀ.ਟੀ. ਸਵੇਰੇ 6 ਵਜੇ ਆਂਧਰਾ ਪ੍ਰਦੇਸ਼ ਕਾਜ਼ੀ ਪੇਟ ਸਟੇਸ਼ਨ ਤੇ ਜਾ ਰੁਕੀ । ਲੋਕਾਂ ਸਟੇਸ਼ਨ ਤੇ ਉਤਰ ਕੇ ਪਹਿਲੀਆਂ ਲੋੜਾਂ ਪੂਰੀਆਂ ਕੀਤੀਆਂ ।

### ਗੁਰਦੇਵ ਸਿੰਘ ਹਕੀਮ

ਅਗਲੇ ਸਫਰ ਵਿਚ ਮੈਂ ਇਹ ਜਾਣਨਾ ਸੀ ਕਿ ਗੁਰਦੇਵ ਸਿੰਘ ਹਕੀਮ ਕਮਿਊਨਿਸਟਾਂ ਤੋਂ ਕਿਵੇਂ ਮੁੜ, ਗੁਰੂ ਚਰਨਾਂ ਵਿਚ ਆ ਗਿਆ । ਇਸ ਨੇ ਆਪਣੀ ਗਾਥਾ ਇਂਜ ਸੁਣਾਈ :

"ਮੈਂ ਪਹਿਲੀ ਉਮਰੇ ਹੀ ਸਰਸਾ ਇਲਾਕੇ ਦੇ ਕਮਿਊਨਿਸਟਾਂ ਦੀ ਸੰਗਤ ਵਿਚ ਆ ਗਿਆ । ਰੰਗਤ ਛੇਤੀ ਹੀ ਚੜ੍ਹ ਗਈ । ਵਾਲ ਮੁਨਾ ਦਿੱਤੇ । ਸਿਗਰਟਾਂ ਬੀੜੀਆਂ ਪੀਣੀਆਂ ਮੇਰਾ ਸ਼ੌਕ ਹੋ ਗਿਆ । ਸ਼ਰਾਬ ਦਾ ਦੌਰ ਚਲਣ ਲਗਾ । ਨਾਮਧਾਰੀਆਂ ਅਤੇ ਧਰਮ ਵਿਰੋਧ ਵਿਚ ਮੇਰਾ ਸਮਾਂ ਵਧੇਰੇ ਲਗਦਾ । ਪਰ ਸਾਡੇ ਪਿੰਡ, ਸੰਤ ਨਗਰ (ਸਰਸਾ) ਵਿਚ, ਇਕ ਤਕੜੀ ਉਮਰ ਦਾ ਨਾਮਧਾਰੀ ਸਾਧੂ (ਜੋ 120 ਸਾਲ ਆਰਬਲਾ ਭੋਗ ਕੇ ਗੁਜ਼ਰਿਆ), ਸੰਤ ਹਰਨਾਮ ਸਿੰਘ ਕਦੇ ਆਉਂਦਾ ।

"ਮੇਰੇ ਪੂਰਬਲੇ ਜਾਗਣੇ ਸਨ । ਉਸ ਨੂੰ ਕਿਸੇ ਤਰ੍ਹਾਂ ਮੈਂ ਆਪਣੇ ਸਾਰੇ ਐਬਾਂ ਨਾਲ ਚੰਗਾ ਲਗ ਗਿਆ । ਕਿਰਪਾ ਹੀ ਹੋਣੀ ਸੀ । ਉਸ ਨੇ ਮੈਨੂੰ ਪਤਾ ਵੀ ਨ ਲਗਣ ਦਿੱਤਾ ਅਤੇ ਮੇਰੇ ਨਾਲ ਆਪਣੀ ਸੰਗਤ ਵਧਾ ਦਿੱਤੀ । ਉਹ ਹਕੀਮ ਵੀ ਸੀ । ਉਸ ਦੇ ਚੰਗੇ ਚੰਗੇ ਨੁਸਖ਼ੇ ਮੈਂ ਸਿਖੇ ਅਤੇ ਇਕ ਹੋਰ ਵੀ ਸਾਧੂ ਹਕੀਮ ਦੀ ਸੰਗਤ ਮੈਨੂੰ ਮਿਲ ਗਈ ।

"ਸੰਤ ਹਰਨਾਮ ਸਿੰਘ ਜਪੀ ਤਪੀ ਸਾਧੂ ਸੀ । ਅਤੇ ਏਨਾ ਦ੍ਰਿੜ੍ਹ ਨਿਸਚੇ ਵਾਲਾ ਕਿ ਇਕ ਵਾਰ ਵਰਨਾਂ (ਜ਼ਿ: ਸੇਖੂ ਪੁਰ ਹੁਣ ਪਾਕਿਸਤਾਨ ਦਾ ਇਕ ਪਿੰਡ) ਵਿਚ ਹੋਲਾ ਹੋਣਾ ਸੀ । ਲੰਗਰ ਲਈ ਲੱਕੜੀਆਂ ਦਾ ਕਿਤੋਂ ਪ੍ਰਬੰਧ ਨਾ ਹੋ ਸਕਿਆ । ਸੰਤ ਹਰਨਾਮ ਸਿੰਘ ਨੇ ਓਥੋਂ ਦੇ ਇਕ ਪ੍ਰਸਿਧ ਫਕੀਰ ਸੱਤੋ ਪੀਰ ਦੇ ਹਲਕੇ ਵਿਚੋਂ ਲੱਕੜਾਂ ਵੱਢ ਲਿਆਂਦੀਆਂ, ਜਿਸ ਦੇ ਜੰਗਲੋਂ ਉਹਦੇ ਸਰਾਪ ਤੋਂ ਡਰਦਿਆਂ ਕੋਈ ਦਾਤਣ ਵੀ ਨਹੀਂ ਸੀ ਤੋੜਦਾ । ਅਤੇ ਲੋਹ ਲੰਗਰ ਦੀਆਂ ਸਾਰੀਆਂ ਜ਼ਰੂਰਤਾਂ ਪੂਰੀਆਂ ਕੀਤੀਆਂ ।

"ਹਰਨਾਮ ਸਿੰਘ ਜੀ ਦੀ ਸੰਗਤ ਨੇ ਫਿਰ ਮੈਨੂੰ ਗੁਰੂ ਮੁਖ ਕਰ ਦਿੱਤਾ । ਘਰ ਵਿਚ ਗਰੀਬੀ ਬਹੁਤ ਸੀ । ਇਕ ਵਾਰ ਸੰਤਾਂ ਨੂੰ ਮੈਂ ਘਰ ਬੁਲਾਣ ਦਾ ਮਨ ਬਣਾਇਆ ।

ਪਰ ਘਰ ਵਿਚ ਅੱਠੇ ਪਹਿਰ ਆਟੇ-ਦਾਣੇ ਦਾ ਫਿਕਰ ਰਹਿੰਦਾ ਸੀ। ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਕ ਬਚਨ ਯਾਦ ਆਇਆ ਕਿ "ਮੈਂ ਸੇਵਾ ਕਰਨ ਵਾਲੇ ਦੇ ਘਰ ਰੋਜ਼ ਸਵਾ ਮਣ ਆਟਾ ਭੇਜ ਦਿੰਦਾ ਹਾਂ।" ਇਸ ਬਚਨ ਤੇ ਮੇਰਾ ਨਿਸਚਾ ਇੰਞ ਜੰਮ ਗਿਆ ਕਿ ਮੈਂ ਖੁਦ ਵੀ ਹੈਰਾਨ ਰਹਿ ਗਿਆ ਜਦੋਂ ਵੇਖਿਆ ਕਿ ਮੇਰੀ ਭੜੋਲੀ ਵਿਚੋਂ ਵੀ ਆਟਾ ਮੁਕਣੋਂ ਰੁਕ ਗਿਆ। ਮੇਰਾ ਪਰਵਾਰ ਜਿਸ ਵਿਚ ਪਤਨੀ ਤੇ ਤਿੰਨ ਬੱਚੇ ਸਨ, ਸੰਤ ਹਰਨਾਮ ਸਿੰਘ ਅਤੇ ਇਨ੍ਹਾਂ ਦੇ ਦਰਸ਼ਨਾਂ ਨੂੰ ਨਿੱਤ ਆਉਣ ਵਾਲੇ 8-10 ਸਰੀਰ ਵੀ ਸਾਡੇ ਘਰੋਂ ਪ੍ਰਸ਼ਾਦਾ ਛਕਦੇ ਸਨ।

"ਡੇਢ ਦੋ ਮਹੀਨੇ ਪਿਛੋਂ ਮੈਂ ਪਤਨੀ ਨੂੰ ਪੁਛਿਆ: ਆਟਾ ਅਜੇ ਕਿੰਨਾ ਕੁ ਹੈ? ਕਦੋਂ ਦਾ ਲਿਆਂਦਾ ਹੋਇਐ, ਮੁੱਕਣ ਵਿਚ ਈ ਨਹੀਂ ਆਉਂਦਾ। ਉਸ ਨੇ ਭੜੋਲੀ ਦਾ ਢੱਕਣ ਚੁਕ ਕੇ ਵੇਖਿਆ ਤਾਂ ਇਕ ਦਿਨ ਦੀ ਲੋੜ ਜੋਗਾ ਆਟਾ ਸੀ।

"ਸੰਤਾਂ ਨੂੰ ਪਤਾ ਲਗਾ ਤਾਂ ਉਨ੍ਹਾਂ ਕਿਹਾ, ਤੁਸਾਂ ਗਲਤੀ ਕੀਤੀ। ਭੜੋਲੀ ਦਾ ਢੱਕਣ ਚੁਕ ਕੇ ਨਹੀਂ ਸੀ ਵੇਖਣਾ।

"ਹੌਲੀ ਹੌਲੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨੇੜਤਾ ਨਸੀਬ ਹੋ ਗਈ। ਅਤੇ ਫਿਰ ਇਕ ਵਾਰ, ਸਾਡੇ ਪਤੀ-ਪਤਨੀ ਦੇ ਝਗੜੇ ਵਿਚ ਸਤਿਗੁਰਾਂ ਮੈਨੂੰ ਬੈਂਗਲੋਰ ਫਾਰਮ ਭੇਜ ਦਿੱਤਾ ਅਤੇ ਮੇਰੀ ਘਰਵਾਲੀ ਨੂੰ ਭੈਣੀ ਸਾਹਿਬ ਜਾ ਰਹਿਣ ਦੀ ਆਗਿਆ ਕਰ ਦਿੱਤੀ। ਅਤੇ ਫਿਰ ਇਕ ਚਿੱਠੀ ਦੁਆਰਾ ਮੈਨੂੰ ਭੈਣੀ ਸਾਹਿਬ ਬੁਲਾ ਕੇ ਡਾ: ਤ੍ਰਿਲੋਕ ਸਿੰਘ ਹੁਰਾਂ ਦੀ ਸ਼ਾਗਿਰਦੀ ਬਖ਼ਸ਼ ਦਿੱਤੀ। ਅਤੇ ਅਜਕਲ ਮੈਂ ਸ੍ਰੀ ਜਗਜੀਤ ਔਸ਼ਧਾਲਿਆ ਦਾ ਇਨਚਾਰਜ ਹਾਂ।"

ਗੁਰਦੇਵ ਸਿੰਘ ਅਜਕਲ ਸੋਧੀ ਹੈ। ਪੂਰੇ ਸੰਤੋਖ ਤੇ ਵਿਸ਼ਵਾਸ ਨਾਲ ਨਵੇਂ ਜੀਵਨ ਨੂੰ ਦੈਵੀ ਜੀਵਨ ਦੱਸਦਿਆਂ ਉਸ ਤੇ ਦ੍ਰਿੜ੍ਹਤਾ ਨਾਲ ਅਮਲ ਕਰ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਉਤੇ ਉਸ ਦੀ ਅਪਾਰ ਸ਼ਰਧਾ ਹੈ। "ਤਨ ਮਨ ਧਨ ਸਭ ਸਉਪਿ ਗੁਰੂ ਕਉ ਹੁਕਮ ਮੰਨਿਐ ਪਾਈਐ।" ਉਹ ਆਖਦਾ ਹੈ।

## ਸਫ਼ਰ ਬਾਰੇ ਕੁਛ ਹੋਰ

ਬੈਂਗਲੋਰ ਨੂੰ ਬਿੜਦੀਓਂ ਆਉਣ ਲਈ ਮੈਸੂਰ ਐਕਸਪ੍ਰੈਸ ਦੀ ਟਿਕਟ 3.45 ਰੁਪੈ ਦੀ ਮਿਲੀ। ਕੁਲ ਸਫ਼ਰ ਸੀ 31 ਕਿਲੋਮੀਟਰ। ਬੈਂਗਲੋਰ ਤੋਂ 89.80 ਰੁਪੈ ਦੀ ਟਿਕਟ ਮਿਲੀ ਜਿਸ ਦਾ ਸਫ਼ਰ 2546 ਕਿਲੋਮੀਟਰ ਸੀ। ਮਦਰਾਸ ਤੋਂ ਚਲੇ ਹੋਏ ਜਦੋਂ ਸਵੇਰੇ 7.20 ਵਜੇ 'ਰਾਮਾ ਗੁੰਡਮ' ਸਟੇਸ਼ਨ ਤੇ ਪਹੁੰਚੇ। ਅਗਲੇ ਸਫ਼ਰ ਦੇ ਠਹਿਰਾਵਾਂ (ਸਟਾਪਿਜਾਂ) ਦੇ ਸਟੇਸ਼ਨਾਂ ਦੇ ਨਾਮ ਅਤੇ ਉਨ੍ਹਾਂ ਅਗੇ ਪ੍ਰਕਿਰਤੀ ਦੀ ਦਸ਼ਾ ਇਸ ਪਰਕਾਰ ਰਹੀ:

ਪਹਾੜਾਂ ਦੀ ਦੂਰ ਦੂਰ ਸ੍ਰਿੰਖਲਾ ਦੋਨੋ ਤਰਫ਼। ਥੋੜ੍ਹਾ ਝਾੜ ਝੰਖਾੜ ਵਾਲਾ ਇਲਾਕਾ। ਬਰਾਨੀ ਚਰ੍ਹੀ ਦੇ ਖੇਤ, ਬਰਸਾਤ ਹੋ ਚੁਕੀ ਹੋਣ ਕਾਰਨ ਹਰੇ ਭਰੇ। ਗਊਆਂ ਦੇ ਵੱਗ ਕਿਤੇ ਕਿਤੇ।

## ਸਿਰਪੁਰ ਕਾਗਜ਼ ਨਗਰ

9.00 ਵਜੇ ਸਵੇਰੇ ਪਹੁੰਚ। ਬਦਲਵਾਈ। ਬਦਲਵਾਈ ਗੂੜ੍ਹੀ, ਮੀਂਹ ਅਜੇ ਹੁਣੇ ਵਰ੍ਹ ਕੇ ਹਟਿਆ ਹੈ। ਬਲਹਾਰ ਸ਼ਾਹ (ਮਹਾਰਾਸ਼ਟਰ) 10.05 ਤੇ ਪਹੁੰਚ। ਮੌਸਮ ਬਰਸਾਤੀ।

**ਚੰਦੂ ਪੁਰ :** ਕੋਲੇ ਦੇ ਵਡੇ ਵਡੇ ਢੇਰ। ਇਲਾਕੇ ਵਿਚ ਬਰਾਨੇ ਤਿਲ।

**ਆਜਰੀ :** 11.05 ਵਜੇ।

**ਵਰਧਾ :** 12 30 ਵਜੇ ਪਹੁੰਚ। ਇਹ ਬੰਬਈ ਜਾਣ ਲਈ ਜੰਕਸ਼ਨ ਹੈ। ਜ਼ਮੀਨ ਨਾਗਪੁਰ ਤਕ ਨਾਲਿਆਂ ਗਵਾਈ। ਉੱਚੀ-ਨੀਵੀਂ, ਝਾੜ ਝੰਖਾੜ। ਪੱਧਰੀ ਥਾਂ ਤੇ ਛੋਟੇ ਕਦ ਦਾ ਨਰਮਾ, ਕਮਾਦ, ਚਰ੍ਹੀ, ਛੋਲੇ, ਅਰਹਰ ਦੀ ਵਾਢੀ ਹੋ ਚੁਕੀ, ਸਭ ਕੁਛ ਬਰਾਨਾ।

**ਨਾਗਪੁਰ :** 1.30 ਦੁਪਹਿਰ। ਦੁਆਲੇ ਸੰਤਰੇ ਦੇ ਬਾਗ਼ ਛੋਟੇ, ਵੱਡੇ।

## ਸੰਤ ਆਲਾ ਸਿੰਘ ਨਾਗਪੁਰ

ਸਟੇਸ਼ਨ ਤੇ ਗੱਡੀ ਰੁਕਦਿਆਂ ਹੀ, ਸਾਡੇ ਡੱਬੇ ਦੇ ਪਾਸ ਸੰਤ ਆਲਾ ਸਿੰਘ, ਸੰਤ ਕਰਤਾਰ ਸਿੰਘ ਨਾਲ ਖਲੋਤੇ ਸਨ। ਇਹ ਸਾਡੇ ਲਈ ਲੰਗਰ ਲੈ ਕੇ ਆਏ ਸਨ। ਬਰਤਨ ਵਿਹਲੇ ਕਰ ਅਸਾਂ ਲੰਗਰ ਸੰਭਾਲ ਲਿਆ। ਇਹ ਕੇਵਲ ਸਾਡੇ ਵਾਸਤੇ ਹੀ ਸੀ। ਮਹਾਰਾਜ ਜੀ ਦੀ ਆਗਿਆ ਨਾਲ ਮੈਨੇਜਰ ਹਰਪਾਲ ਸਿੰਘ ਵਲੋਂ ਤਿੰਨ ਦਿਨ ਪਹਿਲਾਂ ਇਕ ਚਿਠੀ ਲਿਖੀ ਗਈ ਸੀ ਕਿ ਦੋ ਸਰੀਰ ਜੀ. ਟੀ. ਐਕਸਪ੍ਰੈਸ ਤੇ ਆ ਰਹੇ ਹਨ ਇਹਨਾਂ ਨੂੰ ਲੰਗਰ ਮਿਲੇ। ਸੰਤ ਆਲਾ ਸਿੰਘ ਨੇ ਦੱਸਿਆ ਕਿ ਜਦੋਂ ਦਾ ਫਾਰਮ ਖਰੀਦਿਆ ਹੈ ਉਹਨਾਂ ਦੀ ਇਹ ਡਿਊਟੀ ਲਾਈ ਗਈ ਹੈ। ਜਦੋਂ ਕੋਈ ਸਿੰਘ ਫਾਰਮ ਵਲ ਆਵੇ ਜਾਂ ਫਾਰਮ ਤੋਂ ਜਾਵੇ, ਸੂਚਨਾ ਮਿਲਣ ਤੇ, ਲੰਗਰ ਦਾ ਪ੍ਰਬੰਧ ਅਤੇ ਸੋਧੀਆਂ ਵਾਸਤੇ ਸੰਤਰੇ, ਕੇਲੇ, ਪਪੀਤੇ ਆਦਿ ਫਲ ਦਿੱਤੇ ਜਾਂਦੇ ਹਨ।

ਸੰਤ ਆਲਾ ਸਿੰਘ ਗੁਜਰਾਂ ਵਾਲਾ ਪਾਕਿਸਤਾਨ ਤੋਂ ਆਏ ਹੋਏ ਹਨ। ਨਾਗਪੁਰ ਵਿਚ ਹਾਰਮੋਨੀਅਮ ਵਾਜੇ ਬਣਾਣ ਦਾ ਕੰਮ ਕਰਦੇ ਹਨ। ਇਹ ਨਾਗਪੁਰ ਇਲਾਕੇ ਦੇ ਸੂਬਾ ਜੀ ਹਨ। ਇਹਨਾਂ ਦੇ ਦਰਸ਼ਨ ਹੈਦਰਾਬਾਦ ਵੀ ਹੋਏ ਸਨ।

## ਸੰਤ ਕਰਤਾਰ ਸਿੰਘ

ਮੈਂ ਜਦੋਂ ਸੰਤ ਕਰਤਾਰ ਸਿੰਘ (70) ਨੂੰ ਮਿਲ ਉਨ੍ਹਾਂ ਦਾ ਨਾਮ ਠਾਮ ਪੁੱਛਿਆ ਤਾਂ ਉਨ੍ਹਾਂ ਝੋਰਾ ਕੀਤਾ : ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਮੇਰੀ ਪੂਰੀ ਪੁੱਛ ਗਿੱਛ ਸੀ। ਮੈਂ ਦਵਾਦਾਰੂ ਵੀ ਜਾਣਦਾ ਹਾਂ। ਸੱਚੇ ਪਾਤਸ਼ਾਹ ਜੀ ਲਈ ਕੇਸਰ ਕਸਤੂਰੀ ਖਰੀਦਦਾ ਰਿਹਾ ਹਾਂ। ਹੁਣ ਦੇ ਸਤਿਗੁਰਾਂ ਕਦੇ ਨੇਤਰ ਭਰ ਕੇ ਵੀ ਨਹੀਂ ਡਿਠਾ। ਜੀ ਨਹੀਂ ਲਗਦਾ ਪਿਆ ਜ਼ਿੰਦਗੀ ਵਿਚ। ਬੁੱਢਾ ਹੋ ਗਿਆ ਹਾਂ, ਬੱਚੇ ਝੱਲਦੇ ਨਹੀਂ। ਮੰਗਣ ਤੇ ਜੀ ਨਹੀਂ ਕਰਦਾ, ਸਦਾ ਹਥੋਂ ਦਿੱਤਾ ਹੈ। ਪਤਾ ਲਗਾ ਹੈ ਕਿ ਡਾ: ਤ੍ਰਿਲੋਕ

ਸਿਘ ਪੂਰੇ ਹੋ ਗਏ ਹਨ ਉਨ੍ਹਾਂ ਦੀ ਥਾਂ ਸੇਵਾ ਕਰ ਸਕਦਾ ਹਾਂ।

ਮੈਂ ਸੰਤਾਂ ਨੂੰ ਦੱਸਿਆ ਕਿ ਡਾ: ਤ੍ਰਿਲੋਕ ਸਿੰਘ ਦੀ ਥਾਂ ਉਨ੍ਹਾਂ ਦੇ ਚੇਲੇ ਵੈਦ ਗੁਰਦੇਵ ਸਿੰਘ ਨੇ ਸੰਭਾਲ ਲਈ ਹੈ। ਨਿਰਾਸ਼ਾ ਹੋਰ ਵਧ ਗਈ। ਮੈਂ ਉਨ੍ਹਾਂ ਨੂੰ ਸਲਾਹ ਦਿੱਤੀ ਕਿ ਉਹ ਸਤਿਗੁਰਾਂ ਨੂੰ ਅਰਦਾਸ ਲਿਖਣ, ਸੱਚੇ ਪਾਤਸ਼ਾਹ ਭੈਣੀ ਸਾਹਿਬ ਬੁਲਾ ਲੈਣਗੇ। ਪਰ ਸਿੰਘ ਜੀ ਇਸ ਗੱਲੋਂ ਵੀ ਸੰਕੋਚਦੇ ਸਨ।

ਸੰਤ ਕਰਤਾਰ ਸਿੰਘ ਨੇ ਦੱਸਿਆ ਕਿ ਉਸ ਦਾ ਪਿਤਾ ਸਹਿਜਧਾਰੀ ਸਿਖ ਸੀ। ਇਕ ਦਿਨ ਆਪਣੇ ਸਾਥੀਆਂ ਨਾਲ ਬੈਠਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਲਈ ਸਹਿਕ ਰਿਹਾ ਸੀ ਕਿ ਅਚਾਨਕ ਸਚੇ ਪਾਤਸ਼ਾਹ ਆ ਪਹੁੰਚੇ। ਘੋੜੇ ਤੇ ਸਵਾਰ। ਸ਼ਾਹੀ ਜਾਹੋ ਜਲਾਲ ਵਾਲੇ। ਗੱਲ ਉਹੋ ਬਣੀ : ਗਰੁੜ ਚੜ੍ਹੇ ਗੋਬਿੰਦ ਆਇਲਾ। ਪਾਖੰਡਣ ਬਾਜ ਬਜਾਇਲਾ। ਤਦ ਤੋਂ ਸਾਡਾ ਪਿਤਾ ਹੋਰ ਵੀ ਮੁਗਧ ਹੋ ਗਿਆ ਅਤੇ ਸਾਨੂੰ ਆਪਣੀ ਸੰਤਾਨ ਨੂੰ ਉਨ ਕੇਸਾਂਧਾਰੀ ਬਣਾ ਦਿੱਤਾ। ਕਰਤਾਰ ਸਿੰਘ ਜੀ ਦਾ ਜਨਮ ਨਗਰ ਮੱਲੂ ਵਾਲੀ ਮੀਆਂ ਵਾਲੀ ਕੋਲ (ਜਿ: ਸਿਆਲ ਕੋਟ) ਹੈ। ਅਤੇ ਹੁਣ ਏਥੇ ਨਾਗਪੁਰ ਹੀ ਨਿਵਾਸ ਰਖਦੇ ਹਨ।

**ਆਮਲਾ** : 4.30 ਸ਼ਾਮੀ ਪਹੁੰਚ। ਦਿੱਲੀ ਵੱਲ ਨੂੰ ਨਾਗਪੁਰੋਂ ਅਗਲਾ ਸਟਾਪਿਜ। ਇਹ ਇਲਾਕਾ ਵਧੇਰੇ ਬਿਜੋਤ ਵਾਲਾ। ਇਕ ਪਾਸੇ ਹਰੀਆਂ ਕਚਾਹ ਕਣਕਾਂ ਦੇ ਖੇਤ, ਦੂਜੇ ਪਾਸੇ ਸਿਟੇ ਭਰਪੂਰ ਪੱਕੀਆਂ ਤੇ ਦਾਤਰੀਆਂ ਮੰਗਦੀਆਂ ਕਣਕਾਂ। ਸਾਰੇ ਖੇਤ ਬਰਾਨੇ।

**ਬੈਤੂਲ** : 5.00 ਵਜੇ ਸ਼ਾਮ। ਅੱਗੇ ਗੱਡੀ 3-4 ਸੁਰੰਗਾਂ ਵਿਚੋਂ ਲੰਘਦੀ, ਉੱਚੇ ਲੰਮੇ ਸੰਘਣੇ ਰੁਖਾਂ ਦੇ ਜੰਗਲਾਂ ਵਿਚੋਂ ਗੁਜ਼ਰਦੀ ਹੈ। ਜੰਗਲਾਂ ਵਿਚ ਸਾਲ ਦੇ ਰੁਖ ਪਰਮੁਖ। ਪਹਾੜੀ ਤਰਜ਼ ਦਾ ਉੱਚਾ ਨੀਵਾਂ ਇਲਾਕਾ। ਇਕ ਥਾਂ ਤਾਂ ਇੰਜ ਲਗਾ ਜਿਵੇਂ ਰੁਖਾਂ ਬਿਰਖਾਂ ਦੀਆਂ ਚੋਟੀਆਂ ਤੇ ਰੇਲ ਦੌੜ ਰਹੀ ਹੈ। ਏਨੀ ਨਿਵਾਣ ਸੀ ਰੇਲ ਦੇ ਕੋਲ।

**ਬਰਬਤਪੁਰ** : ਤਕ ਜਾਂਦਿਆਂ ਸ਼ਾਮ ਦੇ 6 ਵਜ ਗਏ। ਘਣੇ ਜੰਗਲ ਦੋਨੋਂ ਤਰਫ।

**ਇਟਾਰਸੀ** : ਆਉਂਦਿਆਂ ਹੀ ਘੋਰ ਅਨ੍ਹੇਰਾ ਹੋ ਗਿਆ ਜਿਸ ਨੂੰ ਰਾਤ ਭਰ ਜੀ. ਟੀ. ਐਕਸਪ੍ਰੈਸ ਨੇ ਭੱਖਣਾ ਸੀ। ਅਤੇ ਸਵੇਰ ਦਿੱਲੀ ਦੇ ਖੇਤਰ ਵਿਚ ਹੀ ਹੋਣੀ ਸੀ। ਅਸੀਂ ਆਪਣੇ ਸਥਾਨਾਂ ਤੇ ਲੱਤਾਂ ਪਸਾਰ ਕੇ ਪੈ ਗਏ। ਨੀਂਦ ਨੇ ਵੀ ਛੇਤੀ ਹੀ ਦਬੋਚ ਲੈਣ ਦੀ ਕੀਤੀ।

## 21 ਦਸੰਬਰ 1979, ਸ਼ੁਕਰਵਾਰ
## ਨਵੀਂ ਦਿੱਲੀ

ਯੂ. ਪੀ. ਪ੍ਰਾਂਤ ਵਿਚ ਸਫਰ ਕਰਦਿਆਂ ਦਿਨ ਚੜ੍ਹ ਚੁਕਾ ਸੀ। ਜੀ. ਟੀ. ਐਕਸ ਪ੍ਰੈਸ 7.40 ਤੇ ਸਵੇਰੇ ਨਵੀਂ ਦਿੱਲੀ ਸਟੇਸ਼ਨ ਤੇ ਆ ਰੁਕੀ। ਉਸ ਦੀ ਤੇ ਸਾਡੀ ਮਨਚਲ ਆ ਚੁਕੀ ਸੀ। ਗੁਰਦੇਵ ਸਿੰਘ ਹਕੀਮ ਤਾਂ ਭੈਣੀ ਸਾਹਿਬ ਜਾਣ ਲਈ ਪਲੈਟ

ਫ਼ਾਰਮ ਤੇ ਰਹਿ ਗਿਆ। ਮੈਂ ਘਰ ਪਹੁੰਚਣ ਲਈ ਵਿਦਾ ਹੋ ਗਿਆ। ਸਰਗਰਮ ਗਲਵਕੜੀਆਂ ਨਾਲ 10 ਦਿਨ ਦਾ ਸੰਗ ਸਾਥ ਇਕ ਵਾਰ ਤਾਂ ਸਮਾਪਤ ਹੋ ਗਿਆ।

## ਸੂਚਨਾਵਾਂ

ਘਰ ਪ੍ਰਸ਼ਾਦ ਪਾਣੀ ਛਕ ਜਾਂ ਮੈਂ ਗੁਰਦੇਵ ਸਿੰਘ ਸਰੋਦ ਨੂੰ ਰਮੇਸ਼ ਨਗਰ ਜਾ ਕੇ ਮਿਲਿਆ ਤਾਂ ਉਸ ਸ੍ਰੀ ਸਤਿਗੁਰੂ ਜੀ ਬਾਰੇ ਦੱਸਿਆ ਕਿ ਆਪ ਜੀ 17 ਦਸੰਬਰ ਨੂੰ ਦਿੱਲੀ ਪਹੁੰਚ ਕੇ ਤੁਰਤ ਕਾਰ ਦੁਆਰਾ ਜੀਵਨ ਨਗਰ ਚਲੇ ਗਏ। 18.12.79 ਦਾ ਦਿਨ ਜੀਵਨ ਨਗਰ ਇਲਾਕੇ ਵਿਚ ਗੁਜ਼ਾਰ ਰਾਤੀਂ ਜਲੰਧਰ ਪਹੁੰਚੇ। ਦਸੰਬਰ ਦੀ 19 ਨੂੰ ਲੁਧਿਆਣੇ ਡਾ: ਵੋਹਰਾ ਨੂੰ ਦੰਦ ਦਿਖਾਲ ਕੇ, ਥੋੜੇ ਚਿਰ ਲਈ ਭੈਣੀ ਸਾਹਿਬ ਰਹਿ ਸ਼ਾਮੀ 7.30 ਤਕ ਮੁੜ ਦਿੱਲੀ ਆ ਦਰਸ਼ਨ ਦਿੱਤੇ।

## ਗੋਲਾ ਫਾਰਮ ਨੂੰ

19 ਦਸੰਬਰ ਦੀ ਰਾਤੀਂ ਹੀ ਲਖਨਊ ਮੇਲ ਦੁਆਰਾ ਸੱਚੇ ਪਾਤਸ਼ਾਹ ਸੇਵਕਾਂ ਸਮੇਤ ਉਤਰ ਪ੍ਰਦੇਸ਼ ਵਿਚਲੇ ਗੋਲਾ ਨਾਮਧਾਰੀ ਫਾਰਮ ਨੂੰ ਭਾਗ ਲਾਉਣ ਹਿਤ ਚੱਲ ਪਏ। ਆਪ ਜੀ ਦੀ ਸੇਵਾ ਵਿਚ ਮਾਤਾ ਚੰਦ ਕੌਰ ਜੀ, ਸਪੁਤਰੀ ਬੀਬਾ ਜੀ ਅਤੇ ਇਹਨਾਂ ਦਾ ਪਤੀਦੇਵ ਸੰਤ ਜਗਤਾਰ ਸਿੰਘ ਵੀ ਨਾਲ ਗਏ।

26 ਦਸੰਬਰ ਨੂੰ ਗੋਲੇ ਤੋਂ ਸਿੱਧਾ ਭੈਣੀ ਸਾਹਿਬ ਪਹੁੰਚ ਕੇ, 31 ਦਸੰਬਰ ਅਰਥਾਤ ਨਵੇਂ ਸਾਲ 1990 ਦੀ ਪੂਰਵ ਸੰਧਿਆ ਸਮੇਂ ਮੁੜ ਦਿੱਲੀ ਦਰਸ਼ਨ ਦੇਣ ਦੀ ਕਿਰਪਾ ਕਰਨਗੇ।

## ਬੀਬਾ ਜੀ ਵਾਸਤੇ ਮਕਾਨ

ਬੈਂਗਲੋਰ ਜਾਣ ਤੋਂ ਇਕ ਦਿਨ ਪਹਿਲਾਂ ਮੈਂ ਸ੍ਰੀ ਹੰਸਪਾਲ ਨਾਲ ਜਾ ਰਿਹਾ ਸਾਂ ਕਿ ਰਾਜੌਰੀ ਗਾਰਡਨ ਦੇ ਇਕ ਪ੍ਰਾਪਰਟੀ ਡੀਲਰ ਨੇ ਹੰਸਪਾਲ ਨੂੰ ਦੋ ਮਕਾਨ ਵਖਾਏ। ਮੇਰੇ ਨਾਲ ਉਹਲਾ ਰਖਣ ਲਈ ਉਸ ਦੱਸਿਆ ਕਿ ਕਿਸੇ ਮਿੱਤਰ ਲਈ ਕਰਾਏ ਤੇ ਲੈਣੇ ਹਨ। ਪਰ ਮੈਨੂੰ ਖੁੜਕਦੀ ਸੀ, ਹੋ ਸਕਦੈ ਬੀਬਾ ਜੀ ਵਾਸਤੇ ਮਕਾਨ ਦੀ ਤਲਾਸ਼ ਹੋਵੇ!

ਸਤਿਗੁਰੂ ਜੀ ਦੀ ਪੁੱਤਰੀ ਲਈ ਮਕਾਨ ਤਾਂ ਚਾਹੀਦਾ ਹੀ ਸੀ। ਉਨ੍ਹਾਂ ਦੀ ਸਿੱਖਿਆ-ਦੀਖਿਆ ਸ਼ਹਿਰ ਵਿਚ ਹੀ ਹੋਈ ਅਤੇ ਦਰਜਨਾਂ ਵਾਰ ਉਹ ਵਿਦੇਸ਼ ਭਰਮਣ ਕਰਕੇ ਆਏ, ਅਜਿਹੇ ਵਿਚ ਉਨ੍ਹਾਂ ਦਾ ਬੀਕਾਨੇਰ ਦੇ ਕਿਸੇ ਪਿੰਡ ਜਾ ਰਹਿਣਾ ਜਾਂ ਸਰਸੇ ਲਾਗੇ ਪਨਿਹਾਰੀ ਵਿਚ ਜੀ ਲਗਾਣਾ ਸ਼ੁਰੂ ਸ਼ੁਰੂ ਵਿਚ ਅਸੰਭਵ ਤਾਂ ਸੀ ਹੀ, ਜ਼ਿਆਦਤੀ ਵੀ ਸੀ। ਫੇਰ, ਸ੍ਰੀ ਸਤਿਗੁਰੂ ਜੀ ਪਾਸ ਅਤੇ ਮਾਤਾ ਜੀ ਪਾਸ, ਦੁਨਿਆਵੀ ਤੌਰ ਤੇ ਇਹੋ ਕੁਝ ਤਾਂ ਵੇਖਣ ਨੂੰ ਹੈ। ਸੋ ਬੀਬਾ ਜੀ ਵਾਸਤੇ ਦਿੱਲੀ ਮਕਾਨ ਦਾ ਪ੍ਰਬੰਧ ਕਰਨਾ ਅਸਲੋਂ ਯੋਗ ਹੈ। ਸਤਿਗੁਰੂ ਜੀ ਦੇ ਜਾਂਦੇ-ਆਉਂਦੇ ਦਰਸ਼ਨ ਛੇਤੀ ਛੇਤੀ ਹੁੰਦੇ ਰਹਿਣਗੇ।

ਹਰਵਿੰਦਰ ਸਿੰਘ ਸਤਿਗੁਰੂ ਜੀ ਦਾ, ਦਿੱਲੀ ਵਿਚ, ਨਾ ਸਿਰਫ਼ ਵਿਸ਼ਵਾਸ ਪਾਤਰ ਹੀ ਹੈ, ਆਪ ਜੀ ਦੀ ਐਗਜ਼ੇਕਟਿਵ ਦਾ ਮੈਂਬਰ ਵੀ ਹੈ। ਸੋ ਉਹ ਚੁਪ ਕੀਤਿਆਂ ਭਾਵੇਂ

ਆਪਣਾ ਕੰਮ ਕਰਦਾ ਹੈ, ਪਰ ਦੇਖਨੇ ਵਾਲੇ ਭੀ ਕਿਆਮਤ ਕੀ ਨਜ਼ਰ ਰਖਤੇ ਹੈਂ ।

ਮੇਰੇ ਤਖ਼ਮੀਨੇ ਦੀ ਪੁਸ਼ਟੀ ਹੋ ਗਈ ਜਦੋਂ ਅੱਜ ਗੁਰਦੇਵ ਸਿੰਘ ਸਰੋਦ ਨੇ ਮੈਨੂੰ ਦੱਸਿਆ ਕਿ ਬੀਬਾ ਜੀ ਵਾਸਤੇ ਰਾਜੌਰੀ ਦੇ ਵਿਚ ਜਾਂ ਮਾਨ ਸਰੋਵਰ ਗਾਰਡਨ ਵਿਖੇ ਰਿੰਗ ਰੋਡ ਦੇ ਕੋਲ ਇਕ ਮਕਾਨ ਖਰੀਦ ਲਿਆ ਗਿਆ ਹੈ, 12.12.79 ਨੂੰ ਮਹਾਰਾਜ ਜੀ, ਠਾਕੁਰ ਜੀ ਵੱਡਿਆਂ ਅਤੇ ਸੇਠ ਤਰਲੋਕ ਸਿੰਘ ਹੁਰਾਂ ਇਹ ਕੋਠੀ ਆਪ ਪਸੰਦ ਕੀਤੀ ਤੇ ਰਕਮ ਤਾਰ ਦਿੱਤੀ । ਸਤਿਗੁਰੂ ਜੀ 10, 11 ਅਤੇ 12 ਨੂੰ ਦਿੱਲੀ ਰਹੇ ਅਤੇ 13 ਨੂੰ ਹੈਦਰਾਬਾਦ ਪਹੁੰਚਣ ਲਈ ਹਵਾਈ ਜਹਾਜ਼ ਤੇ ਚੜ੍ਹ ਗਏ ।

## 22 ਦਸੰਬਰ 1979, ਸ਼ਨੀਵਾਰ
## ਨਵਾਂ ਦਿੱਲੀ

### ਰਾਜਨ ਸਾਜਨ ਬਾਰੇ

ਗੁਰਦੇਵ ਸਿੰਘ ਸਰੋਦ ਨਾਲ ਅੱਜ ਦੀ ਮਿਲਣੀ ਤੋਂ ਪਤਾ ਲਗਾ ਕਿ ਬੀਬੀ ਸ਼ਕੁੰਤਲਾ ਭੂਟਾਨੀ (ਨਾਮਧਾਰਨ) ਵਾਲੇ ਮਕਾਨ ਦਾ ਉਪਰਲਾ ਹਿੱਸਾ ਸਤਿਗੁਰੂ ਜੀ ਨੇ ਰਾਜਨ ਸਾਜਨ, ਆਪਣੇ ਪਿਆਰੇ ਸੰਗੀਤਕਾਰਾਂ ਨੂੰ ਦੇ ਦੇਣ ਦਾ ਫੈਸਲਾ ਕੀਤਾ ਹੈ । ਬੀਬੀ ਸ਼ਕੁੰਤਲਾ ਦੇ ਰਾਜਿੰਦਰ ਨਗਰ ਵਿਚਲੇ ਮਕਾਨ ਦੀ ਉਪਰਲੀ ਛੱਤੇ ਰਹਿਣ ਵਾਲੇ ਕਰਾਏਦਾਰ ਉਸ ਨੂੰ ਨਿਰੰਤਰ ਤੰਗ ਕਰਦੇ ਰਹਿੰਦੇ ਹਨ । ਉਹਨਾਂ ਨੂੰ ਕਿਸੇ ਤਰ੍ਹਾਂ ਓਥੋਂ ਕਢਣਾ ਤੇ ਫਿਰ ਰਾਜਨ-ਸਾਜਨ ਮਿਸਰਾ ਨੂੰ ਇਹ ਛੱਤ ਦੇ ਦੇਣੀ ਹੈ, ਬਿਨਾ ਕਿਸੇ ਮੁੱਲ-ਮੁਆਵਜ਼ਿਓ । ਇਸ ਤੋਂ ਪਹਿਲੋਂ ਜਿੰਨੇ ਵੀ ਪ੍ਰਬੰਧ ਕੀਤੇ ਗਏ ਹਨ ਇਹ ਕਲਾਕਾਰ ਸੰਤੁਸ਼ਟ ਨਹੀਂ ਰਹੇ ।

ਸ਼੍ਰੀ ਰਾਜਨ, ਇਸ ਵਾਰ, ਵਿਸ਼ੇਸ਼ਕਰ ਭੈਣੀ ਸਾਹਿਬ ਮੇਲੇ ਸਮੇਂ ਗਿਆ ਸੀ । ਤਾਕਿ ਮਕਾਨ ਵਾਸਤੇ ਸਹਾਇਤਾ ਰਾਸ਼ੀ ਦੀ ਅਰਜ਼ ਕਰ ਸਕੇ ।

### 'ਪੰਛੀ' ਨੂੰ ਇਨਾਮ

ਨਾਮਧਾਰੀ ਮਹਾਵਿਦਿਆਲਾ ਭੈਣੀ ਸਾਹਿਬ ਦੇ ਸੁਸਿਖਿਅਤ, ਮੇਰੇ ਮਿਤਰ ਤੇ ਸਹਿਪਾਠੀ ਪ੍ਰੀਤਮ ਸਿੰਘ ਪੰਛੀ, ਜੋ ਕਿ ਅਜ ਕਲ ਰੋਜ਼ਾਨਾ 'ਵੀਰ ਅਰਜੁਨ' ਦੇ ਸੰਪਾਦਕ ਮੰਡਲ ਵਿਚ ਹਨ, ਉਨ੍ਹਾਂ ਦੀ ਹਿੰਦੀ ਪੁਸਤਕ 'ਗ਼ਦਰ ਦੀ ਗੂੰਜ' ਉਤੇ ਭਾਰਤ ਸਰਕਾਰ ਦੇ ਹਿੰਦੀ ਨੂੰ ਪ੍ਰੋਤਸਾਹਨ ਦੇਣ ਵਾਲੇ ਮਹਿਕਮੇ ਨੇ 1100/- ਇਨਾਮ ਪ੍ਰਾਪਤ ਕਰਨ ਦੀ ਖ਼ਬਰ ਅਖ਼ਬਾਰਾਂ ਵਿਚ ਛਪੀ ਹੈ । ਮੈਨੂੰ ਇਸ ਖ਼ਬਰ ਨੇ ਮਾਣ ਭਰਪੂਰ ਕੀਤਾ ਹੈ ।

## 23 ਦਸੰਬਰ 1979, ਐਤਵਾਰ
## ਨਵੀਂ ਦਿੱਲੀ

### 'ਹਿੰਦੁਸਤਾਨ ਦਾ ਲੇਖ'

ਸ਼੍ਰੀ ਜਸਵਿੰਦਰ ਸਿੰਘ ਐਮ. ਏ. ਜੁ ਅਸਲਿਓਂ ਨਾਮਧਾਰੀ ਭਾਈਚਾਰੇ ਦਾ ਲਗਦਾ

ਹੈ। ਖੋਜੀ ਪਰਵਿਰਤੀ ਦਾ ਆਦਮੀ ਹੈ। ਅੱਜ ਦੇ ਰੋਜ਼ਾਨਾ 'ਹਿੰਦੁਸਤਾਨ' (ਹਿੰਦੀ) ਵਿਚ ਉਸਦਾ ਇਕ ਲੇਖ ਛਪਿਆ ਹੈ, ਜਿਸਦਾ ਸਿਰਲੇਖ ਹੈ, "ਗੁਰੂ ਗੋਬਿੰਦ ਸਿੰਘ ਜੀ ਦੀ ਨੰਦੇੜ ਵਿਖੇ ਮਿਰਤੂ ਰਹੱਸ ਕੇ ਦਾਇਰੇ ਮੇਂ।" ਇਹ ਪਹਿਲੀ ਵੇਰ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਨੰਦੇੜ ਵਿਖੇ ਮਿਰਤੂ ਉਤੇ ਸ਼ੰਕਾ ਬਾਰੇ ਕਿਸੇ ਏਡੇ ਵਡੇ ਪਰਚੇ ਵਿਚ ਲੇਖ ਛਪਿਆ।

## ਮੰਡੀ ਦੇ ਮੁੰਡੇ

ਸ੍ਰੀ ਹਰਭਜਨ ਸਿੰਘ ਸਿਤਾਰ ਅੱਜ ਭੈਣੀ ਸਾਹਿਬੋਂ ਆਇਆ ਹੈ। ਉਸ ਤੋਂ ਪਤਾ ਲਗਾ ਕਿ ਮੰਡੀ ਵਾਲੇ ਸੰਤ ਦਰਸ਼ਨ ਸਿੰਘ ਦੇ ਲੜਕੇ ਅਰਵਿੰਦਰ ਸਿੰਘ ਤੇ ਸੁਰਿੰਦਰ ਸਿੰਘ ਹੁਰਾਂ ਨੂੰ ਸ੍ਰੀ ਸਤਿਗੁਰੂ ਜੀ ਬੰਬਈ ਵਿਖੇ ਪੰ: ਰਾਮ ਨਾਰਾਇਣ ਸਾਰੰਗੀ ਵਾਦਕ ਕੋਲ ਗਾਉਣਾ (ਵੋਕਲ) ਸਿਖਣ ਵਾਸਤੇ ਭੇਜ ਰਹੇ ਹਨ। ਪਰ ਉਸਤਾਦ ਦੇ ਮਹੀਨਾ ਭਰ ਬੰਬਈਓਂ ਬਾਹਰ ਰਹਿਣ ਕਾਰਨ ਅਜ ਕਲ ਭੈਣੀ ਸਾਹਿਬ ਵਿਚ ਹਰਭਜਨ ਸਿੰਘ ਹੀ ਉਨ੍ਹਾਂ ਨੂੰ ਕੁਛ ਸ਼ਬਦ ਸਿਖਾ ਰਿਹਾ ਹੈ ਗੁਰੂ ਕੀ ਆਗਿਆ ਨਾਲ। ਲਖਨਊ ਸੰਗੀਤ ਸਮੇਲਨ ਸਮੇਂ ਪੰ: ਰਾਮ ਨਾਰਾਇਣ ਜੀ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਸੀ ਕਿ ਕੁਛ ਨਾਮਧਾਰੀ ਬੱਚੇ ਉਨ੍ਹਾਂ ਦੀ ਸ਼ਾਗਿਰਦੀ ਕਰਨ ਹਿਤ ਦਿੱਤੇ ਜਾਣ। ਮੰਡੀ ਦੇ ਇਹ ਬਚੇ ਬੜੇ ਉਪਯੁਕਤ ਰਹਿਣਗੇ।

## ਬਲਜੀਤ ਕਿਥੇ ?

ਹਰਭਜਨ ਸਿੰਘ ਨੇ ਇਹ ਵੀ ਦੱਸਿਆ ਕਿ ਸਤਿਗੁਰੂ ਜੀ ਦੀ ਆਗਿਆ ਨਾਲ ਬਲਜੀਤ ਸਿੰਘ ਖਾਪੜਖੇੜੀ ਨੂੰ ਉਸਤਾਦ ਪਿਆਰਾ ਸਿੰਘ ਜੀ ਪਾਸ ਦਿੱਲੀ ਭੇਜ ਦਿੱਤਾ ਗਿਆ ਹੈ ਤਾਕਿ ਉਹ ਦਿਲਰੁਬਾ ਵਜਾਣਾ ਸਿਖ ਲਵੇ ਅਤੇ ਆਸਾ ਦੀ ਵਾਰ ਜਾਂ ਸ਼ਾਮ ਦੇ ਕੀਰਤਨ ਸਮੇਂ ਸਤਿਗੁਰੂ ਜੀ ਨਾਲ ਬੈਠ ਕੇ ਵਜਾਏ। ਸਤਿਗੁਰੂ ਜੀ ਕਹਿੰਦੇ ਹਨ : ਮੇਰੇ ਨਾਲ ਕੋਈ ਵੀ ਦਿਲਰੁਬਾ ਵਜਾਣ ਵਾਲਾ ਨਹੀਂ। ਇਹ ਬੱਚਾ ਕੀਰਤਨ ਸਮੇਂ ਮਦਦ ਦੇਵੇਗਾ।

## ਤਾਰ ਸ਼ਹਿਨਾਈ

ਸ. ਪਿਆਰਾ ਸਿੰਘ ਤਾਰ ਸ਼ਹਿਨਾਈ ਵਾਦਕ ਦੀ ਸੰਪੂਰਨ ਦੇਹ ਅਰੋਗਤਾ ਲਈ 26 ਦਸੰਬਰ ਨੂੰ ਭੈਣੀ ਸਾਹਿਬ ਪਹੁੰਚਣ ਦਾ, ਸਤਿਗੁਰਾਂ ਵਲੋਂ ਸੁਨੇਹਾ ਹੈ। ਆਪ ਨੂੰ ਨੈਚਰੋਪੈਥੀ ਦੁਆਰਾ ਭੈਣੀ ਸਾਹਿਬ ਜਾਂ ਫਿਲੌਰ ਦੇ ਨੇਚਰਕਿਓਰ ਹਸਪਤਾਲ ਵਿਚ ਰਖ ਕੇ ਇਲਾਜ ਕਰਵਾਇਆ ਜਾਇਗਾ।

## 25 ਦਸੰਬਰ 1979, ਮੰਗਲਵਾਰ
## ਨਵੀਂ ਦਿੱਲੀ

ਕਿਸੇ ਤਰ੍ਹਾਂ ਦਿੱਲੀ ਵਿਚ ਇਹ ਗੱਲ ਹੁੱਲ ਗਈ ਕਿ ਸੱਚੇ ਪਾਤਸ਼ਾਹ ਯੂ. ਪੀ. ਤੋਂ

ਮੁੜਦਿਆਂ, ਅਮਰੋਹੇ ਤੋਂ ਲੰਗਰ ਛਕ, ਸਿੱਧੇ ਦਿੱਲੀ ਹੀ ਆ ਰਹੇ ਹਨ। ਏਥੋਂ ਹੋ ਕੇ ਭੈਣੀ ਸਾਹਿਬ ਜਾਣਗੇ। ਸੋ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਪੋਹ ਸੁਦੀ ਸੱਤਮੀ ਦੇ ਇਕ ਦੀਵਾਨ ਸਮੇਂ ਇਹ ਐਲਾਨ ਕੀਤਾ ਗਿਆ ਕਿ ਸਤਿਗੁਰੂ ਜੀ ਆ ਰਹੇ ਹਨ। ਨਾਮਧਾਰੀ ਹਿਰਦਿਆਂ ਵਿਚ ਉਮਾਹ ਦਾ ਉਛਾਲਾ ਆ ਗਿਆ।

### ਪਰਬ ਹੀ ਪਰਬ

ਅਜ ਦਸਮੇਸ਼ ਜਨਮ ਪਰਬ ਹੋਣ ਕਰ ਕੇ ਸਾਰੇ ਦੇਸ਼ ਅਤੇ ਵਿਦੇਸ਼ਾਂ ਵਿਚ ਸਮੁੱਚਾ ਸਿਖ ਜਗਤ ਧੂਮ ਧਾਮ ਨਾਲ ਇਹ ਪਵਿਤਰ ਦਿਹਾੜਾ ਮਨਾਏਗਾ।

ਅੱਜ ਹੀ ਈਸਾਈ ਮਤ ਦੇ ਬਾਨੀ ਹਜ਼ਰਤ ਯਸੂ ਦਾ ਜਨਮ ਦਿਨ ਵੀ ਹੈ। ਵੱਡੇ ਦਿਨਾਂ ਦੀ ਛੁੱਟੀ ਲਗਭਗ ਸਭ ਦੇਸ਼ਾਂ ਵਿਚ ਰਾਇਜ ਹੈ।

ਨਾਮਧਾਰੀ ਕਾਲੋਨੀ ਵਿਚ ਪੰ: ਗੋਪਾਲ ਸਿੰਘ, ਜਥੇਦਾਰ ਸੇਵਾ ਸਿੰਘ, ਜਥੇਦਾਰ ਗੁਰਦੀਪ ਸਿੰਘ ਹੁਰਾਂ ਹੱਲੇ ਦੇ ਦੀਵਾਨ ਸਜਾਏ। ਸਵੇਰ ਸ਼ਾਮ ਦਾ ਕੀਰਤਨ ਗੁਰਦੇਵ ਸਿੰਘ-ਹਰਭਜਨ ਸਿੰਘ ਨੇ ਕੀਤਾ।

### ਖਜ਼ਾਨ ਸਿੰਘ ਲਈ ਖਜ਼ਾਨੇ ਖੁੱਲ੍ਹੇ

ਪੰ: ਗੋਪਾਲ ਸਿੰਘ ਜੀ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਆਪਣੇ ਹਜ਼ੂਰੀ ਰਾਗੀ ਤਬਲਾਵਾਦਕ ਸੰਤ ਖਜ਼ਾਨ ਸਿੰਘ ਨੂੰ 20,000/- ਦਾ ਇਕ ਟਰੈਕਟਰ ਲੈ ਕੇ ਦਿੱਤਾ ਹੈ। ਹਰਭਜਨ ਸਿੰਘ ਰਾਗੀ ਨੇ ਦਸਿਆ ਕਿ ਪਰਸੋਂ ਖਜ਼ਾਨ ਸਿੰਘ ਹੁਰੀਂ ਗੁਰੂ ਘਰੋਂ ਇਕ ਸੱਜਰ ਸੂਈ ਮਹਿੰ ਪ੍ਰਾਪਤ ਕਰ ਕੇ ਲੈ ਗਏ ਹਨ।

### ਤੇਰੀਆਂ, ਮੈਨੂੰ ਨਿੱਤ ਨੇ ਉਡੀਕਾਂ

ਮੈਂ ਅਤੇ ਗੁਰਦੇਵ ਸਿੰਘ 3 ਵਜੇ ਦੇ ਕਰੀਬ ਕੋਠੀ ਪੂਸਾ ਰੋਡ ਪਹੁੰਚੇ। ਸਿਠਾਣੀ ਮਹਿੰਦਰ ਕੌਰ ਨੇ ਦੱਸਿਆ ਕਿ ਸਾਨੂੰ ਕਿਸੇ ਦੱਸ ਪਾਈ ਸੀ, ਸੱਚੇ ਪਾਤਸ਼ਾਹ ਜੀ ਅੱਜ ਦਿੱਲੀ ਆ ਰਹੇ ਹਨ। ਅਸੀਂ ਸਾਰੀਆਂ ਸੁਆਗਤੀ ਤਿਆਰੀਆਂ ਕਰ ਹੀ ਕਿਸੇ ਹੋਰ ਕੰਮ ਲੱਗੇ।

ਫਿਰ ਅਸੀਂ ਸ. ਸੁਰਿੰਦਰ ਸਿੰਘ ਮਨਚੰਦਾ ਦੇ ਕਰੋਲਬਾਗ ਵਿਚਲੇ ਦਫਤਰ ਗਏ। ਮਨਚੰਦਾ ਨੇ ਦੱਸਿਆ : ਸਤਿਗੁਰੂ ਸੱਚੇ ਪਾਤਸ਼ਾਹ ਅੱਜ ਅਵੱਸ਼ ਆਉਣਗੇ। ਰੇਲ ਦੀਆਂ ਟਿਕਟਾਂ ਸ਼ਾਹਜਹਾਨ ਪੁਰੋਂ ਬੁਕ ਨਹੀਂ ਹੋ ਸਕੀਆਂ। ਕਾਰ ਦੁਆਰਾ ਸਫਰ ਕਰ, ਅਮਰੋਹੇ ਲੰਗਰ ਛਕ, 5 ਵਜੇ ਸ਼ਾਮ ਤਕ ਏਥੇ ਪਹੁੰਚਣ ਵਾਲੇ ਹਨ। ਅਸਾਂ 6 ਵਜੇ ਤਕ ਏਸੇ ਦਫਤਰੇ ਸਮਾਂ ਬਿਤਾਇਆ।

ਜਦੋਂ ਅਸੀਂ 6.30 ਵਜੇ ਕੋਠੀ ਪੂਸਾ ਰੋਡ ਪੁੱਜੇ ਤਾਂ ਏਥੇ ਅਨੇਕ ਨਰ ਨਾਰ ਗੁਰੂ ਦਰਸ਼ਨਾਂ ਦੇ ਤਲਬਗਾਰ ਉਡੀਕ ਕਰਦੇ ਵੇਖੇ। ਪਰ ਦਰਸ਼ਨ ਦੇਣ ਵਾਲੇ ਤਾਂ ਰਾਤ 8 ਵਜੇ ਤਕ ਵੀ ਨਾ ਆਏ। ਵਧਦੀ ਠੰਢ ਜਾਣ ਕੇ ਅਤੇ ਇਹ ਸੋਚ ਕੇ ਕਿ ਆਪ ਨੂੰ ਕੁਵੇਲੇ ਆਇਆਂ ਆਰਾਮ ਦੀ ਵਧੇਰੇ ਲੋੜ ਹੋਵੇਗੀ ਆਪਣੇ ਘਰਾਂ ਵਲ ਮੁਹਾਰਾਂ ਮੋੜ ਲਈਆਂ!

## 26 ਦਸੰਬਰ 1979, ਬੁੱਧਵਾਰ
## ਨਵੀਂ ਦਿੱਲੀ

ਸਵੇਰੇ ਸਵੇਰੇ ਹੀ ਸ. ਭੁਪਿੰਦਰ ਸਿੰਘ ਭੁਰਜੀ ਮੇਰੇ ਘਰ ਆਇਆ। ਉਸ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਬੀਤੀ ਰਾਤ ਦਿੱਲੀ ਆਏ ਹੀ ਨਹੀਂ। ਸੰਤੋਖ ਹੋਇਆ ਕਿ ਦਰਸ਼ਨ ਤੋਂ ਵਾਂਜੇ ਤਾਂ ਨਹੀਂ ਰਹੇ।

### ਸ਼੍ਰੀ ਜਸਵੰਤ ਸਿੰਘ ਦਰਜ਼ੀ

ਸਤਿਗੁਰੂ ਜੀ ਮੇਰੇ ਵਾਸਤੇ ਬਾਦਾਮ ਰੋਗ਼ਨ ਦੀ ਇਕ ਸ਼ੀਸ਼ੀ ਨਾਲ ਲਿਆਏ ਹਨ ਜਾਂ ਕਿਤੋਂ ਮੰਗਵਾਈ ਹੈ, ਉਹ ਲੈਣ ਮੈਂ ਜਸਵੰਤ ਸਿੰਘ ਟੇਲਰ ਮਾਸਟਰ ਦੇ ਕਰੋਲ ਬਾਗ਼ ਗਿਆ। ਉਸ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਨੇ ਪਹਿਲਾਂ ਤਾਂ ਉਸ ਨੂੰ ਮੇਲੇ ਸਮੇਂ ਭੈਣੀ ਸਾਹਿਬ ਸੱਦਿਆ ਸੀ ਉਸਦੇ ਭਰਾ ਹਰਬੰਸ ਸਿੰਘ ਵਲੋਂ, ਪਰ ਉਹ ਸੁਨੇਹਾ ਨਹੀਂ ਮਿਲਿਆ। ਫਿਰ ਹੁਕਮ ਹੋਇਆ ਕਿ ਦੋਵੇਂ ਭਰਾ ਮਸਤਾਨ ਗੜ੍ਹ (ਸਰਸਾ) 5.12.79 ਤਕ ਜ਼ਰੂਰ ਪਹੁੰਚ ਜਾਣ। ਜਸਵੰਤ ਸਿੰਘ ਦੱਸਿਆ : ਰਾਤ ਤਕ ਪਹੁੰਚ ਗਏ ਤਾਂ ਸਤਿਗੁਰਾਂ ਸਾਨੂੰ ਆਖਿਆ : ਕਿੰਨਾ ਕਮਾਂਦੇ ਓ ? ਦਿੱਲੀ ? ਕਿੰਨੀ ਬੱਚਤ ਤੇ ਕਿੰਨਾ ਖਰਚਾ ਹੈ ਅਤੇ ਨਾਲ ਹੁਕਮ ਕੀਤਾ : ਭੈਣੀ ਸਾਹਿਬ ਜਾਓ। ਓਥੇ ਸਿੰਘਾਂ ਲਈ ਬਸਤਰ ਸੀਵੋਂ ਅਤੇ ਬੱਚੇ ਬੱਚੀਆਂ ਨੂੰ ਨਾਮਧਾਰੀ ਕਾਟ ਦੇ ਕਪੜੇ ਸਿਊਣੇ ਸਿਖਾਓ।

"ਅਤੇ ਅਗਲੀ ਮੁਲਾਕਾਤ ਸੰਤ ਨਗਰ, ਅਗਲੇ ਦਿਨ ਹੀ ਕਰਨ ਦੀ ਆਗਿਆ ਹੋਈ। ਇਸ ਮੌਕੇ ਹਿਸਾਬ ਕਿਤਾਬ ਤੇ ਭੈਣੀ ਸਾਹਿਬ ਚੱਲਣ ਦੀਆਂ ਕੁਝ ਹੋਰ ਗੱਲਾਂ ਹੋਈਆਂ। ਅੰਤ ਸ਼ਾਮ ਤਕ ਸਾਰੀ ਗੱਲ ਬਾਤ ਇਹ ਕਹਿ ਕੇ ਅਗੇ ਜਾ ਪਈ : ਜਸਵੰਤ ਸਿੰਘ ਤੈਨੂੰ ਤੇ ਭੈਣੀ ਸਾਹਿਬ ਲੈ ਜਾਣ ਤੇ ਜੀ ਕਰਦਾ ਹੈ। ਭਾਵੇਂ ਅੱਜ ਚੱਲ ਭਾਵੇਂ ਕੱਲ੍ਹ। ਹਰ ਤਰ੍ਹਾਂ ਲੈ ਜਾਣਾ ਹੈ।"

ਜਸਵੰਤ ਸਿੰਘ ਨੇ ਦੱਸਿਆ ਕਿ ਦਿੱਲੀ ਵਿਚ 1500/- ਹਰ ਮਹੀਨੇ ਖਰਚ ਹੁੰਦਾ ਹੈ। ਫਿਰ ਵੀ ਜਦੋਂ ਦਵਾਦਾਰੂ ਜਾਂ ਕਿਸੇ ਹੋਰ ਖਰਚ ਦੀ ਲੋੜ ਪਏ ਤਾਂ ਪੈਸੇ ਨਹੀਂ ਲਭਦੇ। ਦੁਧ ਵਗੈਰਾ ਲੈਂਦਿਆਂ ਬੱਸ ਹੋ ਜਾਂਦੀ ਹੈ।

ਭਾਵੇਂ ਜਸਵੰਤ ਸਿੰਘ ਦਾ ਘਰ ਵਿਸ਼ਨੂੰ ਗਾਰਡਨ ਹੈ, ਨਵੀਂ ਦਿੱਲੀ ਵਿਚ ਹੀ, ਬੱਚੇ ਸਕੂਲ ਪੜ੍ਹਦੇ ਹਨ ਪਰ ਉਸ ਕਿਹਾ : ਜਦੋਂ ਸਤਿਗੁਰੂ ਜੀ ਅਗੇ ਅਸੀਂ ਨਤ ਮਸਤਕ ਹੋਏ ਰਹਿੰਦੇ ਹਾਂ, ਹਮ ਤਨ ਦੀਓ ਹੈ ਚਾਰ, ਤਾਂ ਫਿਰ ਉਹ ਜਿਵੇਂ ਜੀ ਕਰੇ ਸਾਨੂੰ ਵਰਤਣ। ਫਿਰ ਜਦੋਂ ਸਤਿਗੁਰਾਂ ਕਹਿ ਦਿੱਤਾ ਹੈ ਕਿ ਤੈਨੂੰ ਭੈਣੀ ਸਾਹਿਬ ਲੈ ਜਾਣ ਤੇ ਜੀ ਕਰਦਾ ਹੈ ਤਾਂ ਉਹਨਾਂ ਦੇ ਹੁਕਮ ਅਗੇ ਜਾਣ ਲਈ ਸਿਰ ਨੀਵਾਂ ਹੈ। ਕੋਈ ਸੌਦਾ ਨਹੀਂ, ਕੋਈ ਸ਼ਰਤ ਨਹੀਂ।

## 29 ਦਸੰਬਰ 1979, ਸ਼ਨੀਵਾਰ
## ਨਵੀਂ ਦਿੱਲੀ

### ਜ਼ਬਾਨੀ ਹਰਭਜਨ ਸਿੰਘ ਦੇ

ਰਾਤੀਂ 9.30 ਵਜੇ ਸ੍ਰੀ ਹਰਭਜਨ ਸਿੰਘ ਸਿਤਾਰ ਸਾਡੇ ਘਰ ਆਇਆ ਉਸ ਨੇ ਦੱਸਿਆ : 27 ਦਸੰਬਰ ਦੁਪਹਿਰੇ ਹੀ ਮੈਂ ਉਸਤਾਦ ਅਮਜਦ ਅਲੀ ਜੀ ਦੀ ਇਕ ਵਿਸ਼ੇਸ਼ ਚਿੱਠੀ ਲੈ ਕੇ ਭੈਣੀ ਸਾਹਿਬ ਗਿਆ ਸਾਂ । ਚਿੱਠੀ ਸਤਿਗੁਰਾਂ ਦੇ ਨਾਮ ਸੀ । ਅਤੇ ਕਲ੍ਹ ਸਵੇਰ ਸਤਿਗੁਰਾਂ ਵਲੋਂ ਉੱਤਰ ਵੀ ਬੰਦ ਚਿੱਠੀ ਵਿਚ ਲਿਆਇਆ ਹਾਂ ।

ਜਿਸ ਦਿਨ ਅਸੀਂ, ਮੈਂ ਤੇ ਗੁਰਦੇਵ ਸਿੰਘ ਸ. ਮਨਚੰਦਾ ਦੇ ਦਫਤਰ ਕਰੋਲਬਾਗ ਬੈਠੇ ਸਾਂ ਉਸਤਾਦ ਅਮਜਦ ਨੇ ਇਕ ਦੋ ਫੋਨ ਕਰਕੇ ਸਤਿਗੁਰੂ ਜੀ ਦੀ ਆਮਦ ਜਾਣਨੀ ਚਾਹੀ ਸੀ । ਕੋਈ ਜ਼ਰੂਰ ਹੀ ਡਾਢੀ ਗੱਲ ਹੋਵੇਗੀ । ਅਤੇ ਅਜ ਪਤਾ ਲਗਾ ਕਿ ਇਹ ਗੱਲ ਕਿੰਨੀ ਜ਼ਰੂਰੀ ਸੀ ਤਾਂ ਹੀ ਤਾਂ ਅਗਲੇ ਦਿਨ ਬੰਦਾ ਭੈਣੀ ਸਾਹਿਬ ਭੇਜ ਦਿੱਤਾ ।

ਹਰਭਜਨ ਸਿੰਘ ਨੇ ਦੱਸਿਆ : ਦਿੱਲੀ ਵਿਚ ਉਸਤਾਦ ਸਲਾਮਤ ਅਲੀ ਪਾਕਿਸਤਾਨੀ ਦਾ ਛੋਟਾ ਭਾਈ ਅਖ਼ਤਰ ਅਲੀ ਅਤੇ ਜ਼ਾਕਰ ਅਲੀ, ਕ੍ਰਿਕਟ ਦਰਸ਼ਕਾਂ ਦੇ ਬਹਾਨੇ ਆਏ ਹੋਏ ਹਨ ਅਤੇ ਖ਼ਾਂ ਸਾਹਿਬ ਉਨ੍ਹਾਂ ਦੇ ਪ੍ਰੋਗਰਾਮ ਕਰਵਾਣ ਲਈ ਸਤਿਗੁਰੂ ਜੀ ਨਾਲ ਗੱਲਬਾਤ ਕਰਕੇ ਪਰਵਾਨਗੀ ਚਾਹੁੰਦੇ ਹਨ । ਹਰਭਜਨ ਸਿੰਘ ਤੋਂ ਇਹ ਵੀ ਮਾਲੂਮ ਹੋਇਆ ਕਿ ਸਤਿਗੁਰੂ ਜੀ ਪਾਰਲੀਮੈਂਟ ਦੀਆਂ ਚੋਣਾਂ ਦੀ ਚਖ਼ ਚਖ਼ ਵਿਚ ਅਜੇ ਕੁਝ ਵੀ ਕਰਨਾ ਨਹੀਂ ਚਾਹੁੰਦੇ ।

## 31 ਦਸੰਬਰ 1979, ਐਤਵਾਰ
## ਨਵੀਂ ਦਿੱਲੀ

*1979* ਦਾ ਵਿਚਾਰਾ ਆਖ਼ਰੀ ਦਿਨ ! ਕੱਲ੍ਹ ਨੂੰ ਕਿਸੇ 1979 ਨੂੰ ਪੁਛਣਾ ਹੀ ਨਹੀਂ । ਅੱਜ ਅੱਧੀ ਰਾਤ ਪਿਛੋਂ *1980* ਦੀ ਬਾਦਸ਼ਾਹਤ ਹੋ ਜਾਵੇਗੀ । ਲੋਕ ਚੰਗੀਆਂ ਮੰਦੀਆਂ ਗੱਲਾਂ ਕਰ ਅਤੇ ਚੰਗਾ ਚੋਖਾ ਖਾ ਪੀ ਕੇ ਨਵੇਂ ਸਾਲ ਦਾ ਸੁਆਗਤ ਕਰਨਗੇ ।

ਸੁਣਿਆ ਸੀ ਅੱਜ ਸਤਿਗੁਰੂ ਜੀ ਨੇ ਆਉਣਾ ਹੈ । ਤਸਦੀਕ ਕਰਨ ਲਈ ਸ. ਹਵਿੰਦਰ ਸਿੰਘ ਹੰਸਪਾਲ ਦੇ ਘਰ ਗਿਆ । ਅਗੇ ਉਹ ਸ਼੍ਰੀਮਾਨ ਜੀ ਆਪਣੇ ਹਰੇ ਕੋਨੇ ਵਿਚ ਗੁਰਬਚਨ ਸਿੰਘ ਠੇਕੇਦਾਰ ਰਾ: ਗਾ: ਨਾਲ ਗੱਲਾਂ ਬਾਤਾਂ ਵਿਚ ਉਲਝੇ ਹੋਏ ਸਨ । ਠੇਕੇਦਾਰ ਦੀ ਪਰਸਨੈਲਿਟੀ ਇਸ ਪਿਛੋਕੜ ਵਿਚ ਖਾਸ ਉਘੜੀ ਹੋਈ ਸੀ ।

ਹੰਸਪਾਲ ਨੂੰ ਨਹਾਉਣ ਦਾ ਸਮਾਂ ਦੇ ਮੈਂ ਅਤੇ ਠੇਕੇਦਾਰ ਗੱਲ ਬਾਤ ਕਰਨ ਲਗੇ । ਮਾਹੌਲ ਬੜਾ ਸਾਤਵਿਕ ਸੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਨਾਲ ਵਿਆਪਤ ਸੀ । ਠੇਕੇਦਾਰ ਨੇ ਸੰਤ ਰਤਨ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲਾਂਗਰੀ ਤੋਂ ਸੁਣੀ ਹੋਈ ਇਕ ਵਾਰਤਾ ਸੁਣਾਈ :

ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦਰਸ਼ਨ ਦੌਰਾ ਲਾਇਲਪੁਰ ਜ਼ਿਲੇ ਵਿਚ ਸੀ । ਲਾਇਲਪੁਰੋਂ ਅਸੀਂ (ਸੰਤ ਰਤਨ ਸਿੰਘ ਆਦਿ) ਆਪਣੀ ਕਾਰ ਵਿਚ ਮਸਾਂ

6-7 ਕਿਲੋਮੀਟਰ ਬਾਹਰ ਗਏ ਹੋਵਾਂਗੇ ਕਿ ਕਾਰ ਖ਼ਰਾਬ ਹੋ ਗਈ। ਬੜੀ ਸਿਰਖਪਾਈ ਕੀਤੀ ਪਰ ਗੱਲ ਨਾ ਬਣੀ। ਸਤਿਗੁਰੂ ਜੀ ਨੇ ਹੁਕਮ ਕੀਤਾ : ਲਾਇਲਪੁਰੋਂ ਜਾ ਕੇ ਬੱਸ ਹੀ ਲੈ ਆਓ ਕਰਾਏ ਤੇ। ਮੈਨੂੰ (ਰਤਨ ਸਿੰਘ ਨੂੰ) ਹੀ ਲਾਇਲਪੁਰ ਜਾਣ ਦੀ ਆਗਿਆ ਹੋਈ। ਮੈਂ ਨੇੜੇ ਦੇ ਅੱਡੇ ਤੇ ਜਾ ਕੇ ਬੱਸ ਵਾਲਿਆਂ ਨਾਲ ਕਰਾਇਆ ਤੈ ਕਰਕੇ ਗੱਲ ਮੁਕਾਈ। ਮਸਾਂ 30-40 ਰੁਪਏ ਵਿਚ ਗੱਲ ਬਣ ਗਈ। ਪਰ ਇਹ ਕੀ ਮੇਰੀ ਜੇਬ ਵਿਚ ਤਾਂ 4-5 ਰੁਪਏ ਤੋਂ ਵੱਧ ਕੋਈ ਪੈਸਾ ਨਹੀਂ ਸੀ! ਬਥੇਰਾ ਕਿਹਾ ਬੱਸ ਮਾਲਕਾਂ ਨੂੰ ਕਿ ਮੈਂ ਸ਼ਹਿਨਸ਼ਾਹਾਂ ਦਾ ਸੇਵਕ ਹਾਂ, ਮੇਰੇ ਨਾਲ ਚਲੋ, ਪੈਸੇ ਜਾਂਦਿਆਂ ਹੀ ਮਿਲ ਜਾਣਗੇ ਪਰ ਉਹ ਤਾਂ ਜੀ ਐਡਵਾਂਸ ਬਿਨਾਂ ਟੱਸ ਤੋਂ ਮੱਸ ਨਾ ਹੋਏ। ਸਾਡੀ ਪਰਸਪਰ ਖਿਚ ਧੂਹ ਚਲਦੀ ਹੀ ਪਈ ਸੀ ਕਿ ਅਚਾਨਕ ਇਕ ਮੈਲੇ ਜਿਹੇ ਕਪੜਿਆਂ ਵਾਲਾ, ਕੁਰੂਪ ਮੁਖਾ, ਮਾੜਚੂ ਜਿਹਾ ਜਾਂਗਲੀ ਦਖ਼ਲ ਦੇਣ ਲਈ ਅਗੇ ਵਧਿਆ। ਉਸ ਨੇ ਸਾਡੀ ਗੱਲ ਬਾਤ ਸੁਣ ਕੇ, ਬਸ ਮਾਲਕ ਅੱਗੇ ਆਪਣੀ ਤਹਿਮਤ ਦੀ ਡੱਬ ਖੋਲ੍ਹੀ। ਸੈਂਕੜੇ ਰੁਪੈਆਂ ਦੇ ਨੋਟ ਬੱਝੇ ਪਏ ਸਨ। ਉਹ ਬਸ ਮਾਲਕ ਨੂੰ ਕਹਿਣ ਲਗਾ : ਚੁਕ ਲੈ, ਰੁਪਈਏ ਜਿੰਨੀ ਲੋੜ ਈ। ਸਿੱਖਾ, ਤੈਨੂੰ ਸਿੱਖ ਤੇ ਹੀ ਵਿਸ਼ਵਾਸ ਨਹੀਂ ਆਉਂਦਾ?

''ਜਾਂਗਲੀ ਨੇ ਮੇਰੇ ਸਾਰੇ ਝਗੜੇ ਤੇ ਪਰੇਸ਼ਾਨੀਆਂ ਖ਼ਤਮ ਕਰ ਦਿੱਤੀਆਂ ਪਰ ਜਦੋਂ ਮੈਂ ਬੱਸ ਵਾਲੇ ਨਾਲ ਬਾਕੀ ਲੁੜੀਂਦੀਆਂ ਗੱਲਾਂ ਕਰਕੇ ਜਾਂਗਲੀ ਦਾ ਧਨਵਾਦ ਕਰਨ ਲਈ ਉਸ ਵਲੇ ਹੋਇਆ ਤਾਂ ਉਹ ਕਿਤੇ ਦੂਰ ਨੇੜੇ ਨਹੀਂ ਸੀ ਦਿਸਦਾ, ਪਤਾ ਨਹੀਂ ਕਿੱਧਰ ਛਾਈਂ ਮਾਈਂ ਹੋ ਗਿਆ। ਉਸ ਨੂੰ ਲਭਣ ਦੀ ਬੜੀ ਕੋਸ਼ਸ਼ ਕੀਤੀ ਪਰ ਨਿਰਾਸ ਹੀ ਹੋਣਾ ਪਿਆ। ਅੰਤ ਨਿਸਚਾ ਹੋਇਆ ਕਿ ਇਸੇ ਨੂੰ ਕਹਿੰਦੇ ਹਨ : ਸੰਤਾ ਕੇ ਕਾਰਜਿ ਆਪੁ ਖਲੋਆ ਹਰਿ ਕੰਮ ਕਰਾਵਣ ਆਇਆ ਰਾਮੁ।

ਰਤਨ ਸਿੰਘ ਦੀ ਜ਼ਬਾਨੀ ਇਹ ਸਾਖੀ ਸੁਣਾ ਕੇ ਗੁਰਬਚਨ ਸਿੰਘ ਠੇਕੇਦਾਰ ਫਿਰ ਮੁਸਕਰਾਇਆ : ਪਰ, ਤੁਹਾਨੂੰ ਕਿਸੇ ਦੀਆਂ ਕੀ ਸੁਣਾਣੀਆਂ ਹਨ ਆਪਣੀ ਹਡਬੀਤੀ ਕਿਉਂ ਨ ਸੁਣਾਵਾਂ। 1947 ਦੀ ਗੱਲ ਏ। ਅਸੀਂ ਮੰਡੀ (ਹਿਮਾਚਲ) ਵਿਚ, ਪੁਲ ਦੇ ਨਜ਼ੀਕ ਇਕ ਦੋ ਛੱਤੀ ਬਿਲਡਿੰਗ ਵਿਚ ਰਹਿ ਰਹੇ ਸਾਂ। ਪਤਾ ਲਗਾ, ਸਤਿਗੁਰੂ ਪ੍ਰਤਾਪ ਸਿੰਘ ਜੀ ਮੰਡੀ ਵਿਖੇ ਆਏ ਹਨ। ਜੀ ਕਰੇ, ਏਥੇ ਹੀ ਆ ਕੇ ਦਰਸ਼ਨ ਦੇਣ। ਪੁਲ ਤੇ ਬੈਠੇ ਅਸੀਂ, ਮੈਂ, ਜਥੇਦਾਰ ਸੇਵਾ ਸਿੰਘ ਅਤੇ ਢੁਲਕਈਆ ਸੋਹਣ ਸਿੰਘ ਨੇ ਸੋਚਿਆ : ਤਾਂ ਸੁਆਦ ਏ ਜੇ ਸਤਿਗੁਰੂ ਜੀ ਏਥੇ ਆ ਕੇ ਨਿਸ਼ਾ ਨਾਲ ਦਰਸ਼ਨ ਦੇਣ ਅਤੇ ਜੇ ਕਾਰ ਤੇ ਚੜ੍ਹੇ ਚੜ੍ਹਾਏ ਬਿਆਸ ਕੰਢੇ ਆਪਣੀ ਕੋਠੀ ਨੂੰ ਲੰਘੇ ਤਾਂ ਤਿੰਨੇ ਪੱਗਾਂ ਇਕ ਦੂਜੇ ਨਾਲ ਗੰਢ ਕੇ ਦੋਹਾਂ ਪਾਸਿਓਂ ਫੜ ਕੇ ਰਾਹ ਰੋਕ ਖਲੋਣਾ ਏ।

''ਪਰ ਸਾਡੇ ਬੈਠਣ ਦੀ ਅੱਜ ਹੱਦ ਈ ਸੀ। ਰਾਤੀਂ 6 ਤੋਂ 10 ਵਜੇ ਤਕ ਅਸਾਂ ਉਡੀਕ ਕੀਤੀ। ਤਦੇ ਖ਼ਬਰ ਸੱਚੇ ਪਾਤਸ਼ਾਹ ਭਾਈ ਵਜ਼ੀਰ ਸਿੰਘ ਨਾਲ ਪੈਦਲ ਚਲੇ ਆਉਂਦੇ ਨਜ਼ਰ ਪਏ। ਮਨੋਕਾਮਨਾ ਪੂਰਨ ਹੋਣ ਤੇ ਸਾਡੇ ਅੰਦਰ ਖ਼ੁਸ਼ੀਆਂ ਨੂੰ ਲੋਹੜ ਆ ਗਿਆ। ਧਾ ਕੇ ਚਰਨਾਂ ਤੇ ਜਾ ਡਿਗੇ। ਇਸ ਤੋਂ ਪਹਿਲਾਂ ਸਤਿਗੁਰਾਂ ਨਾਲ ਮੇਰੀ ਨਿਜੀ ਨੇੜਤਾ ਕੋਈ ਨਹੀਂ ਸੀ। ਫਿਰ ਅਸੀਂ ਵਾਲੀਏ ਦੋ ਜਹਾਨ ਨਾਲ ਬਚਨ ਬਿਲਾਸ ਸੁਣਦੇ ਕਰਦੇ ਕੋਠੀ ਵਲ ਚਲਦੇ ਰਹੇ।

"ਕੋਠੀ ਤੋਂ ਡੇਢ ਫ਼ਰਲਾਂਗ ਉਰ੍ਹਾਂ ਹੀ ਮੇਰੇ ਮਨ ਆਈ : ਕੁਵੇਲ ਬਹੁਤ ਹੋ ਗਿਆ ਹੈ, ਜੰਗਲੀ ਰਸਤਾ ਹੈ, ਹੁਣ ਵਾਪਸ ਹੀ ਜਾਣਾ ਚਾਹੀਦਾ ਹੈ । ਪਰ ਜਾਵਾਂਗੇ ਤਾਂ ਹੀ ਜੇ ਸੱਚੇ ਪਾਤਸ਼ਾਹ ਆਪ ਕਹਿਣਗੇ ਤਾਂ । ਇਕ ਪਲ ਵਿਚ ਹੀ ਸਤਿਗੁਰੂ ਜੀ ਰੁਕ ਗਏ, ਬਚਨ ਕੀਤਾ : ਕਾਕਾ, ਅਸੀਂ ਤਾਂ ਕੋਠੀ ਦੇ ਨੇੜੇ ਹੀ ਪਹੁੰਚ ਗਏ ਹਾਂ ਤੁਸੀਂ ਹੁਣ ਜਾਓ, ਜੰਗਲੀ ਰਾਹ ਏ । ਅਤੇ ਮੈਂ ਤਾਂ ਸਾਰਾ ਹੀ ਝਕਝੋਰਿਆ ਗਿਆ : ਸਤਿਗੁਰ ਤਾਂ ਜਾਣੀਜਾਣ ਹੀ ਹਨ, ਸਾਡੇ ਵਿਚ ਹੀ ਕੋਈ ਫਰਕ ਆ ਜਾਂਦਾ ਏ । ਸਤਿਗੁਰੂ ਤਾਂ ਸਾਥੋਂ ਬਹੁਤ ਉਚੇ ਹਨ, ਨਿਸਚਾ ਹੋਇਆ ।

ਠੇਕੇਦਾਰ ਪਰਵਾਰ ਦੀ ਜਾਣਕਾਰੀ :

ਪਿਤਾ ਦਾ ਨਾਂ : ਸ. ਮਾਨ ਸਿੰਘ-ਮਾਤਾ ਬੀਬੀ ਤੇਜ ਕੌਰ ਥਾਠਾਂ ਵਾਲੇ ਤੋਂ<br>
ਸ. ਗੁਰਬਚਨ ਸਿੰਘ (52)–ਬੀਬੀ ਸੁਰਜੀਤ ਕੌਰ ਜੰਮੂ<br>
ਸੰਤਾਨ : ਸ਼੍ਰੀ ਸਤਨਾਮ ਸਿੰਘ (25)–ਬਲਜੀਤ ਕੌਰ ਦੁਬਰੀਆ<br>
ਸ਼੍ਰੀ ਗੁਰਨਾਮ ਸਿੰਘ, ਸ਼੍ਰੀ ਸੁਰਿੰਦ੍ਰਪਾਲ ਸਿੰਘ<br>
ਲੜਕੀਆਂ : ਬੀਬੀ ਰਜਿੰਦਰ ਕੌਰ–ਸ. ਬਲਵਿੰਦਰ ਸਿੰਘ ਫਤਿਹਾਬਾਦ<br>
ਬੀਬੀ ਸੁਖਵਿੰਦਰ ਕੌਰ–ਸ. ਪ੍ਰੀਤਮ ਸਿੰਘ ਐਲਖ

ਠੇਕੇਦਾਰ ਦਾ ਪਿਛਲਾ ਪਿੰਡ ਡੰਗੀ ਬਾਬਾ ਲਹਿਣਾ, ਤਹਿਸੀਲ ਨਰੋਵਾਲ ਜ਼ਿਲਾ ਸਿਆਲਕੋਟ ਹੈ । ਇਹ ਤਿੰਨ ਪੁਸ਼ਤਾਂ ਤੋਂ ਸਿੱਖੀ ਸੰਭਾਲੀ ਚਲੇ ਆ ਰਹੇ ਹਨ । ਤਾਇਆ ਲਾਲ ਸਿੰਘ, ਨਿਹਾਲ ਸਿੰਘ, ਪਾਲਾ ਸਿੰਘ ਆਦਿ ਪਿਛਲੇਰੀ ਪੀੜ੍ਹੀ ਦੇ ਕੂਕੇ ਸਨ । ਇਹਨਾਂ ਦਾ ਪਿਤਾ ਅਰਥਾਤ ਠੇਕੇਦਾਰ ਦਾ ਦਾਦਾ ਬਾਬਾ ਸ਼ਾਮ ਸਿੰਘ ਸਤਿਗੁਰੂ ਹਰੀ ਸਿੰਘ ਦੇ ਸਮੇਂ ਦੇ ਸਿੱਖ ਸਨ ।

### ਹੰਸਪਾਲ ਨਾਲ

ਠੇਕੇਦਾਰ ਜੀ ਨੂੰ ਘਰ ਦਾ ਖ਼ਿਆਲ ਆਇਆ ਤਾਂ ਉਠ ਤੁਰੇ । ਮੈਂ ਹੰਸਪਾਲ ਨੂੰ ਉਸਦੇ ਬੈੱਡ ਰੂਮ ਵਿਚ ਜਾ ਮਿਲਿਆ, ਜਿਥੇ ਉਹ ਨਹਾ ਧੋ ਕੇ ਭੋਜਨ ਦੀ ਇੰਤਜ਼ਾਰ ਵਿਚ ਬੈਠਾ ਸੀ । ਪ੍ਰਤੀਤ ਇੰਜ ਹੁੰਦਾ ਸੀ ਜਿਵੇਂ ਅੱਜ ਮੇਰੇ ਅਤੇ ਹੰਸਪਾਲ ਦੇ ਅੰਦਰ ਕੋਈ ਰੋਕ ਨਹੀਂ ਇਕ ਲੈਵਲ ਤੇ ਖਲੋ ਕੇ ਅਸੀਂ ਸਮਾਜ, ਗੁਰੂ ਪਰਵਾਰ ਅਤੇ ਸਿਆਸਤ ਦੇ ਮਾਮਲਿਆਂ ਤੇ ਵਿਚਾਰ ਵਟਾਂਦਰਾ ਕੀਤਾ । ਹੰਸਪਾਲ ਨੇ ਦੱਸਿਆ ਕਿ ਉਸ ਦੇ ਅੰਦਰ ਪਿਛਲੇ 5–7 ਦਿਨਾਂ ਤੋਂ ਐਸੀ ਹਲਚਲ ਮੱਚੀ ਹੋਈ ਹੈ ਕਿ ਪਤਾ ਨਹੀਂ ਉਹ ਕਿਹੜੀ ਸ਼ਕਲ ਵਿਚ ਪਰਗਟ ਹੋਵੇ ।

11.00 ਵਜੇ ਤੋਂ ਪਿਛੋਂ ਹੀ ਅਸੀਂ ਵਖ ਵਖ ਹੋਏ ।

### ਇੰਤਜ਼ਾਰ

ਸਤਿਗੁਰੂ ਜੀ ਨੇ ਅੱਜ ਦਿੱਲੀ ਦਰਸ਼ਨ ਦੇਣੇ ਹਨ । ਹਰਭਜਨ ਸਿੰਘ ਸਿਤਾਰ ਦਾ ਇਹ ਪਕਾ ਨਿਸਚਾ ਸੀ । ਸੋ 2 ਕੁ ਵਜੇ ਅਸੀਂ, ਮੈਂ, ਹਰਭਜਨ ਸਿੰਘ ਤੇ ਗੁਰਦੇਵ ਸਿੰਘ ਬਸ ਦੁਆਰਾ ਚਲੇ । ਹਰਭਜਨ ਤਾਂ ਅਗੇ ਚਲਾ ਗਿਆ.। ਮੈਂ ਅਤੇ ਗੁਰਦੇਵ ਕੂਕਾ

ਐਂਟਰਪ੍ਰਾਈਜ਼ ਦੇ ਮ੍ਹਾਲਿਕ ਸ. ਹੰਸਪਾਲ ਦੇ ਦਫਤਰ ਝੰਡੇ ਵਾਲਾਨ ਵਿਚ ਗਏ। ਦੋ ਘੰਟੇ ਸਤਿਗੁਰੂ ਜੀ ਦੀ ਉਡੀਕ ਕੀਤੀ।

## ਰਾਜਨ ਮਿਸ਼ਰਾ

5.00 ਵਜੇ ਤਕ ਸਤਿਗੁਰੂ ਪ੍ਰਿਯ ਬਨਾਰਸ ਦੇ ਗਾਇਕ ਰਾਜਨ ਮਿਸਰਾ ਦੇ ਘਰ ਕਰੋਲ ਬਾਗ਼ ਚਲੇ ਗਏ। ਉਪਰਲੀ ਛੱਤੇ, ਜਦੋਂ ਮੈਂ ਉਸਦਾ ਫੋਟੋਗ੍ਰਾਫ਼ ਲੈ ਰਿਹਾ ਸਾਂ, ਉਸ ਨੇ ਆਖਿਆ : ਸਤਿਗੁਰੂ ਜੀ ਨੇ ਜੇ ਸਾਡੇ ਮਕਾਨ ਦਾ ਪ੍ਰਬੰਧ ਰਾਜਿੰਦਰ ਨਗਰ ਕਰ ਦਿੱਤਾ, ਤਾਂ ਬਚ ਜਾਵਾਂਗੇ। ਨਹੀਂ ਤਾਂ ਜਿੰਨੀ ਰਕਮ ਖੱਟ ਕੇ ਲਿਆਈਦੀ ਹੈ ਉਹ ਤਾਂ ਮਈ ਤੋਂ ਅਗਸਤ ਅਰਥਾਤ ਚਹੁੰ ਮਹੀਨਿਆਂ ਵਿਚ ਹੀ ਖਾਧੀ ਜਾਂਦੀ ਹੈ। ਘਰ ਦੇ ਕਰਾਏ ਤੇ ਹੀ, ਏਥੇ ਕਰੋਲ ਬਾਗ਼ 500/- ਮਹੀਨਾ ਖਰਚ ਹੋ ਜਾਂਦਾ ਹੈ। ਪੁੱਛਣ ਤੇ ਸ਼੍ਰੀ ਰਾਜਨ ਨੇ ਦੱਸਿਆ ਕਿ ਅਜ ਕਲ ਮਿਸਰਾ ਬੰਧੂ ਇਕ ਬੈਠਕ ਦਾ 3000/- ਲੈਂਦੇ ਹਨ। ਚਾਰੇ ਪਾਸੇ ਲਿਹਾਜ਼ਦਾਰੀ ਆ ਪਏ ਤਾਂ 2500/- ਵਸੂਲ ਕਰਦੇ ਹਨ।

## ਕੋਠੀ ਪੂਸਾ ਰੋਡ

ਸ਼੍ਰੀ ਰਾਜਨ ਤੋਂ ਵਿਹਲੇ ਹੋ, ਕੋਠੀ ਪੂਸਾ ਰੋਡ ਆ ਗਏ। 6.00 ਵਜ ਗਏ ਸਨ ਸ਼ਾਮ ਦੇ। ਠੰਢ ਉਤਰ ਆਈ ਸੀ। ਮੌਸਮ ਬਦਲਵਾਈ ਵਾਲਾ ਹੋ ਗਿਆ। ਸੇਠ ਤਰਲੋਕ ਸਿੰਘ ਆਪਣੇ ਦਫਤਰ ਵਿਚ, ਬੱਚਿਆਂ ਧਰਮ ਸਿੰਘ ਭੁਪਿੰਦਰ ਸਿੰਘ, ਨਾਲ ਬੈਠੇ ਹੋਏ ਸਨ। ਇਹ ਵੀ ਸੱਚੇ ਪਾਤਸ਼ਾਹ ਜੀ ਦੀ ਇੰਤਜ਼ਾਰ ਵਿਚ ਸਨ ਪਰ ਅਜੇ ਕੋਈ ਪਤਾ ਨਹੀਂ ਸੀ ਲਗ ਰਿਹਾ ਕਿ ਆਪ ਜੀ ਕਿਥੇ ਹਨ। ਅੱਜ ਆਪ ਨੇ ਚੂੰਨ੍ਹੀ (ਅੰਬਾਲਾ ਜ਼ਿਲਾ) ਤੋਂ ਦਿੱਲੀ ਵੱਲ ਆਉਣਾ ਸੀ।

ਅਸੀਂ ਸੇਠ ਜੀ ਨੂੰ 'ਨਵਾਂ ਸਾਲ ਮੁਬਾਰਕ' ਕਹਿ ਕੇ ਘਰੀਂ ਆ ਗਏ। ਜੇ ਕਿਤੇ ਅੱਜ ਗੁਰੂ ਕੇ ਦੀਦਾਰੇ ਹੋ ਜਾਂਦੇ ਤਾਂ ਨਵੇਂ ਸਾਲ ਦੀ ਪੂਰਵ ਸੰਧਿਆ ਕਿੰਨੀ ਸੁਲੱਖਣੀ ਹੋ ਜਾਂਦੀ!

# ਭਿੰਨੀ ਭਿੰਨੀ ਖ਼ੁਸ਼ਬੂ ਵਾਲਾ ਗ਼ੁਲਦਸਤਾ

ਇਸ ਵਾਰ 'ਬੀਤੇ ਦੀਆਂ ਪੈੜਾਂ-5' ਦਾ ਪ੍ਰਕਾਸ਼ਨ ਖਰਚਾ ਦੇਣ ਵਾਲੇ, ਸਵਰਗਵਾਸੀ ਸੂਬਾ ਦਰਸ਼ਨ ਸਿੰਘ ਜੀ ਦੀ ਪਰਵਾਰਕ ਫੁਲਵਾੜੀ ਦੇ ਪੁਸ਼ਪ ਹਨ । ਏਨੀ ਵੱਡੀ ਪੁਸਤਕ ਨੂੰ ਛਾਪਣਾ-ਛਪਵਾਣਾ ਅੱਜ ਕੋਈ ਸਾਧਾਰਨ ਖਰਚ ਦੀ ਗੱਲ ਨਹੀਂ, ਸਗੋਂ ਇਹ 45-50 ਹਜ਼ਾਰ ਦੇ ਕਰੀਬ ਪੁਜ ਜਾਂਦਾ ਹੈ । ਇਸ ਪਰਵਾਰ ਲਈ ਧੰਨਵਾਦ ਦੇ ਸ਼ਬਦ ਆਖਦਿਆਂ ਆਪਣੀ ਕਲਮ ਨੂੰ ਹੀ ਸ਼ੁਭ-ਸ਼ੁਭ ਕਹਿਣ ਦਾ ਅਵਸਰ ਦੇਣਾ ਹੈ । ਦੂਜੀ ਧਿਰ ਦੀ ਇਹ ਇੱਛਾ-ਅਕਾਂਖਿਆ ਨਹੀਂ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਜਿਨ੍ਹਾਂ ਸਿਖਾਂ ਦੇ ਹਿਰਦਿਆਂ ਵਿਚ ਆਪਣਾ ਪਵਿਤਰ ਚਰਨ ਕੰਵਲ ਟਿਕਾਇਆ ਹੋਇਆ ਹੈ, ਉਹਨਾਂ ਨੂੰ ਵਖਾਲਿਆਂ ਦੀ ਲੋੜ ਨਹੀਂ ਪੈਂਦੀ । ਜੇ ਥੋੜਾ ਵੀ ਧਿਆਨ ਦੇਈਏ ਤਾਂ ਪਤਾ ਲਗ ਜਾਇਗਾ ਕਿ ਚਹੁੰ ਪਰਮ ਪੂਜ ਸਤਿਗੁਰੂਆਂ ਦੀ ਕਰਮ ਭੂਮੀ ਸ੍ਰੀ ਭੈਣੀ ਸਾਹਿਬ ਦੀ ਸਮੁੱਚੀ ਉਸਾਰੀ ਵਿਚ ਨਾਮਧਾਰੀ ਸੰਗਤਾਂ ਦਾ ਖੁਲ੍ਹਾ ਯੋਗਦਾਨ ਹੈ, ਪਰ ਕਿਸੇ ਦਾਨੀ ਸੱਜਣ ਦੇ ਨਾਮ ਦੀ ਕੋਈ ਇੱਟ ਜਾਂ ਨੇਮ ਪਲੇਟ ਨਹੀਂ ਲਗੀ ਹੋਈ । ਨਾਮਧਾਰੀ ਸੰਗਤ ਦੀ ਹਰ ਪਰਕਾਰ ਦੀ ਮਾਇਆ ਹੀ ਗੁਰੂ ਕੀ ਹੈ । ਇਸ ਲਈ ਗੁਰੂ ਘਰ ਵਲ ਖਰਚ ਹੁੰਦਿਆਂ ਸਿਖਾਂ ਨੂੰ ਗਿਣਤੀ-ਮਿਣਤੀ ਕਰਨ ਦੀ ਲੋੜ ਨਹੀਂ ਹੁੰਦੀ । ਸਿਖ ਲਈ ਆਦਰਸ਼ ਵਾਕ ਹੈ : ਤਨ, ਮਨ, ਧਨ, ਸਭ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ ।

ਜਿਉਂ ਜਿਉਂ ਸਿਖ ਸਤਿਗੁਰੂ ਜੀ ਦੀ ਕਿਰਪਾ ਨਾਲ ਧਨ ਪਦਾਰਥ ਵਲੋਂ ਤਕੜੇ ਹੋ ਰਹੇ ਹਨ ਤਿਉਂ ਤਿਉਂ ਗੁਰੂ ਘਰ ਵਲ ਉਨ੍ਹਾਂ ਦੀ ਉਦਾਰਤਾ ਵੀ ਉਮਲ੍ਹਦੀ-ਮਚਲਦੀ ਹੈ । ਮਿਸਾਲ ਸੂਬਾ ਦਰਸ਼ਨ ਸਿੰਘ ਜੀ ਦੇ ਘਰੋਂ ਹੀ । ਸੂਬਾ ਜੀ ਨੇ ਕਦੇ ਇੱਛਾ ਪਰਗਟ ਕੀਤੀ ਸੀ ਕਿ ਸਤਿਗੁਰੂ ਖੁਲ੍ਹਾ ਪਦਾਰਥ ਦੇਵੇ ਤਾਂ ਹੋਲਾ ਕਰਵਾਈਏ । ਦੂਸਰੇ ਬੇਟੇ ਨਰਿੰਦਰ ਸਿੰਘ ਨੂੰ ਸ੍ਰੀ ਭੈਣੀ ਸਾਹਿਬ ਗਿਆਂ ਹੋਲੇ ਤੇ, ਪਿਛਲੇ ਸਾਲ ਆਪਣੇ ਪਿਤਾ ਜੀ ਦੀ ਇਹ ਭਾਵਨਾ ਚੇਤੇ ਆਈ ਤਾਂ ਦੀਵਾਨ ਵਿਚ ਬੈਠਾ ਹੀ ਸੋਚਣ ਲਗਾ, ਭਰਾ ਬੜੀ ਦੂਰ ਹਨ ਨੈਰੋਬੀ (ਕੀਨੀਆ) ਵਿਚ, ਸਲਾਹ ਕਿਵੇਂ ਕਰਾਂ ! ਮਾਂ ਦਾ ਖਿਆਲ ਆਇਆ । ਉਹ ਦੀਵਾਨ ਅੰਦਰ ਬੀਬੀਆਂ ਵਿਚ ਬੈਠੀ ਸੀ, ਕਿਵੇਂ ਸੱਦੇ, ਬੁਲਾਵੇ, ਮਸ਼ਵਰਾ ਕਰੇ ! ਪਰ ਜਿਵੇਂ ਆਦਿ ਗ੍ਰੰਥ ਜੀ ਵਿਚ ਲਿਖਿਆ ਹੈ, 'ਨਹ ਬਿਲੰਬ ਧਰਮੰ, ਬਿਲੰਬ ਪਾਪੰ...' ਅਰਥਾਤ ਧਰਮ ਕਰਨ ਲਗਿਆਂ ਦੇਰ ਨਹੀਂ ਕਰਨੀ ਚਾਹੀਦੀ



ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੰਗ ਵਿਚ ਰੰਗੇ
ਸ਼੍ਰੀਮਾਨ ਸੂਬਾ ਦਰਸ਼ਨ ਸਿੰਘ ਜੀ ਨੈਰੋਬੀ (ਸਵਰਗਵਾਸੀ)

## ਸ਼੍ਰੀਮਾਨ ਸੂਬਾ ਦਰਸ਼ਨ ਸਿੰਘ ਜੀ ਦਾ ਪਰਵਾਰ



**'ਮੋਟਰਵੇਜ਼ ਕਾਨਸਟ' ਦੇ ਰੂਪ ਰਾਇ ਵੀਰ ਆਪਣੀ ਮਾਤਾ ਹਰਜੀਤ ਕੌਰ ਜੀ ਨਾਲ**

ਬੈਠੇ ਖੱਬਿਓਂ : ਸ. ਸੁਰਿੰਦਰ ਸਿੰਘ, ਸ. ਨਰਿੰਦਰ ਸਿੰਘ, ਸੂਬਾ ਸਤਨਾਮ ਸਿੰਘ ਜੀ ਤੇ ਸ. ਕੁਲਵੰਤ ਸਿੰਘ

ਸੁਪਤਨੀਆਂ : ਬੀਬੀ ਕੁਲਦੀਪ ਕੌਰ, ਬੀਬੀ ਜਿਤਿੰਦਰ ਕੌਰ ਜੋਤੀ, ਬੀਬੀ ਪਰਮਿੰਦਰ ਕੌਰ ਰਾਣੀ ਅਤੇ ਬੀਬੀ ਇੰਦਰਜੀਤ ਕੌਰ, ਪਿੰਕੀ

ਪਾਪ ਕਰਮ ਵਿਚ ਦੇਰ ਹੋਣੀ ਹੀ ਚਾਹੀਦੀ ਹੈ। ਸ. ਨਰਿੰਦਰ ਸਿੰਘ ਨੇ ਸਤਿਗੁਰੂ ਜੀ ਅਗੇ ਹੋਲੇ ਦੀ ਜਾ ਅਰਜ਼ ਕੀਤੀ, ਸਾਰੇ ਸਾਲ ਦਾ ਭੈਣੀ ਸਾਹਿਬ ਦਾ ਲੰਗਰ, ਮਹੀਨੇ ਭਰ ਦਾ ਅੱਸੂ ਦਾ ਮੇਲਾ ਅਤੇ ਸਾਲ 1994 ਦਾ ਹੋਲਾ ਉਹਨਾਂ ਦੇ ਪਰਵਾਰ ਨੂੰ ਬਖਸ਼ਿਆ ਜਾਵੇ। ਪਰਵਾਨਗੀ ਹੋਣ ਤੇ ਨੈਰੋਬੀ ਫੋਨ ਖੜਕੇ ਤਾਂ ਓਥੇ ਜੈਕਾਰੇ ਬੋਲ ਗਏ। ਇਸ ਚੰਗੇ ਉੱਦਮ ਲਈ ਵਧਾਈਆਂ ਦਿੱਤੀਆਂ-ਲਈਆਂ ਗਈਆਂ। ਕਿਸੇ ਨੂੰ ਗਿਲਾ ਨਹੀਂ, ਕਿਸੇ ਨੂੰ ਇਤਰਾਜ਼ ਨਹੀਂ ਕਿ ਬਿਨਾਂ ਸਾਰੇ ਭਰਾਵਾਂ ਦੀ ਸਲਾਹ ਤੋਂ ਏਨਾ ਵੱਡਾ ਖਰਚਾ ਕਿਉਂ ਸਹੇੜ ਲਿਆ ਗਿਆ। ਇਹ ਹੀ ਪਰਵਾਰਕ ਸਤਿਜੁਗ ਹੈ।

## ਇਕ ਉਤਮ ਰਵਾਇਤ

ਸੂਬਾ ਜੀ ਦੇ ਐਸੇ ਸਾਊ ਪਰਵਾਰ ਦੀ ਜਾਣਕਾਰੀ ਦੇਣ ਦਾ ਮੈਨੂੰ ਲਾਲਚ ਵੀ ਹੈ ਅਤੇ ਲੋੜ ਵੀ, ਪਰ ਇਹ ਵੀ ਜੀ ਕਰਦਾ ਹੈ ਇਸ ਬਹਾਨੇ ਉਨ੍ਹਾਂ ਸੁਹੇਲੇ ਸਜਣਾਂ ਦਾ ਜ਼ਿਕਰ ਵੀ ਕਰ ਲਿਆ ਜਾਵੇ ਜਿਨ੍ਹਾਂ ਇਸ ਤੋਂ ਪਹਿਲਾਂ ਇਸ ਤਰ੍ਹਾਂ ਦੇ ਸਾਲਾਨਾ ਯੱਗਾਂ ਦਾ ਉਪਰਾਲਾ ਕੀਤਾ।

ਪਹਿਲਾ ਸਾਲਾਨਾ ਖਰਚੇ ਵਾਲਾ ਹੋਲਾ ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਰੀਹਲ ਅਤੇ ਯੂ. ਕੇ. ਦੇ ਹੀ ਸ. ਜਗਤਾਰ ਸਿੰਘ ਵਿਰਦੀ ਦੇ ਉਦਮ ਤੇ ਸਹਿਯੋਗ ਨਾਲ ਹੋਇਆ। ਦੂਸਰਾ ਸਾਲਾਨਾ ਗੁਰੂ ਕਾ ਲੰਗਰ, ਅਸੂ ਦਾ ਮੇਲਾ ਅਤੇ ਹੋਲਾ ਥਾਈਲੈਂਡ ਦੀ ਨਾਮਧਾਰੀ ਸੰਗਤ ਦੇ ਮਾਣ ਸੇਠ ਸੁਰੰਮ੍ਰਿਤ ਸਿੰਘ ਬੈਂਕੋਕ ਵਾਲਿਆਂ ਤੇ ਉਨ੍ਹਾਂ ਦੇ ਭਰਾਵਾਂ ਕਰਵਾਇਆ। ਤੀਜੀ ਵਾਰ ਇਹਨਾਂ ਤਿੰਨਾਂ ਆਯੋਜਨਾਂ ਦਾ ਖਰਚਾ ਯੂ. ਕੇ. ਦੇ ਸਵਰਗਵਾਸੀ ਸੂਬਾ ਅਵਤਾਰ ਸਿੰਘ ਜੀ ਦੇ ਸਪੁਤਰਾਂ, ਪਿਤਾ ਜੀ ਦੀ ਇਛਾ ਨੂੰ ਮੁਖ ਰਖ, ਸ. ਹਰਜਿੰਦਰ ਸਿੰਘ ਸਟੀਲਮੈਨ ਯੂ. ਕੇ. ਅਤੇ ਸ. ਰਘੁਬੀਰ ਸਿੰਘ ਕਿਗਾਲ੍ਹੀ, ਰੁਆਂਡਾ, ਵਲੋਂ ਹੋਇਆ। ਇਸੇ ਸਭ ਕਾਸੇ ਦਾ ਚੌਥੀ ਵਾਰ ਸੁਅਵਸਰ ਟੋਰਾਂਟੋ, ਕੈਨੇਡਾ ਦੇ ਸ. ਨਿਰਮਲ ਸਿੰਘ-ਬੀਬੀ ਗਿਆਨ ਕੌਰ ਤੇ ਇਹਨਾਂ ਦੇ ਸਪੁਤਰਾਂ ਦੇ ਹਿੱਸੇ ਆਇਆ। ਅਤੇ ਪੰਜਵੀਂ ਵਾਰ ਦੀ ਇਹ ਸਾਲਾਨਾ ਮੇਲਿਆਂ ਤੇ ਲੰਗਰ ਦੀ ਸੇਵਾ ਸਵਰਗਵਾਸੀ ਸੂਬਾ ਦਰਸ਼ਨ ਸਿੰਘ ਨੈਰੋਬੀ ਦੇ ਪਰਵਾਰ ਨੂੰ ਹੱਥ ਲਗੀ।

ਉਮੀਦ ਕੀਤੀ ਜਾ ਸਕਦੀ ਹੈ ਕਿ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਇਹ ਪਰਿਪਾਟੀ ਜਾਰੀ ਰਹੇਗੀ। ਸਤਿਗੁਰੂ ਜੀ ਦੀ ਇਹ ਬਖ਼ਸ਼ਸ਼ ਹੀ ਹੈ ਕਿ ਸਾਧ ਸੰਗਤ ਵਿਚ ਇਹ ਖਰਚਾ ਕਰਦਿਆਂ ਸੰਬੰਧਤ ਪਰਿਵਾਰਾਂ ਨੂੰ ਚਾਉ ਹੀ ਚੜ੍ਹਦਾ ਹੈ, ਖ਼ੁਸ਼ੀ ਹੀ ਹੁੰਦੀ ਹੈ।

## ਸੂਬਾ ਦਰਸ਼ਨ ਸਿੰਘ ਜੀ

ਇਸ ਅਵਸਰ ਦਾ ਲਾਭ ਉਠਾਣ ਲਈ ਮੈਂ ਸੂਬਾ ਦਰਸ਼ਨ ਸਿੰਘ ਜੀ ਅਤੇ ਇਹਨਾਂ ਦੇ ਪਰਵਾਰ ਬਾਰੇ ਜਾਣਕਾਰੀ ਦੇਣਾ ਚਾਹਾਂਗਾ।

ਸੂਬਾ ਦਰਸ਼ਨ ਸਿੰਘ ਜੀ ਏਨੀ ਪਾਕ ਪਵਿਤਰ ਰੂਹ ਸਨ ਕਿ ਸਵੇਰੇ ਤ੍ਰੈਠ ਉਨ੍ਹਾਂ ਦਾ ਨਾਮ ਲੈਣਾ ਵੀ ਸਾਰੇ ਦਿਨ ਦੇ ਸੁਖਾਂ ਨੂੰ ਬੁਲਾਣ ਲਈ ਕਾਫ਼ੀ ਹੈ। ਉਹਨਾਂ ਦਾ ਸ਼੍ਰੀ ਗੁਰੂ

ਚਰਨਾਂ ਨਾਲ ਪ੍ਰੇਮ ਤਾਂ ਵਧੇਰੇ ਹੈ ਹੀ ਸੀ, ਉਹਨਾਂ ਦੀ ਪਹੁੰਚ ਸੰਗਤ ਵਲ ਵੀ ਲਾਸਾਨੀ ਸੀ। ਜੇਕਰ ਜ਼ਿੰਦਗੀ ਆਪ ਜੀ ਨੂੰ ਥੋੜਾ ਸਮਾ ਹੋਰ ਸਾਥ ਦਿੰਦੀ ਤਾਂ ਦੁਨੀਆਂ ਦੇਖਦੀ ਇਕ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਵੱਡੇ ਤੱਕੜ ਦੇ ਇਕ ਛਾਬੇ ਵਿਚ ਆਸਣ ਉਤੇ ਸੁਸ਼ੋਭਤ ਹੁੰਦੇ ਅਤੇ ਦੂਜੇ ਛਾਬੇ ਵਿਚ ਪਿਆ ਖਰਾ ਸੋਨਾ ਆਪਣੇ ਆਪ ਦੇ ਧੰਨ ਭਾਗ ਸਮਝਦਾ।

1942 ਈ: ਵਿਚ ਸ਼ਿਮਲੇ ਦੀਆਂ ਉਚਾਈਆਂ ਵਿਚ ਸੂਬਾ ਜੀ ਨੇ ਪੰ: ਗੋਪਾਲ ਸਿੰਘ ਹੋਰਾਂ ਤੋਂ ਭਜਨ ਪੁਛਿਆ ਅਤੇ ਏਸੇ ਦਿਨ ਤੋਂ ਉਨ੍ਹਾਂ ਦੀ ਨੇੜਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਵਧ ਗਈ। ਭਾਰਤ ਦੀ ਸੁਤੰਤਰਤਾ ਪ੍ਰਾਪਤੀ ਤੋਂ ਐਨ ਪਹਿਲਾਂ ਦੀਆਂ ਇੰਡੀਅਨ ਨੈਸ਼ਨਲ ਕਾਂਗ੍ਰਸ ਦੇ ਚੋਟੀ ਦੇ ਲੀਡਰਾਂ ਪੰ: ਜਵਾਹਰ ਲਾਲ ਨਹਿਰੂ, ਸ. ਵਲਭ ਭਾਈ ਪਟੇਲ, ਮੌਲਾਨਾ ਅਬੁਲ ਕਲਾਮ ਆਜ਼ਾਦ ਅਤੇ ਡਾ: ਰਾਜਿੰਦਰ ਪ੍ਰਸ਼ਾਦ ਆਦਿ ਦੀਆਂ ਮੀਟਿੰਗਾਂ ਵਿਚ ਇਹ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਜੀ ਸੇਵਕ ਦੇ ਰੂਪ ਵਿਚ ਨਾਲ ਗਏ ਹੁੰਦੇ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਸੂਬਾ ਜੀ ਦੀ ਯਾਤਰਾ ਸਤਿਗੁਰੂ ਜੀ ਦੇ ਦਿਲ ਦੇ ਦੁਆਰ ਤਕ ਹੋ ਗਈ। ਸੂਬਾ ਜੀ ਦੇ ਖਰੇ ਚਰਿਤਰ ਕਰ ਕੇ ਹੀ ਪਹਿਲਾਂ 1962 ਵਿਚ ਉਨ੍ਹਾਂ ਨੂੰ ਨਾਮਧਾਰੀ ਸੰਗਤ ਨੈਰੋਬੀ ਦਾ ਪ੍ਰਧਾਨ ਸਥਾਪਤ ਕੀਤਾ ਅਤੇ ਫਿਰ 1964 ਈ: ਵਿਚ ਨਾਮਧਾਰੀ ਪੰਥ ਦੀ ਸਰਬ ਸ਼੍ਰੇਸ਼ਟ ਪਦਵੀ 'ਸੂਬਾ ਜੀ' ਬਖਸ਼ ਕੇ ਨਿਵਾਜਿਆ ਗਿਆ। ਆਪ ਜੀ ਕੀਨੀਆ ਦੇਸ ਦੇ ਸਰਵੋਤਮ ਪੁਰਸ਼ ਸਨ।

ਨੈਰੋਬੀ ਦੇ ਸਿਖ ਗੁਰਦੁਆਰਿਆਂ ਵਾਲੇ ਅਤੇ ਸਮੁਚੀ ਸਿਖ ਸੰਗਤ ਹੀ ਆਪ ਜੀ ਦਾ ਸਤਿਕਾਰ ਰਖਦੀ ਅਤੇ ਇਹਨਾਂ ਦੀ ਬੇਬਾਕ ਅਤੇ ਚਹੁ ਮੁਖੀ ਘੋਖੀ ਹੋਈ ਸਲਾਹ ਤੋਂ ਲਾਭਾਨਵਤ ਹੁੰਦੀ। ਆਪ ਜੀ ਸਰੀਰ ਕਰਕੇ 57 ਸਾਲ ਸਾਡੇ ਵਿਚ ਰਹੇ ਪਰ ਏਨੀਆਂ ਚੰਗੀਆਂ ਲੀਹਾਂ ਆਪਣੇ ਪਰਵਾਰ ਅਤੇ ਪੰਥ ਵਿਚ ਪਾ ਗਏ ਕਿ ਹਰ ਕੋਈ ਉਨ੍ਹਾਂ ਤੇ ਫ਼ਖ਼ਰ ਕਰੇਗਾ। ਪਰਵਾਰ ਵਿਚ ਤਾਂ ਉਨ੍ਹਾਂ ਸਤਿਗੁਰੂ ਜੀ ਦੇ ਚਰਨਾਂ ਦਾ ਪ੍ਰੇਮ ਅਤੇ ਉਚੇਰਾ ਸਿਖੀ ਚਰਿਤਰ ਬੀਜਿਆ। ਇਹਨਾਂ ਦੀ ਸਾਰੀ ਸੰਤਾਨ ਹੀ ਸਾਊ, ਸਿਦਕਵਾਨ, ਹੱਕ ਦੀ ਕਮਾਈ ਕਰਨ ਵਾਲੀ ਅਤੇ ਪਰਸਪਰ ਪ੍ਰੇਮ ਵਿਚ ਰਹਿਣ ਵਾਲੀ ਹੈ। ਪੰਥ ਵਿਚ ਅਥਵਾ ਸਮਾਜ ਵਿਚ ਆਪ ਨੇ ਸੁਹਿਰਦਤਾ, ਨਮਰਤਾ, ਦੂਜਿਆਂ ਵਲ ਪਹੁੰਚ ਵਿਚ ਰਵਾਦਾਰੀ ਅਤੇ ਮੇਲ ਮਿਲਾਪ ਦੀ ਭਾਵਨਾ ਨੂੰ ਉਤਸਾਹਿਆ ਅਤੇ ਬਲ ਬਖਸ਼ਿਆ।

ਸਤਿਗੁਰੂ ਜੀ ਵਲੋਂ ਕਦੇ ਸੂਬਾ ਜੀ ਨੂੰ ਮਸਲਿਆਂ ਦੀ ਡੀਟੇਲ ਸਮਝਾਣ ਦੀ ਲੋੜ ਨਹੀਂ ਸੀ ਪੈਂਦੀ। 'ਆਕਲਾਂ ਰਾ ਇਸ਼ਾਰਾ ਅਸਤ' (ਸਮਝਦਾਰਾਂ ਨੂੰ ਇਸ਼ਾਰਾ ਹੀ ਕਾਫ਼ੀ ਹੁੰਦਾ ਹੈ) ਦੇ ਅਖਾਣ ਅਨੁਸਾਰ ਸਤਿਗੁਰੂ ਜੀ ਦੇ ਸੂਤਰਵਾਕ ਨੂੰ ਉਹ ਸੰਪੂਰਣਤਾ ਵਿਚ ਲੈ ਆਉਂਦੇ। ਇਹ ਮੰਨਣ ਵਿਚ ਨਹੀਂ ਆਉਂਦਾ ਕਿ ਸੂਬਾ ਦਰਸ਼ਨ ਸਿੰਘ ਜੀ ਦੇ ਪ੍ਰੇਰਣਾ ਭਰੇ ਕਥਨ ਅਗੇ ਕੋਈ ਨਾਬਰ ਹੋ ਖਲੋਤਾ ਹੋਵੇ।

ਇਹ ਨਾ ਭੁਲਣ ਵਾਲਾ ਅਹਿਸਾਸ ਹੈ ਕਿ ਸੂਬਾ ਜੀ ਨੂੰ ਜਦੋਂ ਹਾਰਟ ਅਟੈਕ (ਦਿਲ ਦੇ ਰੋਗ ਦਾ ਹਮਲਾ) ਹੋਏ ਤਾਂ ਆਪ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੂੰ ਯਾਦ ਕਰਦੇ ਕਰਦੇ ਅਤੇ ਅੰਤ ਸਮੇਂ ਦਰਸ਼ਨ ਦੀ ਕਸਕ ਚਿੱਤ ਵਿਚ ਲੈ, 4 ਨਵੰਬਰ 1981

ਨੂੰ ਪੂਰੇ ਹੋ ਗਏ । 'ਪਾਛੇ ਰਹਿ ਜਾਤ ਲੀਕੇਂ ਜਸ ਅਪਜਸ ਕੀ' ਅਨੁਸਾਰ, ਇਹਨਾਂ ਦੇ ਜਸ ਦੀਆਂ ਲੀਕਾਂ ਹੀ ਹਨ ਜੁ ਨਾਮਧਾਰੀ ਸਾਧ ਸੰਗਤ ਨੈਰੋਬੀ ਅਤੇ ਸਤਿਗੁਰੂ ਜੀ ਦੇ ਸੁਭਾਉ ਮੁਤਾਬਕ ਅਚੂਕ ਧਰੋਹਰ ਉਹ ਉਸਾਰੀਆਂ ਮੌਜੂਦ ਹਨ ਜਿਨ੍ਹਾਂ ਦੇ ਕਰਾਏ ਤੋਂ ਹੀ ਨਾਮਧਾਰੀ ਸੰਗਤ ਨੂੰ ਇਕ ਲੱਖ ਸ਼ਲਿੰਗ ਹਰ ਮਹੀਨੇ ਆ ਜਾਂਦਾ ਹੈ ।

ਸੂਬਾ ਜੀ ਨੇ ਜਿਸ ਟੀਮ ਨਾਲ ਮਿਲ ਕੇ ਸ੍ਰੀ ਸਤਿਗੁਰੂ ਜੀ ਅਤੇ ਸੰਗਤ ਦੀ ਸੇਵਾ ਕੀਤੀ ਉਹਨਾਂ ਵਿਚ ਸ. ਸਰਵਣ ਸਿੰਘ ਸੋਖੀ ਪ੍ਰਧਾਨ ਨਾਮਧਾਰੀ ਸੰਗਤ ਨੈਰੋਬੀ, ਸਕੱਤਰ ਸ. ਹਰਭਜਨ ਸਿੰਘ ਸੀਹਰਾ, ਖਜ਼ਾਨਚੀ ਸੰਤ ਪ੍ਰੀਤਮ ਸਿੰਘ ਮਠਾੜੂ ਹਨ । ਕੁਝ ਹੋਰ ਪੰਥ ਪ੍ਰਸਿਧ ਹਸਤੀਆਂ ਦੇ ਦੋ ਦੋ ਸ਼ਬਦ ਇਥੇ ਦਿੰਦਾ ਹਾਂ !

**ਗਿਆਨੀ ਤੇਜਾ ਸਿੰਘ ਨਿਓਟਾ :** ਸੂਬਾ ਦਰਸ਼ਨ ਸਿੰਘ ਜੀ ਸਾਧ ਸੰਗਤ ਦੇ ਮਿਲਾਪ ਰਖਣ ਵਿਚ ਅਪਣਾ ਫ਼ਰਜ਼ ਨਿਭਾਉਂਦੇ । ਏਨੇ ਗੁਣੀ ਸਾਧੂ ਸਨ ਕਿ ਉਨ੍ਹਾਂ ਦੀ ਪਹੁੰਚ ਨੇ ਹੀ ਮੇਰੀ ਰੱਖਿਆ ਕੀਤੀ, ਨਹੀਂ ਤਾਂ ਮੈਂ ਸਾਧ ਸੰਗਤ ਤੋਂ ਕੋਹਾਂ ਦੂਰ ਚਲਾ ਗਿਆ ਹੁੰਦਾ ।

**ਬੀਬੀ ਚਰਨਜੀਤ ਕੌਰ 'ਚੰਨੀ', ਹਾਰਟ ਸਪੈਸ਼ਲਿਸਟ ਡਾ: ਦੀ ਨਰਸ :** ਸੂਬਾ ਜੀ ਜਦੋਂ ਵੀ ਮਿਲਦੇ, ਕਹਿੰਦੇ, ਬੇਟਾ ਗੁਰਦੁਆਰੇ ਜ਼ਰੂਰ ਆਇਆ ਕਰੋ । ਮੈਂ ਉਹਨਾਂ ਦੀ ਬਹੁਤ ਕਿਰਤੱਗ ਹਾਂ ਕਿ ਉਨ੍ਹਾਂ ਨੇ ਮੇਰੀ ਵਿਵਾਹਿਤ ਜ਼ਿੰਦਗੀ ਤਬਾਹ ਹੋਣੋਂ ਬਚਾਅ ਲਈ । ਉਹਨਾਂ ਦੇ ਜਤਨਾਂ ਨਾਲ ਹੀ ਮੈਂ ਅੱਜ ਘਰ ਵਿਚ ਸੁਖੀ ਵਸ ਰਹੀ ਹਾਂ ।

**ਸੰਤ ਹਰਭਜਨ ਸਿੰਘ ਚਾਨਾ ਸਾਬਕਾ ਪ੍ਰਧਾਨ :** 1972 ਵਿਚ, ਪਹਿਲੀ ਵਾਰ, ਅਸੀਂ ਰਲ ਕੇ ਇੰਡੀਆ ਗਏ ।...ਸੂਬਾ ਜੀ ਦਾ ਨੇਮ ਸੀ, ਪਹਿਲਾਂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਕੇ ਫਿਰ ਆਪਣੇ ਘਰਾਂ-ਪਿੰਡਾਂ ਨੂੰ ਜਾਣਾ । ਓਦੋਂ ਲੈ ਅਸੀਂ ਵੀ ਏਦਾਂ ਕਰਦੇ ਆ ਰਹੇ ਹਾਂ ।

**ਸੰਤ ਹਰਵਿੰਦਰ ਸਿੰਘ ਹੰਸਪਾਲ ਜੀ :** ਸਾਧ ਸੰਗਤ ਨੂੰ ਗੁਰੂ ਕੇ ਖਜ਼ਾਨੇ ਵਿਚ ਦਸਵੰਧ ਭੇਜਣ ਲਈ ਖ਼ਾਸ ਜ਼ੋਰ ਦਿੰਦੇ ਸਨ । ਨੈਰੋਬੀ ਦੀ ਸੰਗਤ ਦਾ ਦਸਵੰਧ ਉਦਮ ਨਾਲ ਇਕੱਠਾ ਕਰਦੇ ਤੇ ਆਪਣਾ ਦਸਵੰਧ ਵੀ ਇਮਾਨਦਾਰੀ ਨਾਲ ਗਿਣ ਕੇ ਪਾਉਂਦੇ ਸਨ । ਕਿਹਾ ਕਰਦੇ ਸਨ, ਜਿਹੜਾ ਅਸੀਂ ਦਸਵੰਧ ਨਹੀਂ ਦਿੰਦੇ, ਗੁਰੂ ਕੇ ਚੋਰ ਹਾਂ ।

**ਗੁਰੂ ਕਾ ਖਜ਼ਾਨਚੀ ਮਹਿੰਦਰ ਸਿੰਘ ਪੁਰਬਾ :** ਨੈਰੋਬੀ ਗਿਆਂ ਮੈਂ ਪੈਸਿਆਂ ਬਾਰੇ ਸਦਾ ਹੀ ਬੇਫਿਕਰ ਰਿਹਾ । ਦੂਜੇ ਦੇਸਾਂ ਨਾਲੋਂ ਨੈਰੋਬੀ ਵਿਚ ਹੱਥ ਖੁਲ੍ਹਾ ਰਹਿੰਦਾ ਸੀ । ਘਰਾਂ ਵਿਚ ਸਤਿਗੁਰਾਂ ਦੇ ਚਰਨ ਪਾਉਣ ਸਮੇਂ ਸੂਬਾ ਜੀ ਸਦਾ ਨਾਲ ਹੁੰਦੇ । ਅਤੇ ਹਰ ਸਿਖ ਨੂੰ ਵਿਤ ਮੁਜਬ ਮੱਥਾ ਟੇਕਣ ਲਈ ਪ੍ਰੇਰਦੇ ।

**ਸ. ਹਰਚਰਨ ਸਿੰਘ ਰੰਧਾਵਾ, ਯੂ. ਕੇ. ਵਿਚ ਸਤਿਗੁਰੂ ਜੀ ਦਾ ਪ੍ਰੇਮੀ :** ਸੂਬਾ ਦਰਸ਼ਨ ਸਿੰਘ ਜੀ ਕੇਵਲ ਕੀਨੀਆ ਦੇ ਸੂਬਾ ਹੀ ਨਹੀਂ ਸਨ, ਅਸੀਂ ਯੂ. ਕੇ. ਵਾਲੇ ਵੀ ਉਨ੍ਹਾਂ ਨੂੰ ਆਪਣਾ ਸੂਬਾ ਮੰਨਦੇ ਸਤਿਕਾਰਦੇ ਸਾਂ । ਸੂਬਾ ਜੀ ਦੇ ਗੁਜ਼ਰ ਜਾਣ ਨਾਲ ਸਾਨੂੰ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ ।

**ਸ. ਅਜੀਤ ਸਿੰਘ 'ਮੁਤਲਾਸ਼ੀ' ਯੂ. ਕੇ. :** ਸੂਬਾ ਜੀ ਵਿਚ ਦੋ ਵਡੀਆਂ

ਖ਼ੂਬੀਆਂ ਸਨ। ਉਦਾਰਦਿਲੀ ਤੇ ਸਹਿਨਸ਼ੀਲਤਾ। ਇਹ ਉਹਨਾਂ ਦੀ ਜ਼ਿੰਦਗੀ ਦਾ ਸ਼ਿੰਗਾਰ ਸਨ।

**ਸ. ਸਰਵਣ ਸਿੰਘ ਸੋਖੀ ਸਾਬਕਾ ਪ੍ਰਧਾਨ :** ਸੂਬਾ ਜੀ ਪ੍ਰੇਰਣਾ ਦਿਆ ਕਰਦੇ ਸਨ ਕਿ ਜਦੋਂ ਆਦਮੀ ਸਤਿਗੁਰੂ ਤੇ ਕਿੰਤੂ ਕਰਨ ਲਗ ਪੈਂਦਾ ਹੈ ਫਿਰ ਉਹ ਸਿਖ ਨਹੀਂ ਰਹਿ ਜਾਂਦਾ। ਸਤਿਗੁਰਾਂ ਦੇ ਹਰ ਬਚਨ ਨੂੰ ਸੂਬਾ ਜੀ ਨੇ ਸੱਚ ਕਰਕੇ ਹੀ ਪਰਵਾਣ ਕੀਤਾ ਹੈ।

**ਸੂਬਾ ਮੋਹਣ ਸਿੰਘ ਜੀ ਨੈਰੋਬੀ :** ਦੂਜੀ ਵਡੀ ਖ਼ੂਬੀ ਮੈਂ ਉਹਨਾ ਦੀ ਇਹ ਵੇਖੀ। ਮੈਂ ਉਨ੍ਹਾਂ ਨੂੰ ਕਦੇ ਕਿਸੇ ਦੀ ਸਤਿਗੁਰੂ ਜੀ ਪਾਸ ਸ਼ਕਾਇਤ ਕਰਦੇ ਨਹੀਂ ਸੁਣਿਆ। ਜੇ ਕਿਸੇ ਸਿਖ ਦੀ ਐਸੀ ਗੱਲ ਹੁੰਦੀ ਤਾਂ ਛੁਪਾ ਲੈਂਦੇ। ਕਦੇ ਕਦੇ ਦੂਜੇ ਦੀ ਗ਼ਲਤੀ ਵੀ ਆਪਣੇ ਜ਼ਿੰਮੇ ਲੈ ਲੈਂਦੇ।

**ਸ. ਗੁਰਚੈਨ ਸਿੰਘ ਫਲੌਰਾ :** ਸੂਬਾ ਜੀ ਨੇ ਤਨ ਮਨ ਧਨ ਸਭ ਗੁਰੂ ਅਰਪਣ ਕੀਤਾ ਹੋਇਆ ਸੀ। ਕਿਸੇ ਨੂੰ ਉਨ੍ਹਾਂ ਸਤਿਗੁਰਾਂ ਤੋਂ ਟੁਟਣ ਨਹੀਂ ਦਿੱਤਾ।...ਜ਼ਿੰਦਗੀ ਦੇ ਆਖਰੀ ਸਾਲਾਂ ਵਿਚ ਉਹਨਾਂ ਦੀ ਅਵਸਥਾ ਬ੍ਰਹਮ ਗਿਆਨੀਆਂ ਵਰਗੀ ਹੋ ਗਈ ਸੀ।...ਸੂਬਾ ਜੀ ਦੀ ਸੁਰਤੀ ਹਰ ਵੇਲੇ ਸਤਿਗੁਰਾਂ ਦੇ ਚਰਨਾਂ ਵਿਚ ਰਹਿੰਦੀ ਸੀ।

## ਪਿਛੋਕੜ ਤੇ ਭਾਤ

ਸੂਬਾ ਦਰਸ਼ਨ ਸਿੰਘ ਜੀ ਰਾਮਗੜੀਆ ਕੁਲ ਦੇ ਦੀਪਕ ਸਨ। ਗੋਤ ਸੀ ਰੂਪਰਾਇ। ਪਿੰਡ ਮੰਡੇਰ, ਤਹਿਸੀਲ ਨਵਾਂ ਸ਼ਹਿਰ, ਜ਼ਿਲਾ ਜਲੰਧਰ। ਸਾਰਾ ਖ਼ਾਨਦਾਨ ਮੁਢੋਂ ਹੀ ਸਾਊ ਸੁਭਾਵੀ ਸੀ, ਪਰ ਸੀ ਗ਼ੈਰ ਨਾਮਧਾਰੀ। ਦਾਦਾ ਸ. ਦਸੌਂਧਾ ਸਿੰਘ ਅਤੇ ਦਾਦੀ ਮਾਤਾ ਗੰਗੋ ਆਪਣੇ ਆਪਣੇ ਖੇਤਰ ਵਿਚ ਪ੍ਰਸਿਧੀ ਰਖਦੇ ਸਨ। ਪਿਤਾ ਸ. ਨਿਰੰਜਨ ਸਿੰਘ ਇਲਾਕੇ ਦੇ ਸ਼ੁਹਰਤ ਵਾਲੇ ਲੋਕਾਂ ਵਿਚੋਂ ਸਨ। ਇਹ ਨਹੀਂ ਕਿ ਉਹ ਬਹੁਤ ਅਮੀਰ ਸਨ, ਨਹੀਂ, ਆਪ ਦੀ ਸੁਹਿਰਦਤਾ ਅਤੇ ਦੂਜਿਆਂ ਦੀ ਮਦਦ ਕਰਨ ਦੀ ਰੁਚੀ, ਕਈ ਵਾਰ ਦੂਜਿਆਂ ਤੋਂ ਮੰਗਣ ਤਕ ਚਲੀ ਜਾਂਦੀ ਸੀ। ਮਾਤਾ ਚੰਨਣ ਕੌਰ ਜੀ ਨੇ ਵੀ ਇਸਤਰੀ ਮੰਡਲ ਵਿਚ ਆਪਣੀ ਸੂਝ ਸਿਆਣਪ ਨਾਲ ਨਾਮ ਕਮਾਇਆ। ਮਾਤਾ ਜੀ ਨੇ ਪਹਿਲਾਂ ਤਾਂ ਪਤੀ ਦੇਵ ਦਾ ਵਿਗੋਚਾ ਸਹਾਰਿਆ ਫੇਰ ਪੁੱਤਰ ਸੂਬਾ ਦਰਸ਼ਨ ਸਿੰਘ ਜੀ ਦਾ ਵਿਛੋਹ ਸਹਿਨ ਕੀਤਾ। ਅਪਰੈਲ 1984 ਵਿਚ ਉਹ ਵੀ ਚੜ੍ਹਾਈ ਕਰ ਗਏ।

ਸੂਬਾ ਜੀ ਨੂੰ ਮਾਤਾ ਪਿਤਾ ਦੀ ਸਰਪ੍ਰਸਤੀ ਤੋਂ ਛੁਟ, ਪੰਜ ਭਾਈ ਵੀ ਨਸੀਬ ਹੋਏ। ਤਿੰਨ ਆਪ ਜੀ ਤੋਂ ਵਡੇ ਦੋ ਛੋਟੇ। ਸਾਰੇ ਆਪੋ ਆਪਣੇ ਘਰ ਸੁਖੀ ਹਨ। ਭੈਣਾਂ ਦੇ ਰੂਪ ਵਿਚ ਤਾਇਆਂ ਚਾਚਿਆਂ ਦੀਆਂ ਧੀਆਂ ਦਾ ਸਨੇਹ ਇਹਨਾਂ ਨੂੰ ਮਿਲਿਆ।

ਸੂਬਾ ਜੀ ਦਾ ਜਨਮ 1923 ਈ: ਵਿਚ ਹੋਇਆ। ਉਹਨਾਂ ਦਿਨਾਂ ਦੇ ਰਿਵਾਜ ਮੁਤਾਬਕ 10-11 ਸਾਲ ਦੀ ਉਮਰ ਵਿਚ ਹੀ 9 ਸਾਲ ਦੀ ਆਯੂ ਵਾਲੀ ਬੀਬੀ ਹਰਜੀਤ ਕੌਰ, ਪਿੰਡ ਮਹਿੰਦੀ ਪੁਰ, ਵਾਸੀ ਨਵਾਂ ਸ਼ਹਿਰ (ਜਲੰਧਰ) ਨਾਲ ਵਿਆਹੇ ਗਏ। ਬੀਬੀ ਜੀ ਦੇ ਪਿਤਾ ਸ. ਵਰਿਆਮ ਸਿੰਘ ਮਾਤਾ ਉਤਮ ਕੌਰ ਸੀ। ਮਾਂ ਦੇ ਪੇਕੇ

ਭੈਣੀ ਸਾਹਿਬ ਸਨ ਅਤੇ ਇਹ ਸਤਿਗੁਰੂ ਰਾਮ ਸਿੰਘ ਜੀ ਦੇ ਤਾਏ ਨੱਥਾ ਸਿੰਘ ਜੀ ਦੀ ਪੜਪੋਤੀ ਤੇ ਪੰ: ਨਾਰਾਇਣ ਸਿੰਘ ਦੀ ਪੁੱਤਰੀ ਸਨ। ਇਸ ਪਰਵਾਰਕ ਸਾਂਝ ਨੇ ਹੀ ਨਾਮਧਾਰੀਆਂ ਵਲ ਪਹੁੰਚ ਉਦਾਰ ਕਰ ਦਿੱਤੀ। ਵਿਆਹ ਤੋਂ 9-10 ਸਾਲ ਪਿਛੋਂ ਹੀ ਹਰਜੀਤ ਕੌਰ ਜੀ ਸਹੁਰੇ ਘਰ ਆਏ।

ਦਰਸ਼ਨ ਸਿੰਘ ਹੁਰਾਂ ਮਿਡਲ ਪਾਸ ਕਰ ਕੇ ਰਾਜ ਗਿਰੀ ਦਾ ਕੰਮ ਸਿਖਿਆ। ਤੇਜ਼-ਬੁੱਧ ਹੋਣ ਕਰ ਕੇ ਇਹਨਾਂ ਦੇ ਬਿਨਾ ਸਾਹਲ ਤੋਂ ਕੀਤੇ ਕੰਮ ਨੂੰ ਵੀ ਕੋਈ ਨਿੰਦ ਨਹੀਂ ਸਕਿਆ। ਏਸ ਉਮਰੇ ਕਦੇ ਨ ਕਦੇ ਕੁਸੰਗਤ ਵੀ ਜ਼ੋਰ ਮਰ ਜਾਂਦੀ ਤੇ ਇਹ ਮਾਸ ਸ਼ਰਾਬ ਦੀ ਵਰਤੋਂ ਕਰ ਲੈਂਦੇ। ਪਰ (ਤਾਏ ਬਿਅੰਤ ਸਿੰਘ ਠੇਕੇਦਾਰ ਦੀ ਧੀ) ਭੈਣ ਬੀਬੀ ਹਰਜੀਤ ਕੌਰ ਪੱਕੀ ਨਾਮਧਾਰਨ ਹੈ। ਇਹ ਸ਼ਿਮਲੇ ਰਹਿੰਦੀ ਹੈ, ਉਸ ਦੇ ਸਨੇਹ ਨੇ ਇਸ ਵੀਰ ਨੂੰ ਨਰਕੀ ਜੀਵਣ ਵਲ ਵਧਣੋਂ ਬਚਾਅ ਲਿਆ। ਹੋਰ ਵੀ ਕਸੌਟੀ ਤੇ ਲਾਇਆ ਤਾਏ ਠੇਕੇਦਾਰ ਬਿਅੰਤ ਸਿੰਘ ਨੇ। ਇਹ ਸ਼ਿਮਲੇ ਵਿਚ ਰਹਿੰਦੇ, ਵਿਚਾਰਾਂ ਵਲੋਂ ਪੱਕੇ ਨਾਮਧਾਰੀ ਸਨ। ਅਕਸਰ ਦਰਸ਼ਨ ਸਿੰਘ ਜੀ ਇਹਨਾਂ ਪਾਸ ਆ ਕੇ ਰਹਿੰਦੇ ਸਨ। ਅਤੇ ਤਾਇਆ ਬਿਅੰਤ ਸਿੰਘ ਜੀ ਦੇ ਠੇਕੇਦਾਰੀ ਦੇ ਕੰਮਾਂ ਵਿਚ ਸਹਾਇਕ ਹੁੰਦੇ ਸਨ। ਉਹਨਾਂ ਠੇਕੇਦਾਰੀ ਵਿਚ ਨਾਮਧਾਰੀਆਂ ਵਾਲਾ ਸੱਚਾ ਸੁੱਚਾ ਚਰਿਤਰ ਅਤੇ ਪੱਧਰ ਰਖਿਆ ਹੋਇਆ ਸੀ। ਇਕ ਵਾਰ ਕੋਈ ਐਸਾ-ਵੈਸਾ ਕਾਰਿੰਦਾ ਪੇਂਟ (ਰੰਗ ਰੋਗਨ) ਕਰਨ ਵਾਲੀ ਜਗਹ ਚੋਂ ਇਕ ਡੱਬਾ ਪੇਂਟ ਦਾ, ਠੇਕੇਦਾਰ ਜੀ ਦੀਆਂ ਖ਼ੁਸ਼ੀਆਂ ਲੈਣ ਲਈ, ਬਚਾਅ ਲਿਆਇਆ। ਇਸ ਕਰਤੂਤ ਤੋਂ ਠੇਕੇਦਾਰ ਜੀ ਵਲੋਂ ਦੋ ਥੱਪੜ ਰਸੀਦ ਹੋ ਗਏ। ਜੁਆਨ ਦਰਸ਼ਨ ਸਿੰਘ ਆਪਣੇ ਤਾਏ ਜੀ ਦੀ ਕਰਨੀ ਨੂੰ ਗਹਿਰੇ ਧਿਆਨ ਨਾਲ ਨਿਹਾਰਦਾ, ਸਮਝਦਾ।

ਇਕ ਦਿਨ ਦਰਸ਼ਨ ਸਿੰਘ ਦੀ ਪਰੀਖਿਆ ਵੀ ਹੋ ਗਈ। ਤਾਇਆ ਜੀ ਨੇ ਆਪਣੇ ਭਰਪੂਰ ਜੁਆਨ ਹੋ ਰਹੇ ਭਤੀਜੇ ਦੇ ਚਰਿੱਤਰ ਨੂੰ ਭਾਂਪਣ ਲਈ ਇਕ ਰੁਪੈਆ ਉਹਦੇ ਪਿਛੇ ਸੁੱਟ ਕੇ ਉਹਨੂੰ ਆਖਿਆ : ਔਹ ਰੁਪੈਆ ਤੇਰਾ ਲਗਦਾ ਏ। ਆਪਣੀ ਜੇਬ ਵਿਚ ਹੱਥ ਮਾਰ ਕੇ ਦਰਸ਼ਨ ਸਿੰਘ ਬੋਲਿਆ : ਨਹੀਂ ਜੀ, ਇਹ ਮੇਰਾ ਨਹੀਂ, ਕਿਸੇ ਹੋਰ ਦਾ ਹੋਵੇਗਾ। ਏਨੇ ਵਧੀਆ ਚਰਿਤਰ ਵਾਲੇ ਬੱਚੇ ਨੂੰ ਨਿਰ ਸੰਤਾਨ ਤਾਇਆ ਜੀ ਦਾ ਅਪਣਾ ਮੁਤਬੰਨਾ ਬਣਾਣ ਤੇ ਮਨ ਕਰ ਆਇਆ।

ਪਰ ਏਨੇ ਨੂੰ ਯੁਗੰਡਾ (ਈਸਟ ਅਫ਼ਰੀਕਾ ਦਾ ਦੇਸ) ਦੀ ਰਾਜਧਾਨੀ ਕੰਪਾਲਾ ਵਿਚੋਂ ਭਰਾਵਾਂ ਵਲੋਂ ਅਫਰੀਕਾ ਵਿਚ ਆ ਜਾਣ ਦਾ ਸੁਨੇਹਾ ਮਿਲ ਗਿਆ।

ਜਿਹੜੀ ਤਾਇਆ ਬਿਅੰਤ ਸਿੰਘ ਵਲੋਂ ਸ਼ੁਧ ਚਰਿਤਰ ਦੀ ਗੁੜ੍ਹਤੀ ਮਿਲੀ ਹੋਈ ਸੀ ਉਹ ਸ. ਦਰਸ਼ਨ ਸਿੰਘ ਦੀ ਰਗ ਰਗ ਵਿਚ ਸਮਾਈ ਹੋਈ ਸੀ। ਇਸ ਮਾਨਸਿਕ ਸ਼ੁਧਤਾ ਦੀ ਘਰਾਂ, ਪਰਵਾਰਾਂ, ਦਫਤਰਾਂ, ਕਾਰੋਬਾਰਾਂ ਤੇ ਸਮਾਜ ਵਿਚ ਲੋੜ ਹੈ। ਇਸ ਭਾਵਨਾ ਦੇ ਆਏ ਬਿਨਾ ਭ੍ਰਿਸ਼ਟਤਾ ਦਾ ਹੀ ਬੋਲਬਾਲਾ ਹੁੰਦਾ ਚਲਾ ਜਾਏਗਾ।

### ਘਰੋਗੀ ਠੇਕੇਦਾਰੀ ਤਕ ਦਾ ਸਫ਼ਰ

1947 ਈ: ਦੇ ਮੁੱਢਲੇ ਦਿਨਾਂ ਵਿਚ ਹੀ ਦਰਸ਼ਨ ਸਿੰਘ ਜੀ ਅਫਰੀਕਾ ਪਹੁੰਚ

ਗਏ । ਪਹਿਲਾਂ ਇਕ ਗੁਜਰਾਤੀ ਫ਼ਰਮ ਵਿਚ 400 ਸ਼ਲਿੰਗ ਮਹੀਨਾ ਤੇ ਰਾਜਗਿਰੀ ਦੀ ਨੌਕਰੀ ਕੀਤੀ, ਛੇਤੀ ਹੀ ਏਥੇ ਕੰਮ ਦੀ ਸ਼ੁਧਤਾ ਵੇਖ, ਕੱਛੀ ਪ੍ਰਬੰਧਕ ਨੇ 600 ਸ਼ਲਿੰਗ ਤਕ ਤਨਖਾਹ ਵਧਾ ਦਿੱਤੀ । ਅਤੇ ਜਦੋਂ ਦਰਸ਼ਨ ਸਿੰਘ ਹੁਰਾਂ ਕਿਸੇ ਨਾਲ ਭਾਈਵਾਲੀ ਕਰ, ਕੰਮ ਛਡਿਆ, ਉਹ 1700 ਲੈ ਰਹੇ ਸਨ ।

ਆਪਣੇ ਭਰਾਵਾਂ ਅਤੇ ਕੁਝ ਹੋਰ ਸੰਬੰਧੀਆਂ ਨਾਲ ਮਿਲ ਕੇ ਜੋ ਠੇਕੇਦਾਰੀ ਕਾਰਜ ਆਰੰਭਿਆ, ਇਸ ਕੰਪਨੀ ਦਾ ਨਾਮ ਰਖਿਆ 'ਇੰਡੀਅਨ ਬਿਲਡਿੰਗ ਕੰਟਰੈਕਟਰਜ਼' ਅਸਲ ਵਿਚ ਇਹਦੇ ਉਹ ਭਾਈਵਾਲ ਹੀ ਸਨ, ਚਲਦੀ ਉਨ੍ਹਾਂ ਦੀ ਨਹੀਂ ਸੀ ।

ਹੁਣ ਦਰਸ਼ਨ ਸਿੰਘ ਜੀ ਅਸਲੀ ਅਰਥਾਂ ਵਿਚ ਨਾਮਧਾਰੀ ਸਨ । ਇਸ ਕੰਪਨੀ ਵਿਚ ਉਹਨਾਂ ਦਾ ਹੋਣਾ ਠੇਕੇਦਾਰੀ ਦੀ ਮੁੱਢਲੀ ਸਿਖਿਆ ਗ੍ਰਹਿਣ ਕਰਨਾ ਸੀ । ਉਹ ਠੇਕੇਦਾਰੀ ਦੇ ਅਮਲ ਦੀ ਹਰ ਚੀਜ਼ ਨੂੰ ਘੋਖਵੀਂ ਦ੍ਰਿਸ਼ਟੀ ਨਾਲ ਸੁਣਦੇ, ਵੇਖਦੇ ਤੇ ਸਮਝਦੇ । ਉਹਨਾਂ ਤੱਕਿਆ ਕੰਮ ਕਾਰ ਵਿਚ ਸਾਰੇ ਪਾਸੇ ਬੇਈਮਾਨੀ ਅਤੇ ਸ਼ਰਾਬ ਦਾ ਘਾਤਕ ਪ੍ਰਭਾਵ ਭ੍ਰਿਸ਼ਟਤਾ ਫੈਲਾ ਰਿਹਾ ਹੈ । ਇਹਨਾਂ ਦਿਨਾਂ ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ, ਅਫਰੀਕੀ ਦੇਸ਼ਾਂ ਵਿਚ ਦੌਰਿਆਂ ਦਾ ਮੁੱਢ ਬੱਝ ਗਿਆ ਸੀ । ਮਾਸਾਹਾਰੀ ਮਨੁਖ ਦੇਵ ਰੂਪ ਬਣਨ ਲਗੇ । ਸ਼ਰਾਬ, ਖਾਨਾ ਖਰਾਬ, ਘਰਾਂ ਚੋਂ ਤਿਆਗੀ ਜਾਣ ਲਗੀ । ਅਤੇ ਨਾਲ ਹੀ ਸ਼ਾਕਾਹਾਰੀਆਂ ਅਤੇ ਮਾਸਾਹਾਰੀਆਂ, ਦੇਹ ਧਾਰੀ ਗੁਰੂ ਦੀ ਮਾਨਤਾ ਅਤੇ ਇਸ ਭਾਵਨਾ ਦੇ ਵਿਰੋਧੀਆਂ ਦੀ ਪਰ੍ਹੇ ਬੰਦੀ ਹੋਣ ਲਗੀ ।

ਸੂਬਾ ਜੀ ਨੇ ਸ. ਚਰਨ ਸਿੰਘ ਭਾਰਜ ਅਤੇ ਸੂਬਾ ਸੋਹਣ ਸਿੰਘ ਜੀ ਨਾਲ ਸਲਾਹ ਕਰ ਕੇ ਜੁ ਠੇਕੇਦਾਰੀ ਦਾ ਵਖਰਾ ਰਾਹ ਅਪਣਾਇਆ ਉਹਦਾ ਨਾਂ 'ਨਿਓਟਾ (ਸਹੇਲੀ ਵਿਚ ਅਰਥ 'ਸਿਤਾਰਾ') ਕਾਨਸਟ' ਸੀ । ਇਹ ਗੱਲ 1967 ਦੀ ਹੈ । ਪਰ ਸੂਬਾ ਜੀ ਦੇ ਵਡੇ ਲੜਕੇ ਸ. ਸੁਰਿੰਦਰ ਸਿੰਘ ਦੇ ਦੱਸੇ ਅਨੁਸਾਰ, ਸੂਬਾ ਜੀ ਦੀ ਪਹਿਲੀ ਕੰਪਨੀ ਨੇ 1959 ਵਿਚ ਇਕ ਠੇਕਾ ਕੀਨੀਆ ਦੀ ਰਾਜਧਾਨੀ ਨੈਰੋਬੀ ਵਿਚ ਲਿਆ । ਬਹੁਮੰਜ਼ਲੀ ਇਮਾਰਤ, 'ਹੋਟਲ ਐਂਬੈਸੇਡਰ' ਵੀ ਇਕ ਵਡੀ ਚੁਣੌਤੀ ਸੀ । ਇਹ ਨੈਰੋਬੀ ਦੀਆਂ ਸ਼ਾਨਦਾਰ ਬਿਲਡਿੰਗਾਂ ਵਿਚੋਂ ਇਕ ਹੈ ਅਤੇ ਇਸ ਦੀ ਤਿਆਰੀ ਸੂਬਾ ਜੀ ਨੇ ਠੇਕੇਦਾਰੀ ਦੇ ਧੰਧੇ ਤੇ ਸਵਾਰ ਹੋ ਕੇ ਕਰਵਾਈ ਸੀ । ਉਹਨਾਂ ਦਿਨਾਂ ਵਿਚ ਇਹ ਠੇਕਾ 38-39 ਲਖ ਸ਼ਲਿੰਗ ਦਾ ਸੀ ।

'ਨਿਓਟਾ ਕਾਨਸਟ' ਦੇ ਭਾਈਵਾਲਾਂ ਤੋਂ 1975 ਈ: ਵਿਚ ਛੁੱਟੀ ਲੈ ਲਈ ਗਈ । ਸੂਬਾ ਦਰਸ਼ਨ ਸਿੰਘ ਜੀ ਦੀ ਲੋੜ ਠੇਕੇਦਾਰੀ ਦੇ ਕਾਰਜ ਵਿਚ ਪਰਮ ਸ਼ੁਧਤਾ ਸੀ । ਹੁਣ ਉਹਨਾਂ ਨਿਰੋਲ ਆਪਣੀ ਠੇਕੇਦਾਰੀ ਫਰਮ ਰਜਿਸਟਰ ਕਰਵਾਈ, 'ਮੋਟਰਵੇਜ਼ ਕਾਨਸਟ' । ਇਸ ਵੇਲੇ ਤਕ ਸੂਬਾ ਜੀ ਦੇ ਪਰਵਾਰਕ ਜੀਵਨ ਵਿਚ 4 ਲੜਕੇ ਅਤੇ 6 ਲੜਕੀਆਂ ਆ ਚੁਕੇ ਸਨ । ਏਨੇ ਵਡ ਪਰਵਾਰੀ ਤੇ ਸੁਤੰਤਰ ਕਾਰੋਬਾਰ ਦੇ ਮਾਲਿਕ ਬਣ ਕੇ ਵੀ ਉਹਨਾਂ ਦੇ ਸੁਭਾਅ ਅਥਵਾ ਚਲਨ ਵਿਚ ਕੋਈ ਨਿਕੰਮਾ ਪਰਿਵਰਤਨ ਨਹੀਂ ਆਇਆ । ਬੋਲ ਚਾਲ ਵਿਚ ਅਪੱਣਤ, ਦੂਜਿਆਂ ਦੇ ਦੁਖ ਨੂੰ ਆਪਣਾ ਸਮਝਣ ਦੀ ਭਾਵਨਾ, ਮਸਲਿਆਂ ਵਲ ਘੋਖਵੀਂ ਦ੍ਰਿਸ਼ਟੀ ਅਤੇ ਤੁਰਤ ਫੈਸਲਾ ਲੈਣ ਦੀ ਸਮਰਥਾ ਜੀਵਨ ਪ੍ਰਯੰਤ ਇਕ ਸਾਰ ਬਣੇ ਰਹੇ ।

ਸੂਬਾ ਜੀ ਦੀ ਸੁਪਤਨੀ ਬੀਬੀ ਹਰਜੀਤ ਕੌਰ ਦਸਦੇ ਹਨ : ਉਹਨਾਂ ਕਦੇ ਆਪਣਾ ਧੀਰਜ ਨਹੀਂ ਸੀ ਛਡਿਆ । ਜ਼ਿੰਮੇਵਾਰੀਆਂ ਵਲ ਪੂਰੇ ਵਫ਼ਾਦਾਰ ਰਹੇ । ਕਦੇ ਕਦੇ ਜਦ ਉਨ੍ਹਾਂ ਦੀ ਪਸੰਦ ਦੀ ਗੱਲ ਨਾ ਹੋ ਸਕਣੀ ਤਾਂ ਉਹਨਾਂ ਪੀ ਜਾਣਾ, ਵਰ੍ਹਿਆਂ ਪਿਛੋਂ ਭਾਵੇਂ ਇਸ ਦਾ ਇਜ਼ਹਾਰ ਕਰ ਲੈਣਾ ਪਰ ਉਸ ਨੂੰ ਪਰਵਾਰਕ ਬੇਸੁਆਦੀ ਦਾ ਨੁਕਤਾ ਨਹੀਂ ਬਣਾਈ ਰਖਣਾ ।

1964 ਤੋਂ ਹੀ ਸੂਬਾ ਜੀ ਦਾ ਪਰਵਾਰ ਨਵੀਆਂ ਬਣਦੀਆਂ ਕਾਲੋਨੀਆਂ ਵਿਚ ਸੜਕਾਂ, ਡਰੇਨਾਂ ਦੀ ਜ਼ਿਮੇਵਾਰੀ ਲੈ ਕੇ ਨਿਬਾਹੁੰਦਾ ਆਇਆ ਹੈ। ਇਸ ਵੇਲੇ ਇਹ ਪਰਵਾਰ ਮੁੰਬਾਸਾ (ਕੀਨੀਆ) ਦੀ ਸਮੁੰਦਰੀ ਬੰਦਰਗਾਹ ਵਿਚ ਇੰਟਰ ਨੈਸ਼ਨਲ ਏਅਰਪੋਰਟ ਉਸਾਰਦੀ ਜਾਪਾਨੀ ਫ਼ਰਮ ਤੋਂ ਇਕ ਟੈਂਪਰੇਰੀ ਕਾਲੋਨੀ (ਕੰਮ-ਚਲਾਊ ਵੱਸੋਂ) ਦਾ ਠੇਕਾ 15 ਕਰੋੜ ਸ਼ਲਿੰਗ ਤੋਂ ਲੈ ਕੇ, ਵੇਲੇ ਸਿਰ ਭੁਗਤਾਣ ਲਈ ਕਮਰ ਬਸਤਾ ਹੈ । ਨੈਰੋਬੀ ਵਿਚ ਵੀ ਹੋਰ ਨਿੱਕੇ ਮੋਟੇ ਠੇਕੇ ਚਲ ਰਹੇ ਹਨ ।

## ਕੰਮ ਵੰਡ ਭਰਾਵਾਂ ਵਿਚ

ਸੂਬਾ ਜੀ, ਗੁਜ਼ਰਨ ਸਮੇਂ (4.11.81) ਤੋਂ ਪਹਿਲੋਂ, ਦਸ ਸਾਲ 'ਮੋਟਰਵੇਜ਼ ਕਾਨਸਟ' ਦੇ ਕੇਵਲ ਨਿਗਹਬਾਨ ਸੀ, ਉਹਨਾਂ ਨੂੰ ਠੇਕੇਦਾਰੀ ਦੀ ਕਿਸੇ ਵੀ ਜ਼ਿਮੇਵਾਰੀ ਤੋਂ ਮੁਕਤ ਕਰ ਦਿੱਤਾ ਗਿਆ ਸੀ । ਮੁਖ ਰੂਪ ਵਿਚ ਆਪ ਜੀ ਸਮਾਜਕ ਕੰਮਾਂ ਵਿਚ ਰੁਝੇ ਰਹਿੰਦੇ ।

ਸੂਬਾ ਜੀ ਦਾ ਸਭ ਤੋਂ ਵੱਡਾ ਸਪੁਤਰ ਸ. ਸੁਰਿੰਦਰ ਸਿੰਘ ਰੂਪ ਰਾਇ ਠੰਢਾ, ਧੀਰਾ ਤੇ ਆਪਣੇ ਕੰਮ ਨਾਲ ਹੀ ਵਾਸਤਾ ਰਖਣ ਵਾਲਾ ਹੈ । ਇਹ ਇਕ ਵਿਸ਼ਾਲ ਵਰਕਸ਼ਾਪ ਦਾ ਨਿਗਰਾਨ ਹੈ ਜਿਥੇ ਫਰਮ 'ਮੋਟਰਵੇਜ਼ ਕਾਨਸਟ' ਦੀਆਂ ਭਾਂਤ ਭਾਂਤ ਦੀਆਂ ਮਸ਼ੀਨਾਂ, ਗੱਡੀਆਂ ਮੁਰੰਮਤ ਹਿਤ ਆਈਆਂ ਰਹਿੰਦੀਆਂ ਹਨ । ਇਸ ਵਰਕਸ਼ਾਪ ਵਿਚ ਸਜਣਾਂ ਸਬੰਧੀਆਂ ਦੀਆਂ ਕਾਰਾਂ ਮੋਟਰਾਂ ਵੀ ਦਰੁਸਤ ਹੋਣ ਲਈ ਪਹੁੰਚਦੀਆਂ ਰਹਿੰਦੀਆਂ ਹਨ । ਅਤੇ ਸ. ਸੁਰਿੰਦਰ ਸਿੰਘ ਸਾਈਟ ਵਰਕ ਦਾ ਵੀ ਧਿਆਨ ਰਖਦਾ ਹੈ । ਸੁਰਿੰਦਰ ਸਿੰਘ ਅਚੂਕ ਨਿਸ਼ਾਨੇ ਬਾਜ਼ ਵੀ ਹੈ । ਇਸ ਕਲਾ ਵਿਚ ਕੀਨੀਆਂ ਦੇਸ ਦੀ ਪ੍ਰਤੀਨਿਧਤਾ ਕਰਦਾ ਹੈ । ਇਹਦੇ ਘਰ ਮੈਡਲਾਂ ਤਮਗਿਆਂ ਤੇ ਸ਼ੀਲਡਾਂ ਨਾਲ ਦੀਵਾਰਾਂ ਸੁਸਜਿਤ ਹਨ ।

ਦੂਜਾ ਲੜਕਾ ਸ. ਨਰਿੰਦਰ ਸਿੰਘ ਰੂਪ ਰਾਇ ਸੁਲਝਿਆ ਹੋਇਆ, ਬਿਨਾ ਪਾਸ ਕਰਨ ਤੋਂ ਅਮਲੀ ਤੌਰ ਤੇ ਇਕ ਚੁੱਟਵਾਂ ਇੰਜੀਨੀਅਰ ਹੈ । ਇਸ ਦਾ ਦਿਮਾਗ਼ ਤੇਜ਼ੀ ਨਾਲ ਅਤੇ ਹਮੇਸ਼ਾ ਸਹੀ ਦਿਸ਼ਾ ਵਿਚ ਕੰਮ ਕਰਦਾ ਹੈ। ਫਰਮ ਦਾ ਓਵਰਆਲ ਇਨਚਾਰਜ ਇਹੋ ਹੈ । ਸਰਕਾਰੀ ਜਾਂ ਪ੍ਰਾਈਵੇਟ ਫ਼ਰਮਾਂ ਨਾਲ ਤਾਲ ਮੇਲ ਰਖ ਉਪਜਾਊ ਠੇਕੇ ਲੈਣੇ, ਨਕਸ਼ੇ ਬਣਾਣੇ ਤੇ ਕੰਮਾਂ ਦੀ ਪ੍ਰਗਤੀ ਦਾ ਧਿਆਨ ਰਖਣਾ ਏਸੇ ਦਾ ਕੰਮ ਹੈ ।

ਤੀਜੇ ਸਪੁਤਰ ਸੂਬਾ ਸਤਨਾਮ ਸਿੰਘ ਜੀ ਹਨ । ਸਮੁਚੀ 'ਮੋਟਰਵੇਜ਼ ਕਾਨਸਟ' ਦਾ ਹਿਸਾਬ ਕਿਤਾਬ ਇਹਨਾ ਪਾਸ ਹੀ ਹੈ । ਪੈਸੇ ਕਿਧਰੋਂ ਆਉਂਦੇ ਕਿਧਰ ਜਾਂਦੇ ਹਨ, ਇਹਨਾਂ ਦੇ ਧਿਆਨ ਤੇ ਪੜਤਾਲ ਵਿਚ ਰਹਿੰਦਾ ਹੈ । ਇਸ ਤੋਂ ਬਿਨਾ ਇਹ ਨਾਮਧਾਰੀ ਸੰਗਤ ਕੀਨੀਆ ਦੇ, ਆਪਣੇ ਪਿਤਾ ਦੇ ਗੁਜ਼ਰਨ ਤੋਂ ਹੀ ਸਤਿਗੁਰੂ ਜੀ ਦੁਆਰਾ

ਸਹਾਇਕ ਸੂਬਾ ਨਿਸਚਿਤ ਹਨ, ਸੋ ਸਮਾਜਕ ਕੰਮਾਂ ਵਿਚ ਭੱਜ ਨੱਠ ਵੀ ਇਹ ਕਰਦੇ ਰਹਿੰਦੇ ਹਨ।

ਸੂਬਾ ਜੀ ਦਾ ਚੌਥਾ ਲੜਕਾ ਸ. ਕੁਲਵੰਤ ਸਿੰਘ ਰੂਪ ਰਾਇ ਹੈ ਜਿਹੜਾ ਸਾਈਟ ਵਰਕ (ਮੌਕੇ ਤੇ ਹੁੰਦੇ ਕੰਮ ਨੂੰ) ਬੜੀ ਯੋਗਤਾ ਅਤੇ ਤਨਦੇਹੀ ਨਾਲ ਸੰਭਾਲਦਾ ਹੈ। ਇਹ ਬਹੁਤੀ ਮੀਨ ਮੇਖ਼ ਵਿਚ ਨਹੀਂ ਪੈਂਦਾ ਪਰ ਪੰਜਾਂ ਮਹੀਨਿਆਂ ਦੇ ਕੰਮ ਨੂੰ ਚਹੁੰ ਮਹੀਨਿਆਂ ਵਿਚ ਮੁਕੰਮਲ ਕਰਵਾਣ ਦੇ ਸਮਰਥ ਹੈ।

ਉਪ੍ਰੋਕਤ ਚਾਰੇ ਵੀਰ ਪਰਸਪਰ ਗੱਲ ਬਾਤ ਅਤੇ ਮੇਲ-ਗੇਲ ਵਿਚ ਇਕਸਾਰ ਹਨ। ਇਕ ਦੂਜੇ ਵਲ ਸੁਭਾਵਕ ਅਤੇ ਯਥਾਰਥਕ ਪਹੁੰਚ ਹੈ। ਪਰਸਪਰ ਭਰਾਵਾਂ ਵਾਲੀ ਪਹੁੰਚ ਹੀ ਹੈ, ਦੋਸਤੀ ਜਾਂ ਡਰ ਵਾਲੀ ਨਹੀਂ। ਸੂਰ ਹੋਈ ਮਸ਼ੀਨ ਵਾਂਗ ਸਹਿਜ ਗਤਾਂ ਸਾਰੇ ਕਾਰਜ ਹੋ ਰਹੇ ਹਨ।

ਮੈਨੂੰ ਸੂਬਾ ਦਰਸ਼ਨ ਸਿੰਘ ਜੀ ਦੇ ਘਰ, ਸ੍ਰੀ ਸਤਿਗੁਰੂ ਜੀ ਤੋਂ ਬਿਨਾ, ਇਕਲਿਆਂ, ਦੋ ਵਾਰ ਰਹਿਣ ਦਾ ਅਵਸਰ ਮਿਲਿਆ ਹੈ। ਪਹਿਲੀ ਵਾਰ 17 ਤੋਂ 23 ਮਾਰਚ 1983 ਤਕ, ਦੂਜੀ ਵਾਰ 1 ਫਰਵਰੀ ਤੋਂ 11 ਫਰਵਰੀ 1994 ਤਕ! ਜਿੰਨੀ ਸ਼ਾਂਤੀ, ਜਿੰਨਾ ਸੁਆਦ ਅਤੇ ਪਰਸਪਰ ਪ੍ਰੇਮ ਇਸ ਟਬਰ ਵਿਚ ਹੈ ਇਸ ਦੀ ਤੁਲਨਾ ਨਹੀਂ। ਸਾਰੇ ਭਾਈ ਇਕ ਦੂਜੇ ਤੋਂ ਵਾਰਨੇ ਸਦਕੇ ਜਾਂਦੇ ਹਨ। ਇਹਨਾਂ ਦੀਆਂ ਸੁਪਤਨੀਆਂ ਵੀ ਇਕ ਦੂਜੀ ਨਾਲ ਘਿਉ ਖਿਚੜੀ ਹਨ। ਬੱਚੇ ਭੀ ਅਗੇਤ ਪਿਛੇਤ ਸਮੇਂ, ਬਿਨਾ ਕਿਸੇ ਵਿਤਕਰੇ ਤੋਂ ਦੂਜੀ ਦਰਾਣੀ ਜਿਠਾਣੀ ਦੇ ਸੰਭਾਲੇ ਜਾਂਦੇ ਹਨ। ਅਤੇ ਇਹ ਵੀ ਹੋ ਸਕਦਾ ਹੈ, ਦੂਜੀ ਜਣੀ ਦੇ ਕਿਸੇ ਹੋਰ ਥਾਂ ਗਿਆਂ ਉਸ ਦੇ ਘਰ ਦੀ ਨਿਗਹਬਾਨੀ ਆਪਣੇ ਬਾਲ ਬੱਚੇ ਨਾਲ ਓਥੇ ਰਹਿ ਕੀਤੀ ਜਾਵੇ। ਐਸੀ ਪਰਵਾਰਕ ਇਕਸੁਰਤਾ ਬਹੁਤ ਵਿਰਲੀ ਵੇਖੀ ਹੈ। ਕਿਸੇ ਲਈ ਕੁਝ ਵੰਡਵਾਂ ਨਹੀਂ, ਜਿੰਨੀ ਤੇ ਜਦੋਂ ਲੋੜ ਹੋਵੇ ਕੋਈ ਲਵੇ।

### ਪਵਿਤਰ ਠੇਕੇਦਾਰੀ

ਕਾਰੋਬਾਰ ਦੇ ਸਮੁੱਚੇ ਜ਼ਿਮੇਵਾਰ ਸ. ਨਰਿੰਦਰ ਸਿੰਘ ਰੂਪਰਾਇ ਨੇ ਦੱਸਿਆ : ਸਾਡੇ ਪਿਤਾ ਸੂਬਾ ਜੀ ਨੇ ਸਭ ਤੋਂ ਵਡਾ ਉਪਕਾਰ ਤਾਂ ਇਹ ਕੀਤਾ ਕਿ ਸਾਨੂੰ ਸਮੇਂ ਦੇ ਸਤਿਗੁਰਾਂ ਦੇ ਚਰਨਾਂ ਨਾਲ ਜੋੜਿਆ। ਦੂਜੀ ਗੱਲ, ਸੂਬਾ ਜੀ ਨੇ ਸਾਨੂੰ ਕਾਰੋਬਾਰ ਵਿਚ ਪਵਿਤਰਤਾ ਅਤੇ ਸੁਧਤਾ ਰਖਣ ਦੀ ਜਾਚ ਦੱਸੀ। ਇਹ ਚੱਜ ਸਿਖਾਇਆ ਕਿ ਘਰੇਗੇ ਨੌਕਰ ਕਿਹੜੀਆਂ ਸਿਫਤਾਂ ਵੇਖ ਕੇ ਰਖਣੇ ਹਨ ਅਤੇ ਕਾਰੋਬਾਰ ਤੇ ਬੰਦੇ ਕਿਨ੍ਹਾਂ ਲੱਛਣਾਂ ਵਾਲੇ ਲਗਾਣੇ ਹਨ। ਨੌਕਰਾਂ, ਸਹਿਯੋਗੀਆਂ ਜਾਂ ਸੰਬੰਧਤ ਠੇਕੇਦਾਰਾਂ ਨਾਲ ਲੈਣ ਦੇਣ ਸਦਾ ਹੱਸ ਕੇ ਅਤੇ ਸ਼ੁਧ ਰੂਪ ਵਿਚ ਕਰਨਾ ਹੈ। ਕਿਸੇ ਦਾ ਪੈਸਾ ਮਾਰਨਾ, ਠੇਕੇਦਾਰੀ ਵਿਚ ਘਾਲਾ ਮਾਲਾ ਕਿਸੇ ਕੀਮਤ ਤੇ ਨਹੀਂ ਕਰਨਾ। ਵੇਲੇ ਸਿਰ ਅਤੇ ਪੁਖਤਾ ਕਾਰਜ ਕਰਕੇ ਦੇਣਾ। ਜਿਸ ਦਾ ਕੰਮ ਕਰਨਾ ਹੈ ਉਸ ਦੀ ਮਰਜ਼ੀ ਮੁਤਾਬਕ ਸਮੱਗਰੀ ਲਾਉਣੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਹੈ ਕਿ ਅਸੀਂ ਸਾਰੇ ਭਾਈ ਆਪਣੇ ਪਿਤਾ ਸੂਬਾ ਜੀ ਦੀ ਇੱਛਾ ਦਾ ਸਦਾ ਧਿਆਨ ਰਖਦੇ ਹਾਂ। ਰਵਾਦਾਰੀ, ਵਫ਼ਾਦਾਰੀ,

ਦਿਆਨਤਦਾਰੀ ਅਤੇ ਉੱਚੀ ਕੁਆਲਟੀ ਦਾ ਕੰਮ ਦੇਣਾ 'ਮੋਟਲਵੇਜ਼ ਕਾਨਸਟ' ਦਾ ਸਰਮਾਇਆ ਹੈ। ਸਰਕਾਰਾਂ, ਫਰਮਾਂ ਅਤੇ ਲੋਕ ਸਾਨੂੰ ਚਾਹ ਕੇ ਕੰਮ ਦਿੰਦੇ ਹਨ ਅਤੇ ਫਿਰ ਬੇਫ਼ਿਕਰ ਹੋ ਜਾਂਦੇ ਹਨ। ਸਾਡਾ ਧਰਮ ਹੈ ਕਮਜ਼ੋਰ ਤੇ ਮਾੜਾ ਮਾਲ ਨਹੀਂ ਲਾਣਾ, ਝੂਠੀ ਖੱਚਤ ਨਹੀਂ ਕਰਨੀ ਅਤੇ ਮੁਕੱਰਰ ਵਕਤ ਤੇ ਤਿਆਰ ਕੰਮ ਦੇਣਾ। ਅਸੀਂ ਅਨੇਕਾ ਵਾਰ ਠੇਕੇ ਲੈਣੋਂ ਇਨਕਾਰ ਕਰ ਦਿੰਦੇ ਹਾਂ, ਆਪਣੇ ਲਾਲਚ ਵਿਚ ਆ ਕੇ ਦੂਜੇ ਦਾ ਨੁਕਸਾਨ ਨਹੀਂ ਕਰਦੇ। ਇਹੋ ਵਜਹ ਹੈ ਕਿ ਅਜਕਲ ਜਦੋਂ ਕੀਨੀਆਂ ਵਿਚ ਠੇਕੇਦਾਰੀ ਦੇ ਕੰਮਾਂ ਦਾ ਤਕੜਾ ਮੰਦਾ ਹੈ, ਸਾਨੂੰ ਸਿਰ ਖੁਰਕਣ ਦਾ ਵਿਹਲ ਨਹੀਂ।

ਮੈਂ ਵੇਖਿਆ ਹੈ, ਅੱਜ ਚਾਰ ਦਰਸ਼ਨ ਸਿੰਘ ਜੀ ਮੌਜੂਦ ਹਨ। ਚਾਰੇ ਇਕਮੁਠ ਤੇ ਇਕਜੁਟ। ਪਵਿਤਰ ਠੇਕੇਦਾਰੀ ਦਾ ਕੰਮ ਉਨ੍ਹਾਂ ਅਗੇ ਦੌੜਦਾ ਰਹਿੰਦਾ ਹੈ। ਠੇਕੇ ਮਿਲਦੇ ਤੇ ਸਮੇਂ ਸਿਰ ਪੂਰੇ ਹੁੰਦੇ ਰਹਿੰਦੇ ਹਨ।

ਸੂਬਾ ਜੀ ਦੇ ਗੁਰਧਾਮ ਜਾਣ ਉਪਰੰਤ, ਇਸ ਵੇਲੇ, ਇਕ ਤਕੜੀ ਵਰਕਸ਼ਾਪ ਬਣੀ ਹੈ ਜੁ ਇਹਨਾਂ ਦੇ ਕਾਰੋਬਾਰਾਂ ਦੀ ਗਤੀ ਵਿਚ ਸਹਾਇਕ ਹੈ। ਤਿੰਨ ਏਨੇ ਹੀ ਵਿਸ਼ਾਲ ਸਟੋਰ ਜੁ ਮਾਕੂਲ ਕਰਾਏ ਉਤੇ ਦਿਤੇ ਹਨ। ਤਿੰਨ ਰਿਹਾਇਸ਼ੀ ਮਕਾਨ ਬਣੇ ਹਨ। ਦੋ ਨੈਰੋਬੀ ਇਕ ਮੁੰਬਾਸੇ। ਚਹੁੰ ਬੰਗਲਿਆਂ ਜੋਗੀ ਦੋ ਏਕੜ ਜ਼ਮੀਨ ਨੈਰੋਬੀ ਦੇ ਫ਼ਖ਼ਰਯੋਗ ਇਲਾਕੇ ਵਿਚ ਹੈ। ਨੈਰੋਬੀਓਂ ਜ਼ਰਾ ਹਟਵੀਂ ਜ਼ਮੀਨ ਤੇ 60 ਏਕੜ ਦਾ ਫਾਰਮ ਹੈ। ਇਕ ਰਿਹਾਇਸ਼ੀ ਮਕਾਨ ਹੋਰ ਖਰੀਦਣ ਦੀ ਵਿਉਂਤ ਹੈ। ਸਾਧ ਸੰਗਤ ਅਤੇ ਸਤਿਗੁਰੂ ਜੀ ਵਾਲੇ ਪਾਸੇ ਖਰਚ ਕਰਦਿਆਂ ਵੀ ਕੋਈ ਸੰਕੋਚ ਨਹੀਂ।

ਨਾਮਧਾਰੀਆਂ ਦੇ ਮਾਣ ਕਰਨ ਵਾਲੀ ਇਕ ਹੋਰ ਖ਼ੂਬੀ ਹੈ। ਤਿੰਨ ਛੋਟੇ ਭਰਾ ਤਾਂ ਪੂਰਾ ਨਾਮਧਾਰੀ ਪਹਿਰਾਵਾ ਰਖਦੇ ਹਨ ਜਦੋਂ ਕਿ ਵੱਡਾ ਕੇਵਲ ਸਿੱਧੀ ਦਸਤਾਰ ਦਾ ਪ੍ਰੇਮੀ ਹੈ। ਮੈਂ ਸ. ਨਰਿੰਦਰ ਸਿੰਘ ਨੂੰ ਪੁਛਿਆ : ਤੁਹਾਨੂੰ ਕਦੇ ਇਸ ਪੁਸ਼ਾਕ ਨਾਲ, ਮੁਕਾਬਲੇ ਦੇ ਠੇਕੇਦਾਰਾਂ ਵਿਚ ਘਟਾਅ ਤਾਂ ਨਹੀਂ ਪ੍ਰਤੀਤ ਹੋਇਆ ? ਉਸ ਦੱਸਿਆ : ਉੱਕਾ ਨਹੀਂ। ਸਗੋਂ ਸਾਨੂੰ ਵਾਧੂ ਸਤਿਕਾਰ ਮਿਲਦਾ ਹੈ। ਅਸੀਂ ਠੇਕੇਦਾਰਾਂ ਜਾਂ ਵਡੇ ਅਧਿਕਾਰੀਆਂ ਦੀਆਂ ਪਾਰਟੀਆਂ ਵਿਚ ਜਾ ਕੇ ਚਾਹ ਜਾਂ ਸੋਡੇ ਦੀ ਬੋਤਲ ਵੀ ਨਹੀਂ ਪੀਤੀ। ਸਤਿਗੁਰਾਂ ਦੀ ਕਿਰਪਾ ਹੈ ਕਿ ਅਸਾਂ ਕਦੇ ਕੋਈ ਕੰਮ ਵੱਢੀ ਚੱਟੀ ਦੇ ਕੇ ਨਹੀਂ ਲਿਆ। ਅਸੀਂ ਖਰੇ ਪਣ ਦੀ ਕਸੌਟੀ ਤੇ ਪੂਰੇ ਉਤਰਦੇ ਹਾਂ। ਏਸੇ ਲਈ ਕੰਮ ਸਾਡੇ ਅਗੇ ਪਿਛੇ ਫਿਰਦੇ ਹਨ। ਸਾਨੂੰ ਘੁਮੰਡ ਜਾਂ ਵਖਾਵੇ ਦੀ ਕੋਈ ਲੋੜ ਨਹੀਂ, ਸੇਵਾ, ਸਤਿਕਾਰ, ਸੁਹਿਰਦਤਾ, ਸੰਯੋਜਨ ਅਤੇ ਸਵਖਤੇ ਕੰਮ ਨਿਪਟਾਣਾ ਸਾਡਾ ਆਦਰਸ਼ ਹੈ।

### ਪਰਵਾਰਕ ਜਾਣਕਾਰੀ

ਸੂਬਾ ਦਰਸ਼ਨ ਸਿੰਘ ਜੀ ਤੇ ਬੀਬੀ ਹਰਜੀਤ ਕੌਰ ਜੀ ਦੀ ਜੋੜੀ ਨੂੰ ਜਿਸ ਪਹਿਲੇ ਨਰ ਬੱਚੇ ਦੀ ਪ੍ਰਾਪਤੀ ਹੋਈ ਉਹ ਤਾਂ ਦੋ ਮਹੀਨੇ ਬਾਦ ਹੀ ਵਿਛੋੜਾ ਦੇ ਗਿਆ। ਫਿਰ ਦੇ ਬੱਚਿਆਂ ਨੂੰ ਵਿਆਹ ਯੋਗ ਅਵਸਥਾ ਵਿਚ ਆਇਆਂ ਅਨੁਕੂਲ ਥਾਵਾਂ ਤੇ ਵਿਹਾਇਆ-ਪਰਣਾਇਆ ਗਿਆ। ਸੂਬਾ ਜੀ ਦੇ ਸਰੀਰ ਤਿਆਗ ਬਾਅਦ ਦੋ ਬੱਚਿਆਂ ਦੀ ਸ਼ਾਦੀ ਦੀ ਜ਼ਿੰਮੇਵਾਰੀ ਵਿਧਵਾ ਹਰਜੀਤ ਕੌਰ ਜੀ ਦੇ ਸਿਰ ਸੀ। ਇਸ ਨੂੰ ਸ੍ਰੀ

